**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਚੀਫ਼ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਨ੍ਹਾਂ ਨੂੰ ਲਾਈਸੰਸ ਦਿਤੇ ਗਏ ਹਨ ਕੀ ਉਨ੍ਹਾਂ ਵਿਚੋਂ ਕਿਸੇ ਨੇ ਪਲਾਂਟ ਲਗਾਇਆ ਵੀ ਹੈ ?

**ਮੁੱਖ ਮੰਤਰੀ** : ਮੈਂ ਤਾਂ ਇਹ ਨਹੀਂ ਕਹਿ ਸਕਦਾ ਕਿ ਕੋਈ ਪਲਾਂਟ ਲਗਾਇਆ ਗਿਆ ਹੈ ਕਿ ਨਹੀਂ ।

**ਚੌਧਰੀ ਸੁੰਦਰ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜੋ ਲਾਈਸੰਸ ਦਿਤੇ ਗਏ ਇਹ ਸਰਦਾਰ ਲਛਮਣ ਸਿੰਘ ਗਿਲ ਦੀ ਸਰਕਾਰ ਵੇਲੇ ਦਿਤੇ ਗਏ ਜਾਂ ਉਸ ਤੋਂ ਪਿਛਲੀ ਸਰਕਾਰ ਵੇਲੇ...(ਵਿਘਨ) ਤੁਹਾਡੀ ਪਹਿਲੀ ਸਰਕਾਰ ਵੇਲੇ ?

**ਮੁੱਖ ਮੰਤਰੀ** : ਲਉ ਜੀ ਮੈਂ ਦਸ ਦਿੰਦਾ ਹਾਂ । ਮੈਂ ਕੋਈ ਛੁਪਾਉਣਾ ਤਾਂ ਨਹੀਂ । ਇਹ ਲਾਈਸੰਸ ਇਸ ਤਰ੍ਹਾਂ ਦਿਤੇ ਗਏ :—

| | |
|---|---|
| ਮੈਸਰਜ਼ ਜਗਤਜੀਤ ਇੰਡਸਟਰੀ, ਹਮੀਰਾ, ਜ਼ਿਲ੍ਹਾ ਕਪੂਰਥਲਾ | 22.2.68 ਨੂੰ |
| ਮੈਸਰਜ਼ ਖਾਸਾ ਡਿਸਟਿਲਰੀ ਕੰ: ਖਾਸਾ, ਜ਼ਿਲ੍ਹਾ ਅੰਮ੍ਰਿਤਸਰ | 24.8.68 ਨੂੰ |
| ਮੈਸਰਜ਼ ਓਸਵਾਲ ਵੂਲਨ ਮਿਲਜ਼ ਜ਼ਿਲ੍ਹਾ ਲੁਧਿਆਣਾ | 22.5.68 ਨੂੰ |
| ਮੈਸਰਜ਼ ਪਟਿਆਲਾ ਬ੍ਰਿਉਰੀਜ਼ ਲਿ: ਬਹਾਦਰਗੜ੍ਹ, ਜ਼ਿਲਾ ਪਟਿਆਲਾ | 21.5.68 ਨੂੰ |
| ਮੈਸਰਜ਼ ਬਾਵਾ ਐਂਟਰਪਰਾਈਜ਼ਜ਼, ਬੰਬੇ | 5.10.68 ਨੂੰ |

ਸੋ ਇਸ ਤਰ੍ਹਾਂ ਕੁਝ ਤਾਂ ਕਾਂਗਰਸ ਗੌਰਮਿੰਟ ਵੇਲੇ ਦਿਤੇ ਗਏ, ਕੁਝ ਗਵਰਨਰ ਦੇ ਰਾਜ ਸਮੇਂ ਅਤੇ ਕੁਝ ਗਿੱਲ ਸਰਕਾਰ ਸਮੇਂ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਕੀ ਇਹ ਇਕ ਹਕੀਕਤ ਹੈ ਕਿ ਜਿਹੜੇ ਲਾਈਸੰਸ ਦਿਤੇ ਗਏ, ਉਨ੍ਹਾਂ ਵਿਚੋਂ ਇਕ ਮਹਾਰਾਜਾ ਪਟਿਆਲਾ ਨੂੰ ਵੀ ਦਿੱਤਾ ਸੀ ਕਿਉਂਕਿ ਉਹ ਹਾਉਸ ਦੇ ਮੈਂਬਰ ਸਨ ਤੇ ਸਰਦਾਰ ਲਛਮਣ ਸਿੰਘ ਗਿੱਲ ਉਨ੍ਹਾਂ ਨੂੰ ਆਪਣੇ ਨਾਲ ਰਖਣਾ ਚਾਹੁੰਦੇ ਸਨ ?

**Mr. Speaker** : Disallowed.

**ਸਰਦਾਰ ਕਿਰਪਾਲ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਬੀਅਰ ਫੈਕਟਰੀਆਂ ਦੇ ਏਨੇ ਲਾਈਸੰਸ ਦਿਤੇ ਜਾਣ ਦੇ ਬਾਅਦ ਵੀ ਉਹ ਇਸ ਇੰਡਸਟਰੀ ਨੂੰ ਹੋਰ ਫਰਗ ਦੇਣਾ ਚਾਹੁੰਦੇ ਹਨ ?

**ਮੁੱਖ ਮੰਤਰੀ** : ਤੁਸੀਂ ਫ਼ਿਕਰ ਨਾ ਕਰੋ । ਪਤਾ ਨਹੀਂ ਕੋਈ ਲਾਉਂਦਾ ਵੀ ਹੈ ਕਿ ਨਹੀਂ । (ਹਾਸਾ)

**ਸਰਦਾਰ ਬੇਅੰਤ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਹ ਜੋ ਲਾਈ-ਸੰਸ ਦਿਤੇ ਗਏ ਹਨ ਉਨ੍ਹਾਂ ਤੇ ਕਾਰਖਾਨੇ ਲਾਉਣ ਦੀ ਕੋਈ ਟਾਈਮ ਲਿਮਿਟ ਵੀ ਮੁਕੱਰਰ ਹੈ ਕਿ ਨਹੀਂ ?

**ਮੁੱਖ ਮੰਤਰੀ** : ਮੈਨੂੰ ਤਾਂ ਪਤਾ ਨਹੀਂ ਹੈ ਜੀ, ਸ਼ਾਇਦ ਹੋਵੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਨ੍ਹਾਂ ਨੇ ਅਜੇ ਤਕ ਪਲਾਂਟ ਨਹੀਂ ਲਾਏ ਕੀ ਉਨ੍ਹਾਂ ਦੇ ਲਾਈਸੰਸ ਕੈਂਸਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੁੱਖ ਮੰਤਰੀ :** ਅਜੇ ਤਾਂ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

---

CONSTRUCTION OF ROADS IN DISTRICT SANGRUR

***300. Giani Kundan Singh Patang** : Will the Minister for Irrigation be pleased to state—

(a) the mileage of roads constructed in District Sangrur in the First, Second and Third Five-Year Plans alongwith the mileage metalled ;

(b) the new roads (in miles) proposed to be metalled by the Government in District Sangrur during the Fourth Five Year Plan period ?

**Sardar Sohan Singh Bassi** : (a) The requisite information is as under—

| | |
|---|---|
| (i) First Five Year Plan | Nil |
| (ii) Second Five Year Plan | 69 Miles |
| (iii) Third Five Year Plan | 61 miles |
| (iv) 1967—69 Annual Plans | 54 miles. |

(b) Mileage proposed to be metalled during Fourth Five Year Plan — 270 miles.

**ਸਰਦਾਰ ਸੁਰਜੀਤ ਸਿੰਘ (ਬਰਨਾਲਾ) :** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਕਰੈਸ਼ ਪ੍ਰੋਗਰਾਮ ਦੇ ਅਧੀਨ ਉਥੇ ਜਿਹੜੀ 80 ਮੀਲ ਸੜਕ ਬਣਨੀ ਸੀ, ਉਹ ਕਿਉਂ ਨਹੀਂ ਬਣ ਸਕੀ ?

**ਮੰਤਰੀ :** ਕਈ ਔਕੜਾਂ ਆ ਗਈਆਂ ਸਨ । ਪਰ ਹੁਣ ਕਨਕਰੀਟ ਪੈ ਰਹੀ ਹੈ, ਰੋਲਰ ਚਲ ਰਿਹਾ ਹੈ, ਆਸ ਹੈ ਕਿ ਅਗਲੇ ਸਾਲ ਤਕ ਬਣ ਜਾਵੇਗੀ ।

**चौधरी बलबीर सिंह :** क्या मिनिस्टर साहिब बताएंगे कि क्या यह जो क्रैश प्रोग्राम दिहातों में सड़कें बनाने का शुरू हुआ था गवर्नरी राज में उस में ढ़ील आ गई थी ?

**ਸਰਦਾਰ ਉਮਰਾਓ ਸਿੰਘ :** ਅਤੇ ਹੁਣ ਖਤਮ ਕਰ ਦਿਤਾ ਗਿਆ ਹੈ । (ਹਾਸਾ)

**ਮੰਤਰੀ :** ਖਤਮ ਨਹੀਂ ਹੋਇਆ ਸਗੋਂ ਪਿਛਲੇ ਸਾਲ ਨਾਲੋਂ ਕੰਮ ਹੋਰ ਜ਼ੋਰ ਸ਼ੋਰ ਨਾਲ ਹੋਵੇਗਾ ।

---

CADRE OF CLASSICAL VERNACULAR TEACHERS

*275. **Comrade Dana Ram** : Will the Minister for Irrigation and Power be pleased to state—

(a) whether it is a fact that the cadre of Classical Vernacular Teachers was brought from the Divisional level to the district level with effect from 18.1.1962 ;

(b) if the reply to part (a) above be in the affirmative, whether it is a fact that the seniority lists of these teachers have not been finalised so far ; if so, the reasons therefor together with the action taken by the Government against the persons responsible for the same ?

**ਸਰਦਾਰ ਸੋਹਨ ਸਿੰਘ ਬਾਸੀ :** (ੲ) ਹਾਂ ਜੀ ।

(ਬੀ) ਨਾਂ ਜੀ । ਜ਼ਿਲ੍ਹਾ ਹੁਸ਼ਿਆਰਪੁਰ, ਜਲੰਧਰ, ਗੁਰਦਾਸਪੁਰ ਅਤੇ ਕਪੂਰਥਲਾ ਦੇ ਕਲਾਸੀਕਲ ਵਰਨੈਕੂਲਰ ਅਧਿਆਪਕਾਂ ਦੀਆਂ 18-1-1962 ਤੋਂ ਬਾਅਦ ਦੀਆਂ ਸੀਨੀਆਰਟੀ ਲਿਸਟਾਂ ਬਣ ਚੁਕੀਆਂ ਹਨ । ਬਾਕੀ ਜ਼ਿਲ੍ਹਿਆਂ ਦੀ ਸੂਚਨਾ ਅਜੇ ਸਰਕਾਰ ਪਾਸ ਨਹੀਂ ਪੁਜ ਸਕੀ । ਦੇਰੀ ਦੀ ਪੁਛ ਗਿਛ ਕੀਤੀ ਜਾਵੇਗੀ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਨ੍ਹਾਂ ਜ਼ਿਲ੍ਹਿਆਂ ਤੋਂ ਅਜੇ ਤਕ ਸੀਨੀਆਰਟੀ ਲਿਸਟਾਂ ਨਹੀਂ ਆਈਆਂ ਉਨ੍ਹਾਂ ਵਿਚ ਮੇਨ ਹਿੰਡਰੈਂਸ ਕੀ ਹੈ ?

**ਮੰਤਰੀ :** ਦੇਰੀ ਦਾ ਕਾਰਣ ਉਨ੍ਹਾਂ ਦੀ ਐਲੋਕੇਸ਼ਨ ਹੈ । ਉਨ੍ਹਾਂ ਦੀ ਐਲੋਕੇਸ਼ਨ ਦਾ ਫ਼ੈਸਲਾ ਹੁਣੇ ਹੀ ਹੋਇਆ ਹੈ । ਛੇਤੀ ਹੀ ਉਨ੍ਹਾਂ ਦੀ ਸੀਨੀਆਰਟੀ ਲਿਸਟ ਬਣ ਜਾਵੇਗੀ ।

---

***Starred Question No. 282**

**ਸ਼੍ਰੀ ਸਪੀਕਰ :** ਸਵਾਲ ਨੰ० 282 ਦੀ ਐਕਸਟੈਨਸ਼ਨ ਮੰਗੀ ਗਈ ਹੈ । ਹੁਣ ਅਗਲਾ ਸਵਾਲ । (Extension has been asked for in respect of Starred Question No. 282. Next question please.)

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਉਸ ਦਾ ਜਵਾਬ ਕਦੋਂ ਤਕ ਆ ਜਾਵੇਗਾ ? ਉਸ ਵਿਚ ਕੋਈ ਖ਼ਾਸ ਜ਼ਰੂਰੀ ਇਨਫਰਮੇਸ਼ਨ ਤਾਂ ਮੰਗੀ ਨਹੀਂ ਸੀ ਗਈ ।

**ਇਕ ਮਾਨਯੋਗ ਮੈਂਬਰ :** ਜੇ ਜ਼ਰੂਰੀ ਇਨਫਰਮੇਸ਼ਨ ਨਹੀਂ ਸੀ ਮੰਗੀ ਗਈ ਤਾਂ ਫਿਰ ਪੁਛ ਲੈਣਾ ।

**ਮੰਤਰੀ :** ਸਪਕੀਰ ਸਾਹਿਬ, ਇਸ ਸਵਾਲ ਵਿਚ ਬੜੀ ਡੀਟੇਲਡ ਇਨਫਰਮੇਸ਼ਨ ਮੰਗੀ ਗਈ ਹੈ ਇਸ ਲਈ ਇਸ ਤੇ ਵਕਤ ਲਗੇਗਾ ।

*Written answer placed on the Table under Rule 45. (Kindly see page (21) 30 infra).

## ADJUSTMENT OF UNADJUSTED B.T./B.Ed. TEACHERS IN MASTER'S CADRE

***312. Shri Gian Chand Kharbanda** : Will the Minister for Irrigation and Power be pleased to state—

(a) whether it is a fact that large number of unadjusted B.T./B.Ed. Teachers have been awaiting their regular adjustment in Master's cadre since 1965 ; if so, a list of unadjusted B.T./B.Ed. Teachers (Men and Women) be placed on the Table of the House ;

(b) whether it is a fact that Government has appointed a Committee of the Education Department to regularise their services ; if so, the date on which the said Committee was constituted ;

(c) the names of Members of the said Committee ;

(d) the time by which the said Committee is expected to complete its work ?

**ਸਰਦਾਰ ਸੋਹਨ ਸਿੰਘ ਬਾਸੀ :** (ਏ) ਨਹੀਂ ਜੀ ।

(ਬੀ) (ਸੀ) ਤੇ (ਡੀ) ਸਵਾਲ ਨਹੀਂ ਪੈਦਾ ਹੁੰਦਾ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਵਜ਼ੀਰ ਸਾਹਿਬ ਨੇ ਜਵਾਬ ਵਿਚ ਦਸਿਆ ਹੈ ਕਿ ਲਾਰਜ ਨੰਬਰ ਅਨਐਡਜ਼ਸਟਿਡ ਨਹੀਂ ਹਨ ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਵਿਚੋਂ ਕੁਝ ਤਾਂ ਅਨਐਡਜ਼ਸਟਿਡ ਹਨ ਕਿ ਨਹੀਂ ?

**ਮੰਤਰੀ :** ਜੀ ਹਾਂ ਲਾਰਜ ਨੰਬਰ ਨਹੀਂ ਹਨ । ਹੋ ਸਕਦਾ ਹੈ ਕਿ ਕੋਈ ਅਜਿਹਾ ਕੇਸ ਹੋਵੇ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਜਿਹੜਾ ਵੀ ਕੋਈ ਅਜਿਹਾ ਅਨਐਡਜਸਟਿਡ ਟੀਚਰ ਹੋਵੇਗਾ ਕੀ ਉਸ ਨੂੰ ਐਡਜਸਟ ਕੀਤਾ ਜਾਵੇਗਾ ?

**ਮੰਤਰੀ :** ਨੋਟਿਸ ਵਿਚ ਲੈ ਆਉ, ਕਰ ਦਿਆਂਗੇ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਨੇ ਕਿਹਾ ਹੈ ਕਿ ਕੋਈ ਅਨਐਡਜਸਟਿਡ ਟੀਚਰ ਨਹੀਂ ਹੈ ਪਰ ਉਨ੍ਹਾਂ ਟੀਚਰਾਂ ਨੇ ਜਿਨ੍ਹਾਂ ਨੇ ਕਿ ਬੀ. ਟੀ. ਜਾਂ ਬੀ. ਐਡ. ਕੀਤਾ ਹੈ, ਆਪਣੀਆਂ ਯੂਨੀਅਨਾਂ ਬਣਾਈਆਂ ਹਨ, ਵਜ਼ੀਰ ਸਾਹਿਬ ਕਿਰਪਾ ਕਰਕੇ ਆਪਣੀ ਮੁਰਾਦ ਦਸਣ ਕਿ ਅਨਐਡਜਸਟਿਡ ਤੋਂ ਉਨ੍ਹਾਂ ਦਾ ਕੀ ਭਾਵ ਹੈ ?

**ਮੁੱਖ ਮੰਤਰੀ :** ਡਾਂਗ ਸਾਹਿਬ, ਮਿਲ ਕੇ ਗਲ ਕਰ ਲੈਣਾ ।

**ਮੰਤਰੀ :** ਅਰਜ਼ ਇਹ ਹੈ ਜੀ ਕਿ ਕੋਈ ਟੀਚਰ ਜੇ. ਬੀ. ਟੀ. ਕਰਕੇ ਟੀਚਰ ਲਗ ਜਾਵੇ ਤੇ ਬਾਅਦ ਵਿਚ ਉਹ ਹਾਇਰ ਐਜੂਕੇਸ਼ਨ ਹਾਸਲ ਕਰ ਲਵੇ, ਬੀ. ਏ., ਬੀ. ਐਡ. ਕਰ ਲਵੇ ਤਾਂ ਉਹ ਇਹ ਸਮਝਦਾ ਹੈ ਕਿ ਹੁਣ ਉਸ ਦਾ ਹੱਕ ਹੈ ਕਿ ਉਸ ਨੂੰ ਉੱਚੇ ਗ੍ਰੇਡ ਵਿਚ ਲਾ ਦਿਤਾ ਜਾਵੇ । ਪਰ ਕਈ ਵਾਰੀ ਸਰਕਾਰ ਕੋਲ ਆਸਾਮੀਆਂ ਖਾਲੀ ਨਹੀਂ ਹੁੰਦੀਆਂ । ਫਿਰ ਹਾਇਰ ਐਜੂਕੇਸ਼ਨ ਪ੍ਰਾਪਤ ਕਰਨ ਨਾਲ ਉਨ੍ਹਾਂ ਦਾ ਇਹ ਹੱਕ ਨਹੀਂ ਬਣ ਜਾਂਦਾ ਕਿ ਉਨ੍ਹਾਂ ਨੂੰ ਜ਼ਰੂਰ ਹਾਇਰ ਗ੍ਰੇਡ ਦਿਤਾ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ :** ਡੈਫੀਨੀਸ਼ਨ ਜੋ ਵਜ਼ੀਰ ਸਾਹਿਬ ਨੇ ਦਸੀ ਹੈ ਉਸ ਮੁਤਾਬਕ ਤਾਂ ਮੁਰਾਦ ਇਕੋ ਹੀ ਹੈ । ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਉਨ੍ਹਾਂ ਨੂੰ ਇਹ ਪਤਾ ਹੈ ਕਿ ਕਈ

(ਸਿੰਚਾਈ ਤੇ ਬਿਜਲੀ ਮੰਤਰੀ)

ਜੇ. ਬੀ. ਟੀ, ਟੀਚਰ ਬੀ. ਟੀ. ਜਾਂ ਬੀ. ਐਡ ਕਰਕੇ ਕੰਮ ਤਾਂ ਇਨ੍ਹਾਂ ਵਾਲਾ ਹੀ ਕਰ ਰਹੇ ਹਨ ਪਰ ਉਨ੍ਹਾਂ ਨੂੰ ਗ੍ਰੇਡ ਮਿਲ ਰਿਹਾ ਹੈ ਜੇ. ਬੀ. ਟੀ. ਵਾਲਾ ?

**ਮੰਤਰੀ :** ਕੋਈ ਸਪੈਸੇਫਿਕ ਇਨਫਾਰਮੇਸ਼ਨ ਮੰਗੋ ਤਾਂ ਜਵਾਬ ਦੇ ਦਿਆਂਗਾ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਟੀਚਰ ਹਾਇਰ ਐਜੂਕੇਸ਼ਨ ਹਾਸਲ ਕਰ ਚੁਕੇ ਹਨ, ਉਨ੍ਹਾਂ ਨੂੰ ਉਪਰਲੇ ਗ੍ਰੇਡ ਵਿਚ ਐਡਜਸਟ ਕਰਨ ਲਈ ਕੋਈ ਪਰਸੈਂਟੇਜ ਰਖੀ ਗਈ ਹੈ ਕਿ ਇਤਨੇ ਬਾਹਰੋਂ ਲੈਣੇ ਹਨ ਅਤੇ ਇਤਨੇ ਇਨ੍ਹਾਂ ਵਿਚੋਂ ਲੈਣੇ ਹਨ ?

**ਮੰਤਰੀ :** ਕੋਠਾਰੀ ਕਮਿਸ਼ਨ ਦੀ ਸਫਾਰਸ਼ ਦੇ ਮੁਤਾਬਕ ਜਿਹੜੇ ਸਰਵਿੰਗ ਟੀਚਰਜ਼ ਹਨ ਉਹ 10% ਲਿਤੇ ਜਾਂਦੇ ਹਨ । ਬਾਕੀ ਦਿਆਂ ਨੂੰ ਇਹ ਖੁਲ੍ਹ ਹੈ ਕਿ ਉਹ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਮੁਕਾਬਲੇ ਤੇ ਆਉਣ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਦੋ ਤਿੰਨ ਸਾਲਾਂ ਵਿਚ ਜਿਹੜੇ ਫਰੇਸ਼ ਟਰੇਂਡ ਗਰੇਜੂਏਟਸ ਬੀ. ਟੀ. ਜਾਂ ਬੀ. ਐਡ. ਹਨ ਉਨ੍ਹਾਂ ਵਿਚੋਂ ਕੋਈ ਬੰਦਾ ਐਡਜਸਟ ਕੀਤਾ ਗਿਆ ਹੈ ?

**ਮੰਤਰੀ :** ਨੋਟਿਸ ਦੇ ਦਿਉ ਪਤਾ ਕਰ ਕੇ ਦਸ ਦਿਆਂਗੇ ।

**Starred Question No. 325**

**Mr. Speaker :** Extension has been asked for in respect of Starred Question No. *325.

**WRITTEN ANSWER TO STARRED QUESTION PLACED ON THE TABLE UNDER RULE 45.**

COMPLAINTS AGAINST DISTRICT EDUCATION OFFICER, DEPUTY DISTRICT EDUCATION OFFICER, PATIALA

***282. Sardar Dalip Singh Pandhi :** Will the Minister for Irrigation and Power be pleased to state—

(a) whether the Government have received any complaints from the teachers against the District Education Officer and the District Deputy Education Officer, Patiala, regarding certain irregularities and non-payment of their arrears etc. for the last 5/6 months ;

(b) if the reply to part (a) above be in the affirmative a list showing the total number of such complaints, the contents thereof and the names of all the complaints be laid on the Table of the House ;

(c) whether the said complaints were enquired into ; if not, the reasons thereof and the action proposed to be taken against the concerned authorities for this delay ?

**ਸਰਦਾਰ ਸੋਹਣ ਸਿੰਘ ਬਾਸੀ :** (ੲ) ਨਹੀਂ ਜੀ । ਪਰ ਮੰਡਲ ਸਿਖਿਆ ਅਫਸਰ ਕੋਲ ਪੰਜ ਅਰਜ਼ੀਆਂ ਬਕਾਇਆ ਨਾ ਦੇਣ ਬਾਰੇ ਆਈਆਂ ਨੇ । ਤਿੰਨਾਂ ਨੂੰ ਪੇਮੈਂਟ ਹੋ ਗਈ ਹੈ । 2 ਕੇਸ ਵਿਚਾਰ ਅਧੀਨ ਹਨ ।

(ਬੀ) ਅਤੇ (ਸੀ) ਅਰਜ਼ੀਆਂ ਦੀ ਸੂਚਨਾ ਹਾਊਸ ਦੇ ਸਾਹਮਣੇ ਪੇਸ਼ ਹੈ ।

---

*Starred Question No. 325 was included in the list of postponed Starred Questions for 23.4.69 but was not put by the hon. Member concerned.

| ਲੜੀ ਨੰ: | ਅਧਿਆਪਕਾਂ ਦਾ ਨਾਂ ਜਿਸ ਤੋਂ ਬਾਰੇ ਅਰਜ਼ੀ ਆਈ । | ਸਕੂਲ ਜਿਸ ਨਾਲ ਏਰੀਅਰ ਸਬੰਧਤ ਹੈ। | ਏਰੀਅਰ ਦਾ ਸਮਾਂ | ਰਕਮ | ਜਿਸ ਮਿਤੀ ਨੂੰ ਅਰਜ਼ੀ ਆਈ | ਵਰਤਮਾਨ ਪੋਜ਼ੀਸ਼ਨ । |
|---|---|---|---|---|---|---|
| 1. | ਗੁਰਦੇਵ ਸਿੰਘ ਪ੍ਰਾ: ਸ: ਮੰਡੀਆਂ | ਪ: ਸ:: ਹਿਰਦਾਪੁਰ ਅਤੇ ਭੱਪਾਲ | 5/64 ਤੋਂ 12/65 10-4-63 ਤੋਂ 4/64 | 760/— 370/— | 5—10—68 | ਏਰੀਅਰ ਦਿੱਤਾ ਗਿਆ । |
| 2. | ਰਾਜਿੰਦਰ ਕੌਰ | ਮਿ: ਸ: ਬਹਾਦਰਗੜ੍ਹ | 5/57 ਤੋਂ 9/65 | 770/— | 7—10 | ਕਾਰਵਾਈ ਹੋ ਰਹੀ ਹੈ । |
| 3. | ਸੰਤੋਸ਼ ਕੁਮਾਰੀ ਡੀ.ਪੀ.ਆਈ. ਸਾਹਿਬ ਵਲੋਂ ਆਈ । | ਜਲਧਰ/ਪੰਜੌਰ | 5/57 ਤੋਂ 9/57 | 135/— | 14—11 | ,, |
| 4. | ਹਰਮੇਸ਼ ਚੰਦ ਚੱਢਾ ਹ:ਸ: ਚਰਨਾਰਥ ਕਲਾਂ | ਜ਼ਿਲਾ ਸਿਖਿਆ ਅਫਸਰ ਪਟਿਆਲਾ । | 12/67 | 19—10 | 15—1—69 | ਪੇਮੈਂਟ ਹੋ ਚੁੱਕੀ ਹੈ । |
| 5. | ਹੰਸ ਰਾਜ ਰਵੇਲ ਸਿੰਘ ਮਿ: ਸ: ਛਾਂਟੀਵਾਲਾ ਰਾਮ ਸ਼ਰਨ ਸੂਦ ਵਲੋਂ । | ਜ਼ਿਲਾ ਸਿਖਿਆ ਅਫਸਰ, ਪਟਿਆਲਾ । | 10/67 ਕਣਕ ਲੋਨ ਦੀ ਵੱਧ ਕਟੌਤੀ । | 100/— 16—13 ਰੁਪੈ | 10/2 | ਪੇਮੈਂਟ ਹੋ ਚੁੱਕੀ ਹੈ । |

## UNSTARRED QUESTIONS AND ANSWERS

### I. A. S. CADRE FOR PUNJAB

**89. Sardar Jasdev Singh Sandhu** : Will the Chief Minister be pleased to state the number of IAS officers allotted to Punjab during the years 1965, 1966, 1967 and 1968, respectively ?

**Sardar Gurnam Singh** : 1965—16, out of which 7 were allocated to Punjab State on Reorganisation.

1966—11, out of which 6 were allocated to Punjab State on Reorganisation. One officer later came over on transfer from U.P.

1967—13.

1968—6.

[1965—16, ਜਿਨ੍ਹਾਂ ਵਿਚੋਂ 7 ਰਾਜ ਦੇ ਪੁਨਰਗਠਨ ਤੋਂ ਬਾਅਦ ਪੰਜਾਬ ਨੂੰ ਐਲੋਕੇਟ ਕੀਤੇ ਗਏ ।

1966—11. ਜਿਨ੍ਹਾਂ ਵਿਚੋਂ 6 ਰਾਜ ਦੇ ਪੁਨਰਗਠਨ ਤੋਂ ਬਾਅਦ ਪੰਜਾਬ ਨੂੰ ਐਲੋਕੇਟ ਕੀਤੇ ਗਏ । ਬਾਅਦ ਵਿਚ ਇਕ ਅਫਸਰ ਉੱਤਰ ਪ੍ਰਦੇਸ਼ ਤੋਂ ਤਬਦੀਲ ਹੋ ਕੇ ਪੰਜਾਬ ਵਿਚ ਆਇਆ ।

1967. 13.

1968. 6.]

---

### RECRUITMENT TO THE P. C. S. (EXECUTIVE BRANCH)

**90. Sardar Jasdev Singh Sandhu** : Will the Chief Minister be pleased to state—

(a) whether it is a fact that no recruitment to the Punjab PCS (Executive Branch) has been made for the last five years or so ;

(b) if the answer to part (a) above be in the affirmative, the reasons therefor ;

(c) the steps Government proposes to take to see that regular recruitment to PCS (Executive Branch) takes place ?

**Sardar Gurnam Singh** : (a) Yes Sir.

(b) Because of lack of vacancies.

(c) In view of (b) above question does not arise.

[(ਏ) ਜੀ ਹਾਂ ।

(ਬੀ) ਕੋਈ ਆਸਾਮੀ ਖਾਲੀ ਨਾ ਹੋਣ ਕਰਕੇ ।

(ਸੀ) ਉਪ੍ਰੋਕਤ ਕਾਰਣ ਕਰਕੇ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ।]

---

## DEPUTY DIRECTOR, FIELD, IN THE FOOD AND SUPPLIES DEPARTMENT

**91.** (*i*) **Comrade Satya Pal Dang** ;

(*ii*) **Comrade Babu Singh Master** : Will the Chief Minister be pleased to state—

(*a*) whether there exists a post of Deputy Director, Field, in the Food and Supplies Department ; if so, the date when this post was created ;

(*b* the name of the officer holding the said post at present and since when ;

(*c*) the place of Headquarters of the Deputy Director, Field, mentioned in part (*a*) above ; the names of places where the officer now holding the said post was working during the period of 5 years preceding to his appointment against this post ?

**ਸਰਦਾਰ ਗੁਰਨਾਮ ਸਿੰਘ** : (a) ਹਾਂ ਜੀ । ਖੁਰਾਕ ਅਤੇ ਸਪਲਾਈ ਵਿਭਾਗ ਵਿਚ ਡਿਪਟੀ ਡਾਇਰੈਕਟਰ ਫੀਲਡ ਦੀ ਵਰਤਮਾਨ ਅਸਾਮੀ 25-1-1969 ਨੂੰ ਰਚੀ ਗਈ ।

(b) ਸ਼੍ਰੀ ਗਿਆਨ ਚੰਦ ਤਰੈਹਨ, ਡਿਪਟੀ ਡਾਇਰੈਕਟਰ (ਫੀਲਡ) ਇਸ ਆਸਾਮੀ ਦੇ ਵਿਰੁੱਧ 25-1-1969 ਨੂੰ ਨਿਯੁਕਤ ਕੀਤੇ ਗਏ ।

(c) ਡਿਪਟੀ ਡਾਇਰੈਕਟਰ (ਫੀਲਡ) ਦੀ ਵਰਤਮਾਨ ਅਸਾਮੀ ਦਾ ਹੈਡ ਕੁਆਟਰ ਜਲੰਧਰ ਹੈ । ਜਿਥੇ ਜਿਥੇ ਅਧਿਕਾਰੀ ਨੇ ਇਸ ਆਸਾਮੀ ਤੇ ਲੱਗਣ ਤੋਂ ਪਹਿਲਾਂ 5 ਸਾਲ ਕੰਮ ਕੀਤਾ ਉਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | 25-1-1964 ਤੋਂ 6-5-1965 ਤੱਕ | ਡਿਸਟਰਿਕ ਆਰਗੇਨਾਈਜ਼ਰ, ਖੁਰਾਕ ਅਤੇ ਸਪਲਾਈ, ਅੰਬਾਲਾ ਡਿਵੀਜ਼ਨ, ਹੈਡ ਕੁਆਟਰ ਕਰਨਾਲ । |
| 2. | 7-5-1965 ਤੋਂ 15-11-1966 ਤੱਕ | ਡਿਸਟਰਿਕ ਆਰਗੇਨਾਈਜ਼ਰ/ਡਿਪਟੀ ਡਾਇਰੈਕਟਰ (ਫੀਲਡ) ਜਲੰਧਰ । ਹੈਡ ਕੁਆਟਰ ਜਲੰਧਰ । |
| 3. | 16-11-1966 ਤੋਂ 14-12-1966 ਤੱਕ | ਡਿਪਟੀ ਡਾਇਰੈਕਟਰ ਪਟਿਆਲਾ ਡਿਵੀਜ਼ਨ ਹੈਡ ਕੁਆਟਰ, ਪਟਿਆਲਾ । |
| 4. | 15-12-66 ਤੋਂ 26-2-68 ਤੱਕ | ਡਿਸਟ੍ਰਕਿਟ ਆਰਗੇਨਾਈਜ਼ਰ । ਡਿਪਟੀ ਡਾਇ-ਰੈਕਟਰ (ਫੀਲਡ) ਜਲੰਧਰ । ਹੈਡ ਕੁਆਰਟਰ ਜਲੰਧਰ । |
| 5. | 27-2-68 ਤੋਂ 3-5-68 ਤੱਕ | ਡਿਪਟੀ ਡਾਇਰੈਕਟਰ (ਗੁੜ) ਚੰਡੀਗੜ੍ਹ । |

6. 4-5-68 ਤੋਂ 18-11-68 ਤੱਕ — ਭਾਰਤੀ ਅਨਾਜ ਨਿਗਮ, ਅੰਮ੍ਰਿਤਸਰ ਵਿੱਚ ਬਤੌਰ ਡਿਸਟਰਿਕਟ ਮਨੇਜਰ ਡੈਪੂਟੇਸ਼ਨ ਤੇ ।

7. 19-11-68 ਤੋਂ 24-1-69 ਤੱਕ — ਡਿਪਟੀ ਡਾਇਰੈਕਟਰ (ਵੰਡ) ਚੰਡੀਗੜ੍ਹ ।

8. 25-1-69 ਤੋਂ ਹੁਣ ਤੱਕ — ਡਿਪਟੀ ਡਾਇਰੈਕਟਰ (ਫੀਲਡ) ਕੰਮ ਕਰ ਰਹੇ ਹਨ, ਹੈਡ ਕੁਆਟਰ ਜਲੰਧਰ ਹੈ ।

[(a) Yes. The present post of Deputy Director, Field, is in the Food and Supplies Department Punjab, was created with effect from 25.1.69.

(b) Shri Gian Chand Trehan Deputy Director (Field) was appointed against this post with effect from 25.1.69.

(c) the headquarters of the present post of Deputy Director, Field is at Jullundur. The names of the places where the officer now holding the post has worked during the period of five years preceding to his present appointment is given below:

(i) 25.1.1964 to 6.5.1965 as District Organiser Food and Supplies, Ambala Division, with headquarters at Karnal.

(ii) 7.5.1965 to 15.11.1966 at Jullundur as District Organiser/ Deputy Director (Field) with headquarters at Jullundur.

(iii) 16.11.1966 to 14.12.1966 at Patiala as Deputy Director, Patiala Division.

(iv) 15 12.1966 to 26.2.1968, at Jullundur, as District Organiser/ Deputy Director (Field) with headquarter at Jullundur.

(v) 27.2.68 to 3 5.68 as Deputy Director (Gur) at Chandigarh.

(vi) 4.5.68 to 18.11.1968 as District Manager in Food Corporation of India, at Amritsar, on Deputation.

(vii) 19.11.68 to 24.1.1969 as Deputy Director (Distribution) at Chandigarh.

(viii) 25.1.69 to date he is working as Deputy Director (Field) with Headquarters at Jullundur.]

---

## RECORD OF KHASRA GIRDAWRIS OF VILLAGE MARGINDPURA, TEHSIL PATTI, DISTRICT AMRITSAR.

**92. Sardar Kirpal Singh** : Will the Minister for Revenue and Rehabilitation be pleased to state :—

(a) whether the record of Khasra girdawris of village Margindpura, tehsil Patti, district Amritsar, for the years from 1955-56 to 1967-68 is in possession of the revenue patwari of Circle Margindpura ; if not, a statement showing the years for which the said record is missing be laid on the Table of the House ;

(Sardar Kirpal Singh)

(*b*) the manner in which the said record was misplaced and the action taken or being taken against the official responsible for the same ;

(*c*) whether the whole record of Patwari's counterfoils of the register of mutations from 1937-38 to 1968 is in possession of the patwari referred to in part (*a*) above ; if not, the years for which the said record is missing ;

(*d*) the manner in which the said record was misplaced and the action taken or being taken against the official responsible for the same ?

**ਸਰਦਾਰ ਆਤਮਾ ਸਿੰਘ :** (ੲ) ਪਿੰਡ ਮਰਗਿੰਦਪੁਰਾ ਤਹਿਸੀਲ ਪਟੀ ਜ਼ਿਲਾ ਅੰਮ੍ਰਿਤਸਰ ਦਾ ਸਾਲ 1955-56 ਤੋਂ 1958-59 ਤਕ ਦਾ ਖਸਰਾ ਗਿਰਦਾਵਰੀ ਦਾ ਰਿਕਾਰਡ ਤਹਿਸੀਲ ਪੱਟੀ ਦੇ ਰਿਕਾਰਡ ਆਫਿਸ ਵਿਚ ਦਾਖਲ ਹੋ ਚੁਕਿਆ ਹੈ ਅਤੇ ਬਾਕੀ ਦਾ ਰਿਕਾ-ਰਡ ਜੋ ਕਿ ਸਾਲ 1959-60 ਤੋਂ 1967-68 ਤਕ ਦਾ ਹੈ, ਹਲਕੇ ਦੇ ਪਟਵਾਰੀ (ਮਾਲ) ਦੀ ਸੰਭਾਲ ਵਿਚ ਹੈ ।

(ਬੀ) ਜਦੋਂ ਕੋਈ ਰਿਕਾਰਡ ਗੁੱਮ ਹੀ ਨਹੀਂ ਹੈ, ਕਿਸੇ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਸੀ) 1937-38 ਤੋਂ 1938-39 ਦੇ ਸਮੇਂ ਦੇ ਇੰਤਕਾਲਾਂ ਦੇ ਪ੍ਰਤਿ-ਪਟਚੀ ਰਜਿਸਟਰ 1938-39 ਦੇ ਬੰਦੋਬਸਤ ਦੇ ਪਿਛੋਂ ਪਹਿਲਾਂ ਹੀ ਤਹਿਸੀਲ ਦਫਤਰ ਕਸੂਰ (ਪਾਕਿਸਤਾਨ) ਵਿਚ ਦਾਖਲ ਕਰ ਦਿਤੇ ਗਏ ਸੀ । 1939-40 ਤੋਂ 194 -4 ਦੇ ਸਮੇਂ ਦਾ ਰਿਕਾਰਡ ਪੰਜਾਬ ਦੀ 15.8.1947 ਨੂੰ ਹੋਈ ਵੰਡ ਦੇ ਸਮੇਂ ਤੋਂ ਹੀ ਗੁੰਮ ਹੈ ਅਤੇ 1945-46 ਤੋਂ 1962-63 ਅਤੇ 1964-65 ਤੋਂ 1968 ਤੱਕ ਦੇ ਸਮੇਂ ਦੇ ਰਜਿਸਟਰ ਅਜੇ ਤੱਕ ਪਟਵਾਰੀ ਦੇ ਕਬਜ਼ੇ ਵਿਚ ਹਨ ਜਿਸ ਦਾ ਕਿ ਪੈਰਾ (ੲ) ਉਪਰ ਵਿਚ ਹਵਾਲਾ ਦਿੱਤਾ ਹੈ । 1963-64 ਦੇ ਸਮੇਂ ਦਾ ਇੰਤਕਾਲ ਦਾ ਰਜਿਸਟਰ ਗੁੰਮ ਹੈ ।

(ਡੀ) ਰਿਕਾਰਡ ਗੁੰਮ ਹੋਣ ਦੇ ਕਾਰਨਾਂ ਬਾਰੇ ਜਾਂਚ ਪੜਤਾਲ ਕੀਤੀ ਜਾ ਰਹੀ ਹੈ ਅਤੇ ਇਸ ਤੋਂ ਬਾਅਦ ਕਸੂਰਵਾਰ ਕਰਮਚਾਰੀ ਵਿਰੁੱਧ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ ।

---

## ADJOURNMENT MOTION

**Mr. Speaker** : I have received a notice of adjournment motion from Comrade Babu Singh Master in connection with the incident which took place in this House on the 18th March, 1968 about which the F.I.R. No. 180 was lodged by the Ex. Speaker Sardar Joginder Singh Mann with the Police Station, Sector 17, Chandigarh. Apart from the fact that the adjournment motions are not admitted as a matter of well-established conventions during the Budget Session, I may point out that the motion otherwise, too, is not admissible because firstly the incident took place as early as March, 1968, and secondly the F.I.R. was lodged with the Chandigarh Union Territory Police, which is not under the jurisdiction of the State Government. I, therefore, disallow the adjournment motion.

**ਕਾਮਰੇਡ ਬਾਬੂ ਸਿੰਘ ਮਾਸਟਰ** : ਇਹ ਤਾਂ ਬਹੁਤ ਅਹਿਮ ਮਸਲਾ ਹੈ ਜੀ । ਇਹ ਠੀਕ ਹੈ ਕਿ ਲਾ ਐਂਡ ਆਰਡਰ ਮੇਨਟੇਨ ਕਰਨ ਦਾ ਮਸਲਾ ਚੰਡੀਗੜ੍ਹ ਦਾ ਹੈ । ਫੇਰ ਵੀ ਪਰੋਬਿੰਗ ਜ਼ਰੂਰ ਹੋਣੀ ਚਾਹੀਦੀ ਹੈ ਅਤੇ ਜਿਹੜਾ ਗਲਤੀ ਤੇ ਹੈ ਉਸ ਨੂੰ ਪਨਿਸ਼ ਕਰਨਾ ਚਾਹੀਦਾ ਹੈ ।

**Mr. Speaker** : Please take your seat.

---

## CALL ATTENTION NOTICES

(Serial No. 250)

**Mr. Speaker** : The notice of Call Attention Motion No. 250 has been given by Chaudhri Sunder Singh.

**Chaudhri Sunder Singh** : I beg to draw the attention of the Government towards an urgent matter of public importance, namely, that the villages of Mairan Kalan, Jaswan, Jainpur, Majhiri Jattan, Majhiri Brahmanan, Tehsil Pathankot, District Gurdaspur, (near Kiri Khurd) are surrounded by the water of a branch of River Ravi. There is great danger of these villages being washed away during the next rainy season, which is fast approaching. Large number of poor villagers are residing therein and their lives are in danger. It is therefore, of imperative necessity that the bundh and spurs should be made immediately with a view to safeguard the lives of the villagers near Nahar.

The Minister for Irrigation may, therefore, be pleased to make a statement on the floor of the House as to what steps the Punjab Government is taking immediately in order to save the lives of residents of these villages, referred to above.

**ਸ਼੍ਰੀ ਸਪੀਕਰ** : ਐਡਮਿਟਿਡ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ ।

(Admitted. The Minister concerned may please make a statement)

Next call attention notice (No. 251) stands in the name of Master Gurbanta Singh.

(Serial No 251)

**Sardar Gurbanta Singh** : I beg to draw the attention of the Government towards an urgent matter of public importance, namely, the Punjab Government, in the Department of Agriculture, and the Punjab Agricultural University, have announced, from time to time, that, so far, the Departments concerned have not released the seed of Triple Dwarf Wheat to the public. This announcement has been repeated by the Agricultural Production Commissioner of the Government of India, as well. In spite of these announcement, with the connivance of some officers of the State Government some firms are cheating the kisans by the sale to them at very high rates, of useless seed of wheat by telling them that it is Triple Dwarf Wheat Seed. To cite an example, I invite your attention to the advertisement in today's Akali Patrika, with the heading "King of Triple Dwarf Wheat."

(Sardar Gurbanta Singh)

The State Government should make a statement on the floor of the House as to what action they propose taking against the publishers of such misleading advertisements who deceive the kisans in such a manner.

**Mr. Speaker** : Admitted. The Hon. Minister may please make a statement.

Call Attention Notice No. 252.

(ਕ੍ਰਮ ਨੰ: 252)

**ਸਰਦਾਰ ਸੰਤੋਖ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ, ਅੰਮ੍ਰਿਤਸਰ ਵਿਚ ਹਾਇਰ ਸੈਕੰਡਰੀ ਸਕੂਲਾਂ ਦੇ ਪ੍ਰਿੰਸੀਪਲਾਂ ਦੇ ਫੈਸਲੇ ਨਾਲ ਯੂਨੀਵਰਸਿਟੀ ਦੇ ਕਿਸੇ ਵੀ ਕਰਮਚਾਰੀ ਜਾਂ ਹੋਰ ਸਟਾਫ ਨੂੰ ਉਨ੍ਹਾਂ ਦੇ ਸਕੂਲਾਂ ਦੀਆਂ ਹੱਦਾਂ ਵਿਚ ਹਾਇਰ ਸੈਕੰਡਰੀ ਪਾਰਟ II ਦੇ ਦੁਬਾਰਾ ਇਮਤਿਹਾਨ ਲੈਣ ਲਈ ਅੰਦਰ ਜਾਣ ਦੀ ਇਜ਼ਾਜਤ ਨਾ ਦੇਣ ਨਾਲ ਜੋ ਸਥਿੱਤੀ ਪੈਦਾ ਹੋਈ ਹੈ ਉਥੇ ਅਮਨ ਦੇ ਭੰਗ ਹੋਣ ਦਾ ਡਰ ਹੈ ਕਿਉਂਕਿ ਉਹ ਵਿਦਿਆਰਥੀ ਜਿਹੜੇ ਕਿ ਯੂਨੀਵਰਸਿਟੀ ਵਲੋਂ ਉਨ੍ਹਾਂ ਦਾ ਦੁਬਾਰਾ ਇਮਤਿਹਾਨ ਲੈਣ ਸਬੰਧੀ ਫੈਸਲੇ ਦੇ ਵਿਰੁਧ ਉਨ੍ਹਾਂ ਵਿਚ ਪਹਿਲੇ ਹੀ ਬੇਚੈਨੀ ਹੈ ਅਤੇ ਉਨ੍ਹਾਂ ਵਲੋਂ ਉਨ੍ਹਾਂ ਦਾ ਸਾਥ ਦਿਤਾ ਜਾਣਾ ਯਕੀਨੀ ਹੈ ਕਿਉਂਕਿ ਉਹ ਯੂਨੀਵਰਸਿਟੀ ਦੇ ਫੈਸਲੇ ਨੂੰ ਗੈਰ ਕਾਨੂੰਨੀ ਅਤੇ ਅਨਿਆਏ ਸਮਝਦੇ ਹਨ। ਸਥਿੱਤੀ ਗੰਭੀਰ ਹੈ। ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੰਜਾਬ ਵਿਚ ਵਿਦਿਆਰਥੀਆਂ ਵਿਚ ਬੇਚੈਨੀ ਫੈਲਣ ਦੀ ਸੰਭਾਵਨਾ ਹੈ। ਇਸ ਕਰਕੇ ਇਹ ਧਿਆਨ ਦਿਵਾਊ ਨੋਟਸ ਦਿਤਾ ਜਾਂਦਾ ਹੈ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸੰਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

**ਕਾਮਰੇਡ ਸੱਤ ਪਾਲ ਡਾਂਗ** : ਔਨ ਏ ਪੁਆਇੰਟ ਆਫ ਆਰਡਰ ਸਰ। ਇੰਨ ਬਿੰਨ ਇਨ੍ਹਾਂ ਲਫਜ਼ਾਂ ਨਾਲ ਕਾਲ ਅਟੈਨਸ਼ਨ ਮੋਸ਼ਨ ਪਹਿਲਾਂ ਐਡਮਿਟ ਹੋ ਚੁਕੀ ਹੈ। ਜਵਾਬ ਹਾਲੇ ਤਕ ਨਹੀਂ ਆਇਆ। ਮੇਰੀ ਇਨਫਰਮੇਸ਼ਨ ਅਨੁਸਾਰ ਕੱਲ੍ਹ ਸ਼ਾਮ ਇਮਤਿਹਾਨ ਲੈਣ ਦਾ ਫੈਸਲਾ ਕੈਂਸਲ ਕਰ ਦਿਤਾ ਹੈ।

**ਮੁੱਖ ਮੰਤਰੀ** : ਇਹ ਕੱਲ੍ਹ ਸ਼ਾਮ ਯੂਨੀਵਰਸਟੀ ਨੇ ਫੈਸਲਾ ਕਰ ਦਿਤਾ ਸੀ ਕਿ ਇਮਤਿਹਾਨ ਨਹੀਂ ਹਣਗੇ।

**Mr. Speaker** . Call Attention Notice No. 254 stands in the name of Shri Sardari Lal Kapur.

*(The Hon. Member was not present in the House.)*

Next Call Attention notice is from Comrades Kulwant Singh and Babu Singh Master.

(Serial No. 255)

**Comrade Babu Singh Master**: I beg to draw the attention of the Government towards an urgent matter of public importance, namely, there was a marriage in a Harijan house in Village Jaurkian, P.S. Mansa District Bhatinda. It was on 10th March, 1969 when the marriage party had been seen off there was public gathering in the Harijan Dharmshala, where Kavisnars were singing. A drunkard man came in there, and asked that instead of kavishars, there should be film songs from the records. When the people did not oblige him, he began to abuse the people, used filthy language, and went to the Police Chowki, in the village, called the S.H.O. there in the meeting, who interrupted the whole show, began to beat the people indiscriminately, and the climax was that he made the young boys and girls to parade nakedly before their parents and vice-versa

This has caused great resentment throughout the area and there is great panic especially amongst the Harijan community.

Due to the seriousness of the matter, Minister concerned may please be asked to make the statement in the House.

**Mr. Speaker** : Admitted. The Minister concerned may please make a statement.

Next notice is again in the names of Comrades Kulwant Singh and Babu Singh Master.

(ਕ੍ਰਮ ਨੰ. 256)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਕਿ ਲੋਕ ਕਾਰਜ ਵਿਭਾਗ (ਸਿਹਤ) ਨੇ ਪਿੰਡ ਤਲਵੰਡੀ-ਸਾਬੋ ਜ਼ਿਲ੍ਹਾ ਬਠਿੰਡਾ ਦੇ ਵਸਨੀਕਾਂ ਨੂੰ ਬਿਨਾਂ ਕਿਸੇ ਪਹਿਲੇ ਨੋਟਿਸ ਦਿਤੇ, ਉਥੋਂ ਦੀ ਪਾਣੀ ਦੀ ਸਪ-ਲਾਈ ਬੰਦ ਕਰ ਦਿਤੀ ਹੈ। ਇਸ ਕਾਰਨ ਉਸ ਪਿੰਡ ਦੇ ਵਸਨੀਕਾਂ ਵਿਚ ਬਹੁਤ ਰੋਸ ਫੈਲਿਆ ਹੋਇਆ ਹੈ।

ਇਸ ਮਾਮਲੇ ਦੀ ਵਿਸ਼ੇਸ਼ਤਾ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਕਿਰਪਾ ਕਰਕੇ ਸਬੰਧਤ ਮੰਤਰੀ ਨੂੰ ਬਿਆਨ ਦੇਣ ਲਈ ਕਿਹਾ ਜਾਵੇ।

**ਸ਼੍ਰੀ ਸਪੀਕਰ** : ਐਡਮਿਟਡ। ਮਿਨਿਸਟਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਣ।

(Admitted. The Minister concerned may please make a statement)

**Mr. Speaker** : Call Attention Notice No 257 is in the name of Nawab Sahib of Maler Kotla.

*(The Hon. Member was not present in the House)*

**Mr Speaker** : Next Call Attention Notice No. 258 is by Sardar Kirpal Singh Makhewala.

*(The Hon. Member was not present in the House.)*

Next is by Chaudhri Sunder Singh.

(Serial No. 259)

**Chaudhri Sunder Singh** : I beg to draw the attention f the Government towards an urgent matter of public importance, that the Government had decided to upgrade Middle School, Narot Mehra, Tehsil Pathankot, District Gurdaspur, last year but this School has, so far, not been upgraded. There is agitation amongst the public of the Ilaqa on this account. The Government may, therefore, make a statement about this matter.

**Mr. Speaker** : Admitted. The Government may please make a statement.

The next call attention notice No. 260 is also in the name of Chaudhri Sunder Singh.

(Serial No. 260)

**Chaudhri Sunder Singh** : I beg to draw the attention of the Government towards an urgent matter of public importance, namely, that about 100 villages in Taragarh area, Tehsil Pathankot, have been trying for obtaining electricity, but they have so far not been supplied the same. Will the Minister for Power make a statement as to what the Government propose doing in the matter of acceding to the request of these 100 villages in the matter of supply of electricity, when they have complied with all formalities.

**Mr. Speaker** : Admitted. The Government may please make a statement.

(ਕ੍ਰਮ ਨੰ: 261)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਪਟਿਆਲਾ ਭਰ ਤੇ ਖਾਸ ਕਰਕੇ ਸਰਹਿੰਦ ਬਲਾਕ ਵਿਚ ਪਿੰਡਾ ਦੇ ਸਕੂਲਾਂ ਵਿਚ ਪੜ੍ਹਾਈ ਠੀਕ ਨਹੀਂ ਹੋ ਰਹੀ ਤੇ ਨਤੀਜਾ ਬਹੁਤ ਭੈੜਾ ਆ ਰਿਹਾ ਹੈ। ਬਹੁਤ ਸਾਰੇ ਅਧਿਆਪਕ ਤੇ ਬਲਾਕ ਵਿਦਿਆ ਅਫਸਰ ਸਮੇਂ ਤੇ ਸਕੂਲ/ਦਫਤਰਾਂ ਵਿਚ ਨਹੀਂ ਪਹੁੰਚਦੇ ਤੇ ਸਮੇਂ ਤੋਂ ਪਹਿਲਾਂ ਹੀ ਘਰਾਂ ਨੂੰ ਪਰਤਦੇ ਹਨ। ਲੋਕਾਂ ਨੇ ਇਸ ਸਬੰਧ ਵਿਚ ਬਹੁਤ ਸਮੇਂ ਤੋਂ ਲਗਾਤਾਰ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਇਆ ਹੈ, ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ। ਲੋਕਾਂ ਵਿਚ ਬੜੀ ਬੇਚੈਨੀ ਤੇ ਰੋਸ ਹੈ। ਸਰਕਾਰ ਇਸ ਪਾਸੇ ਛੇਤੀ ਧਿਆਨ ਦੇਵੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted The Hon. Minister concerned may please make a statement).

The next notice of Call Attention has been given by Sardar Dalip Singh Pandhi.

(ਕ੍ਰਮ ਨੰ: 262)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਇਸ ਸਦਨ ਦਾ ਧਿਆਨ ਇਕ ਬਹੁਤ ਜ਼ਰੂਰੀ ਲੋਕ ਮਹੱਤਵ ਪੂਰਨ ਮਸਲੇ ਵੱਲ ਦਿਵਾਉਂਦਾ ਹਾਂ ਕਿ ਪਟਿਆਲਾ ਕੋਆਪਰੇਟਿਵ ਸਪਲਾਈ ਤੇ ਮਾਰਕੀਟਿੰਗ ਫੈਡਰੇਸ਼ਨ ਨੇ ਜ਼ਿਲ੍ਹਾ ਭਰ ਵਿਚ ਕਿਸਾਨਾਂ ਨੂੰ ਬਹੁਤ ਸਾਰੇ ਕੂਪਰ ਡੀਜ਼ਲ ਇੰਜਣ ਦਿੱਤੇ ਜਿਨ੍ਹਾਂ ਦਾ ਪੈਸਾ ਉਨ੍ਹਾਂ ਨੂੰ ਸਹਿਕਾਰੀ ਸਭਾਵਾਂ/ਸੰਸਥਾਵਾਂ ਵਲੋਂ ਕਰਜ਼ੇ ਰਾਹੀਂ ਮਨਜ਼ੂਰ ਕੀਤਾ ਗਿਆ ਸੀ। ਇਹੀ ਇੰਜਨ ਪ੍ਰਾਈਵੇਟ ਫਰਮਾਂ ਤੋਂ ਘੱਟ ਕੀਮਤ ਤੇ ਪ੍ਰਾਪਤ ਹੋ ਸਕਦੇ ਹਨ, ਪਰੰਤੂ ਫੈਡਰੇਸ਼ਨ ਨੇ ਵੱਧ ਕੀਮਤ ਵਸੂਲੀ। ਹੁਣ ਇਹ ਇੰਜਣ ਬਹੁਤ ਵੱਧ ਸੰਖਿਆ ਵਿਚ ਨਾਕਾਰਾ ਹੋ ਗਏ ਹਨ ਤੇ ਉੱਕਾ ਹੀ ਕੰਮ ਨਹੀਂ ਕਰਦੇ। ਮਕੈਨਿਕਾਂ ਦੇ ਵਿਚਾਰ ਅਨੁਸਾਰ ਇਹ ਘਟੀਆ ਇੰਜਣ ਸਨ। ਇਸ ਭਾਰੀ ਬੇਇਨਸਾਫੀ ਕਰਕੇ ਕਿਸਾਨਾਂ ਤੇ ਲੋਕਾਂ ਵਿਚ ਬੜੀ ਬੇਚੈਨੀ ਤੇ ਰੋਸ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Hon. Minister concerned may please make a statement.)

The next call attention motion has been given notice of by Shri Gian Chand Kharbanda.

(Serial No. 268)

**Shri Gian Chand Kharbanda** : Sir, I beg to draw the attention of the Government towards an urgent matter of public importance, namely, that in spite of telegraphic orders sent by Punjab Government to District Education Officers granting protection under rule 4 appendix 27 of Pb. Ed. Code to the teachers on probation working in Privately managed Recognised Schools, the management of D. S. S. D. Hr. Secondary School, Jullundur, have terminated the services of five such teachers. To by-pass the Government orders protecting the teachers the management of Privately managed schools have devied a way i.e. terminating the service within probationary period and then reappointing such teachers after making a day's break in the service. This has caused great unrest and harrassment among such teachers and the teachers Union have decided to resort to agitation against such malpractices prevailing in D. S. S. D. Hr. Secondary School, Jullundur and others.

The Education Minister may be requested to make a statement in the House disclosing the steps taken by the Government to prevent such malpractice thus affording complete protection granted under the Punjab Education Code.

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Hon. Minister concerned may please make a statement.)

**ਸਰਦਾਰ ਕਿਰਪਾਲ ਸਿੰਘ** : ਜਨਾਬ ਸਪੀਕਰ ਸਾਹਿਬ, ਸਾਨੂੰ ਪਤਾ ਹੀ ਨਹੀਂ ਲੱਗਿਆ ਕਿ ਉਨ੍ਹਾਂ ਨੇ ਕੀ ਪੜ੍ਹਿਆ ਹੈ। ਤੁਸੀਂ ਹੀ ਸਾਨੂੰ ਦੱਸ ਦਿਉ। (ਹਾਸਾ)

**ਸਰਦਾਰ ਰਾਜਾ ਸਿੰਘ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 263 ਸੀ। ਉਸਦਾ ਕੀ ਬਣਿਆ ਹੈ ?

**ਸ੍ਰੀ ਸਪੀਕਰ** : ਉਹ ਡਿਸਐਲਾਉ ਹੋ ਗਈ ਹੈ। (That has been disallowed)

**ਸਰਦਾਰ ਰਾਜਾ ਸਿੰਘ** : ਸਪੀਕਰ ਸਾਹਿਬ, ਉਹ ਬਹੁਤ ਜ਼ਰੂਰੀ ਹੈ ਜੀ।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆਕੇ ਡਿਸਕਸ ਕਰ ਲੈਣਾ। (The Hon. Member may discuss the matter with me in my Chamber.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਲਾਈਟ ਬੜੀ ਘਟ ਹੈ।

**ਸ੍ਰੀ ਸਪੀਕਰ** : ਹਾਂ, ਇਹ ਪਹਿਲੇ ਹੀ ਮੇਰੇ ਨੋਟਿਸ ਵਿਚ ਹੈ ਕਿ ਲਾਈਟ ਦਾ ਅਰੇਂਜਮੈਂਟ ਠੀਕ ਨਹੀਂ ਹੈ। (Yes, it is already in my notice that the lighting arrangement is defective.)

Next Call Attention Notice is by Sardar Gurbanta Singh.

(Serial No. 270)

**Sardar Gurbanta Singh** : Sir, I beg to draw the attention of the Government towards an urgent matter of public importance, namely, that the Government gives loans to kisans under the Grow More Food Scheme, through its Blocks, but in Jullundur Tehsil these are being given through Land Mortgage Bank. By this arrangement, the kisans of tehsil Jullundur have to pay 3% more interest and before getting the loan the kisan concerned has to become shareholder of the Bank. Besides this, at least 12½% is required to be deposited in the Land Mortgage Bank. This mode of grant of loans to kisans of Jullundur Tehsil is very defective, as the kisans feel great difficulties in the matter of obtaining loans in this manner, resulting in obstacles in the matter of Grow More Food Campaign. The kisans suffer on this account. The Government should, therefore, enforce the earlier scheme of grant of loans. This important matter requires a statement from the Minister concerned, as to what policy the Government proposes adopting in the interest of Grow More Food Campaign and also with a view to help the kisans of Jullundur Tehsil.

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸੰਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Hon. Minister concerned may please make a statement.)

ਅਗਲੀ ਕਾਲ ਅਟੈਨਸ਼ਨ ਮੋਸ਼ਨ ਦਾ ਨੋਟਿਸ ਸਰਵਸ਼੍ਰੀ ਬਾਬੂ ਸਿੰਘ ਮਾਸਟਰ, ਕੁਲਵੰਤ ਸਿੰਘ, ਦਾਨਾ ਰਾਮ ਅਤੇ ਸੱਤ ਪਾਲ ਡਾਂਗ ਜੀ ਨੇ ਰਲ ਕੇ ਦਿੱਤਾ ਹੈ। (Next call attention notice stands in the names of Sarvshri Babu Singh Master, Kulwant Singh, Dana Ram and Satya Pal Dang)

(ਕ੍ਰਮ ਨੰ: 271)

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਰੋਡਵੇਜ਼ ਮੋਗਾ ਦੀ ਵਰਕਸ਼ਾਪ ਦੇ ਸਟਾਫ ਵਿਚ ਉਨ੍ਹਾਂ ਨੂੰ ਮਾਰਚ, 1969 ਲਈ ਉਜਰਤ ਦੀ ਅਦਾਇਗੀ ਨਾ ਕਰਨ ਲਈ ਰੋਸ ਹੈ ।

ਪੰਜਾਬ ਰੋਡਵੇਜ਼ ਵਰਕਰਾਂ ਦੀ ਯੂਨੀਅਨ ਨੇ ਅਧਿਕਾਰੀਆਂ ਦੀ ਅਸਫਲਤਾਂ ਤੇ ਵਿਰੋਧ ਪ੍ਰਗਟ ਕੀਤਾ ਹੈ, ਅਤੇ ਵਰਕ ਟੂ ਰੂਲ ਦੇ ਅਨੁਸਾਰ ਕੰਮ ਕਰਨ ਦੀ ਧਮਕੀ ਦਿਤੀ ਹੈ, ਜਿਸ ਨਾਲ ਪੰਜਾਬ ਰੋਡਵੇਜ਼, ਮੋਗਾ ਦੇ ਨਾਰਮਲ ਕੰਮ ਤੇ ਬੁਰਾ ਅਸਰ ਪਵੇਗਾ ।

ਜਨਤਾ ਨੂੰ ਬੜੀ ਤੰਗੀ ਦਾ ਸਾਮਨਾ ਕਰਣਾ ਪਵੇਗਾ ਅਤੇ ਸਰਕਾਰੀ ਆਮਦਨ ਵਿਚ ਵੀ ਘਾਟਾ ਪਵੇਗਾ । ਸਰਕਾਰ ਇਸ ਸਬੰਧ ਵਿਚ ਤੁਰਤ ਕਾਰਵਾਈ ਕਰੇ ਅਤੇ ਇਸ ਲਈ ਇਹ ਨੋਟਸ ਦਿਤਾ ਜਾਂਦਾ ਹੈ ।

**ਸ਼੍ਰੀ ਸਪੀਕਰ :** ਐਡਮਿਟਿਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Hon. Minister concerned may please make a statement.)

ਅਗਲੀ ਕਾਲ ਅਟੈਨਸ਼ਨ ਮੋਸ਼ਨ ਵੀ ਇਨ੍ਹਾਂ ਚਾਰ ਆਨਰੇਬਲ ਮੈਂਬਰ ਸਾਹਿਬਾਨ ਨੇ ਰਲ ਕੇ ਭੇਜੀ ਹੈ ।

(The next call attention notice also stands jointly in the names of these four Hon. Members)

(Serial No. 273)

**Comrade Satya Pal Dang** : Sir, I beg to draw the attention of the Government towards an urgent matter of public importance, namely, that the non-payment of wages for the month of March to over two thousand employees working in the Hospitals against the Para Medical and Health staff. The authorities have refused to make any commitment when the wages would be paid, when the State Unit of Para Medical and Health Employees Association met them. The employees is said to have summoned the meeting of their state body to decide the course of action to press for early payment of the wages, of staff working against plan-posts. The Government must move immediately to save the situation as it would put the general public to difficulties, if employees decide upon a programme of agitation and hence this notice.

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Hon. Minister concerned may please make a statement )

(ਕਾਲ ਅਟੈਨਸ਼ਨ ਨੋਟਿਸ ਨੰ: 275 ਤੇ 276 ਪੇਸ਼ ਨਹੀਂ ਹੋਈਆਂ ਕਿਉਂ ਜੋ ਸੰਬੰਧਤ ਮਾਨਯੋਗ ਮੈਂਬਰ ਹਾਜ਼ਰ ਨਹੀਂ ਸਨ ।)

**Mr. Speaker** : Call attention notice No. 277 is in the name of Chaudhri Satya Dev.

ध्यानाकर्षण नोटिस नं० 277

**चौधरी सत्य देव** : मैं इस ध्यानाकर्षण प्रस्ताव के द्वारा ओलाबारी से बरबादी होने पर हो रही किसानों से पटवारियों द्वारा बेइन्साफी की ओर सरकार का ध्यान दिलाना चाहता हूं।

पिछले दिनों अबोहर तहसील के 15—20 गांव में ओला बारी ने फसलों में कुछ नहीं छोड़ा। सब देहात में तबाही लाकर रख दी। देहात के वाहीकारों ने सरकार से प्रार्थना की कि आब्याना आदि छोड़ा जाकर हुई बहुत भारी हानि का मुआवजा दिया जाये। डाली गई खाद आदि में छूट दी जाये।

सरकार की आज्ञानुसार माल पटवारियों को स्पैशल गिरदावरी करने पर लगाया गया। परन्तु उन छोटे किसान व मुजारों जिनमें हरिजन व बैकवर्ड क्लास के किसान भी हैं के खेत में गिरदावरी ठीक नहीं की जा रही है कि इनका कोई नुकसान नहीं हुआ या आधा नुकसान है। जब कि मैंने स्वयं अपनी आंखों से शेरगढ़-वरयाम खेड़ा-दिगावाली-दलमीर खेड़ा गांव में मौका पर जाकर देखा एक तोला अनाज होने की सम्भावना नही है। फिर यह इन गरीब किसान व मुजारे से गिरदावरी ठीक न की जाकर बेइन्साफी क्यों। सरकार इसका उत्तर दे।

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Hon. Minister concerned may please make a statement.

ਅਗਲੀ ਕਾਲ ਅਟੈਨਸ਼ਨ ਮੋਸ਼ਨ ਨੰਬਰ 279 ਚੌਧਰੀ ਬਲਬੀਰ ਸਿੰਘ ਜੀ ਦੇ ਨਾਂ ਤੇ ਹੈ।

The next call Attention Notice No. 279 stands in the name of Chaudhri Balbir Singh)

ध्यानाकर्षण नोटिस नं० 279

**चौधरी बलबीर सिंह** : मैं इस ध्यानाकर्षण प्रस्ताव द्वारा सरकार तथा सदन का ध्यान एक बहुत महत्वपूर्ण और गम्भीर लोक विषय के बारे दिलाना चाहता हूं। सरकारी प्राध्यापिकाओं की राज्य की संस्था ने 6-4-69 को एक प्रस्ताव एक कालिज प्राध्यापक एस० आर० कपूर की मौत के बारे पास किया है जिस में उस की मौत सरकारी अफसरों के नामुनासिब सलूक की वजह से होनी माना है और इस की तहकीकात की मांग की है। श्री कृष्ण लाल जी मन्त्री पंजाब सरकार ने भी प्राध्यापिकाओं की संस्था से वायदा किया है कि वह इस बात की तहकीकात करवायेंगे। प्राध्यापिकाओं में बहुत असन्तोष है। सरकार इस बारे सदन में ब्यान दे।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (It is admitted. The Hon. Minister concerned may please make a statement.)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ 280 ਹੈ।

**ਸ਼੍ਰੀ ਸਪੀਕਰ :** ਉਹ ਡਿਸਅਲਾਉ ਕੀਤੀ ਗਈ ਹੈ। (That has been disallowed)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਮੈਨੂੰ ਤਾਂ ਇਸ ਦੀ ਮਨਜ਼ੂਰੀ ਆਈ ਹੈ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਚੈਂਬਰ ਵਿਚ ਆ ਕੇ ਮੇਰੇ ਨਾਲ ਇਸ ਸਬੰਧ ਵਿਚ ਗਲ ਕਰ ਲੈਣਾ। (ਵਿਘਨ) (The Hon. Member may please discuss this matter with me in my Chamber) (Interruption)

The next call attention notice is by Comrades Babu Singh Master and Kulwant Singh.

(ਕ੍ਰਮ ਨੰ: 281)

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪਟਿਆਲਾ ਜ਼ਿਲ੍ਹੇ ਵਿਚ ਬਹੁਤ ਸਾਰੇ ਕਿਸਾਨਾਂ ਨੇ ਸਟੇਟ ਕੋਆਪਰੇਟਿਵ ਸਪਲਾਈ ਅਤੇ ਮਾਰਕੀਟਿੰਗ ਫੈਡਰੇਸ਼ਨ ਦੀ ਜ਼ਿਲ੍ਹਾ ਸ਼ਾਖਾ ਰਾਹੀਂ ਡੀਜ਼ਲ ਇੰਜਨ ਖਰੀਦੇ ਸਨ ਅਤੇ ਜਿਹੜੇ ਨਾਕਸ ਸਾਬਤ ਹੋ ਗਏ ਹਨ ਅਤੇ ਹੋ ਰਹੇ ਹਨ। ਇੰਜਨ ਬਨਾਣ ਵਾਲੀ ਫ਼ਰਮ ਦੇ ਮਾਹਰ ਮਕੈਨਿਕ ਵੀ ਇਹਨਾਂ ਨੂੰ ਚਾਲੂ ਕਰਨ ਵਿਚ ਅਸਫਲ ਰਹੇ ਹਨ। ਪਤਾ ਲਗਾ ਹੈ ਕਿ ਫੈਡਰੇਸ਼ਨ ਨੇ ਇਹ ਇੰਜਨ ਥੋਕ ਵਿਚ ਬੰਬਈ ਦੀ ਇਕ ਫ਼ਰਮ ਤੋਂ ਖਰੀਦੇ ਸਨ।

ਕਿਸਾਨ, ਜਿਹੜੇ ਇੰਜਨ ਖਰੀਦਣ ਲਈ ਸਰਕਾਰੀ ਜਾਂ ਨੀਮ ਸਰਕਾਰੀ ਸੰਸਥਾਵਾਂ ਪਾਸੋਂ ਕਰਜ਼ੇ ਲੈਂਦੇ ਹਨ, ਨੂੰ ਇਹ ਇੰਜਨ ਫੈਡਰੇਸ਼ਨ ਪਾਸੋਂ ਲਾਜ਼ਮੀ ਹੀ ਖਰੀਦਣੇ ਪੈਂਦੇ ਹਨ। ਇਸ ਤਰ੍ਹਾਂ ਨਾਲ ਕਿਸਾਨਾਂ ਦੇ ਲਖਾਂ ਰੁਪਏ ਦਾ ਨੁਕਸਾਨ ਹੋ ਗਿਆ ਹੈ।

ਸਰਕਾਰ ਇਸ ਸਮਸਿਆ ਵਲ ਤੁਰੰਤ ਧਿਆਨ ਦੇ ਕੇ ਕਿਸਾਨਾਂ ਨਾਲ ਹੋਏ ਧੱਕੇ ਨੂੰ ਦੂਰ ਕਰੇ। ਉਹਨਾਂ ਦੇ ਹੋਏ ਨੁਕਸਾਨ ਦੀ ਹਰਜਾਨੀ ਕਰੇ ਅਤੇ ਨਾਕਸ ਇੰਜਨ ਖਰੀਦਨ ਵਾਲੇ ਫੈਡਰੇਸ਼ਨ ਦੇ ਅਧਿਕਾਰੀਆਂ ਅਤੇ ਵੇਚਨ ਵਾਲੀ ਫਰਮ ਦੇ ਵਿਰੁਧ ਕਾਨੂੰਨੀ ਕਾਰਵਾਈ ਕੀਤੀ ਜਾਵੇ।

**ਸ਼੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਖੇਚਲ ਕਰਨ। (Admitted. The Hon. Minister concerned may please make a statement.)

**ਚੌਧਰੀ ਸੱਤ ਦੇਵ :** ਸਪੀਕਰ ਸਾਹਿਬ, ਤੁਸੀਂ ਕਾਲ ਅਟੈਨਸ਼ਨ ਮੋਸ਼ਨ 281 ਤੇ ਚਲੇ ਗਏ ਹੋ। 278 ਬੜੀ ਜ਼ਰੂਰੀ ਹੈ, ਉਹ ਤੁਸੀਂ ਵਿਚ ਛੱਡ ਗਏ ਹੋ। ਜੇ ਤੁਸੀਂ ਕਹੋ ਤਾਂ ਮੈਂ ਆਪ ਦੇ ਚੈਂਬਰ ਵਿਚ ਇਸ ਸਬੰਧੀ ਆ ਜਾਵਾਂ। (ਵਿਘਨ)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਅਗੇ ਮੈਂ ਇਹੋ ਜਿਹਾ ਸਵਾਲ ਕੀਤਾ ਸੀ ਤਾਂ ਉਸ ਨੂੰ ਤੁਸੀਂ ਰੀਜੈਕਟ ਕਰ ਦਿਤਾ ਸੀ ਕਿ ਇਹ ਅਟਾਨੋਮਸ ਬਾਡੀ ਨੂੰ ਰੀਲੇਟ ਕਰਦਾ ਹੈ। ਹੁਣ ਤੁਸੀਂ ਇਸ ਤਰਾਂ ਦੀ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਦਿਤੀ ਹੈ। ਮੇਰੀ ਅਰਜ਼ ਹੈ ਕਿ ਕੀ ਅਸੀਂ ਹੁਣ ਸਵਾਲ ਪੁਛ ਸਕਦੇ ਹਾਂ। (ਵਿਘਨ)

**ਸ਼੍ਰੀ ਸਪੀਕਰ** : ਇਹ ਕਿਸਾਨਾਂ ਨਾਲ ਬਹੁਤ ਜ਼ਿਆਦਾ ਧੱਕਾ ਹੈ (ਵਿਘਨ) ਇਹ ਬਹੁਤ ਅਹਿਮ ਹੈ। ਇਸ ਲਈ ਇਹ ਐਡਮਿਟ ਕੀਤੀ ਗਈ ਹੈ। (ਵਿਘਨ) (This is great high-handedness with the cultivators (Interruption). It is a very important matter. Therefore it has been admitted) (Interruption)

ਅਗਲੀ ਕਾਲ ਅਟੈਨਸ਼ਨ ਮੋਸ਼ਨ ਦਾ ਨੋਟਿਸ ਨੰ: 282 ਕਾਮਰੇਡ ਕੁਲਵੰਤ ਸਿੰਘ ਅਤੇ ਕਾਮਰੇਡ ਬਾਬੂ ਸਿੰਘ ਮਾਸਟਰ ਵਲੋਂ ਹੈ। (The next notice of Call Attention No. 282 is from Comrades Kulwant Singh and Babu Singh Master)

(ਕ੍ਰਮ ਨੰ: 282)

**ਕਾਮਰੇਡ ਕੁਲਵੰਤ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੀਆਂ ਮੰਡੀਆਂ, ਖਾਸ ਕਰਕੇ ਪਟਿਆਲਾ ਮੰਡੀ, ਵਿਚ ਕਣਕ ਦੀ ਆਮਦ ਸ਼ੁਰੂ ਹੋ ਗਈ ਹੈ ਅਤੇ ਵਪਾਰੀਆਂ ਨੇ ਇਸ ਨੂੰ ਬਹੁਤ ਨੀਵੇਂ ਭਾਅ ਤੇ ਖਰੀਦਣਾ ਸ਼ੁਰੂ ਕਰ ਦਿਤਾ ਹੈ। ਅਜ ਦੀਆਂ ਅਖਬਾਰੀ ਖਬਰਾਂ ਅਨੁਸਾਰ ਪਟਿਆਲਾ ਮੰਡੀ ਵਿਚ 65/- ਰੁਪਏ ਪ੍ਰਤੀ ਕੁਆਂਟਲ ਕਣਕ ਵਿਕੀ ਹੈ। ਨਵੀਂ ਫਸਲ ਦੇ ਸਰਕਾਰੀ ਭਾਅ ਨਾ ਮਿਥਨ ਕਾਰਨ ਅਤੇ ਮੰਡੀ ਵਿਚ ਬਹੁਤ ਨੀਵੇਂ ਭਾਅ ਤੇ ਕਣਕ ਦੀ ਵਿਕਰੀ ਕਾਰਨ ਕਿਸਾਨਾਂ ਵਿਚ ਬਹੁਤ ਬੇਚੈਨੀ ਫੈਲ ਰਹੀ ਹੈ। ਸਰਕਾਰ ਇਸ ਗੰਭੀਰ ਸਵਾਲ ਵਲ ਧਿਆਨ ਦੇਵੇ ਅਤੇ ਕਣਕ ਦੇ ਯੋਗ ਭਾਅ ਤੁਰੰਤ ਨੀਅਤ ਕਰਵਾਏ ਅਤੇ ਇਸ ਵਧ ਰਹੀ ਬੇਚੈਨੀ ਨੂੰ ਰੋਕੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨ 267 ਬੜੀ ਇਮਪਾਰਟੈਂਟ ਹੈ। (ਵਿਘਨ)

**ਸ਼੍ਰੀ ਸਪੀਕਰ** : ਉਹ ਡਿਸਅਲਾਊ ਕੀਤੀ ਗਈ ਹੈ। (That has been disallowed)।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਇਹ ਬੜੀ ਜ਼ਰੂਰੀ ਹੈ। ਇਕ ਐਮ. ਐਲ. ਏ. ਨੇ ਪੁਲਿਸ ਅਫਸਰ ਨੂੰ ਡਰਾਇਆ ਧਮਕਾਇਆ ਹੈ। (ਵਿਘਨ)

**Mr. Speaker** : Please take your seat.

(Call Attention Notice No. 284 was not taken up as the Hon. Member was not present in the House.)

---

## PAPERS LAID ON THE TABLE

**ਮੁੱਖ ਮੰਤਰੀ :** (ਸਰਦਾਰ ਗੁਰਨਾਮ ਸਿੰਘ) : ਮੈਂ ਸਪੀਕਰ ਸਾਹਿਬ, ਪੰਜਾਬ ਜ਼ਿਲ੍ਹਾ ਪਰੀਸ਼ਦ (ਸਕੱਤਰਾਂ ਦੀ ਨਿਯੁਕਤੀ) ਨਿਯਮ 69 ਜਿਹੜਾ ਕਿ ਪੰਜਾਬ ਪੰਚਾਇਤ ਸੰਮਤੀਜ਼ ਅਤੇ ਜ਼ਿਲ੍ਹਾ ਪ੍ਰੀਸ਼ਦ ਐਕਟ, 1961 ਦੀ ਧਾਰਾ 115 (4) ਦੇ ਅਧੀਨ ਲੋੜੀਂਦਾ ਹੈ, ਸਦਨ ਦੀ ਮੇਜ਼ ਤੇ ਰਖਦਾ ਹਾਂ । (Sir, I beg to lay on the Table, The Punjab Zila Parishad (Appointment of Secretaries) Rules, 1969, as required under Section 115 (4) of the Punjab Panchayat Samitis and Zila Parishad Act, 1961 )

## STATEMENTS RE-CALL ATTENTION NOTICES LAID ON THE TABLE

**ਸ਼੍ਰੀ ਸਪੀਕਰ :** ਮੰਤਰੀ ਸਾਹਿਬ ਕਾਲ ਅਟੈਨਸ਼ਨ ਮੋਸ਼ਨਾਂ ਦੇ ਜਵਾਬ ਸਦਨ ਦੀ ਮੇਜ਼ ਤੇ ਰਖਣ । (The Hon. Minister may please lay the statements with regard to the Call Attention Motions on the Table of the House.)

**ਉਦਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ)** : ਸਪੀਕਰ ਸਾਹਿਬ, ਮੈਂ ਕਾਲ ਅਟੈਨ-ਸ਼ਨ ਨੋਟਸ ਨੰ: 95,96,133,138,156,159,166,178 ਅਤੇ 198 ਦੇ ਜਵਾਬ ਸਦਨ ਦੀ ਮੇਜ਼ ਤੇ ਰਖਦਾ ਹਾਂ ।

### Call Attention Notice No. 95

### Notice

(Shri KEWAL KRISHAN, M.L.A. to draw the attention of the Government towards an urgent matter of public importance namely, that the standing crops of villages situated on the banks of River Beas are being destroyed by hundreds of wild cows 'Bhootar' every day. Specially the residents of many villages of Sub-Tehsil/Mukerian dwelling on the banks of River Beas are much perturbed. Whereas thousands of people are being displaced due to the said damage hundreds of maunds of food grains are destroyed as well. The Government may explain the arrangements which they propose to make in this connection.)

### Statement

### Sardar Gurnam Singh (Chief Minister,)

The wild cattle catching party has started its operation in this area to catch these wild cows (Bhooter) (ਜੰਗਲੀ ਪਸ਼ੂ ਫੜਨ ਵਾਲੀ ਪਾਰਟੀ ਨੇ ਉਸ ਇਲਾਕੇ ਵਿਚ ਇਨ੍ਹਾਂ ਪਸ਼ੂਆਂ ਨੂੰ ਫੜਨ ਦਾ ਕੰਮ ਸ਼ੁਰੂ ਕਰ ਦਿਤਾ ਹੈ ।)

### Call Attention Notice No. 96

### Notice

(SHRI KEWAL KRISHAN, M.L.A. to draw the attention of the Government towards an urgent matter of public importance, namely, that there is not one nursery trained teacher in the staff of Government Model School, Talwara, though the Public is being charged fees for model school education. It is necessary that trained teachers be appointed in the model schools. It is a question of future of

(Shri Kewal Krishan)

hundreds of children. The Government may give a statement in the House in this behalf.)

**Statement**

**ਸਰਦਾਰ ਸੋਹਨ ਸਿੰਘ ਬਾਸੀ (ਸਿੰਚਾਈ ਤੇ ਬਿਜਲੀ ਮੰਤਰੀ)**

1962—63 ਵਿਚ ਤਲਵਾੜਾ ਵਿਖੇ ਮਾਪਿਆਂ ਨੇ ਆਪਣੇ ਪੱਧਰ ਤੇ ਇਕ ਜੂਨੀਅਰ ਮਾਡਲ ਸਕੂਲ ਚਾਲੂ ਕੀਤਾ ਸੀ, ਪਰ ਸਕੂਲ ਨੂੰ ਠੀਕ ਢੰਗ ਨਾਲ ਚਲਾਣ ਲਈ ਉਹਨਾਂ ਨੂੰ ਕਈ ਮੁਸ਼ਕਲਾਂ ਆਈਆਂ। ਸਕੂਲ ਦੇ ਪਬੰਧਕਾਂ ਨੇ ਸਿਖਿਆ ਵਿਭਾਗ ਨੂੰ ਬੇਨਤੀ ਕੀਤੀ ਕਿ ਵਿਭਾਗ ਇਹ ਸਕੂਲ ਆਪਣੇ ਅਧੀਨ ਲੈ ਲਵੇ। ਪਰੰਤੂ 1—4—1966 ਤੋਂ ਉਥੇ ਇਕ ਨਵਾਂ ਸਰਕਾਰੀ ਜੂਨੀਅਰ ਮਾਡਲ ਸਕੂਲ ਖੋਲਣ ਦੀ ਪ੍ਰਵਾਨਗੀ ਇਸ ਸ਼ਰਤ ਤੇ ਦਿਤੀ ਕਿ ਸਕੂਲ ਦੇ ਚਲਾਉਣ ਤੇ ਜੋ ਖਰਚਾ ਹੋਵੇਗਾ ਉਹ ਸਾਰੇ ਦਾ ਸਾਰਾ ਬਿਆਸ ਪ੍ਰੋਜੈਕਟ ਸਰਕਾਰ ਨੂੰ ਦੇਵੇਗਾ।

ਇਸ ਸਕੂਲ ਵਿਚ ਹੇਠ ਲਿਖਿਆ ਅਮਲਾ ਮਨਜ਼ੂਰ ਕੀਤਾ ਗਿਆ ਹੈ :—

| | | |
|---|---|---|
| 1. | ਹੈਡ ਮਿਸਟਰੈਸ | 1 |
| 2. | ਮਾਸਟਰ/ਮਿਸਟਰੈਸ | 5 |
| 3. | ਓ. ਟੀ. ਅਧਿਆਪਕ | 2 |
| 4. | ਆਰਟ ਤੇ ਕਰਾਫ਼ਟ ਅਧਿਆਪਕ | 1 |
| 5. | ਪੀ. ਟੀ. ਆਈ ਅਧਿਆਪਕ | 1 |
| 6. | ਜੇ. ਬੀ. ਟੀ. ਅਧਿਆਪਕ | 2 |

ਇਸ ਸਕੂਲ ਵਿਚ ਨਰਸਰੀ ਟਰੇਂਡ ਅਧਿਆਪਕ ਦੀ ਪਹਿਲਾਂ ਕੋਈ ਅਸਾਮੀ ਨਹੀਂ ਸੀ ਦਿਤੀ ਗਈ ਕਿਉਂਕਿ ਇਸ ਬਾਰੇ ਵਿਭਾਗ ਪਾਸ ਕੋਈ ਮੰਗ ਨਹੀਂ ਕੀਤੀ ਗਈ ਸੀ। ਹੁਣ ਹੈਡਮਿਸਟਰੈਸ ਨੇ ਮੰਗ ਕੀਤੀ ਹੈ। ਇਸ ਮੰਗ ਤੇ ਵਿਚਾਰ ਕੀਤੀ ਜਾ ਰਹੀ ਹੈ। ਜਿਥੇ ਤੱਕ ਨਰਸਰੀ ਸ਼੍ਰੇਣੀ ਦੀ ਪੜਾਈ ਦਾ ਸਬੰਧ ਹੈ, ਇਹ ਕੰਮ ਦੂਸਰੇ ਟਰੇਂਡ ਅਧਿਆਪਕ ਚੰਗੀ ਤਰ੍ਹਾਂ ਨਿਭਾ ਰਹੇ ਹਨ।

CALL ATTENTION NOTICE NO 133

**Notice**

(1) (**Comrade Satya Pal Dang, M.L.A. 2. Comrade Babu ingh, M.L.A.**) to draw the attention of the Government towards an urgent matter of the public importance, namely, that the Punjab State Electricity Board Employees Federation has threatened with direct form of action to protest against the failure of Government to implement the assurance of Government given in April/May 1967 at the time of 4 days strike by Electricity Staff.

The Federation of the Electricity Board staff warned that the service conditions have deteriorated since the assurances in 1967 and the Administration had failed to find out a negotiated settlement.

The direct action may create serious situation. The Government must announce its policy and hence this motion.)

**Statement**

**ਸਰਦਾਰ ਸੋਹਨ ਸਿੰਘ ਬਾਸੀ** (ਸਿੰਚਾਈ ਅਤੇ ਬਿਜਲੀ ਮੰਤਰੀ) : ਪ੍ਰਾਪਤ ਹੋਈ ਸੂਚਨਾ ਅਨੁਸਾਰ ਪੰਜਾਬ ਰਾਜ ਬਿਜਲੀ ਬੋਰਡ ਤੇ ਇਸਦੇ ਕਰਮਚਾਰੀਆਂ ਦੀ ਫੈਡਰੇਸ਼ਨ ਵਿਚਕਾਰ ਇਸ ਵੇਲੇ ਕੋਈ ਝਗੜਾ ਨਹੀਂ। ਫੈਡਰੇਸ਼ਨ ਦੀਆਂ ਮੰਗਾਂ ਉਤੇ ਗੌਰ ਕਰਨ ਲਈ ਬਿਜਲੀ ਬੋਰਡ ਦੀ ਤਨਖਾਹ ਸਕੇਲ ਸੋਧ ਕਮੇਟੀ ਕਾਇਮ ਕੀਤੀ ਗਈ ਜਿਸਦੇ ਵਿਚ ਫੈਡਰੇਸ਼ਨ ਦੇ ਦੋ ਨੁਮਾਇੰਦੇ ਵੀ

ਸ਼ਾਮਲ ਸਨ । ਇਸ ਕਮੇਟੀ ਨੇ ਅਪਣੀ ਪਹਿਲੀ ਰਿਪੋਰਟ ਫਰਵਰੀ, 1968 ਨੂੰ ਦਿੱਤੀ ਤੇ ਦੂਸਰੀ ਵਿਚ ਲੋੜੀ ਦੇ ਘਾਟੇ ਵਾਧੇ ਨੂੰ ਪੂਰਾ ਕੀਤਾ ਗਿਆ ਅਤੇ ਅਗੱਸਤ, 1968 ਨੂੰ ਦੇ ਦਿੱਤੀ । ਇਹ ਰਿਪੋਰਟ ਬਿਜਲੀ ਬੋਰਡ ਨੇ ਪਰਵਾਨ ਕਰ ਲਈ ।

ਇਸ ਵੇਲੇ ਬਿਜਲੀ ਬੋਰਡ ਦੇ ਇੰਜਨੀਅਰਾਂ ਦਾ ਮਾਮਲਾ ਬਿਜਲੀ ਬੋਰਡ ਦੇ ਵਿਚਾਰ ਅਧੀਨ ਹੈ ਉਸਦੀ ਰਿਪੋਟ ਜਲਦੀ ਹੀ ਮਿਲ ਜਾਣ ਦੀ ਆਸ ਹੈ ।

ਸਰਕਾਰ ਦੀ ਹਮੇਸ਼ਾਂ ਤੋਂ ਹੀ ਇਹ ਨੀਤੀ ਰਹੀ ਹੈ ਕਿ ਉਹ ਆਪਣੇ ਕੰਰਮਚਾਰੀਆਂ ਦੀ ਜਿਥੋਂ ਤਕ ਹੋ ਸਕੇ ਭਲਾਈ ਵਾਸਤੇ ਪੂਰੇ ਯਤਨ ਕਰਦੀ ਹੈ ।

---

## CALL ATTENTION NOTICE NO. 138

### Notice

(**Comrade Darshan Singh Jhabal, M.L A** : To draw the attention of the Government toward an urgent matter of the public importance, namely, the chain-fasts by the Kisans in front of Lopoke Police Station against the anti-public and repressive attitude of the S.H.O., Lopoke, Shri Kulwant Singh which has created unrest among the public. The Minister concerned may please make a statement in this regard.)

### Statement

**S. Gurnam Singh (Chief Minister)**

The chain fasts held by a few Kisans in front of P. S. Lopoke are the off shoot of case FIR No. 18 dated 1.2. 1969, u/s 307/332/353/186 IPC, P.S. Lopoke, District Amritsar, in which two police officers are reported to have been assaulted by the accused. The case is in the court where it will be decided on merits. Under the circum stances, it is not possible to make any statement in this behalf at this stage, the matter being subjudice.

---

## CALL ATTENTION NOTICE NO. 156

### Notice

(**Shri Kewal Krishan, M L A.** : To draw the attention of the Government towards an urgent matter of public importance, namely, A. S. I. of Hamirpur Police Station has, at the instance of big Jagirdars, started harassing and beating of the poor cultivators of village Saryana under the pretext of searching 'Naxalbari Communists'. On 26.3.69 a poor cultivator named Rikhi Ram was called to the House of a Jagirdar and was given a severe beating and was disgraced in public without any fault. On enquiries by the villagers he abused them and threatened them with similar consequences. There is a great unrest in the Illaqa against the high-handedness of the Sub-Inspector. The people are holding meetings and taking out processions to express their feelings in matter and make its position clear.)

**Statement**

**ਸਰਦਾਰ ਗੁਰਨਾਮ ਸਿੰਘ (ਮੁਖ ਮੰਤਰੀ)** : ਇਸ ਕੇਸ ਬਾਰੇ ਪੁਛ ਪੜਤਾਲ ਤੋਂ ਪਤਾ ਲਗਾ ਹੈ ਕਿ 22/23.3 1969 ਨੂੰ ਕੁਝ (8/10) ਨਕਸਲਬਾੜੀ ਕਿਸਮ ਦੇ ਅੱਤਵਾਦੀ (extremists) ਥਾਣਾ ਮੁਕੇਰੀਆਂ ਅਤੇ ਹਾਜੀਪੁਰ ਦੇ ਪਿੰਡਾਂ ਵਿਚ ਮੁਜ਼ਾਰਿਆਂ ਨੂੰ ਮਾਲਕਾਂ ਵਿਰੁਧ ਭੜਕਾਂਦੇ ਰਿਪੋਰਟ ਹੋਏ। ਦਸਿਆ ਜਾਂਦਾ ਹੈ ਕਿ ਉਹ ਪਰਚਾਰ ਕਰ ਰਹੇ ਸਨ ਕਿ ਮਾਲਕਾਂ ਨੂੰ ਬਟਾਈ ਨਾ ਦਿਤੀ ਜਾਵੇ ਅਤੇ ਫਸਲ ਨੂੰ ਕਬਜ਼ਾ ਕਰਨ ਵਾਸਤੇ ਤਸ਼ਦਦ ਦਾ ਇਸਤੇਮਾਲ ਵੀ ਕੀਤਾ ਜਾਵੇ। ਇਹ ਵੀ ਪਤਾ ਲਗਾ ਕਿ ਉਹ ਹਥਿਆਰ ਦੇਣ ਦਾ ਭਰੋਸਾ ਵੀ ਦਿੰਦੇ ਸਨ ਭਾਵੇਂ ਉਸ ਵੇਲੇ ਆਪ ਖਾਲੀ ਹੱਥ ਸਨ।

ਇਸ ਤੇ ਇਕ ਥਾਣਾ ਹਾਜੀਪੁਰ, ਜ਼ਿਲ੍ਹਾ ਹੁਸ਼ਿਆਰਪੁਰ ਦਾ ਸਹਾਇਕ ਸਬ-ਇਨਸਪੈਕਟਰ ਪੁਛ ਪੜਤਾਲ ਕਰਨ ਵਾਸਤੇ ਪਿੰਡ ਸਰਿਆਨਾ ਵਿਚ ਮਿਤੀ 26.3.69 ਨੂੰ ਗਿਆ ਅਤੇ ਉਸ ਨੇ ਸ੍ਰੀ ਰਿਖੀ ਰਾਮ ਨੂੰ ਪੁਛ ਪੜਤਾਲ ਵਾਸਤੇ ਬੁਲਾਇਆ। ਦਸਿਆ ਜਾਂਦਾ ਹੈ ਕਿ ਜਦ ਰਿਖੀ ਰਾਮ ਨੇ ਇਸ ਬਾਰੇ ਕੋਈ ਜਾਣਕਾਰੀ ਨਾ ਦਿੱਤੀ ਤਾਂ ਸਹਾਇਕ ਸਬ-ਇਨਸਪੈਕਟਰ ਨੇ ਇਸ ਨੂੰ ਝੂਠ ਮੰਨ ਕੇ ਉਸ ਦੇ ਥਪੜ ਆਦਿ ਮਾਰੇ ਜਿਸ ਦੀ ਸ਼ਕਾਇਤ ਬਾਲਾ ਅਫਸਰਾਂ ਪਾਸ ਕੀਤੀ ਗਈ। ਇਸ ਸ਼ਕਾ-ਇਤ ਤੇ ਡਿਪਟੀ ਸੁਪਰਡੰਟ ਪੁਲਿਸ, ਹੁਸ਼ਿਆਰਪੁਰ ਨੇ ਪੁਛ ਪੜਤਾਲ ਕੀਤੀ। ਸਹਾਇਕ ਸਬ-ਇਨਸਪੈਕਟਰ ਵਿਰੁਧ ਦੋਸ਼ ਹੋਣ ਕਰਕੇ ਉਸ ਨੂੰ ਤੁਰਤ ਹੀ ਲਾਈਨ ਹਾਜ਼ਰ ਕਰ ਦਿਤਾ ਗਿਆ ਅਤੇ ਉਸ ਦੇ ਵਿਰੁਧ ਯੋਗ ਕਾਰਵਾਈ ਕੀਤੀ ਜਾ ਰਹੀ ਹੈ।

CALL ATTENTION NOTICE NO. 159

**Notice**

{1. **Comrade Babu Singh, Master M.L.A.**}
{2. **Comrade Satya Pal Dang, M.L.A.**} : To draw the attention of the Government towards an urgent matter of public importance, namely, staging of Dharna of 51 post graduate teachers outside the Punjab Vidhan Sabha as a protest against the failure of the Government in implementing the scale of Rs. 300-600 for the post graduates as announced by the former United Front Government during the Budget Session 1967-68 Great resentment prevails among the post graduates, our nation builders in the State and hence this call attention.)

**Statement**

**ਸਰਦਾਰ ਸੋਹਣ ਸਿੰਘ ਬਾਸੀ (ਸਿੰਚਾਈ ਅਤੇ ਬਿਜਲੀ ਮੰਤਰੀ)** : ਪੋਸਟ ਗ੍ਰੈਜੂਏਟ ਮਾਸਟਰ ਜਿਨ੍ਹਾਂ ਦਾ ਗਰੇਡ ਪਹਿਲਾ 110-250 (ਹੁਣ 220-500) ਸੀ, ਬੜੀ ਦੇਰ ਤੋਂ ਸਕੂਲ ਲੈਕਚਰਰਾਂ ਦਾ ਗਰੇਡ 250-550 (11 ਕਲਾਸ ਐਮ. ਏ. ਲਈ) ਅਤੇ 300-600 (1 ਅਤੇ 11 ਕਲਾਸ ਐਮ ਏ ਲਈ) ਮੰਗਦੇ ਰਹੇ ਹਨ। ਗਰੇਡਾਂ ਦੀ ਸੋਧ ਸਮੇਂ ਮਾਸਟਰਾਂ/ਮਿਸਟ੍ਰੈਸਾਂ ਦੀਆਂ 829 ਅਸਾਮੀਆਂ ਅਪਗ੍ਰੇਡ ਕੀਤੀਆਂ ਗਈਆਂ ਸਨ ਅਤੇ ਇਨ੍ਹਾਂ ਨੂੰ 250-550 ਤੇ 300 600 ਦਾ ਗਰੇਡ ਦਿੱਤਾ ਗਿਆ। ਪੋਸਟ ਗਰੈਜੂਏਟ ਟੀਚਰ ਇਸ ਸੋਧ ਨਾਲ ਸੰਤੁਸ਼ਟ ਨਹੀਂ ਸਨ ਹੋਏ ਅਤੇ ਉਹ ਮੰਗ ਕਰਦੇ ਰਹੇ ਕਿ ਪਹਿਲੇ ਵਿੱਤ ਮੰਤਰੀ ਸ੍ਰੀ ਬਲਦੇਵ ਪਰਕਾਸ਼ ਜੀ ਦੇ ਜਵਾਬ

ਅਨੁਸਾਰ ਉਨ੍ਹਾਂ ਨੂੰ ਲੈਕਚਰਰਾਂ ਦੇ ਗਰੇਡ ਦਿਤੇ ਜਾਣ । ਬਜਟ ਸਪੀਚ (ਪੰਨੇ 32) ਦੇ ਅਨੁਸਾਰ ਹਾਇਰ ਸੈਕੰਡਰੀ ਸਕੂਲਾਂ ਦੇ ਸਿਰਫ ਲੈਕਚਰਰਾਂ ਨੂੰ 300-600 ਅਤੇ 250-550 ਦੇ ਗਰੇਡ ਦੇਣੇ ਸਨ । ਇਨ੍ਹਾਂ ਮਾਸਟਰਾਂ ਨੇ ਕਿਹਾ ਕਿ ਬਜਟ ਸਪੀਚ ਲਈ ਇਕ ਸੁਧੀ ਪੱਤਰ ਜਾਰੀ ਕੀਤਾ ਗਿਆ ਹੈ । ਅਸਲ ਵਿਚ ਇਹ ਸੁਧੀ ਪੱਤਰ ਨਹੀਂ ਸਗੋਂ ਵਿਧਾਨ ਪ੍ਰੀਸ਼ਦ ਦੀ 30-7-67 ਦੀ ਲਫਜ਼ ਬਲਫਜ਼ ਕਾਰਵਾਈ ਹੈ । ਜਿਦੇ ਮੁਤਾਬਕ ਸੈਕੰਡਰੀ ਸਕੂਲਾਂ ਵਿਚ ਪੜ੍ਹਾਉਣ ਵਾਲੇ ਸਾਰੇ ਮਾਸਟਰਾਂ ਨੂੰ ਲੈਕਚਰਰਾਂ ਦਾ ਸਕੇਲ ਦਿਤਾ ਜਾਵੇਗਾ ਜੇ ਉਹ ਪੋਸਟ ਗ੍ਰੈਜੂਏਟ ਯੋਗਤਾ ਰਖਦਾ ਹੋਵੇ । ਕੋਠਾਰੀ ਕਮਿਸ਼ਨ ਨੇ ਸਿਫਾਰਸ਼ ਕੀਤੀ ਹੈ ਕਿ ਹਾਇਰ ਸੈਕੰਡਰੀ ਸਕੂਲਾਂ ਦੇ ਲੈਕਚਰਰਾਂ ਕੁਲ ਮਾਸਟਰਾਂ/ਮਿਸਟਰੈਸਾਂ ਦਾ 10% ਤੱਕ ਹੋਣੇ ਚਾਹੀਦੇ ਹਨ । ਇਸ ਸਫਾਰਸ਼ ਨੂੰ ਮੁੱਖ ਰਖਦੇ ਹੋਏ ਸਰਕਾਰ ਨੇ ਮਾਸਟਰਾਂ/ਮਿਸਟ੍ਰੈਸਾਂ ਦੀਆਂ 829 ਅਸਾਮੀਆਂ ਅਪਗ੍ਰੇਡ ਕਰਕੇ ਲੈਕਚਰਰ ਬਣਾਇਆ । ਇਹ ਕੁਲ ਮਾਸਟਰਾਂ/ਮਿਸਟ੍ਰੈਸਾਂ ਦਾ ਤਕਰੀਬਨ 24% ਹਨ ਇਸ ਤਰ੍ਹਾਂ ਕੋਠਾਰੀ ਕਮਿਸ਼ਨ ਦੀ ਸਿਫਾਰਸ਼ ਪੂਰਨ ਤੌਰ ਤੇ ਮੰਨ ਲਈ ਗਈ ਹੈ ।

ਇਹ ਮੁਮਕਿਨ ਨਹੀਂ ਸੀ ਕਿ ਹਰ ਪੋਸਟ ਗ੍ਰੈਜੂਏਟ ਨੂੰ, ਭਾਵੇਂ ਉਹ ਪ੍ਰਾਇਮਰੀ, ਮਿਡਲ, ਹਾਈ ਜਾਂ ਹਾਇਰ ਸੈਕੰਡਰੀ ਸਕੂਲ ਵਿਚ ਪੜ੍ਹਾਉ ਦਾ ਹੋਵੇ, ਲੈਕਚਰਰ ਦਾ ਗਰੇਡ ਦਿੱਤਾ ਜਾਵੇ । ਸਰਕਾਰ ਆਪਣੀ ਜ਼ਰੂਰਤ ਅਨੁਸਾਰ ਹਰ ਕਾਡਰ ਨੀਯਤ ਕਰਦੀ ਹੈ । ਜੋ ਇਹ ਮੰਗ ਮੰਨ ਲੈਣ, ਮਾਸਟਰਾਂ ਦੇ ਗਰੇਡ ਦੇ ਦਿੱਤੇ ਜਾਂਦੇ । ਨੌਕਰੀਆਂ ਲੋੜ ਅਨੁਸਾਰ ਹੁੰਦੀਆਂ ਹਨ ਤੇ ਕਿਸੇ ਨੂੰ ਉੱਚਾ ਗਰੇਡ ਬਗੈਰ ਲੋੜ ਜਾਂ ਨੌਕਰੀ ਖਾਲੀ ਹੋਣ ਦੇ ਨਹੀਂ ਦਿੱਤਾ ਜਾ ਸਕਦਾ । ਪਿਛਲਾ ਫੈਸਲਾ ਕੋਠਾਰੀ ਕਮਿਸ਼ਨ ਦੀ ਸਫਾਰਸ਼ ਮੁਤਾਬਿਕ ਸੀ । ਹੁਣ ਫਿਰ ਇਹ ਮੰਗ ਵਿਚਾਰ ਅਧੀਨ ਹੈ ।

## CALL ATTENTION NOTICE NO. 166

### Notice

**Sardar Tej Singh : M. L. A.** : To draw the attention of the Government towards an urgent matter of public importance, namely, that orders were passed by the Government on 14.3.69 for the establishment of two dispensaries in villages Manuke and Guru Tegh Bahadur Garh (Rode), District Ferozepur, in Bagha Purana Constituency on certain conditions, which were fulfilled by the residents of the ilaqa. Even the nursing staff had gone over to these dispensaries, but on telegraphic instructions by the C.M.O. the nursing staff has been called back. This is, therefore, a matter on which a statement be made on the floor of the House.)

### Statement

**Sardar Gurnam Singh, Chief Minister** : The State Government have already accorded sanction to the opening of two rural dispensaries at V. Guru Tegh Bahadur Garh and V. Manuke in Ferozepur Distt. on 11.2.69.

A Medical Officer, Pharmacist and Auxiliary Nurse Midwife have already been posted at Rural Dispensary Guru Tegh Bahadur Garh.

(चौधरी बलबीर सिंह)

को काम मिल जाता है, उस के बाद वे बेकार हो जाते हैं। इसलिए देहात के मज़दूरों को, हरिजनों को जब काम नहीं मिलता तब ऐसा हो सकता है कि हम उन को ऐसा काम दें जो वह घर में बैठकर कर सकें। आज हम पंजाब में जितनी तरक्की इन्डस्ट्री की चाहते हैं उतनी नहीं हुई है। आज अगर जालन्धर में, लुधियाना में और अमृतसर में इन्डस्ट्री ने तरक्की की है तो अपने तौर पर। वहाँ भी सरकार ने ऐसी सहूलतें नहीं दी जिस से इन्डस्ट्री तरक्की कर सके। आज हमने जितने भी कानून बनाए हैं जो टैक्स लगाए हैं वह इन्डस्ट्री को बढ़ावा नहीं देते। मिसाल के तौर पर लुधियाना में इन्डस्ट्री है, जहाँ कि बुनैने वगैरा बनती हैं, उस पर हरियाने में टैक्स और है, दिल्ली में और है और राजस्थान में और है। फिर जब मुकाबिला होगा तो पंजाब की इन्डस्ट्री किस तरह मुकाबिले में ठहर सकती है। हम देखते हैं कि यह सेल्ज़ टैक्स कई मरहलों पर लगता है। पहले रा मैटीरियल पर लगता है, फिर जब माल तैयार हो जाता है तब लगता है और फिर जब वह माल बाहर भेजा जाता है तो फिर टैक्स लगता है। 2, 3 टैक्सों से तो इन्डस्ट्री बिल्कुल खत्म हो जाती है।

अब मैं लेबर के बारे में दो चार बातें करना चाहता हूँ। सरकार ने लेबर कोर्ट बनाई है। लेकिन उनका नतीजा बिल्कुल निल है। मैं यहाँ होश्यारपुर ज़िले का एक-एक केस सदन के सामने रखना चाहता हूँ। वहाँ पर एक साधु आश्रम नाम का एक प्रैस है। उस के वर्करों को नोटिस दिए हुए हैं। उन्होंने सब को निकाल दिया है। उन्होंने अपना केस बोर्ड के सामने रैफर किया है। 2 साल हो गए हैं उस केस को पैंडिंग पड़े हुए। वह बेचारे मज़दूर किस तरह इतनी देर तक लड़ सकते हैं जब कृष्ण लाल जी पहली वज़ारत में वज़ीर थे तो मैं यह केस उनके नोटिस में लाया था। फिर वह सरकार टूट गई। दूसरी सरकार बनी और वह भी टूट गई। अब दूसरी बार यह सरकार आई है परन्तु वह केस अभी तक पैंडिंग है। फिर सरकार ने तो कानून बनाया है कि लेबर यूनियन बनाई जाए उसे रीकौगनाईज़ किया जाए लेकिन लेबर डिपार्टमैंट ने यह डिमांड भी कोल्ड स्टोरेज़ में लगा दी है। फिर केस कोर्ट तक पहुँचाने का प्रोसीज़र बहुत लम्बा है। पहले लेबर इन्सपैक्टर से लेकर कमिश्नर तक के मरहले तह करने के बाद सैक्रेटीयेट तक आ जाते हैं तो वहाँ से उनको निकालने के लिए फिर धक्के की ज़रूरत होती है। फिर यह कह दिया जाता है कि केस अब सब-जुडिस है इसलिए सरकार अब दखल नहीं दे सकती। लेकिन सरकार यह तो कर सकती है कि झगड़ों का फैसला जल्दी हो जाए। उन मज़दूरों को बाहर काम नहीं मिल सकता और अगर फैसला भी उनके खिलाफ़ हो जाए तो वह कहाँ रहेंगे? हम कानून बनाते हैं इन्डस्ट्री को तरक्की देने के लिए, जिसकी तरक्की में अहम हिस्सा मज़दूरों का है जो काम करते हैं जिनके तुफैल सारी चीज़ें बनती हैं। उनको कुछ तो तहफ़्फ़ुज़ देना चाहिए। बेशक स्टेट इन्शोरैंस स्कीम बनाई हुई है मगर पंजाब में किसी भी जगह उस पर मालकान अमल नहीं करते। सरकार के लेबर इन्सपैक्टर इसको लागू करवाने में असमर्थ नहीं हैं। इसका कारण यह

(चौधरी बलबीर सिंह)

है कि मजदूर यूनियनें तो 2-2, 4-4, आने इकट्ठे करती हैं, दूसरी तरफ उनके मुकाबिले पर बड़े-बड़े कारखानेदार होते हैं। जो लाखों रुपये खर्च करते हैं। इनका रुपया दूर-दूर तक चलता है। इन्सपैक्टर से लेकर ऊपर तक इनका रुपया चलता है। उनके पास पैसे है वह लड़ाई कर सकते हैं। फिर अगर कोई केस कारखानेदारों के विरुद्ध यह सारे मरहले तय करके अगर कोर्ट तक पहुँच जाए तो वहाँ कारखानेदारों के ऐडवाईज़र होते हैं जो लाखों रुपए लेते हैं। दूसरी तरफ मज़दूरों के वकील बिना पैसे लिये केस लड़ते हैं। वहाँ पर पहुँच कर मामूली-मामूली नुक्स निकाल कर केस वापिस कर दिया जाता है या तारीखें पड़ती रहती हैं। वह ढांचा ही ऐसा है कि मज़दूरों के तहफ़ज के लिए काम करने वाले ऐसा नहीं कर सकते। क्योंकि सरकार की तरफ से लेबर इन्सपैक्टर को 3 सौ माहवार तन्खाह मिलती है लेकिन कारखानेदार उसको 4 सौ या 5 सौ देता है। उस का ऐम्पलायर यकीनन वही है जो ज्यादा देता है। मैं लुधियाना में ऐसे-ऐसे शाप इन्सपैक्टर और लेबर इन्सपैक्टर दिखा सकता हूँ जिनकी माहवारी आमदनी 25, 25 हज़ार रुपए है और उसका हिस्सा ऊपर तक जाता है। ऐसी हालत में कानून किस तरह इम्पलीमैंट होगा ? मैं इस तरफ सरकार का ध्यान दिलाना चाहता हूँ।

उपाध्यक्ष महोदय, मैं आखरी बात कह कर खत्म कर दूँगा कि रिसर्च सैक्शन वीक नहीं होना चाहिए। जो माल बनता है उसके बाद के मैटीरियल में से भी कोई चीज़ बन सकती है। हमारे सूबे में इन्डस्ट्रीज़ डिपार्टमैंट का ताल्लुक यूनिवर्सिटी से होना चाहिए क्योंकि इसका ऐम० ऐस० सी० क्लासिज के साथ ताल्लुक है। इस सिलसिले में जो आई० टी० आईज़ और पालिटैकनिक वगैरा खोले हुए हैं, इनके ट्रेनीज़ को प्रैक्टीकल ट्रेनिंग कारखानों में देने का इन्तज़ाम करना चाहिए। इस वक्त जो सिस्टम चल रहा है, वह बोगस सिस्टम है। (घण्टी) कोई भी लड़का किसी कारखाने से सर्टिफिकेट ले आता है। यह तो बाकायदा कोर्स का हिस्सा होना चाहिए। प्रैक्टीकल ट्रेनिंग कारखानों में बाकायदा मुलाज़म हो कर मिलनी चाहिए। उनको अलाऊंस, तन्खाह मिले और वह वहीं काम करे। सरकार उनको मजबूर करे कि प्रैक्टीकल काम कारखानों में हो। कारखानेदार करोड़ों रुपए कमाते हैं। अगर रिसर्च का काम नहीं कर पायेंगे तो पंजाब कैसे तरक्की कर पाएगा।

**ਸ੍ਰੀ ਮਨ ਮੋਹਨ ਕਾਲੀਆ (ਜਲੰਧਰ ਦਖੱਣ)** : ਡਿਪਟੀ ਸਪੀਕਰ ਸਾਹਿਬ, ਮੈਂ ਮੰਗਾਂ ਦਾ ਸਮਰਥਨ ਕਰਦਾ ਹਾਂ ਅਤੇ ਇਕ ਦੋ ਸੁਝਾਉ ਸਰਕਾਰ ਅਗੇ ਰਖਾਂਗਾ। ਫੇਕਲ ਪ੍ਰਆਇੰਟਸ ਦੇ ਬਾਰੇ ਕਿਹਾ ਗਿਆ ਹੈ। ਇਸ ਵਿਚ ਦਿਤੇ ਗਏ ਕਨਸੈਸ਼ਨ ਨੂੰ ਜਿਸ ਤਰ੍ਹਾਂ ਨਾਲ ਮਿਸਯੂਜ਼ ਕੀਤਾ ਜਾ ਰਿਹਾ ਹੈ ਉਸ ਦੇ ਬਾਰੇ ਵਿਚ ਮੈਂ ਦਸਦਾ ਹਾਂ। ਮਿਸਾਲ ਦੇ ਤੌਰ ਤੇ ਸੇਲਜ਼ ਟੈਕਸ ਦੀ ਚੋਰੀ ਵਾਸਤੇ ਬੜੀਆਂ ਫ਼ਰਮਾ ਬਣੀਆਂ ਹੋਈਆਂ ਸਨ। ਉਸ ਜਗ੍ਹਾ ਤੇ ਇਕ ਕਮਰਾ ਹੁੰਦਾ ਹੈ ਅਤੇ ਮਾਲ ਲੁਧਿਆਣਾ, ਜਲੰਧਰ ਮੈਨੂਫੈਕਚਰ ਹੁੰਦਾ ਹੈ। ਇਹ ਜੋ ਕੰਮ ਕਰਦੇ ਹਨ ਉਹ ਸੇਲਜ਼ ਅਤੇ ਪਰਚੇਜ਼ ਟੈਕਸ ਦੀ ਚੋਰੀ ਕਰਕੇ ਕਰਦੇ ਹਨ। ਇਸ ਨਾਲ ਹੋਰ ਬਾਕੀ ਦੇ ਇੰਡਸਟਰੀਅਲਿਸਟਸ

(ਸ਼੍ਰੀ ਮਨਮੋਹਨ ਕਾਲਿਆ)

ਨੂੰ ਬੜਾ ਧਕਾ ਲਗਦਾ ਹੈ । ਫੋਕਲ ਕਨਸੈਸ਼ਨ ਉਸ ਨੂੰ ਦੇਣਾ ਚਾਹੀਦਾ ਹੈ ਜਿਹੜਾ ਉਥੇ ਫੈਕਟਰੀ ਬਣਾਵੇ ਅਤੇ ਐਕਚੂਲੀ ਪਰੋਡਿਊਸ ਕਰਦਾ ਹੈ ।

ਦੂਸਰੀ ਗਲ ਜਿਹੜੀ ਕਿ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਰੀ-ਔਰਗੇਨਾਈਜ਼ੇਸ਼ਨ ਆਫ ਦੀ ਇੰਡਸਟਰੀਅਲਿਸਟਸ-ਇੰਡਸਟਰੀਜ਼ ਆਫੀਸਰਜ਼ ਅਤੇ ਹੋਰ ਦੂਸਰੇ ਸਬੰਧਤ ਅਫਸਰਾਂ ਨੂੰ ਉਵਰਹਾਲਿੰਗ ਕਰਨ ਦੀ ਬੜੀ ਲੋੜ ਹੈ । ਲੋਨ ਐਪਲੀਕੇਸ਼ਂਜ਼, ਡਿਸਟਰੀਬਿਊਸ਼ਨ ਆਫ਼ ਰਾ ਮੈਟੀਰੀਅਲ ਦਾ ਬਿਲਕੁਲ ਫੇਅਰ, ਐਫੀਸ਼ੈਂਟ ਔਰ ਆਨੈਸਟ ਸਿਸਟਮ ਹੋਣਾ ਚਾਹੀਦਾ ਹੈ । ਲੋਨਜ ਲੈਣ ਵਾਸਤੇ ਜਿਸ ਤਰ੍ਹਾਂ ਦੇ ਨਿਯਮ ਰਖੇ ਗਏ ਹਨ ਉਸ ਵਿਚ ਇਤਨੀ ਕੁਰਪਸ਼ਨ ਹੋ ਜਾਂਦੀ ਹੈ ਕਿ ਜਿਸ ਦੀ ਕੋਈ ਹੱਦ ਹੀ ਨਹੀਂ । ਪਰਾਪਰਟੀ ਸਰਟੀਫਿਕੇਟ ਵਾਸਤੇ ਅਗਰ ਕਿਸੇ ਆਦਮੀ ਨੇ ਆਪਣੇ ਪੈਸੇ ਦੇ ਕੇ ਜ਼ਾਇਦਾਦ ਖਰੀਦੀ ਹੋਵੇ, ਰਜਿਸਟਰੀ ਕਰਕੇ ਲਈ ਹੋਵੇ ਪਰ ਓਨਰ-ਸ਼ਿਪ ਵਾਸਤੇ ਸਰਟੀਫਿਕੇਟ ਲੈਣ ਲਈ ਪਹਿਲਾਂ ਵੈਰੀਫਿਕੇਸ਼ਨ ਤਹਿਸੀਲਦਾਰ ਕਰਦਾ ਹੈ, ਫੇਰ ਡੀ. ਆਈ. ਓ. ਕਰਦਾ ਹੈ ਅਤੇ ਫੇਰ ਇਹ ਡਿਸਟ੍ਰਿਕਟ ਅਟੋਰਨੀ ਕੋਲ ਜਾਂਦਾ ਹੈ । ਇਤਨੇ ਸਖ਼ਤ ਰੂਲਜ਼ ਬਣਾਏ ਹੋਏ ਹਨ । ਹਾਲਾਂਕਿ ਡਿਸਟ੍ਰਿਕਟ ਅਟੋਰਨੀ ਨੂੰ ਪਤਾ ਹੁੰਦਾ ਹੈ ਕਿ ਇਹ ਰੈਸਪਾਨ-ਸੀਬਲ ਬੰਦਾ ਹੈ ਲੇਕਿਨ ਫੇਰ ਵੀ ਰੂਲਜ਼ ਦੇ ਮੁਤਾਬਕ ਇਹ ਨਹੀਂ ਹੋ ਸਕਦਾ ਹੈ । ਰੂਲਜ਼ ਦੀ ਸਿੰਪਲੀਫਿਕੇਸ਼ਨ ਹੋਣੀ ਚਾਹੀਦੀ ਹੈ ।

ਲੋਨ ਦੇ ਬਾਰੇ ਤਾਂ ਆਮ ਇਹ ਕਿਹਾ ਜਾਂਦਾ ਹੈ ਕਿ ਦੋ ਹਜ਼ਾਰ ਦੇ ਲੋਨ ਪਿਛੇ ਸਤਾਰਾਂ ਅਠਾਰਾਂ ਸੌ ਰੁਪਿਆ ਹੀ ਪਲੇ ਪੈਂਦਾ ਹੈ ਬਾਕੀ ਦਾ ਸਾਰਾ ਰਿਸ਼ਵਤ ਵਿਚ ਚਲਾ ਜਾਂਦਾ ਹੈ ਅਤੇ ਫਾਈਲ ਉਨਾਂ ਚਿਰ ਨਹੀਂ ਤੁਰਦੀ ਜਿੰਨਾਂ ਚਿਰ ਕਿ ਆਦਮੀ ਫਾਈਲ ਦੇ ਨਾਲ ਹਰ ਮੇਜ਼ ਤੇ ਨਾ ਜਾਵੇ । ਇਸ ਚੀਜ਼ ਨੂੰ ਸਿੰਪਲੀਫਾਈ ਕਰਨ ਲਈ ਇਹ ਚਾਹੀਦਾ ਹੈ ਕਿ ਜਿਸ ਕੋਲ ਫਾਈਲ ਰਹੇ ਉਹ ਬੰਦਾ ਆਪਣੇ ਕੋਲ ਉਨਾਂ ਚਿਰ ਫਾਈਲ ਰਖਣ ਲਈ ਰੀਜ਼ਂਜ਼ ਦੇਵੇ, ਡੀਲੇ ਦੇ ਰੀਜ਼ਂਜ਼ ਦੇਵੇ । ਇਹ ਸਾਰਾ ਸਿਸਟਮ ਤਾਂ ਹੀ ਸਿੰਪਲੀਫਾਈ ਹੋ ਸਕਦਾ ਹੈ ।

ਸਪੋਰਟਸ ਦੀ ਇੰਡਸਟਰੀ ਜਲੰਧਰ ਵਿਚ ਹੈ । ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਕਿਹਾ ਹੈ ਵਡੇ ਵਡੇ ਧਨੀ ਛੋਟੇ ਛੋਟੇ ਕਾਰਖਾਨੇਦਾਰਾਂ ਨੂੰ ਐਕਸਪਲਾਇਟ ਕਰਦੇ ਹਨ, ਫਾਰਨ ਐਕਸਚੇਂਜ ਆਪ ਕਮਾਂਦੇ ਹਨ । ਛੋਟੇ ਛੋਟੇ ਕਾਰਖਾਨੇਦਾਰ ਬੜੇ ਬੜੇ ਸਰਮਾਇਦਾਰਾਂ ਨਾਲ ਕੰਪੀਟੀਸ਼ਨ ਵਿਚ ਨਹੀਂ ਆ ਸਕਦੇ । ਜਲੰਧਰ ਵਿਚ ਸਪੋਰਟਸ ਇੰਡਸਟਰੀ ਹੈ । ਇਹ ਬੜੇ ਬੜੇ ਇੰਡਸਟਰੀਅਲਿਸਟ ਕਾਰਪੋਰੇਸ਼ਨ ਬਣਾ ਦਿੰਦੇ ਹਨ । ਮਾਲ ਐਕਸਪੋਰਟ ਕਰਦੇ ਹਨ ਅਤੇ ਸਾਰੇ ਫਾਰਨ ਐਕਸਚੇਂਜ ਦਾ ਫਾਇਦਾ ਆਪ ਹੀ ਉਠਾਉਂਦੇ ਹਨ ਹਾਲਾਂਕਿ ਇਹ ਪਰਾਫਿਟ ਛੋਟੇ ਛੋਟੇ ਇੰਡਸਟਰੀਅਲਿਸਟਸ ਵਿਚ ਵੀ ਡਿਸਟਰੀਬਿਊਟ ਹੋਣਾ ਚਾਹੀਦਾ ਹੈ ।

ਫੇਰ ਡਿਪਟੀ ਸਪੀਕਰ ਸਾਹਿਬ , ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਕਿ ਇਮਪਰੂਵਮੈਂਟ ਟਰਸਟ, ਕਮਰਸ਼ੀਅਲ ਟਰਸਟ ਬਣਾਏ ਗਏ ਹਨ ਇਸ ਤਰ੍ਹਾਂ ਇੰਡਸਟਰੀਜ਼ ਐਸਟੇਟ ਵਾਸਤੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਇੰਡਸਟਰੀਅਲਿਸਟਸ ਨੂੰ ਸਹੂਲਤਾਂ ਦੇਣ ਵਾਸਤੇ ਅਸੀਂ ਇੰਡਸਟਰੀਜ਼ ਡਿਵੈਲਪ ਕਰਕੇ ਇੰਡਸਟਰੀਅਲਿਸਟਸ ਨੂੰ ਦੇਵਾਂਗੇ । ਨਾ ਹੀ ਪਾਣੀ ਤੇ ਡਰੇਨੇਜ ਦਾ ਇੰਤਜ਼ਾਮ ਹੈ । ਨਾ ਸੜਕਾਂ ਹਨ । ਜਿਥੇ ਇੰਡਸਟਰੀ ਖ਼ਤਮ ਹੁੰਦੀ ਹੈ ਉਥੇ ਨਾਲੀ ਬੰਦ ਕਰ ਦਿਤੀ ਜਾਂਦੀ ਹੈ । ਇਥੇ ਫਾਰੇਨਰਜ਼ ਆ ਕੇ ਹਿੰਦੁਸਤਾਨ ਦੀ ਇੰਡਸਟਰੀਜ਼ ਦਾ ਛੋਟਾ ਜਿਹਾ ਨਮੂੰਨਾ ਦੇਖਦੇ ਹਨ । ਇਸ

ਲਈ ਜਿਥੇ ਇੰਡਸਟਰੀਅਲ ਐਸਟੇਟ ਡਿਵੈਲਪਡ ਨਹੀਂ ਉਹ ਚੰਗੀ ਤਰ੍ਹਾਂ ਨਾਲ ਡਿਵੈਲਪ ਕਰਨ ਦਾ ਸਰਕਾਰ ਨੂੰ ਇੰਤਜ਼ਾਮ ਕਰਨਾ ਚਾਹੀਦਾ ਹੈ ।

ਇੰਡਸਟਰੀਅਲਿਸਟਸ ਨੂੰ ਇਲੈਕਟ੍ਰਿਕ ਕੁਨੇਕਸ਼ਨ ਲਗਾਤਾਰ ਦੇਣ ਦਾ ਪਰਬੰਧ ਹੋਣਾ ਚਾਹੀਦਾ ਹੈ । ਇਸ ਪਾਵਰ ਸ਼ੌਰਟੇਜ ਦੀ ਇਨ੍ਹਾਂ ਨੂੰ ਬੜੀ ਤਕਲੀਫ ਹੈ । ਇਸ ਨਾਲ ਇਨ੍ਹਾਂ ਦੇ ਕੰਟ੍ਰੈਕਟ ਖਤਮ ਹੋ ਸਕਦੇ ਹਨ । ਇਨ੍ਹਾਂ ਨੂੰ ਨੁਕਸਾਨ ਹੋ ਸਕਦਾ ਹੈ । ਇਸ ਲਈ ਇੰਡਸਟਰੀਅਲਿ-ਸਟਸ ਨੂੰ ਬਿਜਲੀ ਦਾ ਕੁਨੈਕਸ਼ਨ ਲਗਾਤਾਰ ਦਿਤਾ ਜਾਣਾ ਚਾਹੀਦਾ ਹੈ । ਜਿਨਾਂ ਕੋਈ ਮਾਲ ਪਰੋਡਿਊਸ ਕਰਦਾ ਹੈ ਉਸ ਦੇ ਮੁਤਾਬਕ ਹੀ ਬਿਜਲੀ ਦੀ ਸਪਲਾਈ ਹੋਣੀ ਚਾਹੀਦੀ ਹੈ ।

ਮੈਂ ਇਕ ਹੋਰ ਸੁਝਾਉ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਸ ਵਕਤ ਟੈਕਨੀਕਲ ਐਜੂਕੇਟਿਡ, ਆਈ. ਟੀ. ਆਈਜ਼ ਪਾਸ, ਉਵਰਸੀਅਰਜ਼ ਅਤੇ ਇੰਜਨੀਅਰਜ਼ ਕਾਫੀ ਤਾਦਾਦ ਵਿਚ ਵਿਹਲੇ ਫਿਰਦੇ ਹਨ । ਇਨ੍ਹਾਂ ਸਾਰਿਆਂ ਨੂੰ ਫੈਕਟਰੀਜ਼ ਵਿਚ ਐਮਪਲਾਏ ਕਰਾਉਣ ਦਾ ਇਨਸੈਂਟਿਵ ਹੋਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਐਬਜ਼ਾਰਬ ਕੀਤਾ ਜਾਣਾ ਚਾਹੀਦਾ ਹੈ ।

ਉਸ ਦੇ ਬਾਅਦ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਕੰਪੀਟੀਸ਼ਨ ਵਿਚ ਜਾ ਕੇ ਮਾਰ ਖਾ ਜਾਂਦੇ ਹਨ । ਜਿਸ ਤਰ੍ਹਾਂ ਹੋਰ ਕਾਰਪੋਰੇਸ਼ਨਾਂ ਬਣਾਈਆਂ ਗਈਆਂ ਹਨ, ਇਸ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਹਰੀਜਨਾਂ ਲਈ ਵੀ ਇੰਡਸਟਰੀਅਲ ਕਾਰਪੋਰੇਸ਼ਨ ਬਣਾ ਦਿੱਤੀ ਜਾਵੇ । (ਤਾੜੀਆਂ) ਇਹ ਇਕ ਸੈਪੇਰੇਟ. ਇੰਡੀਪੈਂਡੈਂਟ ਕਾਰਪੋਰੇਸ਼ਨ ਹੋਣੀ ਚਾਹੀਦੀ ਹੈ । ਔਰ ਇਸ ਵਾਸਤੇ ਵੀ ਘੱਟ ਤੋਂ ਘੱਟ 10 ਕਰੋੜ ਰੁਪਿਆ ਹੋਣਾ ਚਾਹੀਦਾ ਹੈ । (ਪ੍ਰਸ਼ੰਸਾ) ਇਸ ਤੋਂ ਅੱਗੇ ਮੈਂ ਦੱਸਦਾ ਹਾਂ ਕਿ ਮਿਊਂਸੀਪਲ ਕਮੇਟੀ ਵਿਚ ਵਾਟਰ ਮੀਟਰ ਦੀ ਲੋੜ ਹੈ । ਪਾਣੀ ਚੋਰੀ ਹੋ ਜਾਂਦਾ ਹੈ ਅਗਰ ਵਾਟਰ ਮੀਟਰ ਕੰਪਲਸਰੀ ਕਰ ਦਿੱਤਾ ਜਾਵੇ ਤਾਂ ਇਸ ਨਾਲ ਕਾਫ਼ੀ ਫ਼ਾਇਦਾ ਹੋ ਸਕਦਾ ਹੈ । ਇਹ ਇੰਡਸਟਰੀਅਲ ਕਾਰਪੋਰੇਸ਼ਨ ਕੋਲੋਂ ਲੋਨ ਦਿਵਾ ਕੇ ਕੀਤਾ ਜਾ ਸਕਦਾ ਹੈ । ਇਸੇ ਤਰ੍ਹਾਂ ਹੀ ਕੰਟਰੋਲਰ ਆਫ਼ ਸਟੋਰਜ਼ ਨੂੰ ਹਦਾਇਤ ਹੋਣੀ ਚਾਹੀਦੀ ਹੈ ਕਿ ਜੋ ਮਾਲ ਹਰੀਜਨ ਇੰਡਸਟਰੀਅਲ ਕਾਰਪੋਰੇਸ਼ਨ ਤਿਆਰ ਕਰੇ ਉਸ ਮਾਲ ਨੂੰ ਲੈਣ ਵਿਚ ਪਰੈਫਰੈਂਸ ਦਿੱਤੀ ਜਾਵੇ ਤਾਕਿ ਹਰੀਜਨਾਂ ਦੀ ਇੰਡਸਟਰੀ ਅਤੇ ਉਨ੍ਹਾਂ ਵਲੋਂ ਤਿਆਰ ਕੀਤੇ ਮਾਲ ਦੀ ਖਪਤ ਹੋ ਸਕੇ ਇਸ ਤਰ੍ਹਾਂ ਇਨਸੈਂਟਿਵ ਦੇਣ ਨਾਲ ਹੀ ਇਨ੍ਹਾਂ ਦੀ ਤਰੱਕੀ ਹੋ ਸਕਦੀ ਹੈ ।

**Mr. Deputy Speaker** : Please wind up.

**ਸ਼੍ਰੀ ਮਨਮੋਹਨ ਕਾਲੀਆ** : ਮੈਂ ਕਹਿਣਾ ਚਾਹੁੰਦਾ ਹਾਂ ਕਿ 1965 ਦੀ ਜਦੋਂ ਲੜਾਈ ਹੋਈ ਤਾਂ ਉਸ ਵਕਤ ਇੰਡਸਟਰੀਜ਼ ਅਤੇ ਲੇਬਰ ਦੀ ਬਹੁਤ ਭੈੜੀ ਹਾਲਤ ਹੋ ਗਈ । ਜਿੱਥੇ ਜਿੱਥੇ ਪੈਸੇ ਗਏ ਹੋਏ ਸਨ, ਉਹ ਬੰਦ ਹੋ ਗਏ । ਮਾਲ ਕੋਈ ਚੁਕਦਾ ਨਹੀਂ ਸੀ । ਇਸ ਚੀਜ਼ ਦੇ ਬਾਰੇ ਸਾਨੂੰ ਪੂਰੇ ਤਰੀਕੇ ਦੇ ਨਾਲ ਇਸ ਤੇ ਵਿਚਾਰ ਕਰਨੀ ਚਾਹੀਦੀ ਹੈ । ਤਾਕਿ ਇਹ ਫਿਰ ਰਿਪੀਟ ਨਾ ਹੋਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਗਿਆਨ ਚੰਦ ਖਰਬੰਦਾ (ਅੰਮ੍ਰਿਤਸਰ ਪੂਰਬ)** : ਡਿਪਟੀ ਸਪੀਕਰ ਸਾਹਿਬ, ਮੈਂ ਉਸ ਸਰਹੱਦੀ ਇਲਾਕੇ ਵੱਲ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਸ ਦੀ ਤਾਰੀਫ਼ ਦੇ ਸਾਰੇ ਦੇਸ਼ ਭਰ ਵਿਚ ਰਾਗ ਅਲਾਪੇ ਜਾਂਦੇ ਹਨ । ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਪਾਕਿਸਤਾਨ ਦਾ

(ਸ਼੍ਰੀ ਗਿਆਨ ਚੰਦ ਖਰਬੰਦਾ)

ਡਟ ਕੇ ਮੁਕਾਬਲਾ ਕੀਤਾ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀ ਉਨਾਂ ਦੀਆਂ ਮੁਸ਼ਕਲਾਂ ਵੱਲ ਕੋਈ ਧਿਆਨ ਨਹੀਂ ਦਿਤਾ । ਉਥੇ ਸਾਰੀ ਸਨਅਤ ਤਬਾਹ ਹੋ ਰਹੀ ਹੈ । ਪਰ ਇਸ ਵਕਤ ਇਸ ਪਾਸੇ ਕੋਈ ਕਦਮ ਨਹੀਂ ਉਠਾਇਆ । ਉਥੇ ਸਨਅਤ ਅਤੇ ਲੇਬਰ ਦੀ ਬਹੁਤ ਭੈੜੀ ਹਾਲਤ ਹੈ । ਇਸ ਲਈ ਮੈਂ ਸੁਝਾਉ ਦਿਆਂਗਾ ਕਿ ਵਡੇ ਵਡੇ ਅਫ਼ਸਰ, ਲੈਜਿਸਲੇਟਰਜ਼ ਅਤੇ ਹੋਰ ਵਡੇ ਵਡੇ ਅਫਸਰਾਂ ਦੀ ਅੰਮ੍ਰਿਤਸਰ ਵਿਚ ਇਕ ਮੀਟਿੰਗ ਬੁਲਾਉਣੀ ਚਾਹੀਦੀ ਹੈ ਤਾਕਿ ਉਨ੍ਹਾਂ ਦੀਆਂ ਜਿੰਨੀਆਂ ਵੀ ਡਿਫੀਕਲਟੀਜ਼ ਹਨ, ਉਨ੍ਹਾਂ ਬਾਰੇ ਸੋਚ ਵਿਚਾਰ ਕਰਕੇ ਉਨ੍ਹਾਂ ਨੂੰ ਹਲ ਕੀਤਾ ਜਾਵੇ । ਇੰਜੀਨੀਅਰਿੰਗ ਇੰਡਸਟਰੀ, ਆਰਟ ਸਿਲਕ ਇੰਡਸਟ੍ਰਰੀ ਔਰ ਚਾਹ ਦੀ ਇੰਡਸਟਰੀ ਸੰਕਟ ਵਿਚ ਹੈ । ਸਾਡੇ ਇੰਡਸਟਰੀਜ਼ ਮਨਿਸਟਰ ਸਾਹਿਬ ਭਾਰਤ ਸਰਕਾਰ ਕੋਲ ਗਏ ਸਨ । ਉਨ੍ਹਾਂ ਨੇ ਅਮ੍ਰਿਤਸਰ ਅਤੇ ਹੋਰ ਪੰਜਾਬ ਦੇ ਸ਼ਹਿਰਾਂ ਦਾ ਨਕਸ਼ਾ ਪੇਸ਼ ਕੀਤਾ । ਉਥੇ 9 ਹਜ਼ਾਰ ਲੂਸਜ਼ ਹਨ ਅਤੇ 1 ਲੱਖ ਦੇ ਕਰੀਬ ਸਨਅਤ ਮਜ਼ਦੂਰ ਕਾਰੀਗਰ ਸਨਅਤ ਦੀ ਰੋਜ਼ੀ ਦਾ ਨਿਰਭਰ ਹੈ ।

ਐਮਰਜੈਂਸੀ ਕਰਜ਼ੇ ਜਿਹੜੇ ਦਿਤੇ ਗਏ ਹਨ, ਉਨ੍ਹਾਂ ਦੀ ਵਸੂਲੀ ਕਰਨ ਵਿਚ ਢਿਲ ਪਾਉਣ ਲਈ ਸਰਕਾਰ ਵਲੋਂ ਕੋਈ ਐਲਾਨ ਨਹੀਂ ਕੀਤਾ ਗਿਆ । ਮੈਂ ਅਰਜ਼ ਕਰਦਾ ਹਾਂ ਕਿ ਇਸ ਦੇ ਵਿਚ ਵੀ ਢਿਲ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਸੇਲਜ਼ ਟੈਕਸ, ਚੁੰਗੀ ਅਤੇ ਇਲੈਕਟ੍ਰਿਸਿਟੀ ਦੇ ਵਿਚ ਵੀ ਕਨਸੈਸ਼ਨ ਹੋਣੀ ਚਾਹੀਦੀ ਹੈ, ਜਿਸ ਦਾ ਐਲਾਨ ਸਰਕਾਰ ਨੇ 1966 ਵਿਚ ਕੀਤਾ ਸੀ । ਸੇਲਜ਼ ਟੈਕਸ ਦੀ ਜਿਹੜੀ ਚੋਰੀ ਹੁੰਦੀ ਹੈ, ਉਸ ਨੂੰ ਬੰਦ ਕਰਨਾ ਚਾਹੀਦਾ ਹੈ, ਪਰ ਰਿਆਇਤ ਜ਼ਰੂਰ ਮਿਲਣੀ ਚਾਹੀਦੀ ਹੈ ।

ਇੰਜੀਨੀਅਰਿੰਗ ਇੰਡਸਟਰੀ ਦੇ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਖੁਦ ਮਾਲ ਖਰੀਦੇ ਅਤੇ ਉਨ੍ਹਾਂ ਦੀਆਂ ਜੋ ਮੁਸ਼ਕਲਾਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ । ਉਨ੍ਹਾਂ ਨੂੰ ਸਾਰੀਆਂ ਚੀਜ਼ਾਂ ਵਕਤ ਸਿਰ ਅਤੇ ਵਾਜਬ ਰੇਟ ਤੇ ਮਿਲਣੀਆਂ ਚਾਹੀਦਿਆਂ ਹਨ । ਨਾਲ ਹੀ ਨਾਲ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਵੱਡੇ ਵੱਡੇ ਜਿਹੜੇ ਅੰਡਰਟੇਕਿੰਗ ਗੌਰਮਿੰਟ ਦੇ ਹਨ, ਉਨ੍ਹਾਂ ਦੇ ਆਰਡਰ ਦਿਵਾਏ ਜਾਣ ।

ਪੰਜਾਬ ਸਰਕਾਰ ਨੂੰ ਕੇਂਦਰੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਬਾਰਡਰ ਦੇ ਇਲਾਕਿਆਂ ਵਿਚ ਵੱਡੀ ਇੰਡਸਟਰੀ ਕਾਇਮ ਕਰੇ ਤਾਂ ਕਿ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ । ਮਗਰ ਕੇਂਦਰੀ ਸਰਕਾਰ ਅਜਿਹੀਆਂ [ਇਹੋ ਜਿਹੀਆਂ] ਇੰਜਸਟਰੀਜ਼ ਲਾਉਣ ਲਈ ਹਾਲੇ ਤੱਕ ਤਿਆਰ ਨਹੀਂ । ਇਹ ਕਿੰਨੀ ਮਾੜੀ ਗੱਲ ਹੈ । ਸਨਅਤਕਾਰ ਕਿਸ ਤਰ੍ਹਾਂ ਆਸ ਰਖ ਸਕਦੇ ਹਨ ਕਿ ਉਨ੍ਹਾਂ ਦੀ ਹਾਲਤ ਚੰਗੀ ਹੋਵੇਗੀ । ਇਸ ਲਈ ਮੈਂ ਕਹਿੰਦਾ ਹਾਂ ਕਿ ਭਾਰਤ ਸਰਕਾਰ ਵੀ ਇਸ ਜ਼ਿੰਮੇਵਾਰੀ ਤੋਂ ਬਚ ਨਹੀਂ ਸਕਦੀ । ਇਸ ਨੇ ਅੰਮ੍ਰਿਤਸਰ ਵਿਚ ਆਪਣੀ ਡਿਊਟੀ ਨੂੰ ਪੂਰਾ ਨਹੀਂ ਕੀਤਾ ।

ਮੈਨੂੰ ਖਾਦੀ ਬੋਰਡ ਦੇ ਬਾਰੇ ਵਿਚ ਬੜਾ ਇਤਰਾਜ਼ ਹੈ । ਗੌਰਮਿੰਟ ਨੂੰ ਕੋਈ ਹੱਕ ਨਹੀਂ ਕਿ ਉਹ ਉਸ ਬੰਦੇ ਨੂੰ ਨਾਮਜ਼ਦ ਕਰੇ ਜਿਹੜਾ ਕਿ ਮਹਾਤਮਾ ਗਾਂਧੀ ਜੀ ਦੀ ਵਿਚਾਰਧਾਰਾ ਵਿਚ ਵਿਸ਼ਵਾਸ ਨਹੀਂ ਰੱਖਦਾ । ਇਹ ਜ਼ਿਆਦਾ ਤੋਂ ਜ਼ਿਆਦਾ ਹਰੀਜਨਾਂ ਨਾਲ ਸਬੰਧਤ ਹੈ । ਇਧਰ ਧਿਆਨ ਦੇਣਾ ਚਾਹੀਦਾ ਹੈ । ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਮਨਾਈ ਜਾ ਰਹੀ ਹੈ, ਇਸ ਲਈ ਇਸ ਸਾਲ ਖਾਦੀ ਦੀ ਉਨਤੀ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ।

ਬਿਜਲੀ ਦੀ ਸਪਲਾਈ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਰੈਗੂਲਰ ਨਹੀਂ ਹੈ, ਇਸ ਦੀ ਸਪਲਾਈ ਰੈਗੂਲਰ ਹੋਣੀ ਚਾਹੀਦੀ ਹੈ। ਫਰੰਟ ਦੀ ਸਰਕਾਰ ਨੇ 1966 ਵਿਚ ਜੋ ਪਾਲਿਸੀ ਬਣਾਈ ਸੀ ਉਸ ਤੇ ਅਮਲ ਕਰਨਾ ਚਾਹੀਦਾ ਹੈ। ਇੰਡਸਟਰੀਅਲ ਲੇਬਰ ਵਾਸਤੇ ਮਕਾਨ ਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇੰਪਰੂਵਮੈਂਟ ਦੀਆਂ ਸਕੀਮਾਂ ਵਿਚ ਜਿਥੇ ਹਰੀਜਨ ਅਤੇ ਮਜ਼ਦੂਰਾਂ ਨੂੰ ਉਠਾਇਆ ਜਾਵੇ ਉਨ੍ਹਾਂ ਨੂੰ ਹੋਰ ਮਕਾਨ ਦਿੱਤੇ ਜਾਣ। ਅੰਮ੍ਰਿਤਸਰ ਵਿਚ ਜਿਥੇ ਕਿ ਲੇਬਰ ਬਹੁਤ ਹੈ, ਉਨ੍ਹਾਂ ਦੀ ਰਿਹਾਇਸ਼ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਮਾਲਕਾਂ ਨੂੰ ਵੀ ਜਗਾ ਦਿਉ, ਮਜ਼ਦੂਰਾਂ ਦਾ ਜ਼ਰੂਰ ਖਿਆਲ ਕਰਨਾ ਚਾਹੀਦਾ ਹੈ।

ਸੇਲਜ਼ ਟੈਕਸ ਦੀ ਡਿਸਪੈਰਿਟੀ ਦੂਰ ਹੋਣੀ ਚਾਹੀਦੀ ਹੈ। ਇਹ ਪਹਿਲੀ ਸਟੇਜ ਤੇ ਹੀ ਲਿਆ ਜਾਵੇ। ਜਿਸ ਤਰ੍ਹਾਂ ਦਿੱਲੀ ਵਿਚ ਇਹ 5% ਹੈ ਪਰ ਇਥੇ 6% ਹੈ, ਇਸ ਲਈ ਡਿਸਪੈਰਿਟੀ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਪਹਿਲੀ ਸਟੇਜ਼ ਤੇ ਲਾਉਣ ਦੇ ਫ਼ੈਸਲੇ ਨੂੰ ਅਮਲ ਵਿਚ ਲਿਆਂਦਾ ਜਾਵੇ। ਇਹ ਜਿਹੜਾ ਸਰਕਾਰ ਨੇ 6 ਮਹੀਨਿਆਂ ਵਿਚ ਕਰਨ ਦਾ ਫ਼ੈਸਲਾ ਕੀਤਾ ਹੈ ਮੈਂ ਅਰਜ਼ ਕਰਦਾ ਹਾਂ ਕਿ ਇਕ ਦੋ ਮਹੀਨਿਆਂ ਵਿਚ ਇਸ ਦਾ ਫ਼ੈਸਲਾ ਕੀਤਾ ਜਾਵੇ। ਇਕ ਹੋਰ ਅਰਜ਼ ਮੈਂ ਕਰਦਾ ਹਾਂ ਕਿ ਅੰਮ੍ਰਿਤਸਰ ਤੋਂ ਟੈਕਸਟਾਈਲ ਐਂਡ ਡੀਜ਼ਾਈਨ ਇਨਸਟੀਚਿਊਟ ਚੰਡੀਗੜ੍ਹ ਲਿਆਂ ਕੇ ਸਰਕਾਰ ਨੇ ਕੋਈ ਠੀਕ ਕਦਮ ਨਹੀਂ ਉਠਾਇਆ। ਇਸ ਦਾ ਸਬੰਧ ਅੰਮ੍ਰਿਤਸਰ ਅਤੇ ਲੁਧਿਆਣੇ ਦੀ ਇੰਡਸਟਰੀ ਨਾਲ ਹੈ। ਇਹ ਸਭ ਕੁਝ ਕਿਸੇ ਵੱਡੇ ਅਫਸਰ ਨੂੰ ਖੁਸ਼ ਕਰਨ ਵਾਸਤ ਕੀਤਾ ਗਿਆ ਹੈ। ਇਸ ਨੂੰ ਜਲਦੀ ਵਾਪਿਸ ਭੇਜਿਆ ਜਾਵੇ।

ਡੇਅਰੀ ਦੀ ਇੰਡਸਟਰੀ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਹਰੀਜਨਾਂ ਨੂੰ ਸਸਤੇ ਸੂਦ ਤੇ ਕਰਜ਼ੇ ਦੇਣੇ ਚਾਹੀਦੇ ਹਨ। ਕੁਆਲਿਟੀ ਮਾਰਕਿੰਗ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਚੰਗੀਆਂ ਚੀਜ਼ਾਂ ਬਾਹਿਰ ਜਾਣ ਅਤੇ ਸਰਕਾਰ ਦੀ ਬਦਨਾਮੀ ਨਾ ਹੋਵੇ। ਅਗਰ ਇਸ ਨੂੰ ਰੱਖਣਾ ਹੈ ਤਾਂ ਉਸ ਦੇ ਕੰਮ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਤੁਹਾਨੂੰ ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਲੁਧਿਆਣੇ ਵਿਚ ਜੋ ਕੁਝ ਹੋਇਆ ਹੈ ਉਸ ਵੱਲ ਧਿਆਨ ਦੇਣਾ ਚਾਹੀਦਾ ਹੈ।

ਲੇਬਰ ਦੇ ਕੁਆਰਟਰ ਬਣਾਉਣੇ ਚਾਹੀਦੇ ਹਨ। ਇਸ ਪਾਸੇ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

ਇਕ ਚੀਜ਼ ਮੈਂ ਟਰੇਨਿੰਗ ਇਨਸਟੀਚਿਊਟ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਦੀ ਇਨ-ਕੁਆਇਰੀ ਹੋਣੀ ਚਾਹੀਦੀ ਹੈ ਕਿ ਜਿਹੜੇ ਟੈਕਨੀਕਲ ਇਨਸਟੀਚਿਊਟ ਤੋਂ ਕਾਰੀਗਰ ਨਿਕਲਦੇ ਹਨ, ਉਨ੍ਹਾਂ ਨੂੰ ਰੁਜ਼ਗਾਰ ਕਿਉਂ ਨਹੀਂ ਮਿਲਦਾ। ਕੀ ਇਸ ਦਾ ਮਤਲਬ ਇਹ ਨਹੀਂ ਕਿ ਟਰੇਨਿੰਗ ਵਿਚ ਕੋਈ ਨੁਕਸ ਹੁੰਦਾ ਹੈ? ਜੇ ਉਸ ਦੇ ਵਿਚ ਕੋਈ ਨੁਕਸ ਹੋਵੇ ਤਾਂ ਉਸ ਨੂੰ ਦੂਰ ਕਰਨਾ ਚਾਹੀਦਾ ਹੈ। ਉਸ ਦੇ ਬਾਅਦ ਐਸਾ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਬਾਹਿਰ ਨਿਕਲਦਿਆਂ ਨਾਲ ਹੀ ਰੁਜ਼ਗਾਰ ਮਿਲ ਸਕੇ। ਇਹ ਤਦ ਹੀ ਹੋਵੇਗਾ ਜੇ ਦਫਤਰੀ ਟਰੇਨਿੰਗ ਨਾ ਦਿੱਤੀ ਜਾਵੇ ਸਗੋਂ ਪਰੈਕਟੀ-ਕਲ ਟਰੇਨਿੰਗ ਦੇਣ ਦਾ ਪ੍ਰੋਗਰਾਮ ਗੌਰਮਿੰਟ ਨੂੰ ਕਰਨਾ ਚਾਹੀਦਾ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਸ ਸਿਲਸਿਲੇ ਵਿਚ ਮੈਂ ਆਟੇ ਦੀਆਂ ਮਿਲਾਂ ਦੀ ਡਿਫੀਕਲਟੀਜ਼ ਦਸਣੀਆਂ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਕਣਕ ਪੰਜਾਬ ਦੀਆਂ ਮਿਲਾਂ ਨੂੰ

(ਸ੍ਰੀ ਗਿਆਨ ਚੰਦ ਖਰਬੰਦਾ)

ਨਹੀਂ ਦਿਤੀ ਜਾਂਦੀ ਸਗੋਂ ਯੂ० ਪੀ० ਦੀ ਕਣਕ ਉਨ੍ਹਾਂ ਨੂੰ ਸਪਲਾਈ ਕੀਤੀ ਜਾਂਦੀ ਹੈ। ਪੰਜਾਬ ਵਿਚ ਜਿਤਨੀ ਕਣਕ ਹੋਵੇ ਪਰ ਸਪਲਾਈ ਯੂ० ਪੀ० ਦੀ ਕੀਤੀ ਜਾਵੇ ਇਹ ਠੀਕ ਨਹੀਂ ਅਤੇ ਇਸ ਸਿਸਟਮ ਨੂੰ ਦੂਰ ਕਰਨ ਦੀ ਲੋੜ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਇੰਡਸਟਰੀਅਲ ਸੋਸਾਇਟੀਆਂ ਹਨ ਉਨ੍ਹਾਂ ਦੀ ਮਦਦ ਕਰਨ ਦੀ ਲੋੜ ਹੈ। ਇਹ ਕੋਆਪਰੇਟਿਵ ਡੀਪਾਰਟਮੈਂਟ ਦੇ ਮਾਤਹਿਤ ਹਨ ਔਰ ਇੰਡਸਟਰੀ ਡੀਪਾਰਟਮੈਂਟ ਵਿਚ ਉਨ੍ਹਾਂ ਦਾ ਕੰਟਰੋਲ ਹੈ। ਇਹ ਇਕ ਪਾਸੇ ਹੋਣੀ ਚਾਹੀਦੀ ਹੈ ਔਰ ਜਿੰਨਾ ਜਲਦੀ ਇਹ ਕੰਮ ਹੋਵੇਗਾ ਉਤਨਾ ਅੱਛਾ ਹੋਵੇਗਾ।

ਗੌਰਮਿੰਟ ਨੂੰ ਇਹ ਵੀ ਚਾਹੀਦਾ ਹੈ ਕਿ ਡੀਜ਼ਲ ਇੰਜਨ ਔਰ ਦੂਜੀਆਂ ਚੀਜ਼ਾਂ ਨੂੰ ਖਰੀਦਣ ਵਿਚ ਪੰਜਾਬ ਨੂੰ ਤਰਜੀਹ ਦਿਤੀ ਜਾਵੇ। ਸਾਡਾ ਫਰਜ਼ ਹੈ ਕਿ ਆਪਣੇ ਇਲਾਕੇ ਦੇ ਲੋਕਾਂ ਨੂੰ ਰੋਜ਼-ਗਾਰ ਮੁਹੱਈਆ ਕਰੀਏ। (ਵਿਘਨ) ਪੰਜਾਬ ਦਾ ਜੋ ਮਾਲ ਬਣਿਆ ਹੋਇਆ ਹੈ, ਉਸ ਨੂੰ ਤਰਜੀਹ ਮਿਲਣੀ ਚਾਹੀਦੀ ਹੈ।

ਆਖਿਰ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਬਾਰਡਰ ਡਿਸਟ੍ਰਿਕਟਸ ਵਲ ਦਿਵਾਉਣਾ ਚਾਹੁੰਦਾ ਹਾਂ। ਫਿਰੋਜ਼ਪੁਰ, ਅਮ੍ਰਿਤਸਰ ਔਰ ਗੁਰਦਾਸਪੁਰ ਵਿਚ ਉਥੇ ਦੀ ਲੇਬਰ ਰੋਜ਼ਗਾਰ ਤੋਂ ਤੰਗ ਹੋਈ ਹੋਈ ਹੈ। ਉਨ੍ਹਾਂ ਨੂੰ ਬਹੁਤ ਥੋੜੇ ਪੈਸੇ ਮਿਲਦੇ ਹਨ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਕਮ-ਅਜ਼-ਕਮ ਐਸਾ ਤਰੀਕਾ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਰੋਜ਼ਗਾਰ ਪੂਰਾ ਮਿਲ ਸਕੇ। ਇਸ ਗਲ ਵਲ ਜਲਦੀ ਹੀ ਧਿਆਨ ਦਿਤਾ ਜਾਣਾ ਚਾਹੀਦਾ ਹੈ। ਇਤਨਾ ਕਹਿ ਕੇ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਰਵੀ ਇੰਦਰ ਸਿੰਘ (ਰੋਪੜ)** : ਡਿਪਟੀ ਸਪੀਕਰ ਸਾਹਿਬ, ਮੇਰੀ ਸੋਚ ਦੇ ਮੁਤਾਬਕ ਅੱਜ ਦੇ ਇੰਡਸਟਰੀਜ਼ ਡੀਪਾਰਟਮੈਂਟ ਦੇ ਸਾਹਮਣੇ ਜਿਹੜਾ ਸਭ ਤੋਂ ਜ਼ਰੂਰੀ ਔਰ ਸਭ ਤੋਂ ਅਹਿਮ ਮਾਮਲਾ ਹੈ ਉਹ ਇਹ ਹੈ ਕਿ ਜਿਹੜੀ ਪੰਜਾਬ ਦੀ ਤਰੱਕੀ ਦੀ ਰਫਤਾਰ ਹੈ ਉਹ ਤੇਜ਼ ਹੋਵੇ ਜਿਸ ਤਰ੍ਹਾਂ ਕਿ ਖੇਤੀ ਦੇ ਮਾਮਲੇ ਵਿੱਚ ਨਵੀਂ ਕਿਸਮ ਦੇ ਬੀਜ ਨਵੀਂ ਕਿਸਮ ਦੀ ਖਾਦ ਨਾਲ ਉਸ ਵਿਚ ਤਰੱਕੀ ਦੀ ਰਫਤਾਰ ਤੇਜ਼ ਕਰ ਦਿਤੀ ਹੈ। ਇਸ ਰਫਤਾਰ ਨੂੰ ਜਾਰੀ ਰੱਖਣ ਦਾ ਜਿਹੜਾ ਮਾਮਲਾ ਹੈ ਉਸ ਨੂੰ ਆਪਣੇ ਹੱਥ ਵਿਚ ਲੈਣ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਹ ਤਰੱਕੀ ਦੀ ਰਫਤਾਰ ਜਿਹੜੀ ਕਿ ਸਾਨੂੰ ਐਗਰੀਕਲਚਰ ਵਿਚ ਮਿਲੀ ਹੈ ਇਸ ਨੇ ਅੱਜ ਤੋਂ 10 ਸਾਲ ਮਗਰੋਂ ਜਾਰੀ ਨਹੀਂ ਰਹਿਣਾ। ਅਸੀਂ ਉਮੀਦ ਨਹੀਂ ਸੀ ਕਰ ਸਕਦੇ ਕਿ ਇਕ ਸਾਲ ਜੋ ਇੱਕ ਏਕੜ ਵਿਚ ਔਸਤ 20 ਮਣ ਦੀ ਸੀ ਤਾਂ ਅੱਜ 60 ਮਣ ਹੋ ਗਈ ਹੈ। ਔਰ ਆਖਿਰਕਾਰ ਇਸ ਦੀ ਕੋਈ ਹੱਦ ਆ ਜਾਵੇਗੀ। ਜਦੋਂ ਇਹ ਹੱਦ ਆ ਜਾਵੇਗੀ ਤਾਂ ਸਾਨੂੰ ਇਸ ਤਰੱਕੀ ਦੀ ਜਿਹੜੀ ਰਫਤਾਰ ਹੈ, ਇਸ ਦੇ ਨਾਲ ਨਾਲ ਇਕ ਗਿਰਾਵਟ ਨਜ਼ਰ ਆਵੇਗੀ। ਜੇ ਅਸੀਂ ਇਹ ਗਿਰਾਵਟ ਨਹੀਂ ਆਉਣ ਦੇਣਾ ਚਾਹੁੰਦੇ ਤਾਂ ਇਹ ਬੜਾ ਜ਼ਰੂਰੀ ਹੈ ਕਿ ਅੱਜ ਤੋਂ ਪੰਜਾਬ ਨੂੰ ਰੈਪਿਡ ਇੰਡਸਟਰੀਅਲਾਈਜ਼ੇਸ਼ਨ ਦੀ ਤਰਫ ਲੈ ਕੇ ਜਾਣ ਦੀ ਕੋਸ਼ਿਸ਼ ਕਰੀਏ। ਮੈਂ ਇਹ ਸੋਚਦਾ ਹਾਂ ਕਿ ਜਿਹੜੀ ਅੱਜ ਕੱਲ ਸਾਡੀ ਇੰਡਸਟਰੀ ਹੈ ਉਹ ਕੁਲ 2-3 ਸ਼ਹਿਰਾਂ ਦੇ ਆਲੇ ਦੁਆਲੇ ਹੀ ਹੈ। ਇਹ ਚੀਜ਼ ਸਾਡੇ ਪੰਜਾਬ ਲਈ ਖਤਰਨਾਕ ਹੈ। ਇਸ ਇੰਡਸਟਰੀ ਨੂੰ ਡੀਸੈਂਟਰਲਾਈਜ਼ ਕਰਨ ਦਾ ਇਕ ਅਹਿਮ ਮਾਮਲਾ ਹੈ। ਜੋ ਪਛੜਿਆਂ

ਲੋਕਾਂ ਨੂੰ ਨੌਕਰੀ ਦੇਣ ਵਲ ਵੇਖੀਏ ਤਾਂ ਵੀ ਇਹ ਜ਼ਰੂਰੀ ਹੈ । ਪਛੜਿਆਂ ਲੋਕਾਂ ਕੋਲ ਨੌਕਰੀ ਨਹੀਂ ਹੁੰਦੀ ਔਰ ਉਨ੍ਹਾਂ ਕੋਲ ਨੌਕਰੀ ਲਈ ਬਾਹਰ ਜਾਣ ਲਈ ਕੌਡੀ ਰਹਿਣ ਦਾ ਜ਼ਰੀਆ ਨਹੀਂ ਹੁੰਦਾ । ਉਹ ਬੰਦੇ ਲੁਧਿਆਣੇ ਜਾਂ ਜਲੰਧਰ ਜਾਣ ਤੋਂ ਇਸ ਕਰਕੇ ਘਬਰਾਉਂਦੇ ਹਨ ਕਿਉਂਕਿ ਉਹ ਸੋਚਦੇ ਹਨ ਕਿ ਉਨ੍ਹਾਂ ਦੇ ਪਛੜੇ ਇਲਾਕੇ ਵਿਚ ਉਨ੍ਹਾਂ ਪਾਸ ਛੱਤ ਤਾਂ ਸਿਰ ਢੱਕਣ ਨੂੰ ਹੈ । ਲੁਧਿਆਣੇ ਵਿਚ ਉਨ੍ਹਾਂ ਨੂੰ ਗਲੀਆ ਵਿਚ ਸੌਣਾ ਪੈਂਦਾ ਹੈ । ਇਸ ਕਰਕੇ ਡੀਸੈਂਟਰੇਲਾਈਜ਼ੇਸ਼ਨ ਆਫ ਇੰਡਸਟਰੀਜ਼ ਵਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਨਾਲ ਇੰਡਸਟਰੀਅਲ ਐਸਟੇਟਸ ਅਸੀਂ ਕਾਇਮ ਕਰ ਰਹੇ ਹਾਂ । ਮੈਂ ਪੂਰਾ ਪੂਰਾ ਇਸ ਦੇ ਨਾਲ ਸਹਿਮਤ ਨਹੀਂ ਹਾਂ । ਸਹਿਮਤ ਇਸ ਕਰਕੇ ਨਹੀਂ ਹਾਂ ਕਿਉਂਕਿ ਇਨ੍ਹਾਂ ਕਲ ਇੰਡਸਟਰੀਅਲ ਅਸਟੇਟ ਵਾਸਤੇ ਹੀ ਚੰਗੀ ਜ਼ਮੀਨ ਨਹੀਂ ਖਰੀਦੀ ਸਗੋਂ ਹਾਊਸਿੰਗ ਵਾਸਤੇ ਵੀ ਸਾਨੂੰ ਬੇਸ਼ੁਮਾਰ ਜ਼ਮੀਨ ਖਰੀਦਣੀ ਪੈਂਦੀ ਹੈ । ਚੰਡੀਗੜ੍ਹ ਦੇ ਨੇੜੇ ਮੁਹਾਲੀ ਵਿਚ ਜਿਹੜੀ ਜ਼ਮੀਨ ਇੰਡਸ-ਟਰੀਅਲ ਅਸਟੇਟ ਵਾਸਤੇ ਖਰੀਦੀ ਹੈ ਜਦੋਂ ਉਹ ਖਰੀਦੀ ਗਈ ਤਾਂ ਹਾਊਸਿੰਗ ਸਕੀਮ ਉਸ ਵਾਸਤੇ ਬਣੀ ਔਰ ਉਸ ਲਈ ਫਿਰ ਨਵੀਂ ਜ਼ਮੀਨ ਖਰੀਦੀ ਤਾਂ ਸਰਕਾਰ ਨੇ ਬਹੁਤ ਥੋੜੀ ਰਕਮ ਰਖੀ ! ਇਕ ਹਜ਼ਾਰ ਜਾਂ 2 ਹਜ਼ਾਰ ਰੁਪਏ ਕਿਲੇ ਦੀ ਕੀਮਤ ਮੁਕੱਰਰ ਕੀਤੀ । ਕਹਿਣ ਦਾ ਮਤਲਬ ਹੈ ਕਿ ਉਥੇ ਜੋ 2-3 ਪਿੰਡ ਹਨ ਉਹ ਬਿਲਕੁਲ ਤਬਾਹ ਹੋ ਗਏ ਹਨ । ਮੈਨੂੰ ਤਾਂ ਡਰ ਹੈ ਕਿ ਇਨ੍ਹਾਂ ਪਿੰਡਾ ਨੂੰ ਇੰਡਸ-ਟਰੀਅਲ ਐਸਟੇਟ ਵਿਚ ਸ਼ਾਮਲ ਕਰ ਲਿਆ ਜਾਵੇਗਾ । ਇਸ ਕਰਕੇ ਜੇ ਅਸੀਂ ਇੰਡਸਟਰੀਜ਼ ਨੂੰ ਡੀਸੈਂ-ਟਰੇਲਾ ਈਜ਼ ਕਰ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ ਹਾਊਸਿੰਗ ਦੀ ਪ੍ਰਾਬਲਮ ਹੈ ਉਹ ਆਪੇ ਹੀ ਹਲ ਹੋ ਜਾਂਦੀ ਹੈ ਕਿਉਂਕਿ ਜਿਹੜੇ ਪਿੰਡਾਂ ਦੀ ਜ਼ਮੀਨ ਵਿਚ ਇੰਡਸਟਰੀ ਲਾਉਣਗੇ ਉਨ੍ਹਾਂ ਪਿੰਡਾਂ ਦੇ ਰਹਿਣ ਵਾਲਿਆਂ ਨੂੰ ਨੌਕਰੀ ਮਿਲੇਗੀ ਔਰ ਇਸ ਲਈ ਉਨ੍ਹਾਂ ਨੂੰ ਹਾਊਸਿੰਗ ਫ਼ੈਸਿਲਟੀਜ਼ ਦੀ ਲੋੜ ਨਹੀਂ ਪਵੇਗੀ । ਮੈਂ ਸਰਕਾਰ ਨੂੰ ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਮੁਹਾਲੀ ਤੇ ਬਾਕੀ ਦੇ ਜਿਹੜੇ ਇੰਡਸਟਰੀਅਲ ਐਸਟੇਟ ਕਾਇਮ ਕੀਤੇ ਜਾ ਰਹੇ ਹਨ ਉਨ੍ਹਾਂ ਵਿਚ ਜੋ ਕਾਰਖਾਨੇ ਬਣਨਗੇ ਉਨ੍ਹਾਂ ਵਿਚ ਜੋ ਪਿੰਡ ਲਏ ਗਏ ਹਨ ਉਨ੍ਹਾਂ ਪਿੰਡਾਂ ਦੇ ਬੰਦਿਆ ਨੂੰ ਸਦ ਲਿਆ ਜਾਵੇ ਔਰ ਉਨ੍ਹਾਂ ਨੂੰ ਨੌਕਰੀ ਮਿਲੇ । ਜ਼ਮੀਨ ਦੀ ਰੋਜ਼ਗਾਰੀ ਜੇ ਉਨ੍ਹਾਂ ਤੋਂ ਖੋਹ ਲਈ ਹੈ ਤਾਂ ਸਾਡਾ ਫਰਜ਼ ਹੈ ਕਿ ਨੌਕਰੀ ਦਾ ਅਸੀਂ ਪਹਿਲਾਂ ਉਨ੍ਹਾਂ ਨੂੰ ਚਾਨਸ ਦੇਈਏ ਚਾਹੇ ਉਹ ਹਰੀਜਨ ਹੈ ਔਰ ਚਾਹੇ ਉਹ ਕਿਸੀ ਮਜ਼ਬ ਦਾ ਹੈ ।

ਜੇ ਅਸੀਂ ਹਿੰਦੁਸਤਾਨ ਦੇ ਦੂਜੇ ਸੂਬਿਆਂ ਵਿਚ ਝਾਤੀ ਮਾਰ ਕੇ ਦੇਖੀਏ ਤਾਂ ਸਾਨੂੰ ਸਾਫ ਜ਼ਾਹਰ ਹੋ ਜਾਵੇਗਾ ਕਿ ਜਿਥੋਂ ਤਕ ਇੰਡਸਟਰੀ ਦਾ ਤੁਅੱਲਕ ਹੈ ਤਕਰੀਬਨ ਜਿੰਨੀਆਂ ਵੀ ਇੰਡਸਟਰੀਜ਼ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਹਨ ਉਥੇ ਪੰਜਾਬੀ ਲੇਬਰ, ਪੰਜਾਬੀ ਮੈਨੇਜਰ ਕੰਮ ਕਰਦਾ ਹੈ । ਇਹ ਇਕ ਫਖਰ ਦੀ ਗਲ ਹੈ । ਪਰ ਇਸਦੇ ਉਲਟ ਇਹ ਬੜੇ ਸ਼ਰਮ ਦੀ ਵੀ ਗਲ ਹੈ ਕਿ ਅਸੀਂ ਆਪਣੇ ਸੂਬੇ ਵਿਚ ਉਨ੍ਹਾਂ ਨੂੰ ਨੌਕਰੀ ਨਹੀਂ ਦੇ ਸਕਦੇ । ਬਾਹਰ ਦੇ ਸੂਬਿਆਂ ਬੰਗਾਲ, ਬਿਹਾਰ ਆਦਿ ਵਿਚ ਸਾਡੇ ਸੂਬੇ ਦੇ ਬੰਦਿਆਂ ਨਾਲ ਡਿਸਕਰਿਮੀਨੇਸ਼ਨ ਕੀਤੀ ਜਾਂਦੀ ਹੈ । (ਵਿਘਨ) ਸਾਡੇ ਬੰਦੇ ਹਿੰਦੁਸਤਾਨ ਵਿਚ ਨੌਕਰੀ ਕਰਦੇ ਫਿਰਦੇ ਹਨ । ਮੈਂ ਸਮਝਦਾ ਹਾਂ ਕਿ ਸਾਡੀ ਇਕ ਬਹੁਤ ਵਡੀ ਹਾਰ ਹੋ ਗਈ ਹੈ । ਡਿਪਟੀ ਸਪੀਕਰ ਸਾਹਿਬ, ਸਾਡੀ ਜਿਹੜੀ ਲੇਬਰ ਹੈ ਉਹ ਬਹੁਤ ਕਾਬਲ ਹੈ ਔਰ ਉਸ ਦੀ ਇੱਜ਼ਤ ਕਲ੍ਹ ਹਿੰਦੁਸਤਾਨ ਵਿੱਚ ਹੀ ਨਹੀਂ ਬਾਹਰਲੇ ਮੁਲਕਾਂ ਵਿਚ ਵੀ ਹੈ । (ਵਿਘਨ) ਮੈਨੂੰ ਪੂਰਾ

(ਸਰਦਾਰ ਰਵੀਇੰਦਰ ਸਿੰਘ)

ਯਕੀਨ ਹੈ ਕਿ ਜਿਹੜੇ ਲੋਕਾਂ ਦੀਆਂ ਦੂਸਰੇ ਸੂਬਿਆਂ ਵਿਚ ਇੰਡਸਟਰੀਜ਼ ਹਨ ਉਹ ਬੜੀ ਖੁਸ਼ੀ ਦੇ ਨਾਲ ਆਪਣੀ ਇੰਡਸਟਰੀ ਨੂੰ ਪੁਟ ਕੇ ਪੰਜਾਬ ਦੇ ਸੂਬੇ ਵਿਚ ਲਿਆਉਣ ਵਾਸਤੇ ਤਿਆਰ ਹੋਣਗੇ ਜੇ ਅਸੀਂ ਉਨ੍ਹਾਂ ਨੂੰ ਫ਼ੈਸਿਲਟੀਜ਼ ਦੇਈਏ, ਪੈਸੇ ਦੀ ਜਾਂ ਟੈਕਸਾਂ ਦੀ ਜਿਹੜੀ ਕਿ ਉਨ੍ਹਾਂ ਨੂੰ ਬਾਹਰਲੇ ਸੂਬਿਆਂ ਵਿਚ ਮਿਲਦੀ ਹੈ । ਮਹਾਰਾਸ਼ਟਰ ਇਕ ਐਸਾ ਸੂਬਾ ਹੈ ਜਿਥੇ ਕਿ ਕਾਰਖਾਨੇ ਕਾਫੀ ਹਨ (ਘੰਟੀ) ਕਿਉਂਕਿ ਮਹਾਰਾਸ਼ਟਰਾ ਨੇ ਬਹੁਤ ਸਾਰੇ ਇਨਸੈਂਟਿਵ ਦਿਤੇ ਹਨ । ਮੈਂ ਇਹ ਗਲ ਵੀ ਇਥੇ ਕਹਿ ਸਕਦਾ ਹਾਂ ਕਿ ਉਥੇ ਜਿਹੜੇ ਇੰਡਸਟਰੀ ਲਾਉਣ ਵਾਲੇ ਹਨ ਬਹੁਤੇ ਉਹ ਪੰਜਾਬੀ ਹਨ ।

ਅੰਤ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਸਰਕਾਰ ਨੂੰ ਕਹਾਂਗਾ ਕਿ ਜਿਥੋਂ ਤਕ ਲੇਬਰ ਦਾ ਸਵਾਲ ਹੈ, ਸਾਨੂੰ ਇਹ ਪਤਾ ਹੈ ਕਿ ਜਿਹੜੇ ਪੰਜਾਬੀ ਹਨ ਉਨ੍ਹਾਂ ਨੂੰ ਖਾਣ ਦਾ ਪਹਿਨਣ ਦਾ ਬੜਾ ਸ਼ੌਕ ਹੈ । ਉਹ ਬਾਕੀ ਹਿੰਦੁਸਤਾਨੀਆਂ ਨਾਲੋਂ ਚੰਗੇ ਤਰੀਕੇ ਨਾਲ ਰਹਿੰਦੇ ਹਨ । ਇਸ ਲਈ ਜਿਹੜਾ ਵੀ ਮਿਨੀਮਮ ਵੇਜ ਲੇਬਰ ਕਮਿਸ਼ਨ ਨੇ ਹਿੰਦੁਸਤਾਨ ਵਿਚ ਕਾਇਮ ਕੀਤਾ ਹੈ ਉਸ ਨਾਲੋਂ ਪੰਜਾਬ ਵਿਚ ਕੁਝ ਜ਼ਿਆਦਾ ਤਨਖਾਹ ਰਖਣੀ ਚਾਹੀਦੀ ਹੈ । ਲੇਕਿਨ ਉਸ ਦੇ ਨਾਲ ਇਹ ਵੀ ਰਖਣਾ ਚਾਹੀਦਾ ਹੈ ਕਿ ਜਿਹੜੇ ਬੰਦੇ ਰਖੇ ਹਨ ਉਹ ਜੇ ਕੰਮ ਨਾ ਕਰਨ ਤਾਂ ਉਸ ਨੂੰ ਉਨ੍ਹਾਂ ਦੇ ਵਿਰੁਧ ਸਖ਼ਤ ਕਾਰਵਾਈ ਕਰਨ ਦਾ ਹੱਕ ਦੇਣਾ ਚਾਹੀਦਾ ਹੈ ।

ਇਸ ਤੋਂ ਅਲਾਵਾ, ਡਿਪਟੀ ਸਪੀਕਰ ਸਾਹਿਬ, ਜਿਹੜੀ ਕੋਈ ਨਾਜਾਇਜ਼ ਕਾਰਵਾਈ ਹੋਈ ਹੋਵੇ ਉਸ ਦੇ ਵਾਸਤੇ ਸਾਰੀਆਂ ਲੇਬਰ ਕੋਰਟਸ ਨੂੰ ਜਾਂ ਉਨ੍ਹਾਂ ਵਿਚੋਂ ਕਿਸੇ ਇਕ ਨੂੰ ਅਪਗਰੇਡ ਕੀਤਾ ਜਾ ਸਕਦਾ ਹੈ । (ਘੰਟੀ) ਇਹ ਕਹਿੰਦਾ ਹੋਇਆ ਮੈਂ ਆਪਣੀ ਸਪੀਚ ਖ਼ਤਮ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ (ਅਟਾਰੀ, ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਦੇਸ਼ ਵਿਚ ਖੇਤੀ ਦੀ ਤਰੱਕੀ ਦੀ ਜ਼ਰੂਰਤ ਹੈ, ਉਸੇ ਤਰ੍ਹਾਂ ਸਨਅਤ ਦੀ ਤਰੱਕੀ ਵੀ ਹੋਵੇ, ਇਸ ਦੀ ਵੀ ਬਹੁਤ ਜ਼ਰੂਰਤ ਹੈ । ਸਾਡਾ ਪੰਜਾਬ ਦੂਜੇ ਸੂਬਿਆਂ ਨਾਲੋਂ ਸਨਅਤ ਦੇ ਤੌਰ ਤੇ ਪਛੜਿਆ ਹੋਇਆ ਹੈ । 1947 ਤੋਂ ਪਹਿਲਾਂ ਸਮਝ ਪੈਂਦੀ ਸੀ ਕਿ ਅੰਗਰੇਜ਼ ਇਥੋਂ ਕੱਚਾ ਮਾਲ ਸਸਤੇ ਭਾ ਤੇ ਕਢ ਕੇ ਲੈ ਜਾਂਦੇ ਹਨ ਔਰ ਪੱਕਾ ਮਾਲ ਮਹਿੰਗੇ ਭਾ ਤੇ ਵੇਚਦੇ ਹਨ । ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਨੂੰ ਸਨਅਤੀ ਤੌਰ ਤੇ ਪਛੜਿਆ ਰਖਿਆ ਗਿਆ ਹੈ । ਜਿਸ ਤਰ੍ਹਾਂ ਅੰਗਰੇਜ਼ ਪਛੜਿਆ ਰਖਦੇ ਸੀ, ਉਸੇ ਤਰ੍ਹਾਂ ਸੈਂਟਰ ਦੀ ਸਰਕਾਰ ਪੰਜਾਬ ਦੇ ਨਾਲ ਵਿਤਕਰਾ ਕਰ ਰਹੀ ਹੈ ਜਿਸ ਤਰ੍ਹਾਂ ਅੰਗਰੇਜ਼ਾਂ ਵੇਲੇ ਹੋਇਆ ਕਰਦਾ ਸੀ । ਇਥੇ ਕਾਂਗਰਸੀ ਭਰਾ ਬੋਲਦੇ ਹਨ, ਚੰਗੀ ਗਲ ਹੈ ਸਨਅਤ ਦੀ ਤਰੱਕੀ ਵਾਸਤੇ ਗਲ ਕਰਦੇ ਹਨ ਪਰ ਜਿਹੜੇ ਪਿਛਲੇ 20 ਸਾਲਾਂ ਦਾ ਤਜਰਬਾ ਹੈ, ਉਹ ਦਸਦਾ ਹੈ ਕਿ ਪੰਜਾਬ ਨੂੰ ਸਨਅਤੀ ਤੌਰ ਤੇ ਪਛੜਿਆ ਰਖਿਆ ਗਿਆ ਅਤੇ ਉਹ ਵਡੇ ਵਡੇ ਮਿਲ ਮਾਲਕਾਂ ਦੇ ਲਾਭ ਨੂੰ ਮੁੱਖ ਰਖ ਕੇ ਕੀਤਾ ਗਿਆ । ਹੁਣ ਇਹ ਗਲ ਕਹਿੰਦੇ ਹਨ ਕਿ ਮਜ਼ਦੂਰ ਨੀਤੀ ਨੂੰ ਮੁੱਖ ਰਖ ਕੇ ਗਲ ਕਰੋ ।

ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਮੁੱਖ ਤੌਰ ਤੇ ਦੋ ਸਨਅਤਾਂ ਹਨ । ਇਕ ਲੋਹਾ ਅਤੇ ਦੂਜਾ ਆਰਟ ਸਿਲਕ । ਲੋਹੇ ਦੀ ਸਨਅਤ ਕਿਸ ਤਰ੍ਹਾਂ ਦਮ ਤੋੜ ਰਹੀ ਹੈ, ਇਹ ਸਾਰੇ ਜਾਣਦੇ ਹਨ । ਲੋਹੇ ਦੀ ਤਰੱਕੀ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਇਸ ਦੇ ਨਾਲ ਹੀ ਖੇਤੀ ਬਾੜੀ ਤਰੱਕੀ ਕਰ ਸਕਦੀ ਹੈ । ਇਥੇ ਖੇਤੀ ਲਈ ਜਿਹੜੀਆਂ ਮਸ਼ੀਨਾਂ ਸਾਨੂੰ ਚਾਹੀਦੀਆਂ ਹਨ ਜੇ ਉਹ ਇਥੇ ਬਣਨਗੀਆਂ ਤਦ ਹੀ ਖੇਤੀ ਤਰੱਕੀ ਕਰ ਸਕਦੀ ਹੈ । ਪਰ ਹਾਲਤ ਇਹ ਹੈ ਕਿ ਲੋਹੇ

ਦੀ ਇੰਡਸਟਰੀ ਫੇਲ੍ਹ ਹੋ ਰਹੀ ਹੈ । ਜਿੰਨੇ ਵੀ ਪੁਰਜ਼ੇ ਹਨ ਬਾਹਰੋਂ ਮੰਗਵਾਉਣੇ ਪੈਂਦੇ ਹਨ । ਜਿਹੜੇ ਇਥੇ ਬਣਦੇ ਹਨ, ਉਹ ਮਹਿੰਗੇ ਪੈਂਦੇ ਹਨ ਕਿਉਂਕਿ ਇਥੇ ਇਜਾਰੇਦਾਰੀ ਟਾਇਆਂ ਦੀ ਹੈ, ਉਸਦੇ ਮੁਕਾਬਲੇ ਵਿਚ ਉਹ ਕੰਮ ਨਹੀਂ ਕਰ ਸਕਦੇ, ਇਸ ਲਈ ਇਹ ਇੰਡਸਟਰੀ ਦਮ ਤੋੜ ਰਹੀ ਹੈ । ਜ਼ਰੂਰਤ ਹੈ ਕਿ ਇਸ ਵੱਲ ਪੂਰਾ ਪੂਰਾ ਧਿਆਨ ਦਿਤਾ ਜਾਏ ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਨਅਤ ਵਿਚ ਕਰਜ਼ੇ ਦੇਣਾ ਹੀ ਕਾਫ਼ੀ ਨਹੀਂ । ਇਹ ਨਹੀਂ ਹੋ ਸਕਦਾ ਕਿ ਕਰਜ਼ੇ ਦੇ ਦਿਤੇ ਜਾਣ ਤੇ ਸਨਅਤ ਤਰੱਕੀ ਕਰ ਲਵੇਗੀ, ਇਹ ਠੀਕ ਨਹੀਂ ਹੈ । ਜਦ ਤਕ ਸਰਕਾਰ ਆਪ ਇਸ ਪਾਸੇ ਵਲ ਕਦਮ ਨਹੀਂ ਚੁਕਦੀ ਤਦ ਤਕ ਇਥੇ ਸਨਅਤ ਦੀ ਤਰੱਕੀ ਨਹੀਂ ਹੋ ਸਕਦੀ ਹੈ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਸਾਡੀ ਆਰਟ ਸਿਲਕ ਦੀ ਇੰਡਸਟਰੀ ਦਾ ਹਾਲ ਹੈ । ਇਥੇ ਜਿਹੜੀ ਰੂੰ ਆਉਂਦੀ ਹੈ । ਉਹ ਬਾਹਰੋਂ ਆਉਂਦੀ ਹੈ । ਧਾਗਾ ਇਥੇ ਬਣਦਾ ਹੈ । ਧਾਗੇ ਦੀਆਂ ਜਿਹੜੀਆਂ ਮਸ਼ੀਨਾਂ ਹਨ ਉਨ੍ਹਾਂ ਤੇ ਕੰਟਰੋਲ ਬਿਰਲਿਆਂ ਆਦਿ ਦਾ ਹੈ । 40 ਫ਼ੀ ਸਦੀ ਧਾਗਾ ਉਹ ਬਣਾਉਂਦੇ ਹਨ, ਅਤੇ ਬਾਕੀ ਜਿਹੜਾ ਕੋਟਾ ਛੋਟੇ ਸਨਅਤਕਾਰਾਂ ਨੂੰ ਮਿਲਦਾ ਹੈ ਉਹ ਉਨ੍ਹਾਂ ਬੜੇ ਕਾਰਖਾਨੇਦਾਰਾਂ ਦਾ ਮੁਕਾਬਲਾਂ ਨਹੀਂ ਕਰ ਸਕਦੇ ਤੇ ਇਸ ਲਈ ਉਹ ਆਪਣਾ ਕੋਟਾ ਵੀ ਉਨ੍ਹਾਂ ਨੂੰ ਹੀ ਵੇਚ ਦਿੰਦੇ ਹਨ । ਇਸ ਤਰ੍ਹਾਂ ਛੋਟਾ ਸਨਅਤਕਾਰ ਫ਼ੇਲ ਹੁੰਦਾ ਜਾ ਰਿਹਾ ਹੈ । ਸਾਡੀ ਆਰਟ ਸਿਲਕ ਦੀ ਸਨਅਤ ਫ਼ੇਲ੍ਹ ਹੋ ਰਹੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਕਾਰਣ ਹੈ ਕਿ ਜਿਥੋਂ ਰੂੰ ਆਉਂਦੀ ਹੈ, ਜਿਥੋਂ ਮਸ਼ੀਨਾਂ ਆਉਂਦੀਆਂ ਹਨ, ਉਹ ਲੋਕ ਆਪਣੇ ਮਜ਼ਦੂਰਾਂ ਨੂੰ 12 ਸੌ ਰੁਪਏ ਯਾਨੀ ਢਾਈ ਸੌ ਪੌਂਡ ਦਿੰਦੇ ਹਨ, ਸਾਡੇ ਜਿਹੜੇ ਹਨ ਉਨ੍ਹਾਂ ਮਜ਼ਦੂਰਾਂ ਨੂੰ ਡੇਢ ਸੌ ਰੁਪਏ ਯਾਨੀ 6 ਤੋਂ ਸਾਢੇ ਸਤ ਪੌਂਡ ਤਕ ਦਿਤਾ ਜਾ ਰਿਹਾ ਹੈ । ਇਹ ਵਿਤਕਰਾ ਕੀਤਾ ਜਾ ਰਿਹਾ ਹੈ ਸਿਰਫ਼ ਇਜਾਰੇਦਾਰਾਂ ਦੇ ਲਾਭ ਨੂੰ ਮੁੱਖ ਰਖ ਕੇ । ਛੋਟੇ ਸਨਅਤਕਾਰ ਤਬਾਹ ਹੋ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਸਾਨੂੰ ਇਹ ਵੀ ਪਤਾ ਲਗਾ ਹੈ ਕਿ ਇਥੇ ਆਰਟ ਸਿਲਕ ਦੀਆਂ ਮਸ਼ੀਨਾਂ ਦਾ ਕੋਟਾ ਮਿਲਿਆ ਸੀ ਜਿਹੜਾ ਉਨ੍ਹਾਂ ਇਜਾਰੇਦਾਰਾਂ ਨੇ ਲੈਣ ਨਹੀਂ ਦਿਤਾ । ਇਸ ਤਰ੍ਹਾਂ ਸਾਡੇ ਪੰਜਾਬ ਨਾਲ ਕਿੰਨਾ ਵਿਤਕਰਾ ਹੋ ਰਿਹਾ ਹੈ । ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਬਾਰਡਰ ਦਾ ਸੂਬਾ ਹੈ, ਇਸ ਦੇ ਵਿਚ ਜਿਥੋਂ ਤਕ ਹੋ ਸਕੇ ਸਨਅਤਕਾਰ ਨੂੰ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਸਰਕਾਰ ਉਨ੍ਹਾਂ ਛੋਟੇ ਸਨਅਤਕਾਰਾਂ ਦਾ ਮਾਲ ਨਹੀਂ ਚੁਕਦੀ । ਉਹ ਵਡੇ ਮਿਲ ਮਾਲਕਾਂ ਦਾ ਮੁਕਾਬਲਾ ਨਹੀਂ ਕਰ ਸਕਦੇ । ਉਹ ਵਡੇ ਮਿਲ ਮਾਲਕ ਹਨ, ਸਿਕਿਉਰਟੀਆਂ ਰਖ ਕੇ ਰੁਪਈਆ ਬੈਂਕਾਂ ਤੋਂ ਲੈ ਲੈਂਦੇ ਹਨ, ਉਸ ਨਾਲ ਕਾਰੋ ਬਾਰ ਚਲਾਉਂਦੇ ਹਨ । ਛੋਟੇ ਸਨਅਤਕਾਰ ਕੋਲ ਪੈਸਾ ਨਹੀਂ ਹੁੰਦਾ, ਉਨ੍ਹਾਂ ਨੂੰ ਆਪਣਾ ਮਾਲ ਦੇਣਾ ਪੈਂਦਾ ਹੈ, ਜਿਸਦਾ ਵਡੇ ਵਡੇ ਮਿਲ ਮਾਲਕ ਫ਼ਾਇਦਾ ਉਠਾਂਦੇ ਹਨ । ਇਸਦਾ ਨਤੀਜਾ ਇਹ ਹੁੰਦਾ ਹੈ ਕਿ ਰਾਅ ਮੈਟੀਰਿਅਲ ਉਥੇ ਨਹੀਂ ਮਿਲਦਾ ਅਤੇ 75 ਫ਼ੀਸਦੀ ਸਨਅਤ ਸੰਕਟ ਵਿਚ ਹੈ, ਉਸ ਨੂੰ ਹਰ ਵਕਤ ਖ਼ਤਰਾ ਰਹਿੰਦਾ ਹੈ । ਡਿਪਟੀ ਸਪੀਕਰ ਸਾਹਿਬ, ਉਥੇ ਸਨਅਤ ਦੀ ਤਰੱਕੀ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਆਪਣੀਆਂ ਫੈਕਟਰੀਆਂ ਲਾਵੇ । ਸਾਡੇ ਪੰਜਾਬ ਵਿਚ ਇਕ ਖਾਦ ਦੀ ਫ਼ੈਕਟਰੀ ਲਗੀ ਹੈ । ਐਗਰੀਕਲਚਰ ਟੂਲਜ਼ ਲਈ, ਟਰੈਕਟਰਾਂ ਲਈ ਫੈਕਟਰੀਆਂ ਲਾਉਣੀਆਂ ਚਾਹੀਦੀਆਂ ਹਨ । ਤਦ

(ਕਾਮਰੇਡ ਦਰਸ਼ਨ ਸਿੰਘ ਝਬਾਲ)

ਹੀ ਅਸੀਂ ਕਿਸਾਨ ਨੂੰ ਤਰੱਕੀ ਦੇ ਸਕਦੇ ਹਾਂ । ਫ਼ੈਕਟਰੀਆਂ ਨਾਲ ਹੀ ਕਿਸਾਨ ਨੂੰ ਸਸਤੇ ਭਾ ਤੇ ਚੰਗੇ ਸੰਦ ਦੇ ਸਕਾਂਗੇ । ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਹੈ । ਹੁਣ ਮੈਂ ਲੇਬਰ ਦੇ ਸੁਆਲ ਤੇ ਆਉਣਾ ਚਾਹੁੰਦਾ ਹਾਂ ਲੇਬਰ ਦੀਆਂ ਡਿਮਾਂਡਜ਼ ਬਾਰੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜੇ ਲੇਬਰ ਵੱਲ ਧਿਆਨ ਨਾ ਦਿੱਤਾ ਗਿਆ ਤਾਂ ਸਾਡੀ ਸਨਅਤ ਵੀ ਤਰੱਕੀ ਨਹੀਂ ਕਰ ਸਕਦੀ । ਇਸ ਵਕਤ ਜਿੰਨੇ ਵੀ ਲੇਬਰ ਦੇ ਝਗੜੇ ਹੁੰਦੇ ਹਨ ਉਨ੍ਹਾਂ ਦਾ ਕਿਸੇ ਵੀ ਕਾਰਣ ਕੋਈ ਵੀ ਸਹੀ ਹੱਲ ਨਹੀਂ ਕਢਿਆ ਜਾਂਦਾ । ਲੇਬਰ ਆਫ਼ੀਸਰ ਦਾ ਕੋਈ ਫ਼ਾਇਦਾ ਨਹੀਂ ਹੈ । ਕਿਉਂਕਿ ਉਹ ਕੇਸ ਦਾ ਨਿਪਟਾਰਾ ਛੇਤੀ ਨਹੀਂ ਕਰਦੇ, ਜਿਸਦਾ ਨਤੀਜਾ ਇਹ ਹੁੰਦਾ ਹੈ ਕਿ ਗਰੀਬ ਕੋਲ ਖਾਣ ਨੂੰ ਕੁਝ ਨਹੀਂ ਹੁੰਦਾ ਅਤੇ ਉਹ ਆਪਣੀ ਰੋਜ਼ੀ ਦੀ ਖ਼ਾਤਰ ਕੰਮ ਛੱਡ ਕੇ ਤੁਰ ਜਾਂਦਾ ਹੈ । ਇਸ ਤਰ੍ਹਾਂ ਮਿਲ ਮਾਲਕਾਂ ਦੀ ਮਦਦ ਹੋ ਜਾਂਦੀ ਹੈ, ਗ਼ਰੀਬ ਦੀ ਕੋਈ ਮਦਦ ਨਹੀਂ ਹੁੰਦੀ ।

ਡਿਪਟੀ ਸਪੀਕਰ ਸਾਹਿਬ, ਜੰਗ ਦੇ ਸਮੇਂ ਕੁਝ ਲੋਕਾਂ ਨੂੰ ਇਸ ਲਈ ਕਰਜ਼ੇ ਦਿਤੇ ਗਏ ਸਨ, ਕਿਉਂਕਿ ਕਾਰਖ਼ਾਨੇ ਉਨ੍ਹਾਂ ਦਿਨਾਂ ਬੰਦ ਰਹੇ ਸਨ ਅਤੇ ਉਹ ਮਜ਼ਦੂਰ ਬੇਕਾਰ ਹੋ ਗਏ ਸਨ । ਹੁਣ ਉਨ੍ਹਾਂ ਨੂੰ ਨੋਟਿਸ ਦਿਤੇ ਹਨ ਕਿ ਕਰਜ਼ੇ ਦੇ ਪੈਸੇ ਵਾਪਸ ਕਰੋ । ਉਨ੍ਹਾਂ ਮਜ਼ਦੂਰਾਂ ਦੀ ਹਾਲਤ ਬੜੀ ਮਾੜੀ ਹੈ । ਉਹ ਕਰਜ਼ੇ ਵਸੂਲ ਨਾ ਕੀਤੇ ਜਾਣ । ਮੈਂ ਇਸਦੀ ਇਕ ਮਿਸਾਲ ਦਿੰਦਾ ਹਾਂ ਕਿ 1960 ਵਿਚ ਕਾਂਗਰਸ ਸਰਕਾਰ ਨੇ ਉਸ ਵੇਲੇ ਉਨ੍ਹਾਂ ਦੇ ਕਰਜ਼ੇ ਮਨਸੂਖ ਕਰ ਦਿਤੇ ਸੀ ਜਿਹੜੇ ਮਜ਼ਦੂਰ ਬਿਜਲੀ ਮਹਿਕਮੇ ਦੇ ਬੇਕਾਰ ਹੋ ਗਏ ਸਨ । ਜਦੋਂ ਕਾਂਗਰਸ ਦੀ ਸਰਕਾਰ ਨੇ ਕਰ ਦਿਤਾ ਸੀ ਤਾਂ ਪੰਜਾਬ ਦੀ ਇਸ ਸਰਕਾਰ ਨੂੰ ਵੀ ਕਰਨਾ ਚਾਹੀਦਾ ਹੈ । ਜਿਹੜੇ ਲੋਨ ਲਏ ਗਏ ਹਨ, ਉਹ ਮਨਸੂਖ਼ ਹੋਣੇ ਚਾਹੀਦੇ ਹਨ । ਸ਼੍ਰੀ ਗਿਆਨ ਚੰਦ ਖਰਬੰਦਾ ਨੇ ਕਿਹਾ ਕਿ ਮਨਸੂਖ਼ ਹੋਣੇ ਚਾਹੀਦੇ ਹਨ । ਮੈਂ ਕਹਿੰਦਾ ਹਾਂ ਕਿ ਮਾਫ਼ ਹੋਣੇ ਚਾਹੀਦੇ ਹਨ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਹੋਰ ਸੁਆਲ ਇਹ ਹੈ ਕਿ ਖੇਤ ਮਜ਼ਦੂਰ ਦੀ, ਐਗਰੀਕਲਚਰਲ ਲੇਬਰ ਦੀ ਲੇਬਰ 1948 ਵਿਚ ਮੁਕਰਰ ਕੀਤੀ ਗਈ ਸੀ । ਅਜ ਮਹਿੰਗਾਈ ਬਹੁਤ ਵਧ ਗਈ ਹੈ । ਹੁਣ ਨਵੇਂ ਸਿਰੇ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਵਧ ਰਹੀ ਮਹਿੰਗਾਈ ਦੇ ਮੁਤਾਬਕ ਰੇਟ ਫ਼ਿਕਸ ਕਰੇ । ਦੂਜੇ ਖੇਤ ਮਜ਼ਦੂਰ ਤੇ ਫ਼ੈਕਟਰੀ ਐਕਟ ਲਾਗੂ ਨਹੀਂ ਹੁੰਦਾ । ਪਿਛਲੇ ਸਾਲ ਜਦੋਂ ਇਸ ਕਿਸਮ ਦੇ ਵਾਕਿਆਤ ਆਏ ਤਾਂ ਕਿਹਾ ਗਿਆ ਸੀ ਕਿ ਜ਼ਰੂਰ ਵੇਖ ਲਵਾਂਗੇ, ਪਰ ਅਜ ਤਕ ਸੁਣਵਾਈ ਨਹੀਂ ਹੋਈ । ਉਨ੍ਹਾਂ ਤੇ ਫ਼ੈਕਟਰੀ ਐਕਟ ਲਾਗੂ ਹੋਣਾ ਚਾਹੀਦਾ ਹੈ । ਜਿਹੜੀਆਂ ਗੱਲਾਂ ਉਨ੍ਹਾਂ ਦੀਆਂ ਮੰਨੀਆਂ ਗਈਆਂ ਉਹ ਵੀ ਠੇਕੇਦਾਰ ਨਹੀਂ ਮੰਨਦੇ । ਸਾਢੇ ਸੱਤ ਰੁਪਏ ਤੋਂ 12 ਰੁਪਏ ਫ਼ੀ ਹਜ਼ਾਰ ਇੱਟਾਂ ਦਾ ਭਾ ਲਾਗੂ ਹੋਣਾ ਚਾਹੀਦਾ ਹੈ ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮਜ਼ਦੂਰ ਕਿਸੇ ਮੰਗ ਲਈ ਆਵਾਜ਼ ਉਠਾਉਂਦਾ ਹੈ ਤਾਂ ਸਰਕਾਰ ਮੈਦਾਨ ਵਿਚ ਆ ਜਾਂਦੀ ਹੈ, ਪੁਲਿਸ ਲੈ ਆਉਂਦੀ ਹੈ, ਮਜ਼ਦੂਰ ਨੂੰ ਦਬਾਇਆ ਜਾਂਦਾ ਹੈ, ਉਨ੍ਹਾਂ ਤੇ ਨਾਜਾਇਜ਼ ਕੇਸ ਬਣਾਏ ਜਾਂਦੇ ਹਨ ਪਰ ਜਦੋਂ ਮਿਲ ਮਾਲਕ ਕੋਈ ਜ਼ਿਆਦਤੀ ਕਰਦੇ ਹਨ, ਵਰਕਰਾਂ ਦੇ ਹੱਕ ਮਾਰਦੇ ਹਨ, ਉਨ੍ਹਾਂ ਨੂੰ ਬੋਨਸ ਨਹੀਂ ਦਿੰਦੇ ਜਾਂ ਡਾਕਟਰੀ ਦੀ ਸਹਾਇਤਾ ਨਹੀਂ ਦਿੰਦੇ ਤਾਂ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਂਦਾ । ਉਹ ਇਕ ਹੀ ਮਿਲ ਦੇ ਕਈ ਕਈ ਹਿਸੇ ਬਣਾ ਦਿੰਦੇ ਹਨ, ਗਲਤ ਨਾਮ ਰਖ ਲੈਂਦੇ ਹਨ ਬੋਨਸ ਨਾ ਦੇਣ ਦੀ ਖਾਤਿਰ । ਸਾਡੇ ਸਾਹਮਣੇ ਇਕ ਵੀ ਇਸ ਤਰ੍ਹਾਂ ਦਾ ਕੇਸ ਨਹੀਂ ਆਇਆ ਕਿ ਜਿਥੇ ਮਿਲ ਮਾਲਕ ਨੇ ਨਾਜਾਇਜ਼ ਗਲ ਕੀਤੀ ਜਾਂ ਗੈਰਕਾਨੂੰਨੀ ਕੰਮ ਕੀਤਾ ਤਾਂ ਉਸ ਦੇ ਖ਼ਿਲਾਫ਼ ਕਾਰਵਾਈ ਕੀਤੀ ਗਈ ਹੋਵੇ । ਮਗਰ ਮਜ਼ਦੂਰ ਅਗਰ

ਆਪਣੀਆਂ ਹੱਕੀ ਮੰਗਾਂ ਵੀ ਮੰਗੇ ਤਾਂ ਉਸ ਤੇ ਜ਼ੁਲਮ ਅਤੇ ਜਬਰ ਕੀਤਾ ਜਾਂਦਾ ਹੈ । ਅਗਰ ਕੋਈ ਗਲ ਕੀਤੀ ਜਾਵੇ ਮਿਲ ਮਾਲਕ ਦੇ ਖ਼ਿਲਾਫ ਤਾਂ ਉਹ ਧਮਕੀ ਦਿੰਦਾ ਹੈ ਕਿ ਅਸਾਂ ਬਾਰਡਰ ਤੇ ਰਹਿੰਦੇ ਹਾਂ ਅਗਲੇ ਸੂਬੇ ਵਿਚ ਚਲੇ ਜਾਵਾਂਗੇ । ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਇਸ ਗਲ ਤੋਂ ਸਰਕਾਰ ਨੂੰ ਡਰਨਾ ਨਹੀਂ ਚਾਹੀਦਾ । ਮਿਲ ਮਾਲਕ ਬੇਸ਼ਕ ਚਲਾ ਜਾਵੇ, ਮਿਲ ਨੂੰ ਨਹੀਂ ਜਾਣ ਦੇਣਾ ਚਾਹੀਦਾ ।

ਅੰਤ ਵਿਚ ਮੈਂ ਕਹਾਂਗਾ ਕਿ ਇਸ ਸੂਬੇ ਵਿਚ ਇੰਡਸਟਰੀ ਦੀ ਤਰੱਕੀ ਲਈ ਬੜੀ ਜ਼ਰੂਰੀ ਹੈ ਕਿ ਪੰਜਾਬ ਸਰਕਾਰ ਆਪ ਇਨੀਸ਼ੀਏਟਿਵ ਲੈਕੇ ਇਥੇ ਇੰਡਸਟਰੀ ਪਬਲਿਕ ਸੈਕਟਰ ਵਿਚ ਕਾਇਮ ਕਰੇ ਵਰਨਾ ਇਹ ਸੂਬਾ ਇੰਡਸਟਰੀ ਦੇ ਲਿਹਾਜ਼ ਨਾਲ ਪਛੜਿਆ ਹੀ ਰਹੇਗਾ । ਇਤਨਾ ਕਹਿਕੇ ਮੈਂ ਖ਼ਤਮ ਕਰਦਾ ਹਾਂ ।

(ਇਸ ਸਮੇਂ ਕਈ ਮੈਂਬਰ ਬੋਲਣਾ ਚਾਹੁੰਦੇ ਸਨ)

**ਸ਼੍ਰੀ ਡਿਪਟੀ ਸਪਕੀਰ :** ਇਹ ਗਲ ਹਾਉਸ ਨੇ ਮੰਨੀ ਹੋਈ ਹੈ ਕਿ ਸਾਢੇ 12 ਵਜੇ ਗਿਲੋਟੀਨ ਐਪਲਾਈ ਕੀਤੀ ਜਾਵੇਗੀ । (ਵਿਘਨ) (The House has already agreed that the guillotine will be applied at 12.30 p.m.)

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਲੇਬਰ ਐਂਪਲਾਇਮੈਂਟ ਬਾਰੇ ਕੁਝ ਪੁਆਇੰਟਸ ਰੇਜ਼ ਕੀਤੇ ਗਏ ਹਨ, ਦਸ ਮਿੰਟ ਮੈਨੂੰ ਅਤੇ 20 ਮਿੰਟ ਇੰਡਸਟਰੀ ਮਨਿਸਟਰ ਸਾਹਿਬ ਨੂੰ ਦਿਤੇ ਜਾਣ । (ਵਿਘਨ)

**ਸਰਦਾਰ ਕਿਰਪਾਲ ਸਿੰਘ :** ਸਾਰੀਆਂ ਪਾਰਟੀਆਂ ਨੂੰ ਟਾਈਮ ਮਿਲਿਆ ਹੈ, ਮੈਨੂੰ ਵੀ ਅਗਰ 5 ਮਿੰਟ ਮਿਲ ਜਾਂਦੇ ਤਾਂ ਹਾਉਸ ਦਾ ਕੋਈ ਨੁਕਸਾਨ ਨਹੀਂ ਸੀ ਹੁੰਦਾ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਆਪ ਤਾਂ ਸਿਆਣੇ ਬਿਆਣੇ ਆਦਮੀ ਹੋ ਮੈਂ ਸਾਰਿਆਂ ਨੂੰ ਕਿਸ ਤਰ੍ਹਾਂ ਟਾਈਮ ਦੇ ਦਿਆਂ ? (ਵਿਘਨ) (The hon. Member is a venerable gentleman. How can I give time to all the hon. Members ?)

**ਸ਼੍ਰੀ ਗੁਰਦਿਆਲ ਸੈਨੀ :** ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਆਪਣੀ ਪਾਰਟੀ ਤੋਂ ਵਕਤ ਲਿਆ ਕਰੋ । (The Hon. Member should get time from his party.)

**ਸਰਦਾਰ ਕਿਰਪਾਲ ਸਿੰਘ :** ਇਹ ਬੜੀ ਬੇਇਨਸਾਫੀ ਦੀ ਗਲ ਹੈ ਕਿ ਲੇਬਰ ਅਤੇ ਇੰਡਸਟਰੀ ਜਿਹੀ ਡੀਮਾਂਡ ਤੇ ਸਾਨੂੰ 5 ਮਿੰਟ ਵੀ ਨਾ ਮਿਲਣ ਆਪ ਤੋਂ ਇਸ ਬੇਇਨਸਾਫੀ ਦੀ ਤਵੱਕੋ ਨਹੀਂ ਰਖੀ ਜਾ ਸਕਦੀ ।

**ਸ਼੍ਰੀ ਡਿਪਟੀ ਸਪੀਕਰ :** ਮੈਂ ਤਾਂ ਇਨਸਾਫ ਹੀ ਕੀਤਾ ਹੈ ਮਗਰ ਆਪ ਦੀ ਤਵੱਕੋ ਤਕ ਨਹੀਂ ਪਹੁੰਚ ਸਕਿਆ ਇਹ ਮੇਰੀ ਬਦਕਿਸਮਤੀ ਹੈ । (I have tried to be fair but I have not come up to your expectations, that is my misfortune.)

**ਸਰਦਾਰ ਕਿਰਪਾਲ ਸਿੰਘ** : ਆਪ ਇਸ ਚੇਅਰ ਤੇ ਹੋ, ਆਪ ਨੇ ਇਨਸਾਫ਼ ਕਰਨਾ ਹੈ, ਸਾਰੀਆਂ ਪਾਰਟੀਆਂ ਨੂੰ ਬੋਲਣ ਦਾ ਵਕਤ ਮਿਲਿਆ ਹੈ, ਮੈਨੂੰ 5 ਮਿੰਟ ਹੀ ਦੇ ਦਿਉ ।

(ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਹਰ ਮੈਂਬਰ ਨੂੰ ਰੋਜ਼ ਰੋਜ਼ ਟਾਈਮ ਨਹੀਂ ਦਿੱਤਾ ਜਾ ਸਕਦਾ । (Each Member cannot be given time everyday.)

---

## WALK-OUT

**ਸ਼੍ਰੀ ਗੁਰਦਿਆਲ ਸੈਣੀ** : ਸਾਨੂੰ ਤੁਸੀਂ ਟਾਈਮ ਨਹੀਂ ਦਿਤਾ ਇਸ ਲਈ ਮੈਂ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦਾ ਹਾਂ ।

(ਇਸ ਸਮੇਂ ਸ਼੍ਰੀ ਗੁਰਦਿਆਲ ਸੈਨੀ ਹਾਊਸ ਵਿਚੋਂ ਬਾਹਰ ਚਲੇ ਗਏ)

**ਸਰਦਾਰ ਕਿਰਪਾਲ ਸਿੰਘ** : ਮੇਰੀ ਅਰਜ਼ ਹੈ ਕਿ ਹਰ ਪਾਰਟੀ ਨੇ ਆਪਣਾ ਵਿਊ ਪੁਆਇੰਟ ਦਿਤਾ ਹੈ । ਅਗਰ ਮੈਂ ਵੀ...

**ਸ਼੍ਰੀ ਡਿਪਟੀ ਸਪੀਕਰ** : ਮੈਂ ਵੀ ਚਾਹੁੰਦਾ ਹਾਂ ਕਿ ਸਾਰੀਆਂ ਪਾਰਟੀਆਂ ਨੂੰ ਵਕਤ ਦਿਤਾ ਜਾਵੇ ਪਰ ਟਾਈਮ ਘਟ ਹੋਣ ਕਰਕੇ ਸਭ ਨੂੰ ਦਿਤਾ ਨਹੀਂ ਜਾ ਸਕਦਾ...(ਵਿਘਨ) ਤੁਸੀਂ ਪਰਸੋਂ ਬੋਲੇ ਹੋ, ਹਰ ਰੋਜ਼ ਟਾਈਮ ਆਪ ਨੂੰ ਨਹੀਂ ਦਿਤਾ ਜਾ ਸਕਦਾ । (ਵਿਘਨ) (I too would like to accommodate all the parties but that cannot be done due to lack of time. The hon. Member spoke day before yesterday. He cannot be given time daily.)

**ਸਰਦਾਰ ਕਿਰਪਾਲ ਸਿੰਘ** : ਮੈਂ ਆਪ ਦੇ ਫੈਸਲੇ ਦੇ ਖਿਲਾਫ ਵਾਕ ਆਊਟ ਕਰਦਾ ਹਾਂ । ਇਹ ਮੇਰੇ ਨਾਲ ਬੜੀ ਭਾਰੀ ਬੇਇਨਸਾਫ਼ੀ ਹੈ । ਸਾਰੀਆਂ ਪਾਰਟੀਆਂ ਬੋਲ ਚੁਕੀਆਂ ਹਨ ਪਰ ਮੈਨੂੰ ਵਾਂਜਿਆਂ ਰਖਿਆ ਗਿਆ ਹੈ, ਇਹ ਇਨਸਾਫ ਨਹੀਂ ਹੈ । ਸਪੀਕਰ ਦੀ ਕੁਰਸੀ ਦੀ ਸ਼ਾਨ ਹੋਣੀ ਚਾਹੀਦੀ ਹੈ, ਇਥੇ ਇਨਸਾਫ ਜ਼ਰੂਰ ਮਿਲਣਾ ਚਾਹੀਦਾ ਹੈ ।

(ਇਸ ਸਮੇਂ ਸਰਦਾਰ ਕਿਰਪਾਲ ਸਿੰਘ ਹਾਊਸ ਵਿਚੋਂ ਬਾਹਰ ਚਲੇ ਗਏ)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਛੋਟੀ ਪਾਰਟੀ ਦਾ ਕੀ ਮਤਲਬ ਹੈ ? ਇਨ੍ਹਾਂ ਦੀ ਆਲ ਇੰਡੀਆ ਪਾਰਟੀ ਹੈ, ਇਨ੍ਹਾਂ ਨੂੰ ਅਕੇਲੇ ਨਾ ਸਮਝਿਆ ਜਾਵੇ । ਬਤੌਰ ਪਾਰਟੀ ਦੇ ਇਨ੍ਹਾਂ ਨੂੰ ਹਕ ਦੇਵੋ ।

**ਸ਼੍ਰੀ ਡਿਪਟੀ ਸਪੀਕਰ** : ਚਾਹੇ ਆਲ ਇੰਡੀਆ ਪਾਰਟੀ ਦਾ ਹੀ ਰੈਪਰੇਜ਼ੈਂਟੇਟਿਵ ਹੋਵੇ ਉਸ ਨੂੰ ਹਰ ਰੋਜ਼ ਟਾਈਮ ਨਹੀਂ ਦਿਤਾ ਜਾ ਸਕਦਾ । ਇਸ ਤਰ੍ਹਾਂ ਕਰਨ ਨਾਲ, ਦੂਜਿਆਂ ਨਾਲ ਬੇਇਨਸਾਫ਼ੀ ਹੋਵੇਗੀ । ਇਹ ਮੇਰੀ ਰੂਲਿੰਗ ਹੈ, ਅਗਰ ਮਨਜ਼ੂਰ ਨਾ ਕਰੋ ਤਾਂ ਮੈਂ ਕੁਝ ਨਹੀਂ ਕਹਿ ਸਕਦਾ । (Even a representative of an All India Party cannot be given time everyday. This will result in an injustice to others. This is my ruling. I have nothing to say if he does not agree to it.)

DEMANDS FOR GRANTS (*Resumption of Discussion*)

**ਉਦਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ) :** ਡਿਪਟੀ ਸਪੀਕਰ ਸਾਹਿਬ, ਇੰਡਸਟਰੀਜ਼ ਬਾਰੇ ਹਾਊਸ ਨੇ ਕੁਝ ਗਲਾਂ ਕਹੀਆਂ ਹਨ...

**ਚੌਧਰੀ ਜਗਤ ਰਾਮ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਾਥੀ ਰੂਪ ਲਾਲ ਹੋਰਾਂ ਨੇ ਆਲ ਇੰਡੀਆ ਪਾਰਟੀ ਦੀ ਗਲ ਕੀਤੀ । ਇਨ੍ਹਾਂ ਤੋਂ ਪੁਛਿਆ ਜਾਵੇ ਕਿ ਇਥੇ ਕਿਹੜੀ ਆਲ ਇੰਡੀਆ ਪਾਰਟੀ ਨਹੀਂ ।

**ਉਦਯੋਗ ਮੰਤਰੀ :** ਇਹ ਕੀ ਪੁਆਇੰਟ ਆਫ ਆਰਡਰ ਹੈ ? ਮੇਰਾ ਖਿਆਲ ਸੀ ਕਿ ਇਹ ਸਿਆਣੇ ਮੈਂਬਰ ਨੇ, ਪੁਰਾਣੇ ਮੈਂਬਰ ਨੇ ਕੋਈ ਚੰਗੀ ਗਲ ਕਰਨਗੇ...(ਵਿਘਨ) ਹਾਂ ਮੈਂ ਇਨ੍ਹਾਂ ਨੂੰ ਸਿਆਣਾ ਸਮਝਿਆ ਇਹੀ ਗਲਤੀ ਕੀਤੀ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਥੇ ਕੁਝ ਗੱਲਾਂ ਪੰਜਾਬ ਦੀ ਇੰਡਸਟਰੀ ਬਾਰੇ ਕਹੀਆਂ ਗਈਆਂ । ਉਨ੍ਹਾਂ ਵਿਚੋਂ ਕੁਝ ਵਜ਼ਨੀ ਗੱਲਾਂ ਵੀ ਹਨ ਅਤੇ ਕੁਝ ਅਜਿਹੀਆਂ ਵੀ ਸਨ ਜਿਨ੍ਹਾਂ ਨੂੰ ਸੁਣ ਕੇ ਮੈਨੂੰ ਇਸ ਤਰ੍ਹਾਂ ਲਗਾ ਕਿ ਉਨ੍ਹਾਂ ਨੂੰ ਜਿੰਨੀ ਵਾਕਫੀ ਹੋਣੀ ਚਾਹੀਦੀ ਸੀ ਉਹ ਨਹੀਂ ਹੈ । ਇਸ ਵਿਚ ਸ਼ਕ ਨਹੀਂ ਹੈ ਕਿ ਪੰਜਾਬ ਵਿਚ ਜਿੰਨੀ ਇੰਡਸਟ੍ਰੀਅਲ ਪ੍ਰਾਗ੍ਰੈਸ ਹੋਈ ਹੈ ਉਸ ਬਦਕਿਸਮਤੀ ਨਾਲ ਉਨੀ ਨਹੀਂ ਹੋ ਪਾਈ ਜਿੰਨੀ ਕਿ ਹੋਣੀ ਚਾਹੀਦੀ ਸੀ । ਜੋ ਕੋਈ ਇੰਡਸਟਰੀ ਪੰਜਾਬ ਵਿਚ ਲਗੀ ਉਸ ਦਾ ਛੋਟਾ ਜਿਹਾ ਰੂਪ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਬਟਾਲਾ ਆਦਿ ਜਗ੍ਹਾਂ ਵਿਚ ਨਜ਼ਰ ਆਉਂਦਾ ਹੈ । ਮਗਰ ਉਸ ਦੀ ਹਾਲਤ ਐਸੀ ਹੈ ਕਿ ਉਹ ਆਪਣੇ ਆਪ ਆਪਣੇ ਹੀ ਪੈਰਾਂ ਤੇ ਖੜੀ ਨਹੀਂ ਸਕਦੀ । ਉਸ ਨੂੰ ਇਕ ਹਦ ਤਕ ਸਹਾਇਤਾ ਦੀ ਲੋੜ ਹੈ ਅਤੇ ਜਦ ਤਕ ਇਸ ਛੋਟੀ ਇੰਡਸਟਰੀ ਨੂੰ ਮੀਡੀਅਮ ਸਾਈਜ਼ ਜਾਂ ਹੈਵੀ ਇੰਡਸਟਰੀ ਦੀ ਸ਼ਕਲ ਵਿਚ ਸਹਾਇਤਾ ਮਿਲ ਨਹੀਂ ਜਾਂਦੀ ਉਹ ਬਹੁਤੀ ਦੇਰ ਚਲ ਨਹੀਂ ਸਕਦੀ । ਅਗੇ ਨਹੀਂ ਵਧ ਸਕਦੀ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਜੋ ਹਕੂਮਤ 20-22 ਸਾਲ ਰਹੀ ਉਸ ਨੇ ਇਸ ਗਲ ਵਲ ਧਿਆਨ ਨਹੀਂ ਦਿਤਾ । ਉਸ ਨੇ ਸੈਂਟਰ ਤੇ ਜ਼ੋਰ ਨਹੀਂ ਪਾਇਆ ਕਿ ਪੰਜਾਬ ਵਿਚ ਵੀ ਵਡੀ ਇੰਡਸਟਰੀ ਲਾਈ ਜਾਵੇ । ਹੁਣ ਤਕ ਹਾਲਤ ਇਸ ਤਰ੍ਹਾਂ ਦੀ ਬਣੀ ਰਹੀ ਹੈ । ਹੁਣ ਤਕ ਸਨਅਤ ਤੇ 2500 ਕਰੋੜ ਰੁਪਿਆ ਖਰਚ ਹੋਇਆ ਹੈ ਅਤੇ ਅਗਲੀ ਪੰਜ ਸਾਲਾ ਪਲੈਨ ਵਿਚ 3500 ਕਰੋੜ ਰੁਪਿਆ ਇੰਡਸਟਰੀ ਲਈ ਰਖਿਆ ਗਿਆ ਹੈ ।

ਲੇਕਿਨ ਤੁਸੀਂ ਇਹ ਜਾਣਕੇ ਹੈਰਾਨ ਹੋਵੋਗੇ ਕਿ ਸਾਰੇ ਦਾ ਸਾਰਾ ਜੋ ਐਕਸਪੈਂਡੀਚਰ ਹੈ ਜਾਂ ਪ੍ਰੋਪੋਜ਼ਡ ਐਕਸਪੈਂਡੀਚਰ ਹੈ ਉਹ ਵੀ ਜੇਕਰ ਮਿਲਾ ਦਿਤਾ ਜਾਵੇ ਤਾਂ 60 ਅਰਬ ਬਣਦਾ ਹੈ ਪਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਇਸ ਵਿਚ ਪੰਜਾਬ ਦਾ ਹਿਸਾ ਅਧੇ ਪਰਸੈਂਟ ਤੋਂ ਘਟ ਹੈ । 29 ਕਰੋੜ ਰੁਪਿਆ ਸਾਰੇ ਦਾ ਸਾਰਾ ਇਕ ਪਲਾਂਟ ਤੇ ਹੀ ਲਗਾ ਹੋਇਆ ਹੈ ਅਤੇ ਇਹ ਪਲਾਂਟ ਪੰਜਾਬ ਨੂੰ ਫਾਇਦਾ ਪਹੁੰਚਾਣ ਦੀ ਥਾਂ ਤੇ ਭਾਰੂ ਬਣਦਾ ਜਾ ਰਿਹਾ ਹੈ, ਮੇਰਾ ਭਾਵ ਫਰਟੇਲਾਈਜ਼ਰ ਪਲਾਂਟ ਤੋਂ ਹੈ । ਇਹ ਪਲਾਂਟ ਇੰਡਸਟਰੀ ਨੂੰ ਬੂਸਟ ਦੇਣ ਵਾਲਾ ਨਹੀਂ । ਇਹ ਆਪ ਸਭ ਨੂੰ ਪਤਾ ਹੈ ਕਿ ਕਿਸ ਢੰਗ ਨਾਲ ਸਾਰੀ ਦੀ ਸਾਰੀ ਬਿਜਲੀ ਜਿਹੜੀ ਪੰਜਾਬ ਤਿਆਰ ਕਰਦਾ ਹੈ ਇਕ ਪਲਾਂਟ ਨੂੰ ਸਪਲਾਈ ਕੀਤੀ ਜਾਂਦੀ ਹੈ ਅਤੇ ਕਿਸ ਹਦ

(ਉਦਯੋਗ ਮੰਤਰੀ)

ਤਕ ਬਿਜਲੀ ਇਸ ਫੈਕਟਰੀ ਵਿਚ ਯੂਜ਼ ਹੁੰਦੀ ਹੈ ਮੈਂ ਫਿਗਰਜ਼ ਦਿੰਦਾ ਹਾਂ ਬਿਜਲੀ ਜਿਸ ਦੀ ਕਿ ਪੰਜਾਬ ਵਿਚ ਐਗਰੀਕਲਚਰ ਵਾਸਤੇ ਬੇਹਦ ਲੋੜ ਹੈ ਨਹੀਂ ਮਿਲ ਸਕਦੀ। ਇੰਡਸਟਰੀ ਵਾਸਤੇ ਨਹੀਂ ਮਿਲ ਸਕਦੀ ਅਤੇ ਸਾਰੇ ਆਨਰੇਬਲ ਮੈਂਬਰ ਇਸ ਗਲ ਦੀ ਮੰਗ ਕਰਦੇ ਹਨ ਕਿ ਬਿਜਲੀ ਜ਼ਿਆਦਾ ਦਿਤੀ ਜਾਵੇ। ਅਤੇ ਬਿਜਲੀ ਦੀ ਕਮੀ ਕਾਰਣ ਬਹੁਤ ਔਕੜਾਂ ਆਉਂਦੀਆਂ ਹਨ ਜਿਨ੍ਹਾਂ ਦਾ ਜ਼ਿਕਰ ਮੈਂਬਰ ਸਾਹਿਬਾਨ ਨੇ ਕੀਤਾ ਹੈ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਬਿਜਲੀ ਦੀ ਸਪਲਾਈ ਨੂੰ ਇਸ ਤਰੀਕੇ ਨਾਲ ਵੰਡਿਆ ਗਿਆ ਕਿ ਪੰਜਾਬ ਦੇ ਆਪਣੇ ਹਿਸੇ ਬਹੁਤ ਥੋੜੀ ਰਹਿ ਜਾਏ। ਮੈਂ ਹਾਊਸ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਪਾਪੂਲੇਸ਼ਨ ਅਨੁਸਾਰ ਵੀ ਜੇਕਰ ਇਸ ਦੀ ਵੰਡ ਕੀਤੀ ਜਾਂਦੀ ਤਾਂ ਹੋਰ ਪਰਸੈਂਟੇਜ ਵਧ ਜਾਂਦੀ। ਪਰ ਪੰਜਾਬ ਦੀ ਬਦਕਿਸਮਤੀ ਹੈ ਕਿ ਜਿਹੜੀਆਂ ਵੀ ਸਰਕਾਰਾਂ ਪੰਜਾਬ ਵਿਚ ਆਈਆਂ ਉਨ੍ਹਾਂ ਨੇ ਸੈਂਟਰ ਪਾਸ ਆਪਣੀ ਮੰਗ ਇਸ ਪਰਸੰਟਜ ਦੇ ਅਧਾਰ ਤੇ ਨਹੀਂ ਰਖੀ ਅਤੇ ਨਾ ਹੀ ਸੈਂਟਰ ਦੀ ਸਰਕਾਰ ਤੇ ਇਸ ਗਲ ਦਾ ਜ਼ੋਰ ਦਿਤਾ ਕਿ ਪੰਜਾਬ ਵਿਚ ਵਡੀ ਇੰਡਸਟਰੀ ਲਗਾਈ ਜਾਵੇ ਐਲੋਕੇਟ ਕੀਤੀ ਜਾਵੇ। ਜਿਸ ਵੇਲੇ ਵੀ ਇਸ ਗਲ ਦੀ ਮੰਗ ਕੀਤੀ ਗਈ ਤਾਂ ਸੈਂਟਰ ਦੀ ਸਰਕਾਰ ਵਲੋਂ ਪੰਜਾਬੀ ਦੀ ਤਾਰੀਫ਼ ਕਰ ਦਿਤੀ ਗਈ ਅਤੇ ਕਹਿ ਦਿਤਾ ਗਿਆ ਪੰਜਾਬੀ ਬੜਾ ਬਹਾਦੁਰ ਹੈ ਫ਼ੌਜ ਵਿਚ ਲੋੜ ਪਈ ਤਾਂ ਕਹਿ ਦਿਤਾ ਅਤੇ ਇਸ ਨੇ ਦੇਸ਼ ਦੀ ਤਰੱਕੀ ਵਿਚ ਬਹੁਤ ਹਿਸਾ ਪਾਇਆ ਹੈ, ਇਹ ਬੜਾ ਮਿਹਨਤੀ ਹੈ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ 20 ਸਾਲ ਵਿਚ ਕੋਈ ਵੀ ਵਡੀ ਇੰਡਸਟਰੀ ਪੰਜਾਬ ਨੂੰ ਅਲਾਟ ਨਹੀਂ ਕੀਤੀ ਗਈ। ਸੈਂਟਰ ਦਾ ਇਹ ਰਵਈਆ ਵੇਖ ਕੇ ਨਿਰਾਸ਼ਾ ਹੁੰਦੀ ਹੈ। ਜਿਥੋਂ ਤਕ ਫਰਟੀਲਾਇਜ਼ਰ ਪਲਾਂਟ ਦਾ ਸਬੰਧ ਹੈ ਇਸ ਇਕਲੇ ਵਿਚ ਹੀ 153 ਮੈਗਾਵਾਟ ਬਿਜਲੀ ਦੀ ਖਪਤ ਹੁੰਦੀ ਹੈ ਇੰਨੀ ਬਿਜਲੀ ਇਕਲਾ ਪਲਾਂਟ ਹੀ ਕਨਜ਼ਊਮ ਕਰਦਾ ਹੈ ਹਾਲਾਂਕਿ ਲੇਟੈਸਟ ਰੀਸਰਚ ਦਾ ਇਹ ਕਹਿਣਾ ਹੈ ਕਿ ਖਾਦ ਦੀ ਫੈਕਟਰੀ ਲਈ ਬਿਜਲੀ ਦਾ ਪਲਾਂਟ ਇਕ ਆਊਟਡੇਟਿਡ ਪਲਾਂਟ ਹੈ। ਇਹ ਪਲਾਂਟ ਹੋਰ ਤਰੀਕੇ ਨਾਲ ਵੀ ਲਗਾਇਆ ਜਾ ਸਕਦਾ ਹੈ ਜਿਸ ਨਾਲ ਬਿਜਲੀ ਦੀ ਖਪਤ ਘਟ ਜਾਂਦੀ ਹੈ ਅਤੇ ਖਾਦ ਲਈ ਉਹ ਪਲਾਂਟ ਮੁਫੀਦ ਵੀ ਹਨ। ਇਸ ਇਕਲੇ ਪਲਾਂਟ ਵਿਚ ਜਿਹੜੀ 153 ਮੈਗਾਵਾਟ ਬਿਜਲੀ ਦੀ ਖਪਤ ਹੈ ਇਹ ਬਚਾਈ ਜਾ ਸਕਦੀ ਹੈ ਇਸ ਪਲਾਂਟ ਨੂੰ ਬਦਲ ਦੇਣ ਨਾਲ। ਇਸ ਦੇ ਉਲਟ ਪੰਜਾਬ ਸਾਰੇ ਵਿਚ ਖਪਤ ਲਈ ਬਿਜਲੀ ਕੇਵਲ 123 ਮੈਗਾਵਾਟ ਰਹਿ ਜਾਂਦੀ ਹੈ ਸਾਰੇ ਕੰਮਾਂ ਵਾਸਤੇ ਕਿਉਂਕਿ 153 ਮੈਗਾਵਾਟ ਤਾਂ ਕਟੀ ਜਾਂਦੀ ਹੈ। ਅਗਰ ਹੋਰ ਪਲਾਂਟ ਹੁੰਦਾ ਤਾਂ ਇਹ ਬਿਜਲੀ ਫਾਲਤੂ ਹੋ ਜਾਂਦੀ ਅਤੇ ਸਾਰੇ ਪੰਜਾਬ ਦੀ ਇੰਡਸਟਰੀ ਤਰੱਕੀ ਕਰ ਜਾਂਦੀ। ਸਾਨੂੰ ਅਜ ਐਗਰੀਕਲਚਰ ਲਈ ਕਿੰਨੀ ਲੋੜ ਹੈ ਬਿਜਲੀ ਦੀ, ਇੰਡਸਟਰੀ ਲਈ ਕਿੰਨੀ ਲੋੜ ਹੈ ਬਿਜਲੀ ਦੀ, ਲੋੜ ਕਿੰਨੀ ਹੈ ਸਾਡੇ ਬਾਕੀ ਦੇ ਪ੍ਰੋਜੈਕਟਾਂ ਲਈ ਤਾਕਿ ਸਾਡੀ ਸਟੇਟ ਪਰਾਸਪਰ ਕਰ ਸਕੇ ਅਤੇ ਇੰਡਸਟਰੀ ਨੂੰ ਅਮੈਨੇਟੀਜ਼ ਮਿਲ ਸਕਣ। ਅਤੇ ਇਹ ਧਿਆਨ ਪਿਛਲੇ 20 ਜਾਂ 22 ਸਾਲਾਂ ਵਿਚ ਨਹੀਂ ਦਿਤਾ ਗਿਆ, ਹੁਣ ਇਹ ਸਰਕਾਰ ਇਸ ਪਾਸੇ ਧਿਆਨ ਦੇ ਰਹੀ ਹੈ ਅਤੇ ਕੋਸ਼ਿਸ਼ ਕਰ ਰਹੀ ਹੈ ਕਿ ਪਿਛਲੇ ਸਮੇਂ ਵਿਚ ਇੰਡਸਟਰੀ ਨੂੰ ਜਿਹੜਾ ਇਮਪੀਟਸ ਨਹੀਂ ਸੀ ਮਿਲਿਆ ਹੁਣ ਦਿਤਾ ਜਾਵੇ।

ਜਿਥੇ ਤਕ ਸਮਾਲ ਸਕੇਲ ਇੰਡਸਟਰੀ ਦਾ ਸਬੰਧ ਹੈ ਪੰਜਾਬੀ ਵਿਚ ਹਿੰਮਤ ਹੈ ਅਤੇ ਇਸ ਵਿਚ ਇਨੀਸ਼ੀਏਟਿਵ ਹੈ, ਡਰਾਈਵ ਹੈ ਅਤੇ ਇਸ ਗਲ ਦਾ ਮਾਣ ਹਰ ਪੰਜਾਬੀ ਨੂੰ ਸਮਾਲਾ ਹੈ। ਸਕੇਲ ਇੰਡਸਟਰੀ ਦੀਆਂ ਸਾਰੇ ਭਾਰਤ ਵਿਚ ਡੇਢ ਲਖ ਯੂਨਟਾਂ ਕਾਇਮ ਹਨ ਇਹ ਆਲ ਇੰਡੀਆ ਲੈਵਲ

ਤੇ ਹਨ ਅਤੇ ਇਕਲੇ ਪੰਜਾਬ ਵਿਚ 17 ਤੋਂ 20 ਪਰਸੈਂਟ ਭਾਵ ਕੋਈ 21 ਹਜ਼ਾਰ ਤੋਂ ਵਧ ਯੂਨਟਾਂ ਪੰਜਾਬ ਵਿਚ ਇਸ ਸਮੇਂ ਕਾਇਮ ਹਨ । ਇਹ ਪੰਜਾਬ ਲਈ ਅਤੇ ਹਰ ਪੰਜਾਬੀ ਲਈ ਗੌਰਵ ਦੀ ਗਲ ਹੈ । (ਪ੍ਰਸ਼ੰਸਾ)

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਪਠਾਨਕੋਟ ਦੇ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਬਾਰਡਰ ਏਰੀਆ ਵਾਸਤੇ ਇੰਡਸਟਰੀ ਦੇ ਖੇਤਰ ਵਿਚ ਕੁਝ ਨਹੀਂ ਕੀਤਾ ਗਿਆ । ਬਾਰਡਰ ਵਿਚ ਕੋਈ ਫੋਕਲ ਪੁਆਇੰਟ ਨਹੀਂ ਦਿਤਾ ਗਿਆ । ਪੰਜਾਬ ਵਿਚ ਸਿਰਫ ਤਿੰਨ ਥਾਵਾਂ ਤੇ ਹੀ ਫੋਕਲ ਪੁਆਇੰਟ ਅਲਾਊਸ ਕੀਤੇ ਗਏ ਹਨ । ਮੈਂ ਇਸ ਦੇ ਬਾਰੇ ਵਿਚ ਉਨ੍ਹਾਂ ਨੂੰ ਕਹਾਂਗਾ ਬਾਰਡਰ ਦੇ ਇਲਾਕੇ ਵਿਚ ਫੋਕਲ ਪੁਆਇੰਟ ਅਤੇ ਇੰਡਸਟਰੀ ਨੂੰ ਤਰੱਕੀ ਦੇਣ ਲਈ ਬਹੁਤ ਕੁਝ ਕੀਤਾ ਗਿਆ ਹੈ ਜਿਸ ਦੀ ਤਫਸੀਲ ਮੈਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਹ ਪੰਜਾਬ ਦੀ ਬਦਕਿਸਮਤੀ ਕਹਿ ਲਉ ਕਿ 8 ਜਾਂ 9 ਮਹੀਨੇ ਪਹਿਲਾਂ ਜਿਹੜੀ ਸਰਕਾਰ ਸੀ ਉਸ ਨੇ ਫੋਕਲ ਪੁਆਇੰਟਸ ਬਾਰੇ ਅਤੇ ਬਾਰਡਰ ਏਰੀਆ ਬਾਰੇ ਇੰਡਸਟਰੀ ਲਈ ਸਕੀਮ ਤਿਆਰ ਕੀਤੀ ਸੀ ਅਤੇ ਉਸ ਨੂੰ ਐਪਰੂਵ ਕੀਤਾ ਸੀ ਪਰ ਉਸ ਤੋਂ ਬਾਅਦ ਜਿਹੜੀ 9 ਮਹੀਨੇ ਦੀ ਮਾਈਨਾਰਿਟੀ ਸਰਕਾਰ ਨੂੰ ਇਹ ਕਾਂਗਰਸ ਵਾਲੇ ਸਪੋਰਟ ਕਰਦੇ ਰਹੇ ਉਸ ਦੇ ਸਮੇਂ ਅਤੇ ਫਿਰ ਗਵਰਨਰੀ ਰਾਜ ਵਿਚ ਇਸ ਸਕੀਮ ਨੂੰ ਅਗੇ ਨਾ ਵਧਣ ਦਿਤਾ ਗਿਆ ਅਤੇ ਇਸ ਪਾਸੇ ਧਿਆਨ ਨਾ ਦਿਤਾ ਗਿਆ । ਜਿਥੇ ਅਸੀਂ ਸਕੀਮ ਛਡ ਕੇ ਆਏ ਸਾਂ ਉਥੇ ਹੀ ਅਜ ਤਕ ਪਈ ਰਹੀ ਹੈ । ਅਸੀ ਕੋਸ਼ਿਸ਼ ਕਰਾਂਗੇ ਕਿ ਸਕੀਮ ਨੂੰ ਅਗਾਂਹ ਚਲਾਇਆ ਜਾਵੇ । ਜਿਥੇ ਤਕ ਬਾਰਡਰ ਏਰੀਆ ਵਿਚ ਫੋਕਲ ਪੁਆਇੰਟ ਕਾਇਮ ਕਰਨ ਦਾ ਸਵਾਲ ਹੈ ਉਸਨੂੰ ਇਸ ਸਕੀਮ ਅਨੁਸਾਰ ਇੰਪੀਟਸ ਮਿਲੇਗਾ ਅਤੇ ਇਨਡਸਟਰੀ ਨੂੰ ਤਰੱਕੀ ਦਿਤੀ ਜਾਵੇਗੀ । ਇਹ ਕਹਿ ਦੇਣਾ ਕਿ ਲੁਧਿਆਣੇ ਤੋਂ ਅਗੇ ਇੰਡਸਟਰੀ ਨਹੀਂ ਲਗਾਈ ਗਈ ਗਲਤ ਹੈ ਅਤੇ ਇਹ ਕਹਿਣਾ ਠੀਕ ਨਹੀਂ ਕਿ ਬਾਰਡਰ ਏਰੀਆ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ । ਮੈਂ ਡਿਪਟੀ ਸਪੀਕਰ ਸਾਹਿਬ, ਆਪ ਦੀ ਰਾਹੀਂ ਹਾਊਸ ਦੀ ਗਿਆਤਾ ਲਈ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਬਾਕੀ ਦੇ ਪੰਜਾਬ ਵਿਚ ਤਾਂ ਕੇਵਲ ਤਿੰਨ ਹੀ ਫੋਕਲ ਪੁਆਇੰਟ ਕਾਇਮ ਕੀਤੇ ਗਏ ਨੇ ਪਰ ਬਾਰਡਰ ਏਰੀਆ ਸਾਰੀ ਹੀ ਫੋਕਲ ਪੁਆਇੰਟ ਡੀਕਲੇਅਰ ਕਰ ਦਿਤਾ ਗਿਆ ਹੈ । ਇਹ ਇਕ ਖੁਲ੍ਹਾ ਫੋਕਲ ਪੁਆਇੰਟ ਬਣਾ ਦਿੱਤਾ ਗਿਆ ਹੈ । (ਪ੍ਰਸ਼ੰਸਾ) ਬਟਾਲਾ, ਅੰਮ੍ਰਿਤਸਰ ਅਤੇ ਹੁਸ਼ਿਆਰਪੁਰ ਸਾਰੇ ਦਾ ਸਾਰਾ ਹੀ ਫੋਕਲ ਪੁਆਇੰਟ ਕਰਾਰ ਦੇ ਦਿਤਾ ਗਿਆ ਹੈ । ਬਾਕੀ ਥਾਵਾਂ ਤੇ ਤਾਂ ਏਰੀਆ ਈਅਰਮਾਰਕ ਕਰ ਦਿਤਾ ਗਿਆ ਹੈ ਪਰ ਬਾਰਡਰ ਦੀ ਹਾਲਤ ਵਿਚ ਇਸ ਤਰ੍ਹਾਂ ਨਹੀਂ ਕੀਤਾ ਗਿਆ ਸਗੋਂ ਇਲਾਕਾ ਖੁਲ੍ਹਾ ਰਖਿਆ ਗਿਆ ਹੈ ਤਾਂਕਿ ਸਨਅਤ ਦੀ ਤਰੱਕੀ ਹੋ ਸਕੇ । ਹੁਸ਼ਿਆਰਪੁਰ ਜਿਹੜਾ ਕਿ ਪਛੜਿਆ ਇਲਾਕਾ ਹੈ ਸਾਰੇ ਦਾ ਸਾਰਾ ਹੀ ਫੋਕਲ ਪੁਆਇੰਟ ਅੰਡਰ ਕਵਰ ਹੁੰਦਾ ਹੈ । ਜਿਹੜਾ ਵੀ ਕੋਈ ਇੰਡਸਟਰੀ ਲਗਾਣਾ ਚਾਹੇ ਉਸ ਨੂੰ ਸਾਰੀਆਂ ਸਹੂਲਤਾਂ ਅਤੇ ਸਾਰੇ ਉਹ ਹੱਕ ਦਿਤੇ ਜਾਣਗੇ ਜਿਹੜੇ ਫੋਕਲ ਪੁਆਇੰਟ ਵਿਚ ਦਿਤੇ ਜਾਂਦੇ ਹਨ । ਅਤੇ ਉਹ ਫੈਸਿਲਿਟੀਜ਼ ਦਿਤੀਆਂ ਜਾਣਗੀਆਂ ਜਿਹੜੀਆਂ ਢੰਡਾਰੀ ਕਲਾਂ, ਰਾਜਪੁਰਾ ਅਤੇ ਮੋਹਾਲੀ ਦੇ ਫੋਕਲ ਪੁਆਇੰਟ ਤੇ ਦੇਣ ਲਈ ਮਨਜ਼ੂਰ ਕੀਤੀਆਂ ਗਈਆਂ ਹਨ । (ਪ੍ਰਸ਼ੰਸਾ)

ਇਸ ਲਈ ਮੈਂ ਇਹ ਕਹਾਂਗਾ ਕਿ ਬਾਰਡਰ ਦੇ ਏਰੀਆ ਵਿਚ ਇੰਡਸਟਰੀ ਦੀ ਤਰੱਕੀ ਲਈ ਜੋ ਕੁਝ ਕੀਤਾ ਗਿਆ ਹੈ ਇਸ ਦੇ ਬਾਰੇ ਵਿਚ ਆਨਰੇਬਲ ਮੈਂਬਰ ਸਾਹਿਬ ਨੂੰ ਪਤਾ ਨਹੀਂ ਹੋਣਾ ਇਸ

(ਉਦਯੋਗ ਮੰਤਰੀ)

ਲੇਈ ਉਨ੍ਹਾਂ ਇਸ ਤਰ੍ਹਾਂ ਗਲ ਕਹੀ ਹੈ ਅਤੇ ਨਾ ਹੀ ਉਨ੍ਹਾਂ ਸਾਰਾ ਪੜ੍ਹਨ ਦੀ ਕੋਸ਼ਿਸ਼ ਕੀਤੀ ਹੈ। ਇਥੇ ਹੀ ਬਸ ਨਹੀਂ ਡਿਪਟੀ ਸਪੀਕਰ ਸਾਹਿਬ, ਬਾਰਡਰ ਦੇ ਏਰੀਆ ਵਿਚ ਇਹ ਵੀ ਕੀਤਾ ਹੈ ਕਿ ਜਿਹੜੀਆਂ ਇੰਡਸਟਰੀਆਂ ਪਹਿਲਾਂ ਲਗੀਆਂ ਹੋਈਆਂ ਹਨ ਉਹ ਜੇਕਰ ਆਪਣੇ ਕੰਮ ਨੂੰ ਐਕਸਪੈਂਡ ਕਰਨ ਤਾਂ ਉਨ੍ਹਾਂ ਨੂੰ ਇਨੀਆਂ ਰਿਆਇਤਾਂ ਦਿਤੀਆਂ ਜਾਣਆਂ, ਜਿਹੜੀਆ ਪਹਿਲਾਂ ਅਸਟੈਬਿਲਿਸ਼ਡ ਉਨ੍ਹਾਂ ਲਈ ਪੂਰੀਆਂ ਸਹੂਲਤਾਂ ਦੇਣ ਦਾ ਪ੍ਰਬੰਧ ਕੀਤਾ ਹੋਇਆ ਹੈ। ਉਨ੍ਹਾਂ ਨੂੰ ਇੰਟਰ ਸਟੇਟ ਸੇਲਜ਼ ਟੈਕਸ ਆਕਟਰਾਏ ਅਤੇ ਪਰਚੇਜ਼ ਟੈਕਸ ਵਿਚ 50% ਤਕ ਰਿਆਇਤ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸੇ ਤਰ੍ਹਾਂ ਜਿਹੜੀਆਂ ਐਕਸਪੈਂਡ ਕੀਤੀਆਂ ਗਈਆਂ ਹਨ ਜਾਂ ਕੀਤੀਆਂ ਜਾਣ ਉਨ੍ਹਾਂ ਨੂੰ ਫੋਕਲ ਪੁਆਇੰਟ ਦੀ ਤਰ੍ਹਾਂ ਹੀ ਸਹੂਲਤਾਂ ਦਿਤੀਆਂ ਜਾਣ, ਸੇਲਜ਼ ਟੈਕਸ, ਇਲੈਕਟ੍ਰਿਸਿਟੀ ਡਿਊਟੀ ਆਦਿ ਵਿਚ ਰਮਿਸ਼ਨ ਦਿਤੀ ਜਾਵੇ। ਜਿਸ ਲਈ ਮੈਂਬਰ ਸਾਹਿਬਾਨ ਨੂੰ ਆਪਣੇ ਮਨ ਵਿਚੋਂ ਗਲਤ ਫਹਿਮੀ ਕਢ ਦੇਣੀ ਚਾਹੀਦੀ ਹੈ ਕਿ ਬਾਰਡਰ ਏਰੀਆ ਵਲ ਧਿਆਨ ਨਹੀਂ ਦਿਤਾ ਗਿਆ। ਜੇਕਰ ਪੰਜਾਬ ਦੀ ਇੰਡਸਟਰੀ ਵਲ ਸੈਂਟਰਲ ਗੌਰਮੈਂਟ ਨੇ ਧਿਆਨ ਨਹੀਂ ਦਿਤਾ ਤਾਂ ਨਾ ਸਹੀ ਪੰਜਾਬ ਸਰਕਾਰ ਤਾਂ ਹਰ ਸੰਭਵ ਧਿਆਨ ਦੇ ਰਹੀ ਹੈ ਅਤੇ ਇੰਡਸਟਰੀ ਦੀ ਤਰੱਕੀ ਲਈ ਕਾਰਵਾਈ ਕਰ ਰਹੀ ਹੈ ਅਤੇ ਹਰ ਕੰਮ ਤੋਂ ਪਹਿਲ ਇਸ ਨੂੰ ਦੇ ਰਹੀ ਹੈ (ਪ੍ਰਸ਼ੰਸਾ)

ਸਿਰਫ ਇਹੀ ਨਹੀਂ, ਕੁਝ ਆਨਰੇਬਲ ਮੈਂਬਰਾਂ ਨੇ ਕਿਹਾ ਹੈ ਕਿ ਜੋ ਮਾਲ ਪੰਜਾਬ ਦੀ ਇਨਡਸਟਰੀ ਵਿਚ ਤਿਆਰ ਕੀਤਾ ਜਾਵੇਂ ਉਸ ਨੂੰ ਬਾਕੀ ਦੇ ਮਾਲ ਤੋਂ ਪ੍ਰੈਫਰੈਂਸ ਦਿਤਾ ਜਾਵੇ। ਇਸ ਦੇ ਬਾਰੇ ਵਿਚ ਮੈਂਬਰ ਸਾਹਿਬਾਨ ਨੂੰ ਇੰਨਾਂ ਦਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਤਨੀ ਵੀ ਸਰਕਾਰੀ ਖਪਤ ਮਾਲ ਦੀ ਹੈ ਸਾਰੀ ਹੀ ਸਟੋਰ ਪਰਚੇਜ਼ ਡੀਪਾਰਟਮੈਂਟ ਰਾਹੀ ਕੀਤੀ ਜਾਂਦੀ ਹੈ। ਪੰਜਾਬ ਸਰਕਾਰ ਨੇ ਇਹ ਹਦਾਇਤ ਜਾਰੀ ਕੀਤੀ ਹੋਈ ਹੈ ਕਿ ਸਮਾਲ ਸਕੇਲ ਇੰਡਸਟਰੀ ਵਲੋਂ ਜਿਹੜਾ ਮਾਲ ਤਿਆਰ ਕੀਤਾ ਜਾਵੇ ਉਸ ਤੇ 15% ਪ੍ਰਾਈਸ ਪਰੈਫਰੈਂਸ ਦਿਤਾ ਜਾਵੇ। ਜਿੰਨੀ ਪ੍ਰਾਈਸ ਕਿਸੇ ਮਾਲ ਦੀ ਬਾਹਰ ਦੀਆਂ ਸਟੇਟਾਂ ਤੋਂ ਆਵੇ ਉਸ ਤੇ 15% ਤਕ ਵਧ ਦੇ ਕੇ ਪੰਜਾਬ ਦੀ ਸਮਾਲ ਸਕੇਲ ਇੰਡਸਟਰੀ ਵਲੋਂ ਤਿਆਰ ਕੀਤੇ ਹੋਏ ਮਾਲ ਨੂੰ ਪ੍ਰੈਫਰੈਂਸ ਦਿਤੀ ਜਾਵੇ। ਇਸੇ ਤਰ੍ਹਾਂ ਜਿਹੜਾ ਮਾਲ ਫੋਕਲ ਪੁਆਇੰਟ ਤੇ ਤਿਆਰ ਕੀਤਾ ਜਾਵੇ ਉਸ ਤੇ ਇਸ ਤੋਂ ਇਲਾਵਾ ਢਾਈ ਪਰਸੈਂਟ ਵਧ ਦਿਤਾ ਜਾਵੇ, ਭਾਵ $17\frac{1}{2}\%$ ਵਧ ਮੁੱਲ ਦਿਤਾ ਜਾਵੇ। ਇਸ ਵਾਸਤੇ ਇਸ ਲਿਹਾਜ਼ ਨਾਲ ਇੰਡਸਟਰੀ ਪਨਪੇਗੀ ਅਤੇ ਇੰਡਸਟਰੀ ਨੂੰ ਇਨਸੈਨਟਿਵ ਮਿਲੇਗਾ। ਅਤੇ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਪਾਸੇ ਪੂਰੀ ਮਦਦ ਇੰਡਸਟਰੀ ਵਿਚ ਦਿਤੀ ਜਾਵੇ।

ਜਿਥੋਂ ਤਕ ਬਿਜਲੀ ਦੀ ਘਾਟ ਦਾ ਸਵਾਲ ਹੈ ਇਸ ਦੇ ਬਾਰੇ ਵਿਚ ਇਕ ਸਕੀਮ ਤਿਆਰ ਕੀਤੀ ਗਈ ਹੈ ਕਿ ਜਿਸ ਨਾਲ ਬਿਜਲੀ ਦੀ ਔਕੜ ਨੂੰ ਦੂਰ ਕੀਤਾ ਜਾ ਸਕੇ। ਸਰਕਾਰ ਨੇ ਇਹ ਯੋਜਨਾ ਬਣਾਈ ਹੈ ਕਿ ਡੀਜ਼ਲ ਇੰਜਨ ਲਗਾ ਕੇ ਜਿਹੜੀਆਂ ਫੈਕਟਰੀਆਂ ਬਿਜਲੀ ਤਿਆਰ ਕਰ ਲੈਣ ਤਾਂ ਪੰਜਾਬ ਸਰਕਾਰ ਸਾਰੇ ਦਾ ਸਾਰਾ ਪੈਸਾ ਉਸ ਫੈਕਟਰੀ ਵਾਲੇ ਨੂੰ ਲੋਨ ਦੇਵੇਗੀ ਅਤੇ ਇਸ ਵਿਚ 20% ਸਬਸਿਡੀ ਦੇਵੇਗੀ ਅਤੇ ਬਾਕੀ ਦੇ 80% ਦੀ ਵਾਪਸੀ ਲਈ ਕੋਈ ਇਨਟ੍ਰੈਸਟ ਚਾਰਜ ਨਹੀਂ ਕੀਤਾ ਜਾਵੇਗਾ ਅਤੇ 20 ਸਾਲਾਂ ਵਿਚ ਇਹ ਰਕਮ ਮੋੜਨੀ ਕੀਤੀ ਜਾਵੇਗੀ ਇਸ ਤਰ੍ਹਾਂ ਖਿਆਲ ਹੈ ਕਿ ਅਸੀਂ ਬਿਜਲੀ ਦੀ ਕਮੀ ਨੂੰ ਪੰਜਾਬ ਵਿਚ ਦੂਰ ਕਰਨ ਵਾਲੇ ਪਾਸੇ ਤੁਰ ਸਕਾਂਗੇ। ਇਸ ਤਰ੍ਹਾਂ ਦੇ ਸਾਧਨ ਬਣਾਏ ਹਨ। (ਵਿਘਨ)

**ਚੌਧਰੀ ਰਾਮ ਸਿੰਘ** : ਰਖਿਆ ਤਾਂ ਇਕ ਲਖ ਰੁਪਿਆ ਹੈ ਇਸ ਕੰਮ ਲਈ।

**ਉਦਯੋਗ ਮੰਤਰੀ** : ਜਿਹੜੀ ਵੀ ਸਕੀਮ ਆਵੇਗੀ ਉਸ ਅਨੁਸਾਰ ਰਕਮ ਨੂੰ ਹੋਰ ਰਖਿਆ ਜਾ ਸਕਦਾ ਹੈ ਅਤੇ ਭਾਵੇਂ 10 ਲਖ ਦੀ ਰਕਮ ਹੋਵੇ ਉਸ ਨੂੰ ਰੀਐਪਰੋਪਰੀਏਟ ਕੀਤਾ ਜਾ ਸਕਦਾ ਹੈ। ਇਉਂ ਲਗਦਾ ਹੈ ਕਿ ਮੈਂਬਰ ਸਾਹਿਬ ਇਸ ਹਾਊਸ ਵਿਚ ਨਵੇਂ ਆਏ ਹਨ ਉਨ੍ਹਾਂ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਇਸ ਤਰ੍ਹਾਂ ਦੀ ਅਮਾਉਂਟ ਐਪਰਾਪਰੀਏਟ ਵੀ ਹੋ ਜਾਇਆ ਕਰਦੀ ਹੈ।

(ਇਸ ਸਮੇਂ ਮਾਨਯੋਗ ਸਪੀਕਰ ਸਾਹਬ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਜਿਥੇ ਕੁਝ ਗਲਾਂ ਹੋਰ ਕਹੀਆਂ ਉਥੇ ਉਨ੍ਹਾਂ ਨੇ ਰਾ ਸਿਲਕ ਇੰਡਸਟਰੀ ਦੇ ਬਾਰੇ ਵੀ ਕੁਝ ਕਿਹਾ। ਉਨ੍ਹਾਂ ਨੇ ਕਿਹਾ ਕਿ ਪੰਜਾਬ ਸਰਕਾਰ ਨੇ ਸਿਲਕ ਇੰਡਸਟਰੀ ਵਲ ਕੋਈ ਵੀ ਧਿਆਨ ਨਹੀਂ ਦਿੱਤਾ। ਮੈਂ ਉਨ੍ਹਾਂ ਨੂੰ ਜਿਥੋਂ ਤੱਕ ਪੰਜਾਬ ਸਰਕਾਰ ਦਾ ਤਅੱਲੁਕ ਹੈ ਸਾਰੀ ਪੁਜ਼ੀਸ਼ਨ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਇਸ ਸਬੰਧ ਵਿਚ ਯੂਨੀਅਨ ਦੇ ਇੰਡਸਟਰੀ ਮਨਿਸਟਰ ਸਾਹਿਬ ਨੂੰ ਮਿਲੇ ਹਾਂ, ਇਸ ਇੰਡਸਟਰੀ ਬਾਰੇ ਸਾਰੇ ਵਿਚਾਰ ਉਨ੍ਹਾਂ ਦੇ ਸਾਹਮਣੇ ਰਖੇ, ਉਨ੍ਹਾਂ ਨੇ ਸਾਨੂੰ ਬੜੀ ਭਾਰੀ ਅਸ਼ੋਰੈਂਸ ਵੀ ਦਿੱਤੀ ਸੀ ਕਿ ਅਸੀਂ ਜ਼ਰੂਰ ਕੁਝ ਕਰਾਂਗੇ ਪਰ ਬਦਕਿਸਮਤੀ ਦੀ ਗਲ ਹੈ ਅਤੇ ਸਾਨੂੰ ਅਫ਼ਸੋਸ ਹੈ ਕਿ ਉਹ ਵਾਦਾ ਅਜੇ ਤਕ ਪੂਰਾ ਨਹੀਂ ਹੋਇਆ। ਇਸ ਵੇਲੇ 4-5 ਘਰਾਣੇ ਹਨ ਜਿਹੜੇ ਸਿਲਕ ਯਾਰਨ ਦਾ ਕਾਰੋਬਾਰ ਕਰਦੇ ਹਨ, ਇਹ ਇਕੋ ਹੀ ਫੈਮਲੀ ਦੇ ਹਨ ਅਤੇ ਇਹੀ ਇਸ ਕਾਰੋਬਾਰ ਤੇ ਪੂਰੀ ਤਰ੍ਹਾਂ ਹਾਵੀ ਹਨ ਅਤੇ ਇਸ ਵਿਚ ਇਨ੍ਹਾਂ ਦੀ ਮਨਾਪਲੀ ਹੈ। ਇਸ ਪਾਸੇ ਸੈਂਟਰ ਦੀ ਸਰਕਾਰ ਨੇ ਇਮਦਾਦ ਅਜੇ ਤਕ ਦਿਤੀ ਨਹੀਂ। ਜਿਤਨੀ ਵੀ ਇੰਡਸਟਰੀ ਹੈ ਉਸ ਦੀਆਂ ਰਾ ਮੈਟੀਰੀਅਲ ਦੀਆਂ ਕੀਮਤਾਂ ਵਧਦੀਆਂ ਜਾ ਰਹੀਆਂ ਹਨ, ਇਨ੍ਹਾਂ ਤੇ ਐਕਸਾਈਜ਼ ਡਿਊਟੀ ਵੀ ਵਧਦੀ ਜਾ ਰਹੀ ਹੈ, ਅਗੇ ਨਾਲੋਂ ਕੀਮਤਾਂ ਡੇਢ ਗੁਣਾਂ ਹੋ ਗਈਆਂ ਹਨ। ਜਿਹੜਾ ਯਾਰਨ ਅਗੇ 11 ਜਾਂ ਸਵਾ ਗਿਆਰਾਂ ਦਾ ਮਿਲਦਾ ਸੀ ਉਹ ਹੁਣ 16 ਯਾ ਸਵਾ ਸੋਲਾਂ ਦਾ ਹੋ ਗਿਆ ਹੈ। ਅਗੇ ਸਵਾ ਦੋ ਰੁਪਏ ਐਕਸਾਈਜ਼ ਡਿਊਟੀ ਲਗਦੀ ਸੀ ਹੁਣ ਇਹੋ 4 ਰੁਪਏ 35 ਪੈਸੇ ਹੋ ਗਈ ਹੈ। ਇਹੋ ਕਾਰਨ ਹੈ ਕਿ ਪੰਜਾਬ ਦੇ ਵਿਚ ਜਿਹੜੇ ਵੀ ਛੋਟੇ ਛੋਟੇ ਸਮਾਲ ਸਕੇਲ ਇੰਡਸਟਰੀ ਹੇਠ ਕਾਰਖਾਨੇ ਸੀ ਉਹ ਸਾਰੇ ਦੇ ਸਾਰੇ ਬੰਦ ਪਏ ਹਨ। ਅਜ ਅੰਮ੍ਰਿਤਸਰ, ਲੁਧਿਆਨਾ ਅਤੇ ਜਲੰਧਰ, ਕੋਈ ਸ਼ਹਿਰ ਲੈ ਲਓ ਸਾਰੇ ਦੇ ਸਾਰੇ ਕਾਰਖਾਨੇ ਬੰਦ ਪਏ ਹਨ। ਮੈਂ ਇਹ ਸਾਰੀ ਪੁਜ਼ੀਸ਼ਨ ਸੈਂਟਰ ਦੇ ਮਨਿਸਟਰ ਸਾਹਿਬ ਨੂੰ ਦੱਸੀ ਕਿ ਤੁਸੀਂ ਕਿਸੇ ਇਕ ਜਗ੍ਹਾ ਤੇ ਲਿਸਟ ਦੇ ਵਿਚੋਂ ਉਂਗਲੀ ਤਾਂ ਰੱਖੋ ਮੈਂ ਤੁਹਾਨੂੰ ਮੌਕੇ ਤੇ ਜਾ ਕੇ ਵਿਖਾ ਸਕਦਾ ਹਾਂ ਕਿਸ ਤਰ੍ਹਾਂ ਇਹ ਖਡੀਆਂ ਦੇਰ ਤੋਂ ਬੰਦ ਹੋਣ ਕਰਕੇ ਮਿੱਟੀ ਦੀਆਂ ਭਰੀਆਂ ਪਈਆਂ ਹਨ। ਉਨ੍ਹਾਂ ਨੂੰ ਕੋਈ ਵੇਖਣ ਵਾਲਾ ਨਹੀਂ, ਕੋਈ ਚਲਾਉਣ ਵਾਲਾ ਨਹੀਂ। ਇਨ੍ਹਾਂ ਨੇ ਮੌਕਾ ਵੇਖ ਕੇ ਕਿਹਾ ਸੀ ਕਿ ਪ੍ਰਬੰਧ ਕਰਾਂਗੇ ਪਰ ਅਜੇ ਤੱਕ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਜੋ ਪ੍ਰਬੰਧ ਕੀਤਾ ਉਹ ਬਿਲਕੁਲ ਉਲਟ ਕੀਤਾ ਕਿ ਇਨ੍ਹਾਂ ਨੇ ਕਿਹਾ ਇਲੈਕਸ਼ਨਾਂ ਆ ਰਹੀਆਂ ਹਨ ਇਸ ਲਈ ਪਰ ਖੱਡੀ 10 ਰੁਪਏ ਲਾ ਦਿਤੇ ਫੇਰ ਚਲਾਉਣ ਬਾਰੇ ਵੀ ਕੁਝ ਕਰਾਂਗੇ (ਵਿਘਨ) (ਆਵਾਜ਼ਾਂ : ਇਹ ਬਿਲਕੁਲ ਗਲਤ ਹੈ) ਗਲਤ ਹੈ ਤਾਂ ਫੇਰ ਜੇ ਤਸੱਲੀ ਨਹੀਂ ਹੁੰਦੀ ਜਾਕੇ ਪਤਾ ਕਰ ਲਉ ਕਿਵੇਂ ਉਨ੍ਹਾਂ ਨੂੰ ਕਿਹਾ ਗਿਆ (ਵਿਘਨ) ਮੈਨੂੰ ਇਹ ਗੱਲ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਯੂਨੀਅਨ ਸਰਕਾਰ ਨੇ ਇਕ ਟੈਰਿਫ਼ ਕਮਿਸ਼ਨ ਜਲਦੀ ਤੋਂ ਜਲਦੀ ਕਾਇਮ ਕਰਨ ਦਾ ਯਕੀਨ ਦਿਵਾਇਆ ਸੀ ਪਰ ਹਾਲੇ ਤਾਈਂ ਇਸ ਪੱਖ ਵਿਚ ਕੁਝ ਨਹੀਂ ਕੀਤਾ ਗਿਆ। ਅਸੀਂ ਉਨ੍ਹਾਂ ਨੂੰ ਇਹ

ਉਦਯੋਗ ਮੰਤਰੀ :

ਵੀ ਕਿਹਾ ਸੀ ਕਿ ਡਿਸਟਰੀਬੀਊਸ਼ਨ ਦਾ ਕੰਮ ਵੀ ਪੰਜਾਬ ਸਰਕਾਰ ਨੂੰ ਹੀ ਦੇ ਦਿੱਤਾ ਜਾਵੇ ਪਰ ਉਨ੍ਹਾਂ ਨੇ ਅਜ ਤਕ ਕੋਈ ਧਿਆਨ ਨਹੀਂ ਦਿੱਤਾ। ਤੁਸੀਂ ਆਪ ਸੋਚੋ ਕਿ ਅਸੀਂ ਤਾਂ ਸੈਂਟਰ ਤੋਂ ਹੋਰ ਇੰਡਸਟਰੀ ਮੰਗਦੇ ਹਾਂ ਪਰ ਸੈਂਟਰ ਦੀ ਸਰਕਾਰ ਹੈ ਕਿ ਚਲਦੀ ਪਈ ਇੰਡਸਟਰੀ ਨੂੰ ਬੰਦ ਕਰਨ ਤੇ ਤੁਲੀ ਹੋਈ ਹੈ। ਅਜੇ ਤੱਕ ਕੋਈ ਮੁਨਾਸਬ ਇੰਤਜ਼ਾਮ ਨਹੀਂ ਕੀਤਾ ਸਾਡੇ ਬਾਰ ਬਾਰ ਕਹਿਣ ਦੇ ਬਾਵਜੂਦ ਵੀ ਇਨ੍ਹਾਂ ਹੈਂਡ ਲੂਮਜ਼ ਦੀ ਵਜਾ ਨਾਲ 50 ਹਜ਼ਾਰ ਫੈਮਿਲੀਜ਼ ਸਾਰੇ ਪੰਜਾਬ ਵਿਚ ਆਪਣਾ ਗੁਜ਼ਾਰਾ ਕਰਦੀਆਂ ਹਨ, ਪਤਾ ਨਹੀਂ ਕਦੋਂ ਤਕ ਕੋਈ ਇੰਤਜ਼ਾਮ ਕਰਨਗੇ ਜਦੋਂ ਕਿ ਉਹ ਫੈਮਿਲੀਜ਼ ਤਬਾਹ ਹੋ ਜਾਣਗੀਆਂ ਇਹ ਕਹਿ ਦੇਣ ਨਾਲ ਕਿ ਬਹੁਤ ਜਲਦੀ ਕਰਾਂਗੇ ਉਨ੍ਹਾਂ ਦਾ ਪੇਟ ਭਰ ਨਹੀਂ ਜਾਣਾ। ਟੈਰਿਫ ਕਮੀਸ਼ਨ ਦੀ ਰਿਪੋਰਟ ਦੇ ਮੁਤਾਬਿਕ ਇਹ ਕਹਿੰਦੇ ਸੀ ਕਿ ਇਹ ਦਸੰਬਰ ਦੇ ਵਿਚ ਆਉਣੀ ਹੈ, ਪਰ ਹੁਣ ਅਪਰੈਲ ਦਾ ਮਹੀਨਾ ਆ ਗਿਆ ਹੈ ਪਰ ਅਜੇ ਤਕ ਉਸ ਬਾਰੇ ਕੋਈ ਖਬਰ ਨਹੀਂ। ਹੁਣ ਅਸੀਂ ਪ੍ਰਾਈਮ ਮਨਿਸਟਰ ਨੂੰ ਮਿਲਣਾ ਹੈ ਅਤੇ ਦੱਸਣਾ ਹੈ ਕਿ ਇਹ ਇੰਡਸਟਰੀ ਜਿਹੜੀ ਠਪ ਹੋ ਰਹੀ ਹੈ ਇਹ ਪੰਜਾਬ ਦੀ 50 ਹਜ਼ਾਰ ਫੈਮਿਲੀਜ਼ ਨੂੰ ਰੋਟੀ ਦਿੰਦੀ ਹੈ, ਤੁਸੀਂ ਇਸ ਇੰਡਸਟਰੀ ਨੂੰ ਤਬਾਹ ਹੋਣ ਤੋਂ ਬਚਾਉ। ਏਥੇ ਡਾਂਗ ਸਾਹਿਬ ਨੇ ਕਿਹਾ ਕਿ ਤੁਸੀਂ ਇਸ ਸਬੰਧ ਵਿਚ ਸੈਂਟਰ ਦੀ ਸਰਕਾਰ ਤੇ ਜ਼ੋਰ ਦਿਉ ਤੁਹਾਨੂੰ ਸੈਂਟਰ ਦੀ ਸਰਕਾਰ ਨਾਲ ਲੜਨਾ ਚਾਹੀਦਾ ਹੈ। ਪਤਾ ਨਹੀਂ ਉਹ ਕਿਹੜੇ ਢੰਗ ਦੇ ਨਾਲ ਸਾਨੂੰ ਲੜਨ ਨੂੰ ਕਹਿੰਦੇ ਸੀ, ਮੈਂ ਤਾਂ ਉਨ੍ਹਾਂ ਨੂੰ ਇਹੋ ਕਹਾਂਗਾ ਕਿ ਲੜਨ ਦਾ ਜਿਥੋਂ ਤਕ ਸਵਾਲ ਹੈ ਇਸ ਨੂੰ ਸਰਕਾਰ ਮੁਨਾਸਿਬ ਨਹੀਂ ਸਮਝਦੀ, ਪਰ ਇਸ ਦਾ ਜਿਥੋਂ ਤੱਕ ਦਬਾਉ ਪਾਉਣ ਦਾ ਸਵਾਲ ਹੈ ਇਹ ਸਰਕਾਰ ਜ਼ਰੂਰ ਪਾਵੇਗੀ। ਅਸੀਂ ਪੰਜਾਬ ਨੂੰ ਇਸ ਇੰਡਸਟਰੀ ਵਿਚ ਤਬਾਹ ਹੋਣ ਨਹੀਂ ਦੇਵਾਂਗੇ। ਅਸੀਂ ਪੰਜਾਬ ਨੂੰ ਇੰਡਸਟਰੀ ਦੇ ਖੇਤਰ ਵਿਚ ਸਾਰਿਆਂ ਸੂਬਿਆਂ ਦੀ ਨਿਸਬਤ ਟਾਪ ਤੇ ਲੈ ਜਾਣਾ ਚਾਹੁੰਦੇ ਹਾਂ। ਦੋ ਮਹੀਨੇ ਅਜੇ ਹੋਏ ਹਨ ਅਤੇ ਇਸ ਅਰਸੇ ਵਿਚ ਇੰਡਸਟਰੀ ਦੇ ਸਬੰਧ ਵਿਚ ਜੋ ਕੁਝ ਅਸੀਂ ਕਰ ਸਕੇ ਹਾਂ, ਦੋ ਤਿੰਨ ਸਨਅਤਾਂ ਦੇ ਮੁਤਾਲਿਕ ਮੈਂ ਏਥੇ ਜ਼ਿਕਰ ਕਰਦਾ ਹਾਂ। ਤੁਹਾਨੂੰ ਇਹ ਗੱਲ ਸੁਣ ਕੇ ਖੁਸ਼ੀ ਹੋਵੇਗੀ ਕਿ ਸਾਨੂੰ ਪੰਜਾਬ ਵਿਚ ਸਟਾਰਚ ਫੈਕਟਰੀ ਲਾਉਣ ਵਾਸਤੇ ਸੈਂਟਰ ਦੀ ਮਨਜ਼ੂਰੀ ਮਿਲ ਗਈ ਹੈ। ਇਸ ਤੋਂ ਇਲਾਵਾ ਇਕ ਗੁਲੂਕੋਜ਼ ਫੈਕਟਰੀ ਲਾਉਣ ਦੀ ਵੀ ਆਗਿਆ ਦਿੱਤੀ ਗਈ ਹੈ। ਨਾਈਲੋਨ ਫੈਕਟਰੀ ਵੀ ਸਾਨੂੰ ਲਾਉਣ ਦੀ ਮਨਜ਼ੂਰੀ ਮਿਲੀ ਹੈ (ਤਾੜੀਆਂ) ਇਸ ਤੋਂ ਇਲਾਵਾ ਅਸੀਂ ਟਰੈਕਟਰ ਫੈਕਟਰੀ ਅਤੇ ਫਰਟੇਲਾਈਜ਼ਰ ਪਲਾਂਟ ਲਾਉਣ ਦੀ ਵੀ ਕੋਸ਼ਿਸ਼ ਕਰ ਰਹੇ ਹਾਂ। ਅਸੀਂ ਸੈਂਟਰ ਦੀ ਸਰਕਾਰ ਨੂੰ ਕਿਹਾ ਹੈ ਕਿ ਜੇ ਵਾਕਈ ਉਹ ਪੰਜਾਬ ਦੀ ਇਮਦਾਦ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਹਰ ਰੀਜ਼ਨੇਬਲ ਤਰੀਕੇ ਦੇ ਨਾਲ ਸਾਡੀ ਇਮਦਾਦ ਕਰਨੀ ਚਾਹੀਦੀ ਹੈ। ਜੇਕਰ ਉਹ ਇਹ ਸੋਚਦੇ ਹਨ ਕਿ ਅਪੋਜ਼ੀਸ਼ਨ ਦੀ ਸਰਕਾਰ ਨੂੰ ਇਹ ਕਰੈਡਿਟ ਨਾ ਮਿਲੇ ਤਾਂ ਬੇਸ਼ਕ ਸਾਡੀ ਇਮਦਾਦ ਨਾ ਕਰਨ ਪਰ ਜੇ ਉਹ ਦਿਲੋਂ ਇਮਦਾਦ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਬਾਰਡਰ ਮਜ਼ਬੂਤ ਕਰਨ ਲਈ ਇਸ ਸੂਬੇ ਨੂੰ ਵਧ ਤੋਂ ਵਧ ਇੰਡਸਟਰੀ ਦੇਣੀ ਚਾਹੀਦੀ ਹੈ। ਇਕ ਕਾਨਫਰੈਂਸ ਵਿਚ ਇਹ ਗੱਲ ਆਈ ਸੀ ਕਿ ਅਸੀਂ ਅਪੋਜ਼ੀਸ਼ਨ ਦੀਆਂ ਸਰਕਾਰਾਂ ਨੂੰ ਇਹ ਖਿਆਲ ਕਰਕੇ ਨਫਰਤ ਦੀ ਨਿਗਾਹ ਨਾਲ ਨਹੀਂ ਵੇਖਦੇ ਕਿ ਇਹ ਅਪੋਜ਼ੀਸ਼ਨ ਦੀ ਸਰਕਾਰ ਹੈ ਪਰ ਉਹ ਇਕ ਸੂਬੇ ਦੀ ਸਰਕਾਰ ਨੂੰ ਉਸੇ ਤਰ੍ਹਾਂ ਹੀ ਇਮਦਾਦ ਦੇਣਗੇ ਜਿਸ ਤਰ੍ਹਾਂ ਦੂਸਰੀਆਂ ਸਟੇਟਾਂ ਨੂੰ ਦਿੰਦੇ ਹਨ। ਮੇਰਾ ਖਿਆਲ ਹੈ ਉਹ ਆਪਣੇ ਖਿਆਲਾਂ ਦਾ ਧਿਆਨ ਹੀ ਨਹੀਂ ਰਖਣਗੇ ਬਲਕਿ ਅਮਲ ਵਿਚ ਲਿਆਉਣਗੇ।

ਸਪੀਕਰ ਸਾਹਿਬ, ਅਸੀਂ ਪੰਜਾਬ ਸਰਕਾਰ ਦੀ ਸਮਾਲ ਸਕੇਲ ਇੰਡਸਟਰੀ ਬਾਰੇ ਵੀ ਸੈਂਟਰ ਦੀ ਸਰਕਾਰ ਨੂੰ ਬੇਨਤੀ ਕਰਦੇ ਹਾਂ ਕਿ ਇਹ ਬਿਲਕੁਲ ਸੈਚੁਰੇਸ਼ਨ ਪੁਆਇੰਟ ਤੇ ਆ ਗਈ ਹੈ, ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਹੁਣ ਜ਼ਰੂਰਤ ਇਸ ਗੱਲ ਦੀ ਹੈ ਕਿ ਕੁਆਲਟੀ ਠੀਕ ਕਰਨ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਮਾਸ-ਪ੍ਰੋਡੋਕਸ਼ਨ ਵਲ ਵੀ ਖਿਆਲ ਕਰਨਾ ਚਾਹੀਦਾ ਹੈ। ਸਮਾਲ ਸਕੇਲ ਇੰਡਸਟਰੀ ਨੂੰ ਚਲਾਉਣ ਦੀ ਖਾਤਰ ਪੰਜਾਬ ਸਰਕਾਰ ਨੇ ਇਕ ਹੋਰ ਸਕੀਮ ਲਿਆਂਦੀ ਹੈ ਕਿ ਇਸ ਤਰ੍ਹਾਂ ਦਾ ਪ੍ਰਬੰਧ ਹੋਵੇ ਕਿ ਜਿਹੜਾ ਵੀ ਮਾਲ ਤਿਆਰ ਹੋਵੇ ਉਸ ਦੀ ਕੁਆਲਟੀ ਇੰਪਰੂਵ ਹੋਵੇ ਤਾਂ ਜੋ ਐਕਸਪੋਰਟ ਹੋਣ ਵੇਲੇ ਬਹੁਤੀ ਮੰਗ ਹੋਵੇ। ਇਹ ਇੰਪਰੂਵਮੈਂਟ ਇੰਜੀਨੀਅਰਜ਼ ਹੀ ਕਰ ਸਕਦੇ ਹਨ। ਇਨ੍ਹਾਂ ਨੂੰ ਸਬਸੀਡਾਇਜ਼ ਕਰਨ ਵਾਸਤੇ ਸਰਕਾਰ ਨੇ ਫੈਸਲਾ ਕੀਤਾ ਹੈ। ਇਨ੍ਹਾਂ ਦੀ 50% ਤਨਖਾਹ ਸਰਕਾਰ ਦੇਵੇਗੀ ਅਤੇ 200/ਰੁ/ ਤੱਕ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ ਤਾਂ ਜੋ ਇਹ ਪੂਰੇ ਧਿਆਨ ਨਾਲ ਕੁਆਲਟੀ ਇੰਪਰੂਵ ਕਰਨ ਤੇ ਸਾਰਾ ਜ਼ੋਰ ਲਗਾ ਦੇਣ।

ਇਕ ਦੋ ਚੀਜ਼ਾਂ ਐਸੀਆਂ ਵੀ ਹਨ ਜਿਹੜੀਆਂ ਦੂਸਰਿਆਂ ਸੂਬਿਆਂ ਨੂੰ ਪੰਜਾਬ ਵਿਚੋਂ ਜਾਂਦੀਆਂ ਹਨ। ਪੰਜਾਬ ਸਰਕਾਰ ਇੰਨ੍ਹਾਂ ਤੋਂ ਪੂਰੀ ਤਰ੍ਹਾਂ ਜਾਣੂ ਹੈ ਕਿ ਕੁਝ ਤਾਂ ਮੈਟੀਰੀਅਲ ਜਿਸ ਤਰ੍ਹਾਂ ਕਿ ਤੂਤ ਦੀ ਲਕੜ ਹਿਮਾਚਲ ਵਿਚੋਂ ਇੰਪੋਰਟ ਹੋ ਰਹੀ ਹੈ, ਅਸੀਂ ਫਾਰੈਸਟ ਡੀਪਾਰਟਮੈਂਟ ਨੂੰ ਇਸ ਪਾਸੇ ਜਲਦੀ ਧਿਆਨ ਦੇਣ ਲਈ ਕਿਹਾ ਹੈ ਕਿ ਆਪਣੇ ਜੰਗਲਾਤ ਵਿਚ ਵਧ ਤੋਂ ਵਧ ਮਲਬੈਰੀ ਟਰੀਜ਼ ਪੈਦਾ ਕਰਕੇ ਇਸ ਘਾਟ ਨੂੰ ਪੂਰੀ ਕਰਨ।

ਲੋਨਜ਼ ਦੇ ਮੁਤਾਲਿਕ ਵੀ ਮੈਨੂੰ ਪਤਾ ਹੈ ਕਿ ਕੁਝ ਔਕੜਾਂ ਆਉਂਦੀਆਂ ਹਨ। ਇਹ ਦਿੱਕਤਾਂ ਨੂੰ ਵੀ ਦੂਰ ਕਰਨ ਵਾਸਤੇ ਮੁਤਾਲਿਕਾ ਮਹਿਕਮੇ ਨੂੰ ਧਿਆਨ ਦੇਣਾ ਚਾਹੀਦਾ ਹੈ। ਤੁਹਾਨੂੰ ਜਾਣਕੇ ਇਹ ਖੁਸ਼ੀ ਹੋਵੇਗੀ ਕਿ ਸਰਕਾਰ ਨੇ ਇਹ ਦਿੱਕਤ ਦੂਰ ਕਰਨ ਵਾਸਤੇ ਅਫ਼ਸਰਾਂ ਨੂੰ ਜਿਹੜਾ ਲੋਨ ਦੇਣ ਦੀ ਲਿਮਿਟ ਮਿਲੀ ਹੋਈ ਸੀ ਉਹ ਵਧਾ ਦਿੱਤੀ ਹੈ। ਡਿਸਟ੍ਰਿਕਟ ਇੰਡਸਟਰੀ ਅਫ਼ਸਰ ਜਿਹੜਾ ਅੱਗੇ 2000 ਰੁਪੇ ਤੱਕ ਲੋਨ ਦਿੰਦਾ ਸੀ ਹੁਣ 5 ਹਜ਼ਾਰ ਤੱਕ ਦੇ ਸਕਦਾ ਹੈ, ਡਾਇਰੈਕਟਰ ਇੰਡਸਟਰੀ ਪਹਿਲਾਂ 5 ਹਜ਼ਾਰ ਤੱਕ ਦੇ ਸਕਦਾ ਸੀ ਹੁਣ ਉਹ 25 ਹਜ਼ਾਰ ਤੱਕ ਦੇ ਸਕਦਾ ਹੈ। ਇਸ ਤੋਂ ਉਪਰ ਪੰਜਾਬ ਗਵਰਮੈਂਟ ਲੋਨ ਦੇਵੇਗੀ। ਫਾਈਨੇਨਸ਼ਲ ਕਾਰਪੋਰੇਸ਼ਨ ਦੀ ਲਿਮਿਟ ਵੀ 25 ਹਜ਼ਾਰ ਤੋਂ ਉਪਰ ਚੁਕ ਕੇ ਇਕ ਲੱਖ ਤੱਕ ਕਰ ਦਿੱਤੀ ਹੈ। ਫਿਰ ਸਪੀਕਰ ਸਾਹਿਬ, ਇਹ ਕਿਹਾ ਜਾਂਦਾ ਹੈ ਕਿ ਇਹ ਬੜਾ ਕੰਬਰਸਮ ਪਰੋਸੈਸ ਹੈ। ਇਸ ਲਈ ਅਸੀ ਸੀਰੀਅਸਲੀ ਵਿਚਾਰ ਕਰ ਰਹੇ ਹਾਂ। ਐਸੇ ਵੇਜ਼ ਐਂਡ ਮੀਨਜ਼ ਲਭੇ ਜਾ ਰਹੇ ਹਨ ਜਿਸ ਨਾਲ ਇਹ ਪਰੋਸੈਸ ਅਸਾਨ ਹੋ ਸਕੇ। ਅਤੇ ਲੋਨ ਜਲਦੀ ਤੋਂ ਜਲਦੀ ਦਿੱਤਾ ਜਾ ਸਕੇ।

ਅਖੀਰ ਵਿਚ ਮੈਂ ਇਹ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਕਿ ਤੁਹਾਨੂੰ ਹੈਰਾਨੀ ਹੋਵੇਗੀ ਕਿ ਪਹਿਲਾਂ ਹਰ ਸਾਲ ਇਹ ਲੋਨ ਦਾ ਰਪਿਆ ਲੈਪਸ ਹੋ ਜਾਂਦਾ ਸੀ ਪਰ ਇਸ ਸਰਕਾਰ ਨੇ ਆਉਣ ਦੇ ਕੁਝ ਦਿਨਾਂ ਦੇ ਵਿਚ ਵਿਚ ਹੀ ਜਿਹੜੀਆਂ ਦਰਖਾਸਤਾਂ ਲੋਨ ਵਾਸਤੇ ਪਈਆਂ ਸਨ ਉਨ੍ਹਾਂ ਤੇ ਲੋਨ ਦਿਤਾ ਹੈ। ਤੁਹਾਨੂੰ ਖੁਸ਼ੀ ਹੋਵੇਗੀ, ਸਪੀਕਰ ਸਾਹਿਬ ਕਿ 82 ਲੱਖ ਰੁਪਿਆ ਲੋਨ ਦਿਤਾ ਗਿਆ। ਜਿਸ ਦਾ ਮਤਲਬ ਇਹ ਹੈ ਕਿ ਜਿਤਨਾ ਰੁਪਿਆ ਰਖਿਆ ਸੀ ਉਸ ਤੋਂ ਵੀ 10 ਲੱਖ

(ਉਦਯੋਗ ਮੰਤਰੀ)

ਰੁਪਿਆ ਵਧ । ਅਗੇ ਵੀ ਅਸੀਂ ਚਾਰ ਚੁਫੇਰੇ ਯਤਨ ਕਰਾਂਗੇ ਕਿ ਪੰਜਾਬ ਵਿਚ ਸਨਅਤ ਹਰ ਤਰੀਕੇ ਨਾਲ ਤਰੱਕੀ ਕਰੇ । ਸਰਕਾਰ ਧਿਆਨ ਦੇਵੇਗੀ ਕਿ ਛੋਟੀ ਇੰਡਸਟਰੀ, ਮੀਡੀਅਮ ਇੰਡਸਟਰੀ ਅਤੇ ਵਡੀ ਇੰਡਸਟਰੀ ਪੰਜਾਬ ਵਿਚ ਤਰੱਕੀ ਕਰੇ ਅਤੇ ਇਸਨੂੰ ਹੋਰ ਉਪਰ ਚੁਕਣ ਲਈ ਹਰ ਕੋਸ਼ਿਸ਼ ਕੀਤੀ ਜਾਵੇਗੀ । (ਤਾੜੀਆਂ)

**Mr. Speaker.** Guillotine will be applied now.

**ਵਿੱਤ ਮੰਤਰੀ** : ਉਹ 12-30 ਤੇ ਅਪਲਾਈ ਹੋਣੀ ਹੈ । ਮੈਂ ਸਿਰਫ 10 ਮਿੰਟ ਲਵਾਂਗਾ । ਇਥੇ ਲੈਬਰ ਕੋਰਟਸ ਦੇ ਬਾਰੇ ਕਿਹਾ ਗਿਆ ਹੈ, ਮੈਂ ਉਸ ਬਾਰੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : 10 ਮਿੰਟ ਨਹੀਂ, ਤੁਸੀਂ 5 ਮਿੰਟ ਬੋਲ ਸਕਦੇ ਹੋ । (Not ten minutes the hon. Minister may speak for five minutes.)

**ਵਿੱਤ ਮੰਤਰੀ (ਸ਼੍ਰੀ ਕ੍ਰਿਸ਼ਨ ਲਾਲ)** ; ਬਹੁਤ ਅਛਾ ਜੀ, । ਸਪੀਕਰ ਸਾਹਿਬ, ਕੁਝ ਆਨਰੇਬਲ ਮੈਂਬਰਾਂ ਨੇ ਇਥੇ ਬੋਲਦੇ ਹੋਏ ਕਿਹਾ ਹੈ ਕਿ ਇਸ ਬਜਟ ਵਿਚ ਸੈਫਟੀ ਮਯੀਅਰਜ਼ ਵਾਸਤੇ ਕੋਈ ਪੈਸਾ ਨਹੀਂ ਰਖਿਆ ਗਿਆ । ਮੈਂ ਇਸ ਬਾਰੇ ਇਹ ਅਰਜ਼ ਕਰਦਾ ਹਾਂ ਕਿ ਪਿਛਲੇ 15-20 ਸਾਲ ਤੋਂ ਇਸ ਕੰਮ ਲਈ ਕਦੇ ਪੈਸਾ ਨਹੀਂ ਰਖਿਆ ਗਿਆ ਕਿਉਂਕਿ ਸੇਫਟੀ ਦੀ ਰਿਸਨਪੌਸੀਬਿਲਟੀ ਇੰਡਸਟਰੀਅਲ ਇੰਮਪਲਾਇਰ ਤੇ ਹੁੰਦੀ ਹੈ ਇਸ ਲਈ ਇਸ ਵਾਸਤੇ ਬਜਟ ਵਿਚ ਪੈਸਾ ਨਹੀਂ ਰਖਿਆ ਜਾਂਦਾ ।

ਫਿਰ ਇਥੇ ਇੰਡਸਟਰੀਅਲ ਟਰੇਨਿੰਗ ਦੀ ਗਲ ਹੈ । ਮੈਂ ਇਸ ਬਾਰੇ ਪੁਜ਼ੀਸ਼ਨ ਦਸਣਾ ਚਾਹੁੰਦਾ ਹਾਂ ਕਿ ਹਰ ਸਾਲ ਇਕ ਅਫ਼ਸਰ ਟਰੇਨਿੰਗ ਲੈਣ ਲਈ ਕਲਕਤੇ ਜਾਂਦਾ ਹੈ ਅਤੇ ਇਸ ਲਈ ਪਿਛਲੇ ਬਜਟ ਵਿਚ ਵੀ 2 ਹਜ਼ਾਰ ਰੁਪਏ ਰਖੇ ਗਏ ਸੀ ਅਤੇ ਹੁਣ ਵੀ ਰਖੇ ਗਏ ਹਨ ।

ਇਸ ਤੋਂ ਬਾਅਦ ਮੈਂ ਮਿਨੀਮਮ ਵੇਜਿਜ਼ ਬਾਰੇ ਗਲ ਕਰਨਾ ਚਾਹੁੰਦਾ ਹਾਂ ਕਿ ਇਸ ਬਾਰੇ ਇਕ ਮਿਨੀਮਮ ਵੇਜਿਜ਼ ਕਮੇਟੀ ਬਣਾਈ ਗਈ ਹੈ । ਸਪੀਕਰ ਸਾਹਿਬ, ਪੰਜਾਬ ਸਰਕਾਰ ਪਹਿਲੀ ਸਰਕਾਰ ਹੈ ਜਿਸ ਨੇ ਉਸ ਕਮੇਟੀ ਦੀਆਂ ਸਿਫ਼ਾਰਸ਼ਾਂ ਮੰਨ ਕੇ ਮਿਨੀਮਮ ਵੇਜਿਜ਼ ਕਨਜ਼ਿਉਮਰ ਪਰਾਈਜ਼ ਇੰਡੇਕਸ ਨਾਲ ਜੋੜ ਦਿਤੀਆਂ ਹਨ ।

ਫਿਰ ਸਪੀਕਰ ਸਾਹਿਬ, ਇਥੇ ਲੇਬਰ ਦੇ ਬਾਰੇ ਵਿਚ ਕਿਹਾ ਗਿਆ ਹੈ । ਮੈਂ ਇਸ ਬਾਰੇ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਪਹਿਲੀ ਸਟੇਟ ਹੈ ਜਿਥੇ ਕਿ ਲੇਬਰ ਦੇ $82\frac{1}{2}\%$ ਝਗੜੇ ਐਮੀਕੇਬਲੀ ਸੈਟਲ ਹੋ ਗਏ ਹਨ । ਇਸ ਤੋਂ ਬਿਨਾਂ ਜਿਹੜੇ ਝਗੜੇ ਹਨ ਉਹ ਐਗਜ਼ਾਮਿਨ ਹੋ ਰਹੇ ਹਨ । ਇਸ ਵਿਚ ਕੋਈ ਸ਼ਕ ਨਹੀਂ ਕਿ ਜਲੰਧਰ ਦੇ ਲੇਬਰ ਕੋਰਟ ਵਿਚ ਦੇਰ ਹੋ ਗਈ ਹੈ । ਅਸਲ ਵਿਚ ਉਥੇ ਸਾਨੂੰ ਕੋਈ ਅਫ਼ਸਰ ਨਹੀਂ ਸੀ ਮਿਲ ਰਿਹਾ । ਇਸ ਕਰਕੇ ਹੁਣ ਉਥੇ ਵੀ ਦੇਰ ਨਹੀਂ ਹੋਵੇਗੀ । ਇਸ ਤੋਂ ਬਿਨਾ ਇਕ ਹੋਰ ਕੋਰਟ ਅਸੀਂ ਲੁਧਿਆਣੇ ਬਣਾ ਰਹੇ ਹਾਂ । ਉਹ ਲਗਭਗ ਬਣਾ ਹੀ ਚੁਕੇ ਹਾਂ । 17 ਕੇਸ ਇਨ੍ਹਾਂ ਨੂੰ ਰੈਫਰ ਕਰ ਦਿਤੇ ਗਏ ਹਨ । ਹੁਣ ਜਿਹੜੀ ਇਨ੍ਹਾਂ ਵਿਚ ਦੇਰ ਹੋ ਰਹੀ ਹੈ ਉਹ ਸਾਡੇ ਵਸ ਦੀ ਗਲ ਨਹੀਂ ਹੈ ।

**Mr. Speaker** : Guillotine will be applied now. First, I will put cut-motions given notice of by the various Hon. Members to Demand No 22 to the vote of the House. Cut-motion at Serial Nos. 1 to 4 have been given notice of by Comrade Babu Singh, Comrade Satya Pal Dang, Comrade Kulwant Singh and Comrade Dana Ram.

**Comrade Kulwant Singh** : Sir, I beg to withdraw the cut-motion.

**Mr. Speaker** : Has the Hon. Member the leave of the House to withdraw the cut-motion at serial Nos. 1 to 4 ?

**Voices** : Yes. Yes.

*(The motion was, by leave, withdrawn)*

**Mr. Speaker** : The next cut-motion at (Scrial No. 5 stands in the name of Sardar Kirpal Singh.

**Mr. Speaker** : Question is—

That the demand be reduced by Re. 1/—.

*The motion was lost*

**Mr. Speaker** : Cut-motion at Searial No. 6 has been given notice of by the Hon. Member, Shri Gian Chand Kharbanda.

**Mr. Speaker** : Question is—

That the demand be reduced by Re. 1/—.

*The motion was lost*

**Mr. Speaker** : The last cut-motion to this Demand at Serial No. 7 stands in the name of Chaudhri Ram Singh.

**Mr. Speaker** : Question is—

That the demand be reduced by Re. 1/—.

*The motion was lost*

**Mr. Speaker** : Question is—

That a sum not exceeding Rs. 1,69,30,430 be granted to the Governor to defray the charges that will come in the course of payment for the year 1969—70 (excluding the amount already voted on Account) in respect of charges under Head "35—Industries".

*The motion was carried (Cheers)*

**Demand No. 42**

**Mr Speaker** : Question is—

That a sum not exceeding Rs. 4, 66, 68, 500 be granted to the Governor to defray the charges that will come in the course of payment for the year 1969—70 (excluding the amount already voted on Account) in respect of charges under Head "96—Capital Outlay on Industrial and Economic Development."

*The motion was carried*

**ਮੁੱਖ ਮੰਤਰੀ :** ਹਰ ਮਾਮਲਾ ਜਦੋਂ ਸਾਹਮਣੇ ਆਵੇਗਾ ਤਾਂ ਗੌਰ ਕਰਾਂਗੇ ।

**ਸਰਦਾਰ ਰਾਜਾ ਸਿੰਘ :** ਕੀ ਮੁੱਖ ਮੰਤਰੀ ਜੀ ਦਸਣ ਦੀ ਖੇਚਲ ਕਰਨਗੇ ਕਿ ਜਦੋਂ ਇਸ ਅਫਸਰ ਦੀ ਨਿਯੁਕਤੀ ਹੋਈ ਸੀ ਤਾਂ ਇਹ ਸਿਰਫ ਥਰਡ ਡਵੀਜ਼ਨ ਐਮ. ਏ. ਹਿਸਟਰੀ ਦਾ ਸੀ ?

**ਮੁੱਖ ਮੰਤਰੀ :** ਮੈਂ ਨਹੀਂ ਕਹਿ ਸਕਦਾ ਕਿ ਉਹ ਕਿਹੜੀ ਡਵੀਜ਼ਨ ਵਿਚ ਐਮ. ਏ. ਪਾਸ ਹੈ ਜਾਂ ਹੈ ਵੀ ਨਹੀਂ ।

---

## SALES TAX ON HIDES AND SKINS IN THE STATE

*328 **Shri Gian Chand Kharbanda** : Will the Chief Minister be pleased to state.

(a) whether it is fact that sal s tax on hides and skins was recently raised to 3% in Punjab while it is one percent in Delhi State ;

(b) whether it is a fact that Amritsar Hides and Skin Merchants' Association had represented to the Punjab Government to bring this tax on par with Delhi State as this disparity has adversely affected the said trade in the border City of Punjab; if so, the action taken-proposed to be taken by the Government in this regard ?

**Sardar Gurnam Singh**

(a) The sales tax at the rate of 8% is being charged on hides and skins, with effect from 29th September, 1967. It is correct that the rate of sales tax thereon is 1% in Delhi.

(b) Yes, the matter is under consideration of Government.

[(ੳ) 28 ਸਤੰਬਰ, 1967 ਤੋਂ ਚਮੜੇ ਤੇ ਖੱਲਾਂ ਉਤੇ 3 ਪ੍ਰਤੀਸ਼ਤ ਦੀ ਦਰ ਨਾਲ ਵਿਕਰੀ ਕਰ ਲਿਆ ਜਾਂਦਾ ਹੈ । ਇਹ ਠੀਕ ਹੈ ਕਿ ਦਿੱਲੀ ਰਾਜ ਵਿਚ ਇਸ ਉਤੇ ਵਿਕਰੀ ਕਰ ਦੀ ਦਰ 1 ਪ੍ਰਤੀਸ਼ਤ ਹੈ ।

(ਅ) ਹਾਂ ਜੀ, ਇਹ ਮਾਮਲਾ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ ।]

**ਸ਼੍ਰੀ ਗਿਆਨ ਚੰਦ ਖੜਬੰਦਾ :** ਕੀ ਸਰਕਾਰ ਇਸ ਗੱਲ ਤੇ ਵਿਚਾਰ ਕਰੇਗੀ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਇਲਾਕੇ ਦੇ ਵਪਾਰੀਆਂ ਨਾਲ ਇਕਰਾਰ ਕੀਤਾ ਸੀ ਪੰਜਾਬ ਵਿਚ ਅਤੇ ਦਿੱਲੀ ਵਿਚ ਸੇਲਜ਼ ਟੈਕਸ ਇਕ ਹੀ ਸਤਹ ਤੇ ਲਿਆਂਦਾ ਜਾਵੇਗਾ ਅਤੇ ਇਸ ਦੀ ਡਿਸਪੈਰੇਟੀ ਦੂਰ ਕੀਤੀ ਜਾਵੇਗੀ ਤਾਕਿ ਵਪਾਰ ਨੂੰ ਜੋ ਨੁਕਸਾਨ ਹੋ ਰਿਹਾ ਹੈ ਉਹ ਨਾ ਹੋਵੇ ?

**ਮੁੱਖ ਮੰਤਰੀ :** ਜਿਥੇ ਤਾਈਂ ਮੈਨੂੰ ਯਾਦ ਹੈ ਸਰਕਾਰ ਨੇ ਇਕਰਾਰ ਨਹੀਂ ਕੀਤਾ । ਉਨ੍ਹਾਂ ਦੇ ਰੈਪਰੇਜ਼ੈਂਟੇਸ਼ਨ ਬਾਰੇ ਮੈਂ ਕਿਹਾ ਹੈ ਕਿ ਇਹ ਵਿਚਾਰ ਅਧੀਨ ਹੈ ।

**चौधरी बलबीर सिंह :** क्या मुख्य मंत्री यह बताने का कष्ट करेंगे कि जो नार्थ ज़ोन की स्टेटस हैं उन की कमेटी में यह फैसला हुआ था कि यह जो मुलहका रियासतें हैं इन सब में सेल्ज़ टैक्स एक जैसा हो ? (विघ्न) सेल्ज़ टैक्स के बारे में एक कमेटी बनी हुई है उसमें बाकायदा फैसला हुआ था कि सारे ज़ोन में एक जैसा ही सेल्ज़ टैक्स लिया जायगा, सारी सुबाई सरकारों का व्यापार मंडल से फैसला हुआ है कि सेल्ज़ टैक्स सब जगह एक सा ही लिया जायगा। फ़ैक्ट यह है कि यहाँ पर 3 फीसदी और दिल्ली में 1 फीसदी टैक्स है।

**ਸ੍ਰੀ ਸਪੀਕਰ :** ਇਹ ਸਵਾਲ ਤਾਂ ਖਲਾਂ ਬਾਰੇ ਸਪੈਸੇਫਿਕ ਹੈ। (This is a specific question about hides)

**ਸਰਦਾਰ ਕਿਰਪਾਲ ਸਿੰਘ :** ਕੀ ਸਰਕਾਰ ਇਸ ਕਿਸਮ ਦਾ ਕੋਈ ਪਰਬੰਧ ਕਰਨ ਲਈ ਤਿਆਰ ਹੈ ਕਿ ਜੋ ਟ੍ਰੱਕ ਮਾਲਕ ਜੰਮੂ ਕਸ਼ਮੀਰ ਤੋਂ ਚਮੜੇ ਦੇ ਟ੍ਰੱਕ ਸਿਧੇ ਦਿੱਲੀ ਲੈ ਜਾਂਦੇ ਹਨ ਅਤੇ ਇਸ ਤਰ੍ਹਾਂ ਅੰਮ੍ਰਿਤਸਰ ਦੀ ਮਾਰਕਿਟ ਖਰਾਬ ਹੁੰਦੀ ਹੈ ਅਤੇ ਪੰਜਾਬ ਦਾ ਨੁਕਸਾਨ ਹੁੰਦਾ ਹੈ। ਕੀ ਇਹ ਇਸ ਬਾਰੇ ਕੋਈ ਚੁਕਣਗੇ ਕਦਮ ਜਿਸ ਨਾਲ ਇਨ੍ਹਾਂ ਟੈਕਸਾਂ ਨੂੰ ਇਕੋ ਹੀ ਸਿਤਾਹ ਤੇ ਲਿਆਂਦਾ ਜਾਵੇ ?

**ਮੁੱਖ ਮੰਤਰੀ :** ਇਸ ਦਾ ਜਵਾਬ ਆ ਚੁਕਾ ਹੈ ਕਿ ਉਨ੍ਹਾਂ ਦੇ ਰੈਪਰੇਜ਼ੈਂਟੇਸ਼ਨ ਤੇ ਵਿਚਾਰ ਹੋ ਰਿਹਾ ਹੈ।

**ਸ੍ਰੀ ਗਿਆਨ ਚੰਦ ਖੜਬੰਦਾ :** ਕੀ ਇਸ ਬਾਰੇ ਫੈਸਲੇ ਲਈ ਸਰਕਾਰ ਕੋਈ ਟਾਈਮ ਲਿਮਿਟ ਮੁਕਰੱਰ ਕਰੇਗੀ ?

**ਮੁੱਖ ਮੰਤਰੀ :** ਜਲਦੀ ਕੋਸ਼ਿਸ਼ ਕਰਾਂਗੇ।

———

## SALES TAX ON PURE SILK CLOTH

*330. **Chaudhri Ram Singh** : Will the Chief Minister be pleased to state—

(a) the reasons due to which sales tax on pure silk cloth was imposed by the Government through a notification dated 6th August, 1968 ;

(b) the reasons why only pure silk cloth was singled out for sales tax while all other varieties of cloth including the pure silk cloth prepared by Khadi Gram Udyog is free from the levy of sales tax ;

(c) the estimated income to the Government for this tax ?

**Sardar Gurnam Singh** :—

(a) Because the Additional Excise Duty in lieu of Sales Tax on pure silk cloth was withdrawn by the Central Government and there was an imperative need for creating more resources for the State Government to meet the plan expenditure, etc;

**(Chief Minister)**

(b) The additional excise duty in lieu of StateTax was withdrawn by the Central Government only in respect of pure silk cloth and all other varieties of textiles continue to be subject to the levy of additional excise duty in lieu of sales tax. No specific exemption has been granted to the pure silk cloth prepared by Khadi Gram Udyog."

(c) About a Lac per annum.

[(ੳ) ਇਹ ਟੈਕਸ ਇਸ ਲਈ ਲਾਇਆ ਗਿਆ ਸੀ ਕਿਉਂ ਜੋ ਕੇਂਦਰੀ ਸਰਕਾਰ ਨੇ ਖਾਲਸ ਰੇਸ਼ਮੀ ਕਪੜੇ ਤੋਂ ਐਡੀਸ਼ਨਲ ਐਕਸਾਈਜ਼ ਡਿਊਟੀ ਹਟਾ ਦਿਤੀ ਸੀ, ਡਿਊਟੀ ਹਟ ਜਾਣ ਕਾਰਨ ਇਸ ਘਾਟੇ ਨੂੰ ਪੂਰਾ ਕਰਨ ਲਈ ਸਰਕਾਰ ਨੂੰ ਆਪਣੀ ਯੋਜਨਾਵਾਂ ਆਦਿ ਦੇ ਖਰਚ ਨੂੰ ਪੂਰਾ ਕਰਨ ਲਈ ਇਹ ਜ਼ਰੂਰੀ ਸੀ ਕਿ ਇਹ ਟੈਕਸ ਲਾਇਆ ਜਾਵੇ ।

[(ਅ) ਕਿਉਂਕਿ ਕੇਂਦਰੀ ਸਰਕਾਰ ਨੇ ਕੇਵਲ ਖਾਲਸ ਰੇਸ਼ਮੀ ਕਪੜੇ ਤੇ ਹੀ ਲੱਗੀ ਐਡੀਸ਼ਨਲ ਐਕਸਾਈਜ਼ ਡਿਊਟੀ ਹਟਾਈ ਸੀ ਤੇ ਦੂਜੇ ਸਾਰੇ ਸੂਤੀ ਕਪੜਿਆਂ ਤੇ ਵਿਕਰੀ ਕਰ ਦੀ ਜਗ੍ਹਾ ਐਡੀਸ਼ਨਲ ਐਕਸਾਈਜ਼ ਡਿਊਟੀ ਅਜੇ ਤਕ ਚਾਲੂ ਹੈ । ਖਾਦੀ ਗਰਾਮ ਉਦਯੋਗ ਨੂੰ ਕੋਈ ਖਾਸ ਛੋਟ ਨਹੀਂ ਦਿਤੀ ਗਈ ।

(ੲ) ਇਹ ਟੈਕਸ ਲਾਉਣ ਨਾਲ ਸਰਕਾਰ ਦੀ ਆਮਦਨ ਵਿਚ ਇਕ ਲੱਖ ਰੁਪਏ ਸਾਲ ਦਾ ਦਾ ਵਾਧਾ ਹੋਣ ਦਾ ਅਨੁਮਾਨ ਹੈ ।]

**ਚੌਧਰੀ ਰਾਮ ਸਿੰਘ :** ਕੀ ਮੁੱਖ ਮੰਤਰੀ ਜੀ ਦਸਣਗੇ ਕਿ ਜਦ ਹਜ਼ਾਰਾਂ ਕਿਸਮ ਦੇ ਕਪੜੇ ਤੇ ਟੈਕਸ ਨਹੀਂ ਹੈ ਅਤੇ ਇਸ ਇਕ ਕਿਸਮ ਦੇ ਕਪੜੇ ਤੇ ਟੈਕਸ ਲਾਉਣ ਨਾਲ ਦੁਕਾਨਾਂ ਤੇ ਇਸ ਇਕ ਆਈਟਮ ਲਈ ਇਨਸਪੈਕਟਰ ਜਾਏਗਾ ਅਤੇ ਦੁਕਾਨਦਾਰਾਂ ਨੂੰ ਨਾਜਾਇਜ਼ ਤੰਗ ਕਰੇਗਾ ਤਾਂ ਕੀ ਇਸ ਨਾਲ ਕੁਰਪਸ਼ਨ ਨਹੀਂ ਵਧੇਗੀ । ਜਦ ਸਰਕਾਰ ਨੇ ਇਹ ਕਿਹਾ ਸੀ ਕਿ ਟੈਕਸੇਸ਼ਨ ਐਸਾ ਕਰ ਦਿਆਂਗੇ ਕਿ ਕਿਸੇ ਨੂੰ ਕੋਈ ਦਿਕੱਤ ਨਹੀਂ ਰਹੇਗੀ ਤਾਂ ਕੀ ਇਹ ਇਸ ਬਾਰੇ ਦਸਣਗੇ ਕਿ ਆਇਆ ਉਨ੍ਹਾਂ ਨੇ ਕੋਈ ਕਦਮ ਚੁਕਿਆ ਹੈ ?

**ਮੁੱਖ ਮੰਤਰੀ :** ਮੈਨੂੰ ਸਵਾਲ ਸਮਝ ਨਹੀਂ ਆਇਆ, ਇਹ ਬੜਾ ਲੰਬਾ ਚੌੜਾ ਸਵਾਲ ਹੈ, ਆਨਰੇਬਲ ਮੈਂਬਰ ਕੋਈ ਡੈਫੀਨਿੱਟ ਸ਼ਕਲ ਇਸ ਨੂੰ ਦੇਣ ।

**ਚੌਧਰੀ ਰਾਮ ਸਿੰਘ :** ਮੈਂ ਕਿਹਾ ਹੈ ਕਿ ਸਰਕਾਰ ਨੇ ਇਕ ਡੈਫੀਨਿਟ ਵਾਦਾ ਕੀਤਾ ਸੀ ਕਿ ਅਸੀਂ ਇੰਸਪੈਕਟਰੀ ਰਾਜ ਨੂੰ ਖਤਮ ਕਰਾਂਗੇ । ਹੁਣ ਹਜ਼ਾਰਾਂ ਕਿਸਮ ਦੇ ਕਪੜੇ ਦੇ ਆਈਟਮਾਂ ਤੇ ਟੈਕਸ ਨਹੀਂ ਹੈ ਪਰ ਇਸ ਇਕ ਆਈਟਮ ਤੇ ਟੈਕਸ ਲਾਉਣ ਕਰਕੇ ਇਨਸਪੈਕਟਰ ਦੁਕਾਨਾਂ ਤੇ ਜਾਵੇਗਾ ਅਤੇ ਕੁਰਪਸ਼ਨ ਵਧੇਗੀ । ਮਿਕਸਡ ਰੇਸ਼ਮ ਤੇ ਵੀ ਟੈਕਸ ਨਹੀਂ ਹੈ ਇਸ ਤਰ੍ਹਾਂ ਇਸਪੈਕਟਰੀ ਰਾਜ ਵਿਚ ਵਾਧਾ ਹੋਵੇਗਾ । ਦੂਜੀ ਗਲ ਇਹ ਹੈ ਕਿ ਸਰਕਾਰ ਨੇ ਕਿਹਾ ਸੀ ਕਿ ਅਸੀਂ ਟੈਕਸੇਸ਼ਨ ਨੂੰ ਸਿੰਪਲੀਫਾਈ ਕਰਾਂਗੇ ਤਾਂ ਕੀ ਉਹ ਕਪੜਾ ਸੈਕਟਰ ਵਿਚ ਇਸ ਵਾਦੇ ਨੂੰ ਪੂਰਾ ਕਰਨਗੇ ?

**ਮੁੱਖ ਮੰਤਰੀ :** ਵਾਹਦਾ ਤਾਂ ਕੀਤਾ ਗਿਆ ਸੀ ਕਿ ਹਟਾ ਦਿਤਾ ਜਾਵੇਗਾ ਪਰ ਡਿਊਟੀ

ਸੈਂਟਰ ਨੇ ਲਗਾਈ ਹੈ ਇਹ ਉਨ੍ਹਾਂ ਨੇ ਇਸ ਤਰ੍ਹਾਂ ਐਡਵਾਈਜ਼ ਕੀਤਾ ਹੈ। ਜੇਕਰ ਕੋਈ ਟੈਕਸੇਸ਼ਨ ਕਮੇਟੀ ਇਸ ਮੈਥਡ ਨੂੰ ਸਿੰਪਲੀਫਾਈ ਕਰਨ ਬਾਰੇ ਸਿਫਾਰਸ਼ ਕਰੇਗੀ ਤਾਂ ਉਸ ਤੇ ਮੁਕੰਮਲ ਤੌਰ ਤੇ ਗੌਰ ਕਰ ਲਿਆ ਜਾਵੇਗਾ।

**चौधरी बलबीर सिंह :** क्या मन्त्री महोदय बताएँगे कि सरकार को 1 लाख रुपया इस मद से आमदन होगी तो क्या उन्हें यह नहीं पता कि इस टैक्स की असैसमैंट पर एक लाख से ज्यादा खर्च होगा ? क्योंकि इस से तमाम बजाज़ और कपड़ा के व्यापारी इस टैक्स के लायबल हो जाते हैं ?

**ਮੁੱਖ ਮੰਤਰੀ :** ਮੈਂ ਮਾਨਯੋਗ ਮੈਂਬਰ ਦਾ ਇਹ ਇਨਫਰਮੇਸ਼ਨ ਦੇਣ ਲਈ ਮਸ਼ਕੂਰ ਹਾਂ।

**चौधरी बलबीर सिंह :** क्या मंत्री महोदय बताएँगे कि इसके बारे में डैपूटेशन कमिश्नर साहिब को मिला था और उन्होंने इस बात को माना था कि इससे आमदन कम होगी और इस को असैस करने के लिए जो खर्च आएगा वह ज्यादा होगा ?

**ਮੁੱਖ ਮੰਤਰੀ :** ਮੈਂ ਇਸ ਹੋਰ ਇਨਫਰਮੇਸ਼ਨ ਦੇਣ ਲਈ ਮੈਂਬਰ ਸਾਹਿਬ ਦਾ ਪਹਿਲਾਂ ਤੋਂ ਵੀ ਵਧ ਮਸ਼ਕੂਰ ਹਾਂ। (ਹਾਸਾ)

---

## GAZETTED/NON GAZETTED POSTS IN THE EXCISE AND TAXATION DEPARTMENT HELD BY SCHEDULED CASTES AND BACKWARD CLASSES

*369. **Sardar Raja Singh** : Will the Chief Minister be pleased to state.

(a) the number of gazetted class I and II posts as well as the number of non-gazetted class III and IV posts in the Excise and Taxation Department, Punjab at present;

(b) the number of posts out of those referred to in part (a) above against which persons belonging to Scheduled Castes and Backward Classes have been appointed;

(c) the number of reserved posts in the said Department against which persons belonging to Scheduled Castes and Backward Classes have not been appointed together with the reasons therefor ?

(Reply has not been received from Government)

---

## CONSTRUCTION ON CERTAIN LINK ROADS IN BLOCK OF PATHANKOT

*331. **Chaudhri Ram Singh** : Will the Minister for Irrigation and Power be pleased to state—

**(Chaudhri Ram Singh)**

(a) whether there is any scheme under the consideration of the Government to construct link roads in the Dhar Block (hilly area) of Pathankot on priority basis;

(b) if the reply to part (a) above be in the affirmative the time by which Durang Khadd will be connected with Dalhousie and villages Kote and Dhong with Shabpur Dhar road through link roads ?

(Reply not received from the Government)

DIRECTOR/ASSISTANT DIRECTOR OF TECHNICAL EDUCATION IN THE STATE

*315. **Comrade Kulwant Singh** : Will the Minister for Irrigation and Power be pleased to state—

(a) the name of the Director Technical, Education and the Assistant Director, Technical Education, Punjab ;

(b) whether they are working whole time on the job of Technical Education ; if not the nature of other posts held by them ;

(c) whether the Government have any proposal under its consideration to constitute a separate Department of Technical Education in the State ?

**Sardar Sohan Singh Bassi** :

(a) (i) Director—Sh. Kewal Krishan ;

(ii) Assistant Director—Shri R. K. Aggarwal ;

(b) (i) Shri Kewal Krishan is holding the charge of the post of Chief Engineer, Punjab, P. W. D., B & R Branch as well ;

(ii) Sh. R. K. Aggarwal is working as Head of Department in Civil Engineering at the Central Polytechnic, Chandigarh in addition to his duties as Assistant Director, Technical Eduction, Punjab.

(c) No.

**ਕਾਮਰੇਡ ਸਤ ਪਾਲ ਡਾਂਗ :** ਕੀ ਇਸ ਗੱਲ ਦੇ ਮਦੇ ਨਜ਼ਰ ਕਿ ਪਾਲੀਟੈਕਨਿਕ ਵਿਚ ਦਾਖਲਾ ਘਟ ਹੈ ਅਤੇ ਲੋਕਾਂ ਵਿਚ ਡਿਸਸੈਟਿਸਫੈਕਸ਼ਨ ਹੈ ਕਿਉਂਕਿ ਆਈ. ਟੀ. ਆਈ. ਦਾ ਵਿਭਾਗ ਇੰਡਸਟਰੀ ਦੇ ਮਹਿਕਮੇ ਪਾਸ ਹੈ ਅਤੇ ਪਾਲੀਟੈਕਨਿਕ ਦਾ ਪੀ. ਡਬਲਯੂ. ਡੀ. ਪਾਸ, ਤਾਂ ਕੀ ਸਿੰਜਾਈ ਮੰਤਰੀ ਸਾਹਿਬ ਦਸਣਗੇ ਕਿ ਆਈ. ਟੀ. ਆਈ. ਅਤੇ ਪਾਲੀਟੈਕਨਿਕ ਦੀ ਟ੍ਰੇਨਿੰਗ ਨੂੰ ਇੱਕਠੀ ਕਰਕੇ ਇਕ ਹੋਲ ਟਾਈਮ ਡਾਇਰੈਕਟਰ ਦੇ ਸਪੁਰਦ ਕਰ ਦਿਤਾ ਜਾਵੇਗਾ ?

**ਸਿੰਜਾਈ ਮੰਤਰੀ :** ਇਸ ਗਲ ਤੇ ਵਿਚਾਰ ਕਰ ਲਿਆ ਜਾਵੇਗਾ ।

**ਸ਼੍ਰੀ ਗਿਆਨ ਚੰਦ ਖੜਬੰਦਾ :** ਕੀ ਮੰਤਰੀ ਸਾਹਿਬ ਇਹ ਦਸਣਗੇ ਕਿ ਜਿਹੜੇ ਵਿਦਿਆਰਥੀ ਇਨ੍ਹਾਂ ਟੈਕਨੀਕਲ ਇਨਸਟੀਚੂਟਾਂ ਤੋਂ ਟ੍ਰੇਨਿੰਗ ਲੈ ਕੇ ਜਾਂਦੇ ਹਨ ਉਨ੍ਹਾਂ ਨੂੰ ਕਾਰਖਾਨਿਆਂ ਵਾਲੇ ਨੌਕਰ ਨਹੀਂ ਰਖਦੇ ਕਿਉਂਕਿ ਉਹ ਇਹ ਸਮਝਦੇ ਹਨ ਕਿ ਇਨ੍ਹਾਂ ਦੀ ਟ੍ਰੇਨਿੰਗ ਥੋੜ੍ਹੀ ਹੈ ? ਕੀ ਸਰਕਾਰ ਇਸ ਗਲ ਦੀ ਪੜਤਾਲ ਕਰਾਉਣ ਨੂੰ ਤਿਆਰ ਹੈ ?

**ਸਿੰਜਾਈ ਮੰਤਰੀ :** ਕਾਰਖਾਨਿਆਂ ਵਾਲਿਆਂ ਪਾਸ ਜਗਹ ਨਹੀਂ ਹੋਣੀ । ਇਹ ਜਿਹੜੀ ਵਿਚਾਰ ਤੁਸੀਂ ਦਿਤੀ ਹੈ ਇਸ ਤੇ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਬੰਦਾ ਟੈਕਨੀਕਲ ਐਜੂਕੇਸ਼ਨ ਦੇ ਟ੍ਰੇਨਿੰਗ ਪ੍ਰੋਗ੍ਰਾਮ ਦਾ ਇਨਚਾਰਜ ਹੈ ਉਹ ਹੀ ਚੀਫ਼ ਇਨਜੀਨੀਅਰ ਬੀ. ਐਂਡ. ਆਰ. ਵੀ ਹੈ ਅਤੇ ਉਹ ਦਾ ਦਫਤਰ ਪਟਿਆਲਾ ਵਿਚ ਹੈ ਅਤੇ ਟੈਕਨੀ-ਕਲ ਐਜੂਕੇਸ਼ਨ ਦਾ ਚੰਡੀਗੜ੍ਹ ਵਿਚ । ਇਸ ਨਾਲ ਹਜ਼ਾਰਾਂ ਲੋਕਾਂ ਨੂੰ ਕਾਫੀ ਖਰਚ ਇਕ ਦੂਜੇ ਪਾਸ ਜਾਣ ਵਿਚ ਕਰਨਾ ਪੈਂਦਾ ਹੈ ਤਾਂ ਕੀ ਸਰਕਾਰ ਲੋਕਾਂ ਦੇ ਇਸ ਖਰਚ ਨੂੰ ਘਟਾਉਣ ਅਤੇ ਦੋਵੇਂ ਅਸਾਮੀਆਂ ਤੇ ਅਲਹਿਦਾ ਅਫਸਰ ਲਗਾਉਣ ਨੂੰ ਤਿਆਰ ਹੈ ਜੇਕਰ ਹੈ ਤਾਂ ਕਦ ਤਕ ?

**ਮੁੱਖ ਮੰਤਰੀ :** ਇਸ ਗਲ ਨੂੰ ਅਸੀ ਐਗਜ਼ਾਮਿਨ ਕਰ ਲਵਾਂਗੇ ।

---

GOVERNMENT POLYTECHNIC INSTITUTIONS IN THE STATE

*316. **Comrade Kulwant Singh** : Will the Minister for Irrigation and Power be Pleased to state—

(a) the total number of Government Polytechnic Institutions in the State at present and a list thereof be laid on the table of the House ;

(b) the number of students admitted in the said institutions for the current session as also for each of the last 5 year separately ;

(c) the details of the courses taught in the said institutions ;

(d) whether any new courses are proposed to be introduced in the said institutions ?

**Sardar Sohan Singh Bassi** :

(a) Four, namely :

(i) Jagat Ram Government Poltechnic, Hoshiarpur.

(ii) Government Polytechnic, Guru Teg Bahadurgarh

(iii) Government Polytechnic, Batala

(iv) Government Polytechnic, Amritsar.

(b) 1. 1968-69 183

[**Minister for Irrigation and Power**]

| | | |
|---|---|---|
| 2. | 1967-68 | 675 |
| | 1966-67 | 704 |
| | 1965-66 | 546 |
| | 1964-65 | 306 |
| | 1963-64 | 180 |

(c) Civil, Electrical and Mechanical Engineering.

(d) Yes.

**ਸਰਦਾਰ ਕਿਰਪਾਲ ਸਿੰਘ** : ਕੀ ਮੰਤਰੀ ਸਾਹਿਬ ਦਸਣਗੇ ਕਿ ਸਰਕਾਰ ਦੇ ਵਿਚਾਰ ਅਧੀਨ ਐਸੀ ਪਲਾਨਿੰਗ ਹੈ ਕਿ ਸਿਖਿਆ ਪ੍ਰਾਪਤ ਵਿਦਿਆਰਥੀਆਂ ਨੂੰ ਨੌਕਰੀ ਦੇਣ ਦੀ ਗਰੰਟੀ ਸਰਕਾਰ ਵਲੋਂ ਦਿਤੀ ਜਾਵੇ ?

**ਸਿੰਜਾਈ ਮੰਤਰੀ** : ਇਹ ਗਰੰਟੀ ਕਿਸ ਤਰ੍ਹਾਂ ਦਿਤੀ ਜਾ ਸਕਦੀ ਹੈ ?

**चौधरी बलबीर सिंह** : क्या मंत्री महोदय बताएँगे कि कोई ऐसी तजवीज़ सरकार के ज़ेरे ग़ौर है कि जो लड़के पालीटैकनिक से पास होकर जाते हैं उनको कर्ज़ की शक्ल में इमदाद दी जाए ताकि वह अपना काम कर सकें ?

**ਸਿੰਜਾਈ ਮੰਤਰੀ** : ਇਹ ਸਵਾਲ ਪੈਦਾ ਨਹੀਂ ਹੁੰਦਾ । ਪਰ ਜੇਕਰ ਉਹ ਮਿਲ ਜੁਲ ਕੇ ਕੋਈ ਕੰਪਨੀ ਬਣਾ ਲੈਣ ਤਾਂ ਇਸ ਗੱਲ ਤੇ ਵਿਚਾਰ ਕੀਤਾ ਜਾ ਸਕਦਾ ਹੈ, ਇੰਡੀਵਿਜੂਅਲੀ ਨਹੀਂ ।

**ਕਾਮਰੇਡ ਸਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕੀ ਜਿਹੜਾ ਖਤਰਨਾਕ ਰੁਝਾਨ ਪੈਦਾ ਹੋ ਗਿਆ ਹੈ ਕਿ ਪਾਲੀਟੈਕਨਿਕ ਵਿਚ ਐਡਮਿਸ਼ਨ ਘਟ ਹੋ ਰਹੀ ਹੈ ਕੀ ਇਸ ਗਲ ਦੀ ਇਨਕੁਆਇਰੀ ਸਰਕਾਰ ਕਰਨ ਨੂੰ ਤਿਆਰ ਹੈ ਕਿ ਇਸ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਕਾਰਨ ਤਾਂ ਸਪਸ਼ਟ ਹੀ ਹੈ ਕਿ ਅਨਇੰਪਲਾਇਮੈਂਟ ਵਧ ਗਈ ਹੈ ।

**ਕਾਮਰੇਡ ਸਤ ਪਾਲ ਡਾਂਗ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਠੀਕ ਹੈ ਕਿ ਇਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ ਅਤੇ ਦੂਜੇ ਪਾਸੇ ਇਹ ਗਲ ਸਰਕਾਰ ਕਹੇ ਕਿ ਅਸੀਂ ਇੰਡਸਟਰੀ ਦੀ ਤੱਰਕੀ ਕਰਨੀ ਹੈ ਤਾਂ ਕੀ ਇਸ ਗਲ ਦੀ ਇਨਕੁਆਇਰੀ ਦੀ ਲੋੜ ਨਹੀਂ ਰਹਿ ਜਾਂਦੀ ?

**ਮੁੱਖ ਮੰਤਰੀ** : ਅਜੇ ਇੰਡਸਟਰੀ ਪੰਜਾਬ ਵਿਚ ਇੰਨੀ ਤਰੱਕੀ ਨਹੀਂ ਕਰ ਗਈ ਕਿ ਸਾਰੇ ਟੈਕਨੀਸ਼ਨਾਂ ਨੂੰ ਕੰਮ ਮਿਲ ਸਕੇ । ਅਸੀਂ ਸੈਂਟਰ ਨੂੰ ਦਰਖਾਸਤ ਕੀਤੀ ਹੈ ਕਿ ਸੈਂਟਰ ਵਾਲੇ ਵਡੀ ਇੰਡਸਟਰੀ ਇਥੇ ਲਗਾਉਣ ਤਾਂ ਕਿ ਅਜਿਹੇ ਲੋਕਾਂ ਦੀ ਖਪਤ ਹੋ ਸਕੇ । ਅਤੇ ਇਸ ਗਲ ਤੇ ਫਿਰ ਸੈਂਟਰ ਤੇ ਜ਼ੋਰ ਦਿਆਂਗੇ ।

———————

## LECTURERS IN GOVERNMENT HIGHER SECONDARY SCHOOLS

*278. **Comrade Dana Ram** : Will the Minister for Irrigation and Power be pleased to state—

(a) the total number of lecturers working/teaching in Govt. Higher Secondary Schools in the State at present;

(b) whether any seniority lists and service rules have been framed;

(c) the number of school lecturers confirmed so far; if none, the reasons therefor, alongwith the number yet to be confirmed with reasons for not confirming them;

(d) the date when post/cadre of school lecturers in the State was first created ?

**ਸਰਦਾਰ ਸੋਹਣ ਸਿੰਘ ਬਾਸੀ :**

(ੳ) 908.

(ਅ) ਜੀ ਨਹੀਂ ।

(ੲ) ਕੋਈ ਨਹੀਂ । ਕਿਉਂ ਜੋ ਸਾਰੀਆਂ ਅਸਾਮੀਆਂ ਅਜੇ ਕੱਚੀਆਂ ਹਨ ।

(ਸ) 1963-64.

**ਕਾਮਰੇਡ ਸਤਪਾਲ ਡਾਂਗ :** ਕੀ ਇਸ ਗਲ ਦੇ ਮਦੇ ਨਜ਼ਰ ਕਿ ਕਈ ਐਪਵਾਇੰਟਮੈਂਟਸ ਨੂੰ ਹੋਇਆਂ 5 ਸਾਲ ਹੋ ਗਏ ਹਨ ਕਿੰਨਾ ਚਿਰ ਤਕ ਇਹਨਾਂ ਅਸਾਮੀਆਂ ਨੂੰ ਕੱਚਾ ਰਖਿਆ ਜਾਵੇਗਾ ਅਤੇ ਕਿਉਂਕਿ ਕਨਫਰਮ ਕਰਨ ਦੇ ਰੂਲ ਨਹੀਂ ਬਣਾਏ ਗਏ ਤਾਂ ਕਿੰਨਾਂ ਚਿਰ ਤਕ ਇਹਨਾਂ ਨੂੰ ਰੂਲ ਬਣਾ ਕੇ ਕਨਫਰਮ ਕੀਤਾ ਜਾਵੇਗਾ ਅਤੇ ਇਸ ਤਰ੍ਹਾਂ ਹੋ ਰਹੀ ਵਧੀਕੀ ਨੂੰ ਦੂਰ ਕੀਤਾ ਜਾਵੇਗਾ ?

**ਵਿਦਿਆ ਮੰਤਰੀ :** ਹੁਣ ਤਕ ਪਕਿਆਂ ਕਰਨ ਦੇ ਮਾਮਲੇ ਤੇ ਵਿਚਾਰ ਨਹੀਂ ਕੀਤਾ ਗਿਆ ਕਿਉਂਕਿ ਇਹ ਪੋਸਟਾਂ ਪਲਾਨ ਵਿਚ ਸ਼ਾਮਿਲ ਸਨ । ਹੁਣ ਇਸ ਗਲ ਤੇ ਸੋਚ ਵਿਚਾਰ ਕਰ ਰਹੇ ਹਾਂ ਕਿ ਰੂਲਜ਼ ਬਣਾ ਕੇ ਕਲਾਸ ਤਿੰਨ ਦੀਆਂ ਪੋਸਟਾਂ ਨੂੰ ਪਕਿਆਂ ਕੀਤਾ ਜਾਵੇ ।

**ਕਾਮਰੇਡ ਸਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਪਤਾ ਹੈ ਕਿ ਜਿਤਨਾ ਚਿਰ ਰੂਲਜ਼ ਨਹੀਂ ਬਣਦੇ ਉਹਨਾਂ ਲੋਕਾਂ ਨੂੰ ਕੋਈ ਵੀ ਪ੍ਰੋਮੋਸ਼ਨ ਦਾ ਚਾਂਸ ਨਹੀਂ ਹੈ ?

**ਵਿਦਿਆ ਮੰਤਰੀ :** ਜਿਤਨੀ ਦੇਰ ਤੱਕ ਪੱਕੇ ਨਹੀਂ ਹੋ ਜਾਂਦੇ ਉਤਨੀ ਦੇਰ ਤਕ ਇਹ ਇਨਸੀਕਿਉਰਿਟੀ ਬਣੀ ਹੀ ਰਹਿਣੀ ਹੈ, ਜਦੋਂ ਸਰਵਿਸ ਰੂਲਜ਼ ਬਣ ਜਾਣਗੇ ਫੇਰ ਉਹਨਾਂ ਦੀ ਪ੍ਰੋਮੋਸ਼ਨ ਹੋ ਸਕੇਗੀ ।

**चौधरी बलबीर सिंह :** कोई भी सरकारी टीचर जब एक साल की सर्विस करता है उसको सरकार परमानेंट करने के लिये मजबूर हो जाती है । क्या सरकार यही रूल उन लोगों पर जो प्राईवेट स्कूलों में काम करते हैं लागू करने को तैयार है ?

**ਵਿਦਿਆ ਮੰਤਰੀ :** ਇਹ ਸਵਾਲ ਏਥੇ ਪੈਦਾ ਨਹੀਂ ਹੁੰਦਾ ਜੀ।

**ਸਰਦਾਰ ਕਿਰਪਾਲ ਸਿੰਘ :** ਕੀ ਸਰਕਾਰ ਉਹਨਾਂ ਮੁਲਾਜ਼ਮਾਂ ਦੇ ਵਾਸਤੇ ਰੂਲਜ਼ ਬਣਾਉਣ ਲਈ ਤਿਆਰ ਹੈ ਜਿਹੜੇ ਮੁਲਾਜ਼ਮ ਬੜੇ ਚਿਰ ਤੋਂ ਸਰਵਿਸ ਵਿਚ ਹਨ ਅਤੇ ਉਸ ਵੇਲੇ ਤੋਂ ਉਹ ਅਜ ਤੱਕ ਕਨਫਰਮ ਨਹੀਂ ਹੋਏ ?

**ਮੁੱਖ ਮੰਤਰੀ :** ਇਸ ਦਾ ਜਵਾਬ ਪਹਿਲਾਂ ਆ ਚੁਕਾ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਲਾਸ II ਦੇ ਅਫਸਰਾਂ ਦੀ ਸੀਨੀਆਰਟੀ ਲਿਸਟ ਫੈਸਲਾ ਕਰਨ ਲਈ ਸਰਕਾਰ ਦੇ ਪਾਸ ਤਿਆਰ ਪਈ ਹੈ।

**ਮੁੱਖ ਮੰਤਰੀ :** ਇਸ ਦੇ ਲਈ ਨੋਟਿਸ ਦਿਓ।

**ਕਾਮਰੇਡ ਸਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦੀ ਵਾਕਫੀਅਤ ਹੈ ਕਿ ਸਰਕਾਰ ਨੇ ਇਕ ਜਨਰਲ ਆਰਡਰ ਕੀਤਾ ਹੈ ਕਿ ਜਿਨ੍ਹਾਂ ਮੁਲਾਜ਼ਮਾਂ ਦੀ 26 ਫਰਵਰੀ ਜਾਂ 31 ਮਾਰਚ, 1969 ਤੱਕ 1 ਸਾਲ ਦੀ ਸਰਵਿਸ ਹੋ ਗਈ ਹੈ ਉਹਨਾਂ ਨੂੰ ਪੱਕਾ ਕੀਤਾ ਜ ਵੇਗਾ। ਕੀ ਇਸ ਤਰ੍ਹਾਂ ਦਾ ਕੋਈ ਕਾਨੂੰਨ ਪ੍ਰਾਈਵੇਟ ਟੀਚਰਜ਼ ਦੇ ਲਈ ਸਰਕਾਰ ਬਣਾਉਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਹਾਂ, ਇਹ ਸਵਾਲ ਸਰਕਾਰ ਦੇ ਵਿਚਾਰ ਅਧੀਨ ਹੋ ਸਕਦਾ ਹੈ।

**ਸ਼੍ਰੀ ਗਿਆਨ ਚੰਦ ਖੜਬੰਦਾ :** ਕੀ ਇਹ ਫੈਸਲਾ 31 ਮਾਰਚ ਤਕ ਕਰ ਲਿਆ ਜਾਵੇਗਾ ?

**ਮੁੱਖ ਮੰਤਰੀ :** ਤੁਹਾਡਾ ਮਤਲਬ ਹੈ 31 ਮਾਰਚ, 1970 ? (ਹਾਸਾ)

**ਸ਼੍ਰੀ ਗਿਆਨ ਚੰਦ ਖੜਬੰਦਾ :** ਮੇਰਾ ਮਤਲਬ ਹੈ ਇਕ ਸਾਲ ਦੇ ਵਿਚ ਤਾਂ ਹੋ ਹੀ ਜਾਵੇਗਾ।

**ਮੁੱਖ ਮੰਤਰੀ :** ਜ਼ਰੂਰ ਕਰ ਲਵਾਂਗੇ ਜੀ।

**ਸਰਦਾਰ ਉਮਰਾਓ ਸਿੰਘ :** ਕੀ ਸਰਕਾਰ ਨੇ ਜੇ. ਬੀ. ਟੀ. ਟੀਚਰਜ਼ ਨੂੰ ਪੱਕਾ ਕਰਨ ਦਾ ਕੋਈ ਫੈਸਲਾ ਕੀਤਾ ਹੈ ?

**ਸ਼੍ਰੀ ਸਪੀਕਰ :** ਇਹ ਸਵਾਲ ਪੈਦਾ ਨਹੀਂ ਹੁੰਦਾ। ਪਲੀਜ਼ ਟੇਕ ਯੂਅਰ ਸੀਟ।

(Question does not arise. Please take your seat.)

**ਸਰਦਾਰ ਉਮਰਾਓ ਸਿੰਘ :** ਮੈਂ ਬੈਠ ਤਾਂ ਜਾਂਦਾ ਹਾਂ ਪਰ ਮੇਰੇ ਸਪਲੀਮੈਂਟਰੀ ਦਾ ਜਵਾਬ ਤਾਂ ਮੈਨੂੰ ਦਿਤਾ ਜਾਵੇ ?

**ਸ਼੍ਰੀ ਸਪੀਕਰ :** ਆਪਣੀ ਸੀਟ ਤੇ ਬੈਠੋ ਜੀ, ਇਹ ਅਲਾਊ ਨਹੀਂ ਕੀਤਾ ਜਾ ਸਕਦਾ।

(Please take your seat, it cannot be allowed.)

———

## UPGRADING OF CERTAIN SCHOOLS OF DHAR BLOCK OF PATHANKOT

*329 **Chaudhri Ram Singh** : Wlll the Minister for Irrigation and Power be pleased to state—

(a) whether the Government propose to take any steps for the educational development of Dhar Block (hilly area) of Pathankot;

(b) if the reply to part (a) above be in the affirmative, whether it is proposed to upgrade Primary Schools of village Laharun to Middle Standard and those of village Dharkalan, Dunnera and Phangotu to High Schools standard; if so, the time by which these are likely to be upgrad ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) ਹਾਂ ਜੀ ।

(ਅ) ਇਨ੍ਹਾਂ ਸਕੂਲਾਂ ਦੇ ਕੇਸ ਉਤੇ ਯੋਗ ਸਮੇਂ ਤੇ ਦੂਸਰੇ ਕੇਸਾਂ ਨਾਲ ਵਿਚਾਰ ਕੀਤੀ ਜਾਵੇਗੀ ।

**ਸ੍ਰੀ ਸਪੀਕਰ :** *344 ਬਾਰੇ ਸਰਕਾਰ ਨੇ ਅਗੇ ਪਾਉਣ ਲਈ ਆਗਿਆ ਮੰਗ ਲਈ ਹੈ ।

(Extension has been asked by the Government with regard to Starred Questions No. 344 )

———

## ARRANGEMENTS FOR DEPOSITING PROVINCIAL TAXES IN THE CITY BRANCH OF STATE BANK OF INDIA, AMRITSAR

*327 **Shri Gian Chand Kharbanda** : Will the Minister for Finance be pleased to state—

(a) whether Government is aware of the fact that a great inconvenience is caused to the public of Amritsar for the reasons that there are no arrangements in the city branch of the State Bank of India for depositing provincial taxes other than sales tax and property taxes ;

(b) whether it is a fact that there is rush of depositors in the State Bank of India's Cantt. Braches; if so, whether the Government proposes to approach the State Bank of India authorities to make arrangements for receiving deposits of all provincial taxes in the city branch of the State Bank also ?

**Shri Krishan Lal :**

(a) No public complaint has been received by the Government.

(b) Generally there is no rush on the receipt counters of Cantt.

[**Minister for Finace**]

Branch of the State Bank of India, Amritsar except on certain dates. The question of conducting treasury business (receipts/payments) at Amritsar City Branch of the State Bank of India for the convenience of the Public is under active consideration of the Government.

**ਸ਼੍ਰੀ ਗਿਆਨ ਚੰਦ ਖੜਬੰਦਾ :** ਕੀ ਇਹ ਹਕੀਕਤ ਨਹੀਂ ਕਿ ਬ੍ਰਾਂਚ ਦੇ ਕਾਊਂਟਰ ਤੇ ਇਤਨਾ ਰਸ਼ ਹੁੰਦਾ ਹੈ ਕਿ ਟੈਕਸ ਜਮ੍ਹਾ ਕਰਾਉਣਾ ਮੁਸ਼ਕਲ ਹੋ ਜਾਂਦਾ ਹੈ । ਕੀ ਗਵਰਮੈਂਟ ਇਸ ਦਿਕਤ ਨੂੰ ਦੂਰ ਕਰਨ ਲਈ ਕੋਈ ਕੋਸ਼ਿਸ਼ ਕਰ ਰਹੀ ਹੈ ?

**ਵਿੱਤ ਮੰਤਰੀ :** ਅਸੀਂ ਆਫਿਸ ਰਿਕਾਰਡ ਤੋਂ ਇਹ ਗੱਲ ਵੈਰੀਫਾਈ ਕਰਨ ਦੀ ਕੋਸ਼ਿਸ਼ ਕੀਤੀ ਸੀ, ਕਿਸੇ ਸਜਣ ਨੇ ਇਸ ਸਬੰਧ ਵਿਚ ਕੋਈ ਰਿਟਨ ਕੰਪਲੇਂਟ ਨਹੀਂ ਕੀਤੀ ।

**ਸ਼੍ਰੀ ਗਿਆਨ ਚੰਦ ਖੜਬੰਦਾ :** ਕੀ ਸਰਕਾਰ ਹੁਣ ਕੋਈ ਐਕਸ਼ਨ ਲੈਣ ਲਈ ਤਿਆਰ ਹੋਵੇਗੀ ?

**ਵਿੱਤ ਮੰਤਰੀ :** ਇਹ ਮੈਂ ਜਵਾਬ ਵਿਚ ਕਿਹਾ ਹੈ ।

Sir, I have already stated in the reply which has been laid on the Table of the House that 'generally there is no rush on the receipt counters of cantonment Branch of the State Bank of India, Amritsar, except on certain dates. The question of conducting treasury business (receipts/payments) at Amritsar City Branch of the State Bank of India for the convenience of the public is under active consideration of the Government ;

**Major Harinder Singh** : Sir, I would like to seek clarification from the hon. Minister for Finance as to what is the difference between 'consideration' and 'active consideration' ?

(Interruptions)

**Minister for Finance** : Sir, the expression 'active consideration' means 'active consideration'......

(Laughter).

**ਮੁੱਖ ਮੰਤਰੀ :** ਜਿਹੜਾ ਸੁਜੈਸ਼ਨ ਸ਼੍ਰੀ ਗਿਆਨ ਚੰਦ ਖੜਬੰਦਾ ਜੀ ਨੇ 1 ਸਾਲ ਦੇ ਅੰਦਰ ਦਾ ਦਿਤਾ ਹੈ ਮੇਰਾ ਖਿਆਲ ਹੈ ਉਹ ਠੀਕ ਹੈ । (ਹਾਸਾ)

---

## INDUSTRIAL DISPUTES REFERRED FOR ADJUDICATION

*317. **Comrade Kulwant Singh** : Will the Minister for Finance be pleased to state—

(a) state the total number of industrial disputes referred for adjudication in the State since the present Government took over;

(b) lay on the Table of the House a list indicating the disputes which have been refused adjudication, the managements concerned in each case and the reasons for the refusal ?

**ਸ਼੍ਰੀ ਕ੍ਰਿਸ਼ਨ ਲਾਲ :** (ੳ) 47

(ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

17.2.69 ਤੋਂ 2 4.69 ਤੱਕ ਨਿਆਂ ਨਿਰਣੇ ਲਈ ਇਨਕਾਰ ਕੀਤੇ ਗਏ ਕੇਸਾਂ ਦਾ ਨਾਂ ਅਤੇ ਇਨ੍ਹਾਂ ਕੇਸਾਂ ਦੇ ਸਬੰਧਤ ਮਾਲਕਾਂ ਦਾ ਨਾਂ ਅਤੇ ਇਨਕਾਰ ਕਰਨ ਦੀ ਵਜ੍ਹਾ ਅਨੁਸਾਰ ਵੇਰਵਾ ।

| ਕ੍ਰਮ ਨੰ: | ਅਦਾਰੇ ਦਾ ਨਾਂ | ਮੰਗ ਪੱਤਰ ਦੀ ਮਿਤੀ | ਰੱਦ ਕਰਨ ਦੇ ਕਾਰਨ |
|---|---|---|---|
| 1. | ਸੰਤੋਖ ਪਲਾਸਟਿਕ ਇੰਡਸਟਰੀਜ਼ ਰਾਜਾ ਸਾਂਸੀ, ਅੰਮ੍ਰਿਤਸਰ । | 18.11.68 | ਮੰਗਾਂ ਸਿੱਧ ਨਹੀਂ ਹੋ ਸਕੀਆਂ । |
| 2. | ਪੀ.ਆਰ. ਇੰਡਸਟਰੀਜ਼ 2 ਐਚ.ਐਲ ਇੰਡਸਟਰੀਜ਼ 3 ਸਵਾਸਤਿਕ ਇੰਡਸਟਰੀਜ਼ ਪੁਰਾਨਾ ਸ਼ਰਾਤ ਖਾਨਾ ਰਾਮ ਭਲਾਈ, ਅੰਮ੍ਰਿਤਸਰ । | 23.10 68 | ਮੰਗ ਨੰ: 1 ਸਿੱਧ ਨਹੀਂ ਹੋ ਸਕੀ ਅਤੇ ਮੰਗ ਨੰ: 2 ਉਦਯੋਗ ਵਿਵਾਦ ਐਕਟ, 1947 ਦੀ ਧਾਰਾ 2 (ਏ) ਦੇ ਅਧੀਨ ਨਹੀਂ ਆਉਂਦੀ । |
| 3. | ਮਲੋਟ ਟਰਾਂਸਪੋਰਟ ਕੰਪਨੀ, ਮਲੋਟ । | 14.12.68 | ਇਹ ਸਮਾਂ-ਪੂਰਵ ਸੀ । |
| 4. | ਏ ਕੇ.ਸਿਲਕ ਐਂਡ ਵੂਲਨ ਮਿਲਜ਼ (ਪ੍ਰ: ) ਲਿ: ਲੁਧਿਆਣਾ । | 18.12 68 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 5. | ਮੈ: ਕੇ.ਐਚ. ਇੰਡਸਟਰੀਜ਼, ਜਲੰਧਰ । | 4 12.68 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 6. | ਮੈ: ਰਾਮ ਕੇ. ਇੰਜ: ਕੰ: ਪ੍ਰ: ਲਿ: ਕਪੂਰਥਲਾ । | 4.10.68 | ,, |
| 7. | ਮੈ: ਸਿੰਧ ਨਿਹ ਵਿਅਰਜ਼, ਲੁਧਿਆਣਾ । | 23.12 68 | ,, |
| 8. | ਦੀ ਜਲੰਧਰ ਕੋ-ਆਪਰੇਟਿਵ ਕਨਜ਼ੂਮਰ ਸਟੋਰ ਲਿ: ਜਲੰਧਰ । | 14.11.68 | ਕੁਝ ਮੰਗਾਂ ਸਮਝੌਤੇ ਹੇਠ ਆਉਂਦੀਆਂ ਹਨ ਅਤੇ ਕੁਝ ਦੀ ਪੁਸ਼ਟੀ ਨਹੀਂ ਹੋ ਸਕੀ । |
| 9. | ਮੈ: ਸਚਦੇਵ ਐਂਡ ਕੰਪਨੀ, ਲੁਧਿਆਣਾ । | 18.10.68 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 10. | ਮੈ: ਓਸਵਾਲ ਵੂਲਨ ਮਿਲਜ਼ ਲੁਧਿਆਣਾ । | 31.10 68 | ਕਿਰਤੀਆਂ ਦਾ ਸਮਰਥਨ ਪ੍ਰਾਪਤ ਨਹੀਂ ਹੋ ਸਕਿਆ । |

| | | | |
|---|---|---|---|
| 11. | ਕੀਤਾ ਮਕੈਨੀਕਲ ਵਰਕਸ ਇੰਡਸਟਰੀਅਲ ਏਰਿਆ ਏ ਲੁਧਿਆਣਾ | 8.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 12. | ਮੈ: ਭਾਰਤ ਕਲਾਥ ਮੈਨੂਫੈਕਚਰਿੰਗ ਕੰ: ਸ਼ਾਹੀ ਚੁੰਗੀ ਨੇੜੇ ਖਾਲਸਾ ਕਾਲਜ, ਅੰਮ੍ਰਿਤਸਰ । | 16.12.68 | ਮੰਗ ਉਦਯੋਗਿਕ ਵਿਵਾਦ ਐਕਟ, 1947 ਦੀ ਧਾਰਾ 2 (ਏ) ਦੇ ਅਧੀਨ ਨਹੀਂ ਆਉਂਦੀ । |
| 13. | ਮੈ: ਮਹਿਤਾ ਬਰਦਰਜ਼ ਖੰਨਾ । | 23.10.68 | ਕਿਉਂਕਿ ਇਹ ਮੰਗਾਂ ਉਦਯੋਗਿਕ ਵਿਵਾਦ ਐਕਟ, 1947 ਦੀ ਧਾਰਾ 2 (ਏ) ਦੇ ਅਧੀਨ ਨਹੀਂ ਆਉਂਦੀਆਂ । |
| 14. | ਕਬੀਰ ਇੰਡਸਟਰੀਜ਼ ਕਾਰਪੋਰੇਸ਼ਨ, ਲੁਧਿਆਣਾ । | 23.12.68 | ਕਿਉਂ ਜੋ ਪਾਰਟੀਆਂ ਨੇ ਸਲਾਹ ਬੈਠਕਾਂ ਵਿਚ ਭਾਗ ਨਹੀਂ ਲਿੱਤਾ । |
| 15. | ਮੈ: ਕੇ. ਐਸ. ਮਕੈਨੀਕਲ ਵਰਕਸ, ਲੁਧਿਆਣਾ । | 4.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 16. | ਪੋਦਾਰ ਟੈਕਸਟਾਈਲ ਮਿਲਜ਼, ਨੇੜੇ ਖਾਲਸਾ ਕਾਲਜ, ਅੰਮ੍ਰਿਤਸਰ । | 1.11.68 | ਕੁਝ ਕਾਮਿਆਂ ਨੇ ਆਪਣੀਆਂ ਮੰਗਾਂ ਵਾਪਸ ਲੈ ਲਈਆਂ ਅਤੇ ਕੁਝ ਦੀ ਪੁਸ਼ਟੀ ਨਾ ਹੋ ਸਕੀ । |
| 17. | ਜਲੰਧਰ ਸੈਂਟਰਲ ਕੋਆਪਰੇਟਿਵ ਕਨਜ਼ੂਮਰ ਸਟੋਰ ਲਿ: ਜਲੰਧਰ । | 17.1.69 | ਕਿਉਂਕਿ ਇਹ ਮਾਮਲਾ ਪਹਿਲਾਂ ਹੀ ਕਾਰਵਾਈ ਅਧੀਨ ਹੈ । |
| 18. | ਮੈ: ਦਰਬਾਰਾ ਸਿੰਘ ਪੁੱਤਰ ਭਾਨ ਸਿੰਘ ਜੱਟ ਡਾਕਖਾਨਾ ਰਾਜਪੂਤਾਂ ਜ਼ਿਲਾ ਅੰਮ੍ਰਿਤਸਰ । | 10.1.69 | ਕਿਉਂਕਿ ਦਰਬਾਰਾ ਸਿੰਘ ਦਾ ਖੇਤੀ ਦਾ ਕੰਮ, ਉਦਯੋਗ ਸਨਅਤ ਨਹੀਂ ਹੈ । |
| 19. | ਮੈ: ਨਥੂ ਜ਼ਿਮੀਦਾਰ ਫੌਂਡਰੀ ਬਟਾਲਾ । | 26.11.68 | ਕੁਝ ਮੰਗਾਂ ਸਮਾਂ-ਪੂਰਵ ਹਨ ਅਤੇ ਕੁਝ ਦੀ ਪੁਸ਼ਟੀ ਨਹੀਂ ਹੋ ਸਕੀ । |
| 20. | ਫਾਈਨ ਮਸ਼ੀਨਰੀ ਵਰਕਸ ਲੁਧਿਆਣਾ । | 11.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 21. | ਮੈ: ਕਸ਼ਮੀਰ ਬਜ਼ਾਜ਼ ਹੌਜ਼ਰੀ ਕੂਚਾ ਮੰਗਤ ਰਾਇ, ਲੁਧਿਆਣਾ । | 10.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 22. | ਮੈਂ ਰਾਜਸਥਾਨ ਟੈਕਸਟਾਈਲ ਮਿਲਜ਼, ਸ਼ਿਵ ਨਗਰ, ਬਟਾਲਾ ਰੋਡ ਅੰਮ੍ਰਿਤਸਰ । | 12.10.68 | ਇਸ ਦਾ ਨਿਪਟਾਰਾ/ਸਮਝੌਤਾ ਮਿਤੀ 16.12.68 ਹੇਠ ਹੋ ਗਿਆ |

| | | | |
|---|---|---|---|
| 23. | ਮੈਂ ਉਦਮ ਸਿੰਘ ਐਂਡ ਸਨਜ਼, ਗੁਰਾਇਆ । | 5.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 24. | ਮੈ: ਵਰਧਮਾਨ ਸਪਿੰਨਿੰਗ ਐਂਡ ਜਨਰਲ ਮਿਲਜ਼, ਲਿ: ਲੁਧਿਆਣਾ । | 6.12.68 | ,, |
| 25. | ਰਾਮ ਕੇ. ਇੰਜ: ਕੰਪਨੀ, ਕਪੂਰਥਲਾ । | 1.1.69 | ,, |
| 26. | ,, ਸ਼ਰੋਮਣੀ ਗਰਾਮ ਉਦਯੋਗ ਸੰਮਤੀ, ਲੁਧਿਆਣਾ । | 13.1.69 | ,, |
| 27. | ,, ਰਘਬੀਰ ਡਾਇੰਗ ਵਰਕਸ ਬਟੂਨ ਸੁਲਤਾਨ ਵਿੰਡ ਗੇਟ, ਅੰਮ੍ਰਿਤਸਰ । | 23.1.69 | ,, |
| 28. | ,, ਹਿੰਦੋਸਤਾਨ ਵਿਨੀਸਿੰਘ ਕ੍ਰਿਸ਼ਨਾ ਨਗਰ ਇਸਲਾਮਾਬਾਦ, ਅੰਮ੍ਰਿਤਸਰ । | 6.1.69 | ,, |
| 29. | ,, ਸਿੰਡੀਕੇਟ ਵੂਲਨ ਮਿਲਜ਼, ਲੁਧਿਆਣਾ । | 11.1.69 | ਇਹ ਕੇਸ ਸਮਾਂ ਪੂਰਵ ਸੀ । |
| 30. | ,, ਮੌਡੋਲਾ (ਪ੍ਰ:) ਲਿਮਟਿਡ ਮਜੀਠਾ ਰੋਡ, ਅੰਮ੍ਰਿਤਸਰ । | 18.12.68 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 31. | ਪਰਹਲਾਦ ਦਾਸ ਐਂਡ ਸੰਨਜ਼, ਲੁਧਿਆਣਾ । | 19.12.68 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 32. | ਯੂਨਾਈਟਡ ਹੌਜ਼ਰੀ ਲੁਧਿਆਣਾ । | 15.1.69 | ,, |
| 33. | ਲਾਲ ਵੂਲਨ ਐਂਡ ਸਿਲਕ ਪੁਤਲੀ ਘਰ, ਅੰਮ੍ਰਿਤਸਰ । | 2.1.69 | ਕੁਝ ਮੰਗਾਂ ਸਮਾਂਪੂਰਵ ਸਨ ਅਤੇ ਕੁਝ ਦੀ ਪੁਸ਼ਟੀ ਨਹੀਂ ਹੋ ਸਕੀ । |
| 34. | ਵਸਿਸ਼ਟ ਆਇਰਨ ਐਂਡ ਸਟੀਲ ਰੋਲਿੰਗ ਮਿਲਜ਼, ਖੰਨਾ । | 25.1.69 | ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ । |
| 35. | ਓਮ ਪ੍ਰਕਾਸ਼, ਨਰੈਣ ਦਾਸ ਮਾਲਕ ਭੱਠਾ ਪਿੰਡ ਅਕਾਲਤ ਪੁਰ, ਤਹਿਸੀਲ ਅਮਲੋਹ । | 2 1 69 | ਕੁਝ ਮੰਗਾਂ ਦੀ ਪੁਸ਼ਟੀ ਨਹੀਂ ਹੋ ਸਕੀ ਅਤੇ ਕੁਝ ਮੰਗਾਂ ਧਾਰਾ 2 (ੲ) ਹੇਠ ਨਹੀ ਆਉਂਦੀਆਂ |

## PROPOSAL OF MUNICIPAL COMMITTEE, CHHEHARTA (AMRITSAR) TO IMPOSE OCTORI WITHOUT REFUND

*148. **Comrade Satya Pal Dang** : Will the Minister for Finance be pleased to state :—

(a) the date when the Government first decided to sanction the proposal of Municipal Committee, Chheharta (Amritsar) to impose octroi without refund and the date when the said decision was notified ;

(b) whether the Government subsequently changed its mind ; if so, the number of notifications issued by the Government postponing the enforcement of octroi without refund together with the dates of these notifications ;

(c) whether the Government has received any representations from the Municipal Committee, Chheharta and/or from the legislator of the constituency concerned during the period from June, 1968 up-to-date, requesting it to permit immediate enforcement of octroi without refund; if so, the decision if any, taken thereon ?

**ਸ਼੍ਰੀ ਕ੍ਰਿਸ਼ਨ ਲਾਲ :** (ੳ) ਫੈਸਲਾ 24-3-68 ਨੂੰ ਕੀਤਾ ਗਿਆ ਸੀ ਅਤੇ ਇਸ ਨੂੰ ਨੋਟੀਫਾਈ 28-3-68 ਨੂੰ ਕੀਤਾ ਗਿਆ ਸੀ ।

(ਅ) ਹਾਂ, ਜੀ । ਸਾਰੇ ਮਾਮਲੇ ਤੇ ਦੁਬਾਰਾ ਵਿਚਾਰ ਕੀਤਾ ਗਿਆ ਸੀ ।

(1) ਨੋਟੀਫੀਕੇਸ਼ਨ ਨੰ: 2783-3(35)-2ਸੀ1-68/16374 ਮਿਤੀ 20-4-1968.

(2) ਨੋਟੀਫੀਕੇਸ਼ਨ ਨੰ: 2783-3(35)-2ਸੀ1-68/43543 ਮਿਤੀ 31-12-68.

(3) ਨੋਟੀਫੀਕੇਸ਼ਨ ਨੰ: 230-3(36)-2ਸੀ1-69/1914, ਮਿਤੀ 21-1-69.

(ੲ) ਹਾਂ, ਜੀ । 1-4-1969 ਤੋਂ ਨਗਰ ਪਾਲਕਾ ਛੇਹਰਟਾ ਵਿੱਚ ਚੁੰਗੀ ਲਗਣੀ ਸ਼ੁਰੂ ਹੋ ਗਈ ਹੈ ।

**ਕਾਮਰੇਡ ਸਤ ਪਾਲ ਡਾਂਗ :** ਕੀ ਇਹ ਹਕੀਕਤ ਹੈ ਕਿ ਇਕ ਅਪ੍ਰੈਲ, 1969 ਤੋਂ ਛੇਹਰਟਾ ਮਿਉਂਸੀਪਲ ਕਮੇਟੀ ਨੇ ਚੁੰਗੀ ਲੈਣ ਤੋਂ ਬਆਦ 30 ਅਪ੍ਰੈਲ ਨੂੰ ਇਕ ਨੋਟੀਫੀਕੇਸ਼ਨ ਰਾਹੀ ਚੁੰਗੀ ਦਾ ਰੇਟ ਘਟਾ ਦਿੱਤਾ ਹੈ ?

**ਵਿੱਤ ਮੰਤਰੀ :** ਹਾਂ ਜੀ ।

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਜਾਣੂ ਹਨ ਕਿ ਪੰਜਾਬ ਸਰਕਾਰ ਵੱਲੋਂ ਇਕ ਮਾਡਲ ਸ਼ੈਡੂਲ ਬਣਿਆ ਹੋਇਆ ਹੈ ਅਤੇ ਉਹ ਸਵਾਏ ਇਸ ਕਮੇਟੀ ਦੇ ਹੋਰ ਕਿਸੇ ਵਿਚ ਵੀ ਵਖਰਾ ਨਹੀਂ, ਇਥੇ ਕਿਉਂ ਐਸਾ ਹੋਇਆ ?

**ਵਿੱਤ ਮੰਤਰੀ :** ਇਹ ਇਸ ਲਈ ਕੀਤਾ ਗਿਆ ਕਿ ਸਰਕਾਰ ਨੂੰ ਉਥੋਂ ਦੇ ਇੰਡਸਟ੍ਰੀਅਲਿ-ਸਟਸ ਨੇ ਰਿਪਰੇਜ਼ੈਟ ਕੀਤਾ, ਮਿਊਂਸਪੈਲਟੀ ਦੇ ਪ੍ਰੈਜ਼ੀਡੈਂਟ, ਵਾਈਸ ਪ੍ਰੈਜ਼ੀਡੈਂਟ ਨੇ ਰਿਪਰੇਜੈਂਟ ਕੀਤਾ । ਜ਼ਿਲ੍ਹਾ ਕਮਿਸ਼ਨਰ ਨਾਲ ਵੀ ਗੱਲ ਹੋਈ ਕਿ ਜਦੋਂ ਤੱਕ ਛੇਹਰਟਾ ਅੰਮ੍ਰਿਤਸਰ ਵਿਚ ਮਰਜ ਨਹੀਂ ਹੁੰਦਾ ਇਹ ਇਸੇ ਤਰ੍ਹਾਂ ਹੀ ਰਹਿਣ ਦਿੱਤਾ ਜਾਵੇ, ਇਹ ਟੈਂਪਰੇਰੀ ਤੌਰ ਤੇ ਸਾਰਿਆਂ ਦੀ ਮਰਜ਼ੀ ਅਨੁਸਾਰ ਹੀ ਕੀਤਾ ਗਿਆ ਹੈ ।

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੀ ਇਹ ਪਿਛਲੇ 30 ਸਾਲ ਨੀਤੀ ਦੇ ਵਿਚ ਤਬਦੀਲੀ ਲਿਆਂਦੀ ਗਈ ਹੈ ਉਹ ਚੰਦ ਬਾਰਸੂਖ ਇੰਡਸਟਰੀਅਲਿਸਟਸ ਦੇ ਕਹਿਣ ਤੇ ਲਿਆਂਦੀ ਗਈ ਹੈ ?

**ਵਿੱਤ ਮੰਤਰੀ :** ਉਨ੍ਹਾਂ ਦਾ ਇਹ ਖਿਆਲ ਬਿਲਕੁਲ ਗਲਤ ਹੈ । ਇਹ ਤਬਦੀਲੀ ਉਥੋਂ ਦੇ ਇੰਡਸਟਰੀਅਲਿਸਟਸ, ਮਿਊਂਸੀਪਲ ਕਮਿਸ਼ਨਰਜ਼ ਦੇ ਇਹ ਕਹਿਣ ਤੇ ਕਿ ਇਹ ਇਕ ਵਾਈਜ਼ ਸਟੈਪ ਹੈ ਲਿਆਂਦੀ ਗਈ ਹੈ ।

**ਕਾਮਰੇਡ ਸਤਪਾਲ ਡਾਂਗ :** ਕੀ ਇਹ ਠੀਕ ਹੈ ਕਿ ਤਿੰਨ ਸਾਲਾਂ ਤੋਂ ਇਹ ਰੋੜਕਾ ਪਾਇਆ ਹੋਇਆ ਹੈ, ਸਰਕਾਰ ਚੁੰਗੀ ਨਹੀਂ ਲਾਉ ਦਿੰਦੀ । ਹਕੀਕਤ ਇਹ ਹੈ ਕਿ ਇਹ ਸਾਰਾ ਕੁਝ ਵਡੇ ਵਡੇ ਇਡਸਟਰੀਲਿਸਟਸ ਦੇ ਕਹਿਣ ਤੇ ਕੀਤਾ ਗਿਆ ਹੈ । ਜਿਵੇਂ ਓ. ਸੀ. ਐਮ. ਅਤੇ ਜੋ ਬਨਾਸਪਤੀ ਘਿਓ ਬਣਾਂਉਦੇ ਹਨ ਅਤੇ ਜਿਨ੍ਹਾਂ ਨੂੰ ਲੱਖਾਂ ਰੁਪਏ ਫਾਇਦਾ ਹੈ ਔਰ ਪਰਤਾਪ ਰੋਲਿੰਗ ਮਿਲ ਦੇ ਕਹਿਣ ਤੇ ਇਹ ਕੀਤਾ ਗਿਆ ਹੈ ?

**ਵਿੱਤ ਮੰਤਰੀ :** ਮੈਨੂੰ ਅਫਸੋਸ ਹੈ ਕਿ ਪਿਛਲੀ ਫਰੰਟ ਸਰਕਾਰ ਦੇ ਲੋਕਲ ਬਾਡੀਜ਼ ਦੇ ਮੰਤਰੀ ਜੋ ਕੁਝ ਨਹੀਂ ਕਰ ਸਕੇ ਉਹ ਅਸੀਂ ਕਰ ਦਿੱਤਾ ਹੈ ਉਹ ਇਸ ਲਈ ਬਜਾਏ ਥੈਂਕਸ ਦੇਣ ਦੇ ਨੁਕਤਾਚੀਨੀ ਕਰ ਰਹੇ ਹਨ ।

**ਕਾਮਰੇਡ ਸਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਪਹਿਲਾਂ ਤਾਂ ਮੰਤਰੀ ਸਾਹਿਬ ਨੇ ਜੋ ਗੱਲ ਕਹੀ ਹੈ ਉਹ ਬੜੀ ਗੈਰ ਵਾਜਬ ਹੈ । ਕਿਉਂਕਿ ਉਸ ਵੇਲੇ ਵੀ ਇਹੀ ਚੀਫ਼ ਮਨਿਸਟਰ ਹੁੰਦੇ ਸਨ ਅਤੇ ਸਾਰਿਆਂ ਦੀ ਸਾਂਝੀ ਰਿਸਪਾਂਸੀਬਿਲਟੀ ਹੁੰਦੀ ਸੀ । ਮੇਰਾ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਪਿਛਲੀ ਫਰੰਟ ਸਰਕਾਰ ਵੇਲੇ ਇਹ ਫੈਸਲਾ ਹੋਇਆ ਸੀ ਕਿ ਛੇਹਰਟ ਮਿਊਂਸੀਪੈਲਟੀ ਅੰਮ੍ਰਿਤਸਰ ਵਿਚ ਮਰਜ ਕਰ ਦਿਤੀ ਜਾਵੇਗੀ । ਪਰ ਸਰਦਾਰ ਲਛਮਣ ਸਿੰਘ ਗਿੱਲ ਕਰਕੇ ਇਹ ਫੈਸਲਾ ਸਿਰੇ ਨਾ ਚੜ੍ਹ ਸਕਿਆ । ਨਹੀਂ ਤਾਂ ਇਕ ਅੰਮ੍ਰਿਤਸਰ ਦੇ ਇੰਡਸਟਰੀਲਿਸਟ ਕੀ ਸਾਰੇ ਪੰਜਾਬ ਦੇ ਇੰਡਸਟਰੀਲਿਸਟ ਤਾਂ ਕੀ, ਕਿਸੇ ਪਬਲਿਕ ਬਾਡੀ ਨਾਲ ਇਹ ਵਿਤਕਰਾ ਨਾ ਕੀਤਾ ਜਾਂਦਾ । ਇਸ ਤਰ੍ਹਾਂ ਦਾ ਵਿਤਕਰਾ ਕਰਕੇ ਥੈਂਕਸ ਹੁਣ ਦਾ ਹੀ ਲੋਕਲ ਗੌਰਮਿੰਟ ਮਨਿਸਟਰ ਮੰਗ ਸਕਦਾ ਹੈ ਪਹਿਲਾਂ ਦਾ ਮਨਿਸਟਰ ਕਦੇ ਇਸ ਤਰ੍ਹਾਂ ਨਾ ਕਰਦਾ ।

---

## ABOLITION OF IMPROVEMENT TRUST CHHEHARTA (AMRITSAR)

*158. **Comrade Satya Pal Dang**: Will the Minister for Finance be pleased to state :—

[**Comrade Satya Pal Dang**]

(a) the date when the Improvement Trust, Chheharta (Amritsar) was abolished together with the reasons therefor ;

(b) the liability of the said Trust at the time of its abolition ;

(c) whether the Municipal Committee,Chheharta made any representation to the Government for grant/loan to enable it to discharge its liabilities ; if so, the decision, if any, taken thereon ?

**ਸ੍ਰੀ ਕ੍ਰਿਸ਼ਨ ਲਾਲ :**

(ਏ) ਪਹਿਲੀ ਜੁਲਾਈ, 1967 । ਆਰਥਕ ਔਕੜਾਂ ਕਰਕੇ ਇਸ ਟ੍ਰਸਟ ਨੂੰ ਭੰਗ ਕਰ ਦਿੱਤਾ ਗਿਆ ਸੀ ।

(ਬੀ) ਰੁ: 9250,00

(ਸੀ) ਹਾਂ ਜੀ, ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

----

## IMPROVEMENT TRUSTS

*159. **Comrade Satya Pal Dang** : Will the Minister for Finance be pleased to state :—

(a) the total number of Improvement Trusts functioning in Punjab as at present ;

(b) the names of the Chairmen of the said Trusts and the dates since when they are working as such ;

(c) whether the post of Chairman of any Improvement Trust is lying vacant ; if so, since when together with the names of the Trusts ;

(d) whether the Government propose to fill the said post ; if so, when ;

(c) whether the Government intend to appoint some officials or non-officials on the said Improvement Trusts ?

**ਸ੍ਰੀ ਕ੍ਰਿਸ਼ਨ ਲਾਲ :**

(ਏ) ਚਾਰ ।

(ਬੀ) ਸਟੇਟਮੈਂਟ ਜਿਸ ਦੇ ਵਿਚ ਲੋੜੀਂਦੀ ਸੂਚਨਾ ਦਿੱਤੀ ਹੋਈ ਹੈ,ਸਦਨ ਦੀ ਮੇਜ਼ ਤੇ ਰਖ ਦਿੱਤੀ ਗਈ ਹੈ ।

(ਸੀ) ਨਹੀਂ ਜੀ ।

(ਡੀ) ਤੇ (ਈ) ਸਵਾਲ ਪੈਦਾ ਨਹੀਂ ਹੁੰਦਾ ।

ਵੇਰਵਾ ਪੱਤਰ

| ਟ੍ਰਸਟ ਦਾ ਨਾਂ | ਟ੍ਰਸਟ ਦੇ ਚੇਅਰਮੈਨ ਦਾ ਨਾਂ | ਨਿਯੁਕਤੀ ਦੀ ਮਿਤੀ |
|---|---|---|
| ਲੁਧਿਆਣਾ | ਡਿਪਟੀ ਕਮਿਸ਼ਨਰ ਲੁਧਿਆਣਾ | 31.10.1968 |
| ਜਲੰਧਰ | ਸ੍ਰੀ ਕੇ.ਕੇ ਗੋਇਲ | 29.3.1968 |
| ਅੰਮ੍ਰਿਤਸਰ | ਡਿਪਟੀ ਕਮਿਸ਼ਨਰ ਅੰਮ੍ਰਿਤਸਰ | 21 2 1969 |
| ਪਠਾਨਕੋਟ | ਸ੍ਰੀ ਪੀ.ਸੀ. ਪੁਰੀ | 1.7.1968 |

**ਸ੍ਰੀ ਸਪੀਕਰ :** ਕੁਐਸਚਨ ਆਵਰ ਖਤਮ ਹੋ ਗਿਆ ਹੈ। ਬਾਕੀ ਦੇ ਸਵਾਲਾਂ ਦੇ ਜਵਾਬ ਰੂਲ 45 ਅਧੀਨ ਮੇਜ਼ ਤੇ ਰਖ ਦਿਤੇ ਜਾਣ।(Question hour is over. The remaining questions will be deemed to have been replied under Rule 45 )

---

## QUESTION OF PRIVILEGE

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਕ ਮੋਸ਼ਨ ਭੇਜੀ ਸੀ ਜੋ ਫੂਡ ਜ਼ੋਨ ਦੇ ਐਨਲਾਰਜਮੈਂਟ ਬਾਰੇ ਸੀ। ਜਗਜੀਵਨ ਰਾਮ ਜੀ ਨੇ ਇਸ ਬਾਰੇ ਇਕ ਬਿਆਨ ਦਿਤਾ ਹੈ। ਇਸ ਮਾਮਲੇ ਤੇ......

**ਸ੍ਰੀ ਸਪੀਕਰ :** ਇਹ ਮੈਨੂੰ ਹੁਣੇ ਮਿਲੀ ਹੈ। ਮੈਂ ਇਸ ਨੂੰ ਐਗਜ਼ਾਮਿਨ ਕਰਕੇ ਜਵਾਬ ਦਿਆਂਗਾ। (I have received it just now. I will tell the hon. Member about it after examining it.)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਇਹ ਇਕ ਬਹੁਤ ਜ਼ਰੂਰੀ ਮਸਲਾ ਹੈ। ਇਸ ਦਾ ਈਫੈਕਟ ਸਾਰੇ ਪੰਜਾਬ ਤੇ ਪੈਣਾ ਹੈ। ਇਸ ਲਈ ਇਸ ਤੇ ਦੋ ਘੰਟੇ ਲਈ ਬਹਿਸ ਕੀਤੀ ਜਾਵੇ।

**Mr. Speaker .** The hon. Member may please resume his seat. I have received notice of a Privilege Motion from Sardar Umrao Singh alleging that pressure is being exerted on Members of the Congress Party by Senior Police Officers for defecting from the Congress to the Akali Party. This is a serious allegation. The complaint is being made by S. Umrao Singh and not by any Member on whom pressure is being put. If the complaint comes from a Member who is being pressurised and he satisfies me I will examine the matter. I cannot, therefore, give my consent to this issue being raised as a question of privilege.

**ਸਰਦਾਰ ਉਮਰਾਓ ਸਿੰਘ :** ਮੈਂ ਮੈਂਬਰਾਂ ਦੀ ਸਟੇਟਮੈਂਟ ਲਿਆ ਸਕਦਾ ਹਾਂ। (ਵਿਘਨ)

**Mr. Speaker :** I have said that if the complaint comes from a Member who is being pressurised and he satisfies me, I will examine the matter. I cannot, therefore, give my consent to this issue being raised as a Question of Privilege.

**ਸਰਦਾਰ ਉਮਰਾਓ ਸਿੰਘ :** ਕੀ ਇਸ ਨੂੰ ਪੈਂਡਿੰਗ ਰਖ ਲਿਆ ਗਿਆ ਹੈ ? (ਵਿਘਨ) ਸਪੀਕਰ ਸਾਹਿਬ, ਮੈਨੂੰ ਤੁਹਾਡੀ ਰੂਲਿੰਗ ਪੂਰੀ ਤਰ੍ਹਾਂ ਸੁਣਾਈ ਨਹੀਂ ਦਿਤੀ।

**Mr. Speaker :** Please resume your seat.

**ਕੈਪਟਨ ਰਤਨ ਸਿੰਘ :** ਜੇ ਮੈਂਬਰ ਬੇਜ਼ਬਾਨਾ ਹੋ ਜਾਵੇ ਤਾਂ ਫਿਰ ਕੀ ਹੋ ਸਕਦਾ ਹੈ ?

**ਸਰਦਾਰ ਉਮਰਾਓ ਸਿੰਘ :** ਇਹ ਬੜੀ ਕਲੀਅਰ ਗਲ ਹੈ ਕਿ ਮੈਂਬਰ ਦੇ ਰਿਸ਼ਤੇਦਾਰਾਂ ਨੂੰ ਪਰਮੋਸ਼ਨ ਦਾ ਲਾਲਚ ਦੇ ਕੇ ਉਨ੍ਹਾਂ ਨੂੰ ਡਿਫੈਕਟ ਕਰਾ ਲਿਆ ਜਾਂਦਾ ਹੈ । (ਵਿਘਨ)

——————

## ADJOURNMENT MOTIONS

**Mr. Speaker :** Shri Gurdial Saini has given notice of an Adjorunment Motion on the ground that the statement made by the Minister for Finance in reply to the Hon. Member's Call Attention Notice No. 96 is absolutely wrong and not at all based on facts. There is a well established convention that Adjournment Motions are not allowed during the Budget Session. Further the Government has given certain information in its possession which the hon. Member has controverted. Even if it is asserted that the reply given by the Minister is wrong it could not be made the basis of an Adjournment Motion. I, therefore, do not allow it

I have also received a notice of an Adjournment Motion from Chaudhri Ram Singh and S. Santokh Singh wherein they have alleged that S. Ajit Singh M.L.A. of the Congress Legislature Party defected to the United Front Benches on a bargain struck by him with the present Ministry that Shri Gurbachan Singh Bahia, D.S.P. stated to be a relative of the hon. Member and under suspension would be reinstated. In the Adjournment Motion it has also been stated that this is a very serious matter which also needs speedy action on the part of the Speaker so as to save the democracy in the State.

I have already ruled that Adjournment Motions are not allowed during the Budget Session. So far as the Speaker is concerned he is to perform duties in accordance with the provisions of the Constitution, Rules of Procedure and Conduct of Business in the Punjab Legislative Assembly and the well established parliamentary conventions. Legally it is not within the competence of the Speaker to prevent defections As far as the conduct of the Ministry in accepting the defectors is concerned the Adjournment Motion is not the proper remedy for the discussion of its conduct. Other remedies are provided for in the Rules. I, therefore, do not give my consent to this motion being made.

Now we will take up Call Attention Notices.

**ਸਰਦਾਰ ਉਮਰਾਓ ਸਿੰਘ :** ਡਾਕਟਰ ਸਾਧੂ ਰਾਮ ਨੂੰ ਕਿਹਾ ਹੈ, ਬਚਨ ਸਿੰਘ ਨੂੰ ਕਿਹਾ ਹੈ, ਹੋਰਾਂ ਕਈਆਂ ਨੂੰ ਕਿਹਾ ਹੈ ।

**ਸ੍ਰੀ ਸਪੀਕਰ :** ਉਹ ਮੈਨੂੰ ਲਿਖ ਕੇ ਦੇ ਦੇਣ । (They should bring it to my notice in writing.)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣੀ)** : ਇਹਨਾਂ ਦੇ ਜਾਲ ਦੀਆਂ ਰਸੀਆਂ ਢਿਲੀਆਂ ਹੋ ਗਈਆਂ ਹਨ । (ਹਾਸਾ) (ਸ਼ੋਰ)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਇਹ ਲਾਲਚ ਦੇ ਕੇ ਡਿਫੈਕਸ਼ਨ ਕਰਾਈ ਗਈ ਹੈ । (ਸ਼ੋਰ) ਵੈਸੇ ਬੇਸ਼ਕ ਡਿਫੈਕਸ਼ਨ ਹੋਵੇ ਪਰ ਲਾਲਚ ਦੇ ਕੇ ਡਿਫੈਕਸ਼ਨ ਨਹੀਂ ਕਰਾਉਣੀ ਚਾਹੀਦੀ । (ਵਿਘਨ)

**ਸ਼੍ਰੀ ਸਪੀਕਰ** : ਮਿਹਰਬਾਨੀ ਕਰਕੇ ਬੈਠ ਜਾਓ । (The hon. Member should kindly resume his seat).

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਕ ਪ੍ਰਿਵੇਲੇਜ ਮੋਸ਼ਨ ਦਿਤੀ ਸੀ ਜਿਹੜੀ ਕਿ ਪੈਂਡਿੰਗ ਰਖ ਲਈ ਗਈ ਸੀ, ਉਸ ਦਾ ਜਵਾਬ ਕਦ ਤਕ ਆ ਜਾਵੇਗਾ ?

**ਸ਼੍ਰੀ ਸਪੀਕਰ** : ਮੈਂ ਗੌਰਮਿੰਟ ਨੂੰ ਚਿਠੀ ਭੇਜੀ ਹੋਈ ਹੈ, ਜਦੋਂ ਉਸ ਦਾ ਜਵਾਬ ਆ ਜਾਵੇਗਾ ਤੁਹਾਡੀ ਪ੍ਰਿਵਿਲੇਜ ਮੋਸ਼ਨ ਦਾ ਫੈਸਲਾ ਕਰ ਦਿਤਾ ਜਾਵੇਗਾ । (I had addressed a letter to the Govt. and the decision on the privilege motions of the hon. Member would be taken after the receipt of the reply thereof )

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ ਸੈਸ਼ਨ ਖਤਮ ਹੋਣ ਵਾਲਾ ਹੈ । ਇਸ ਲਈ ਉਸ ਦਾ ਜਵਾਬ ਜਲਦੀ ਆਉਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਇਸ ਸੈਸ਼ਨ ਦੇ ਅੰਦਰ ਹੀ ਆ ਜਾਵੇਗਾ । (The reply is expected during this very session).

**ਮੇਜਰ ਹਰਿੰਦਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ ਮੇਰਾ ਇਕ ਸਵਾਲ ਸੀ *304 ਜੋ ਕਿ 11.4.69 ਦੀ ਲਿਸਟ ਵਿਚ ਸੀ ਉਸ ਦਾ ਜਵਾਬ ਗਲਤ ਦਿਤਾ ਗਿਆ ਹੈ । ਮੈਂ ਉਸ ਵਿਚ ਪੁਛਿਆ ਸੀ ਕਿ ਕੀ ਅੰਮ੍ਰਿਤਸਰ ਵਿਚ ਕਿਸੇ ਥਾਂ ਤੇ ਖੁਸ਼ ਹੈਸੀਅਤੀ ਟੈਕਸ ਲਿਆ ਜਾਂਦਾ ਹੈ । ਉਸ ਦਾ ਜਵਾਬ ਆਇਆ ਸੀ ਕਿ ਨਹੀਂ । ਜੇ ਮੈਂ ਪਟਵਾਰੀ ਜਾਂ ਕੋਈ ਹੋਰ ਸਬੂਤ ਲਿਆ ਕੇ ਹਾਊਸ ਵਿਚ ਪੇਸ਼ ਕਰਾਂ ਤਾਂ ਕੀ ਕੋਈ ਕਾਰਵਾਈ ਕੀਤੀ ਜਾਵੇਗੀ ?

**ਮੁੱਖ ਮੰਤਰੀ** : ਪਟਵਾਰੀ ਆਪਣੇ ਰਿਕਾਰਡ ਵਿਚ ਗਲਤ ਗਲ ਵੀ ਲਿਖ ਸਕਦਾ ਹੈ ।

**ਮੇਜਰ ਹਰਿੰਦਰ ਸਿੰਘ** : ਜੇ ਮੈਂ ਹਾਊਸ ਵਿਚ ਕੋਈ ਸਬੂਤ ਲੈ ਆਵਾਂ ਤਾਂ ਕੀ ਤੁਸੀਂ ਐਕਸ਼ਨ ਲਓਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ. ਜਦੋਂ ਪਿਛਲੀ ਫਰੰਟ ਸਰਕਾਰ ਆਈ ਸੀ ਤਾਂ ਉਸ ਨੇ ਫੈਸਲਾ ਕੀਤਾ ਸੀ ਕਿ ਖੁਸ਼ ਹੈਸੀਅਤੀ ਟੈਕਸ ਮਾਫ਼ ਕਰ ਦਿਤਾ ਜਾਵੇ । ਇਸ ਸਬੰਧ ਵਿਚ ਇਕ ਬਿਲ ਵੀ ਆ ਰਿਹਾ ਹੈ । ਪਰ ਜੇ ਕਿਸੇ ਪਟਵਾਰੀ ਨੇ ਅਜੇ ਤਕ ਖੁਸ਼ ਹੈਸੀਅਤੀ ਟੈਕਸ ਲੈਣਾ ਬੰਦ ਨਹੀਂ ਕੀਤਾ ਤਾਂ ਉਹ ਮੇਰੇ ਨੋਟਿਸ ਵਿਚ ਲਿਆਓ, ਉਸ ਤੇ ਐਕਸ਼ਨ ਲਿਆ ਜਾਵੇਗਾ ਅਤੇ ਜੋ ਟੈਕਸ ਵਸੂਲ ਕੀਤਾ ਗਿਆ ਹੈ ਉਹ ਵਾਪਸ ਵੀ ਹੋ ਸਕਦਾ ਹੈ ।

**ਮੇਜਰ ਹਰਿੰਦਰ ਸਿੰਘ :** ਮੇਰਾ ਤਾਂ ਪੁਆਇੰਟ ਇਹ ਸੀ ਕਿ ਖੁਸ਼ ਹੈਸਿਅਤੀ ਟੈਕਸ ਦੀ ਅਸੈਸਮੈਂਟ ਹੁੰਦੀ ਹੈ ਕਿ ਨਹੀਂ । ਇਨ੍ਹਾਂ ਨੇ ਕਿਹਾ ਕਿ ਪਟਵਾਰੀ ਹੇਰਾ ਫੇਰੀ ਕਰਦਾ ਹੈ ।

**ਮੁੱਖ ਮੰਤਰੀ :** ਉਹ ਵੀ ਦਸ ਦਿਆਂਗੇ ।

**ਮਾਸਟਰ ਗੁਰਬੰਤਾ ਸਿੰਘ :** [× × × ×]

**Mr. Speaker :** Whatever Sardar Gurbanta Singh has said, without the permission of the Chair, is expunged.

**ਮਾਸਟਰ ਗੁਰਬੰਤਾ ਸਿੰਘ :** ਕਿਹੜੀ ਥਾਂ ਜਾ ਕੇ ਸ਼ਕਾਇਤ ਕਰੀਏ । ਮੈਂ ਤੁਹਾਡੇ ਕੋਲੋਂ ਪੁਛਦਾ ਹਾਂ ।

**ਚੌਧਰੀ ਸਤ ਦੇਵ :** ਪੁਆਇੰਟ ਆਫ਼ ਆਰਡਰ ਸਰ । ਮਧਿਆ ਪਰਦੇਸ਼ ਵਿਚ ਕੀਤੇ ਕਾਂਗਰਸ ਦੇ ਕਾਰਨਾਮੇਂ, ਉਹ ਵੀ ਦਸੇ ਜਾਣ ਜਿਥੇ 20 ਮੈਂਬਰ ਤੋੜ ਕੇ ਆਪਣੀ ਸਰਕਾਰ ਬਣਾਈ ਹੈ। ਉਹ ਕਿਸ ਦਬਾਵ ਨਾਲ ਬਣਾਈ । (ਸ਼ੋਰ) (ਵਿਘਨ)

**Mr. Speaker :** Please take your seat.

**ਸਰਦਾਰ ਸੰਤੋਖ ਸਿੰਘ :** (ਸ਼ੋਰ) On a point of order, Sir. ਸਰਦਾਰ ਬਚਨ ਸਿੰਘ ਬੈਠੇ ਹਨ । ਇਹਨਾਂ ਤੇ ਵੀ ਪਰੈਸ਼ਰ ਪਾਇਆ ਜਾ ਰਿਹਾ ਹੈ । (ਸ਼ੋਰ) (ਵਿਘਨ)

**Mr. Speaker :** Please take your seat. It is no point of order.

**ਸਰਦਾਰ ਸੰਤੋਖ ਸਿੰਘ :** (ਸ਼ੋਰ) ਸਤਨਾਮ ਸਿੰਘ ਤੇਰੇ ਵਰਗੇ ਨਹੀਂ । ਬਾਕੀ ਦੇ ਬਹੁਤ ਤਕੜੇ ਹਨ । (ਸ਼ੋਰ) ਐਥੇ ਹੀ ਪੈਦਾ ਹੋਏ ਹਾਂ ਅਤੇ ਐਥੇ ਹੀ ਮਰਾਂਗੇ । (ਬਹੁਤ ਸ਼ੋਰ)

**ਸ਼੍ਰੀ ਸਪੀਕਰ :** ਸਾਥੀ ਰੂਪ ਲਾਲ ਪੁਆਇੰਟ ਆਫ਼ ਆਰਡਰ ।

**ਸਰਦਾਰ ਉਮਰਾਓ ਸਿੰਘ :** ਸਰਦਾਰ ਬਚਨ ਸਿੰਘ (ਸ਼ੋਰ) ਰਾਮ ਸਿੰਘ ਤੇ ਦਬਾ ਪਾਇਆ ਜਾ ਰਿਹਾ ਹੈ । (ਵਿਘਨ)

**ਸ਼੍ਰੀ ਸਪੀਕਰ :** ਸਾਰੇ ਜਣੇ ਮੇਰੇ ਨਾਲ ਆ ਕੇ ਡਿਸਕਸ ਕਰ ਲਉ । (All the hon. Members concerned may please come to my chamber and discuss the point with me).

**ਸਾਥੀ ਰੂਪ ਲਾਲ :** ਇਹਨਾਂ ਨੂੰ ਬਿਮਾਰੀ ਪੈ ਗਈ ਹੈ । ਇਹਨਾਂ ਦੀ ਬਿਮਾਰੀ ਦਾ ਇਲਾਜ ਮੈਂ ਕਰ ਸਕਦਾ ਹਾ । ਇਹਨਾਂ ਨੂੰ ਬਿਮਾਰੀ ਪੈ ਗਈ ਹੈ । (ਸ਼ੋਰ)

**ਸ਼੍ਰੀ ਸਪੀਕਰ :** ਸ਼੍ਰੀ ਰੂਪ ਲਾਲ ਪਲੀਜ਼ ਟੇਕ ਯੋਅਰ ਸੀਟ । (The hon. Member Mr. Roop Lal should take his seat please).

**ਸਰਦਾਰ ਬਚਨ ਸਿੰਘ :** ਗੁਰਬਚਨ ਸਿੰਘ ਅਤੇ ਉਹਦੇ ਭਰਾ ਭਗਤ ਸਿੰਘ ਮੈਨੂੰ ਆਖਿਆ ਕਿ ਤੂੰ ਐਧਰ ਆ ਜਾ ਨਹੀਂ ਤਾਂ ਅਸੀਂ ਤੈਨੂੰ ਚੁਕ ਕੇ ਲੈ ਜਾਵਾਂਗੇ । ਜਨਾਬ ਇਨਕੁਆਰੀ ਕਰ ਲਉ ।

*Expunged as ordered by the Chair.

**ਸਰਦਾਰ ਗੁਰਮੀਤ ਸਿੰਘ .** ਇਹਨਾਂ ਨੇ ਸਰਦਾਰ ਗੁਰਬਚਨ ਸਿੰਘ ਦੀ ਗੈਰ ਹਾਜ਼ਰੀ ਦਾ ਫਾਇਦਾ ਉਠਾਇਆ ਹੈ । (ਸ਼ੋਰ) (ਵਿਘਨ)

**ਸਰਦਾਰ ਕੁੰਦਨ ਸਿੰਘ ਪਤੰਗ :** ਵੀਹ ਵਾਰੀ ਤਾਂ ਇਹਨਾਂ ਨੇ ਮੈਨੂੰ ਕਿਹਾ ਹੈ ਕਿ ਮਨਿਸਟਰ ਬਣਾ ਦਿਆਂਗੇ ਐਧਰ ਆ ਜਾ ।

**ਮੇਜਰ ਹਰਿੰਦਰ ਸਿੰਘ :** ਪੰਜ ਸਤ ਦਿਨ ਦੀ ਗਲ ਹੈ ਸਪੀਕਰ ਸਾਹਿਬ, ਤੁਸੀਂ ਫਰਮਾਇਆ ਸੀ ਕਿ ਜੇ ਆਨਰੇਖਲ ਮੈਂਬਰ ਖ਼ੁਦ ਕਹੇ ਤਾਂ ਉਸ ਤੇ ਗੌਰ ਕਰਾਂਗਾ । ਆਖਰਕਾਰ ਇਹ ਜੋ ਸਿਲਸਿਲਾ ਸ਼ੁਰੂ ਹੋਇਆ ਹੈ, ਮਧਿਆ ਪਰਦੇਸ਼ ਨੂੰ ਡਿਫੈਂਡ ਨਹੀਂ ਕਰਦਾ । ਅਗਰ ਇਹ ਕੰਮ ਕਾਂਗਰਸ ਕਰਦੀ ਹੈ ਤਾਂ ਵੀ ਮਾੜਾ ਹੈ ਅਤੇ ਜੇ ਕੋਈ ਹੋਰ ਪਾਰਟੀ ਕਰਦੀ ਹੈ ਤਾਂ ਵੀ ਮਾੜਾ ਹੈ । ਆਪ ਨੂੰ ਇਸ ਦਾ ਨੋਟਿਸ ਜ਼ਰੂਰ ਲੈਣਾ ਚਾਹੀਦਾ ਹੈ । (ਸ਼ੋਰ) ਆਨਰੇਬਲ ਮੈਂਬਰ ਦੇ ਕਹਿਣ ਦੇ ਮੁਤਾਬਕ ਜੇ ਹੁਣ ਤੁਸੀਂ ਇਸ ਨੂੰ ਇਗਨੋਰ ਕਰੋਗੇ ਤਾਂ ਠੀਕ ਨਹੀਂ ਹੋਵੇਗਾ ।

**ਸ਼੍ਰੀ ਸਪੀਕਰ :** ਮੈਂ ਸਾਰਿਆਂ ਦੀਆਂ ਸਟੇਟਮੈਂਟਸ ਲੈ ਕੇ ਐਗਜ਼ਾਮਿਨ ਕਰਾਂਗਾ ਅਤੇ ਜੋ ਕੁਝ ਉਸ ਤੇ ਹੋ ਸਕਿਆ ਜ਼ਰੂਰ ਕਰਾਂਗਾ । ਮੈਂ ਸਮਝਦਾ ਹਾਂ ਕਿ ਆਨਰੇਬਲ ਮੈਂਬਰਜ਼ ਨੂੰ ਵੀ ਚਾਹੀਦਾ ਹੈ ਕਿ ਉਹ ਵੀ ਇਸ ਵਬਾ ਤੋਂ ਬਚਣ ਦੀ ਕੋਸ਼ਿਸ਼ ਕਰਨ । (I will examine this matter after getting the statements of the hon Members concerned and shall do whatever is possible in this conection. I would also advise the hon. Members to beware of this epidemic.)

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਤੁਸੀਂ ਜੋ ਕੁਝ ਆਖਿਆ ਹੈ ਬਿਲਕੁਲ ਠੀਕ ਹੈ । ਪਰ ਇਹ ਜੋ ਤੁਸੀਂ ਵਬਾ ਆਖਿਆ ਹੈ ਕਿ ਮੈਂਬਰ ਸਾਹਿਬ ਖ਼ੁਦ ਇਲਾਜ ਕਰ ਸਕਦੇ ਹਨ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਐਪੀਡੈਮਿਕ ਫੈਲ ਜਾਵੇ ਤਾਂ ਸਰਕਾਰ ਹੀ ਇਲਾਜ ਕਰ ਸਕਦੀ ਹੈ । ਤੁਸੀਂ ਵੀ ਕਾਫੀ ਕੁਝ ਹਿੱਸਾ ਪਾ ਸਕਦੇ ਹੋ । ਸਾਡੇ ਚੀਫ ਮਨਿਸਟਰ ਸਾਹਿਬ ਇਕ ਚੰਗੇ ਆਦਮੀ ਹਨ, ਇਹ ਬਤੌਰ ਆਪੋਜ਼ੀਸ਼ਨ ਦੇ ਲੀਡਰ ਅਤੇ ਹੁਣ ਚੀਫ ਮਨਿਸਟਰ ਦੇ ਇਹਨਾਂ ਨੇ ਕੁਝ ਅਸੂਲ ਬਣਾਏ ਸਨ ਉਹਨਾਂ ਅਸੂਲਾਂ ਦੀ ਮੈਨੂੰ ਖੁਸ਼ੀ ਸੀ । ਮੈਨੂੰ ਉਮੀਦ ਹੈ ਕਿ ਮੈਂਬਰ ਨੇ ਜੋ ਇਲਜ਼ਾਮ ਲਗਾਏ ਹਨ ਉਹਨਾਂ ਤੇ ਗੌਰ ਕਰੋਗੇ ਅਤੇ ਐਗਜ਼ਾਮਿਨ ਕਰੋਗੇ । (ਵਿਘਨ)

**ਸਰਦਾਰ ਗੁਰਨਾਮ ਸਿੰਘ :** ਡਿਫੈਕਸ਼ਨ ਵਿਚ ਸਰਕਾਰ ਦਾ ਕੋਈ ਹੱਥ ਨਹੀਂ ਕਿ ਕਿਸੇ ਨੂੰ ਡਿਫੈਕਟ ਕਰਨਾ ਚਾਹੀਦਾ ਹੈ । ਜੇ ਕੋਈ ਆਪਣੇ ਆਪ ਹੀ ਡਿਫੈਕਟ ਹੋ ਜਾਏ ਤਾਂ ਉਸ ਵਿਚ ਸਰਕਾਰ ਕੀ ਕਰ ਸਕਦੀ ਹੈ । ਇਸ ਵਿਚ ਸਰਕਾਰ ਦਾ ਕੋਈ ਹੱਥ ਨਹੀਂ ।

**ਕਾਮਰੇਡ ਸੱਤਪਾਲ ਡਾਂਗ :** ਮੈਂ ਬੇਨਤੀ ਕਰਦਾ ਹਾਂ ਕਿ ਡੀਫੈਕਸ਼ਨ ਦੀ ਬੀਮਾਰੀ ਬਾਰੇ ਲੀਡਰ ਆਫ ਦੀ ਕਾਂਗਰਸ ਪਾਰਟੀ ਨੇ ਵੀ ਕਿਹਾ ਹੈ ਕਿ ਬੜੀ ਭੈੜੀ ਬੀਮਾਰੀ ਹੈ । ਇਸੇ ਤਰ੍ਹਾਂ ਹੀ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ ਹੈ ਕਿ ਬੜੀ ਮਾੜੀ ਗੱਲ ਹੈ । ਇਹ ਤੁਹਾਡੇ ਨੋਟਿਸ ਵਿਚ ਹੋਵੇਗਾ ਕਿ ਸਾਡੀ ਲੈਜਿਸਲੇਚਰ ਦੇ ਉਪਰਲੇ ਹਾਊਸ ਵਿਚ ਇਸ ਬੀਮਾਰੀ ਨੂੰ ਰੋਕਣ ਵਾਸਤੇ ਕਿਸੇ ਜ਼ਮਾਨੇ ਵਿਚ ਕੋਡ ਆਫ ਕੰਡਕਟ ਬਣੀ ਸੀ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਵੀ

[ਕਾਮਰੇਡ ਸਤ ਪਾਲ ਡਾਂਗ]

ਇਸ ਦੇ ਉਤੇ ਕੋਈ ਦੋ ਘੰਟੇ ਦੀ ਡਿਸਕਸ਼ਨ ਰਖ ਲਵੋ । ਇਸ ਲਈ ਇਕ ਕਮੇਟੀ ਬਣਾ ਦਿਉ ਇਸ ਤਰ੍ਹਾਂ ਇਸ ਹਾਊਸ ਵਿਚ ਕੋਡ ਆਫ ਕੰਡਕਟ ਬਣਾ ਦਿਉ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ, ਮੈਂ ਵੀ ਤੁਹਾਨੂੰ ਇਹੀ ਰੀਕੁਐਸਟ ਕਰਾਂਗਾ ਕਿ ਜਿਹੜੇ ਮੈਂਬਰ ਡੀਫੈਕਟ ਹੋਣਾ ਚਾਹੁੰਦੇ ਹਨ ਉਹ ਰੀਜ਼ਾਈਨ ਕਰਕੇ ਆਪਣੀ ਸੀਟ ਤੋਂ ਦੁਬਾਰਾ ਇਲੈਕਸ਼ਨ ਲੜ ਲੈਣ । ਇਹ ਤਾਂ ਤੁਸੀਂ ਕਰ ਸਕਦੇ ਹੋ । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਦਲ ਬਦਲਣਾ ਚਾਹੁੰਦੇ ਹਨ ਉਹ ਮੈਂਬਰੀ ਤੋਂ ਰੀਜ਼ਾਈਨ ਕਰਕੇ ਫਿਰ ਲੜ ਲੈਣ ।

**ਸ੍ਰੀ ਸਪੀਕਰ :** ਇਹ ਤਾਂ ਮੈਂਬਰਜ਼ ਨੂੰ ਆਪ ਹੀ ਚਾਹੀਦਾ ਹੈ, ਕਿਸੇ ਨੂੰ ਮਜਬੂਰ ਨਹੀਂ ਕੀਤਾ ਜਾ ਸਕਦਾ । (No body can be forced to do so. The members should themselves act upon this.)

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਬਚਨ ਸਿੰਘ ਜੀ ਬਿਲਕੁਲ ਝੂਠ ਬੋਲ ਰਹੇ ਹਨ ਇਹ ਤਾਂ ਸਗੋਂ ਇਸ ਤਰ੍ਹਾਂ ਕਹਿੰਦੇ ਸੀ ਕਿ ਤੁਸੀਂ ਮੈਨੂੰ ਡਿਪਟੀ ਮਨਿਸਟਰ ਲੈ ਲਵੋ ਮੈਂ ਆਉਣ ਨੂੰ ਤਿਆਰ ਹਾਂ । (ਸ਼ੋਰ) (ਵਿਘਨ)

**ਸਰਦਾਰ ਬਚਨ ਸਿੰਘ :** ਪੁਆਇੰਟ ਆਫ਼ ਆਰਡਰ, ਸਰ । (ਸ਼ੋਰ)

**Mr. Speaker :** Please take your seat.

**ਸਰਦਾਰ ਬਚਨ ਸਿੰਘ :** ਸਪੀਕਰ ਸਾਹਿਬ, ਪਾਂਧੀ ਜੀ ਤੇ ਪਤੰਗ ਸਾਹਿਬ ਨੇ ਕਿਹਾ ਹੈ ਕਿ ਇਹ ਬਿਲਕੁਲ ਗ਼ਲਤ ਹੈ । ਮੈਂ ਇਸ ਬਾਰੇ ਦਰਬਾਰ ਸਾਹਿਬ ਅੱਗੇ ਜਾਂ ਜਿਥੇ ਵੀ ਚਾਹੋ ਜਾ ਕੇ ਕਹਿਣ ਨੂੰ ਤਿਆਰ ਹਾਂ । (ਸ਼ੋਰ) (ਵਿਘਨ) ਇਹ ਬਿਲਕੁਲ ਗ਼ਲਤ ਕਹਿ ਰਹੇ ਹਨ । (ਸ਼ੋਰ)

---

## Call Attention Notices

(ਕ੍ਰਮ ਨੰ: 276)

**ਸਰਦਾਰ ਗੁਰਮੇਜ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, 1965 ਵਿਚ ਅੰਮ੍ਰਿਤਸਰ ਜ਼ਿਲ੍ਹੇ ਦੀ ਨਹਿਰ ਅਪਰ ਬਾਰੀ ਦੁਆਬ ਅੰਮ੍ਰਿਤਸਰ ਬਰਾਂਚ ਤੋਂ ਇਕ ਰਜਵਾਹਾ ਕੱਥੂ ਨੰਗਲ ਜਿਹੜਾ ਅਬਦਾਲ ਤੇ ਹੋਰ ਪਿੰਡਾਂ ਨੂੰ ਸਹਿਰਾਬ ਕਰਨ ਲਈ ਮਨਜ਼ੂਰ ਹੋਇਆ ਸੀ, ਜਿਸ ਦੀ ਕੁਝ ਹਿਸਿਆਂ ਵਿਚ ਖੁਦਾਈ ਵੀ ਹੋ ਚੁਕੀ ਹੈ ਪਰੰਤੂ ਤਿੰਨ ਸਾਲ ਤੋਂ ਇਹ ਖੁਦਾਈ ਦਾ ਕੰਮ ਬਿਲਕੁਲ ਬੰਦ ਹੈ, ਜਿਸ ਨਾਲ ਜ਼ਿਮੀਦਾਰਾਂ ਵਿਚ ਬੜੀ ਬੇਚੈਨੀ ਹੈ ਇਸ ਵਾਸਤੇ ਇਹ ਮਾਮਲਾ ਬੜਾ ਗੰਭੀਰ ਹੈ । ਸਰਕਾਰ ਛੇਤੀ ਤੋਂ ਛੇਤੀ ਇਸ ਧਿਆਨ ਦਿਵਾਊ ਨੋਟਸ ਦਾ ਉੱਤਰ ਹਾਊਸ ਵਿਚ ਪੇਸ਼ ਕਰਨ ਦੀ ਕਿਰਪਾ ਕਰੇ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

**Mr. Speaker :** Next Call Attention Motion, No. 278.

**ਸ੍ਰੀ ਬਾਮ ਦੇਵ :** ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ ।

**ਸ਼੍ਰੀ ਸਪੀਕਰ :** ਉਹ ਡਿਸਅੇਲਾਉ ਹੋ ਗਈ ਹੈ । (That has been disallowed )

**ਸ਼੍ਰੀ ਬਾਮ ਦੇਵ :** ਸਪੀਕਰ ਸਾਹਿਬ, ਉਹ ਬਹੁਤ ਜ਼ਰੂਰੀ ਸੀ । ਲਾਅ ਐਂਡ ਆਰਡਰ ਦੀ ਹਾਲਤ ਬਾਰੇ ਸੀ । (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆ ਕੇ ਡਿਸਕੱਸ ਕਰ ਲੈਣਾ । (The hon. Member may please discuss this point in my chamber.)

(क्रम नं॰ 278)

**चौधरी सत्य देव :**—मैं सरकार का ध्यान लोक महत्ता के एक ज़रूरी मामले पर दिलाना चाहता हूँ । अर्थात हर एक दुकानदार की दुकान पर तैयार फूड ऐकट के तहत इन्सपैक्टर सैंपल भरने के लिए जाता है । वह इस भावना को लेकर नहीं जाता कि दुकानदार खालिस चीज़ें दुकान पर रखे तथा हर एक ग्राहक को शुद्ध चीजें मिले । वह इन्सपैक्टर इस भावना को लेकर जाता है कि चीज़ें कैसी भी हों पर उस को 10—15 रुपए मिल जाएँ जो छोटा दुकानदार पैसे न दे उस को हर तरह से तंग किया जाता है और उन वस्तुओं के सैंपल भरे जाते हैं । जिन का मिलावट में बेचारे दुकानदार का कोई हाथ नहीं होता ।

1. डाबर कम्पनी का उदाहरण लें इस के बारे में कौन नहीं जानता कि यह सरकार की मनज़ूर शुदा कम्पनी है । यह कम्पनी ऐगमार्क शहद तैयार करती है । हर शीशी सील बंद होती है और नंबर लगा रहता है और गवर्नमैंट ऑफ इन्डिया का लेबल लगा हुआ होता है । दुकानदार इस में क्या कर सकता है परन्तु चलान किया जाता है । सैंपल फेल हो जाने पर उस कम्पनी को जुरमाना होना चाहिए पर रगड़ा लगता है गरीब दुकानदार को ।

2. फिर हलदी की साबत गाँठ होती है । सैंपल ले कर कहा जाता है कि इस में पालिश कम है । यह महाराष्ट्र में पैदा होती है, दुकानदार इसमें कुछ कर नहीं सकता ।

3. बादाम काबल, कंधार और कशमीर में पैदा होता है इसका सैंपल इस लिए लिया जाता है कि इसमें कितने फी सदी बादाम कड़वे हैं और कितने फीसदी मीठे हैं दुकानदार का चालान किया जाता है कि इसमें कड़वे बादामों की प्रतिशतता ज्यादा है । सरकार बताए कि कौन सा ऐसा आला है जिससे यह पता लग सके कि कौन सा बदाम कड़वा है और कौन सा मीठा है ।

4. सागुदाना बरमा और सिंगापुर में पैदा होता है, परन्तु दुकानदार का चालान किया है कि सागुदाना नकली है ।

5. सौंफ, धनिया, काली मिर्च, जीरा आदि साबत चीज़ें होती हैं और ग्राहक अच्छी तरह जानता है कि इन में कोई मिलावट नहीं हो सकती अगर उसे शक होगी तो वह कभी खरीदने के लिए तैयार नहीं होगा ।

[चौधरी सत्य देव]

इन्सपैक्टर इन वस्तुओं के लिए दुकानदारों का चालान करते हैं । सरकार दुकानदारों को इस लूट से बचाने के लिए अपनी नीति स्पष्ट करें ।

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted The hon. Miaister concerned may please make a statement.

ਚੌਧਰੀ ਸਤ ਦੇਵ : ਸਪੀਕਰ ਸਾਹਿਬ, ਮੈਂ ਸੈਂਪਲ ਮੇਜ਼ ਤੇ ਰੱਖਦਾ ਹਾਂ ।

ਸ੍ਰੀ ਸਪੀਕਰ : ਮੈਂ ਇਜਾਜ਼ਤ ਨਹੀਂ ਦਿੰਦਾ । (I don't allow it.)

क्रम नं: 280

चौधरी बलबीर सिंह :—मैं सरकार का ध्यान लोक महत्ता के एक ज़रूरी मामले की ओर दिलाता हूँ, अर्थात् सितम्बर 1968 के पहले हफ्ते तारा सिंह ने थाना अमृतसर में रिपोर्ट की कि एक ट्रक लौंग की समगलिंग के लिये जा रहा है । पुलिस ने सामान और ट्रक कब्जे में ले लिया । अपराधी दौड़ गए । कुछ समय बाद एक आदमी ने सयासी रसूख से और पुलिस के साथ मिल वह अदालत से लौंग की बोरियाँ वापिस ले ली और उसने यह लौंग मजीठ मंडी, अमृतसर में बेच दिए, इस सारे कांड में एक अजीब बात यह हुई है । कि पुलिस ने रिपोर्ट की कि लौंगों का मालिक आ गया है इस लिए माल उसे वापिस दे दिया जाए । बजाए इस बात के कि पुलिस उस को गिरफ्तार कर के अदालत में चालान पेश करती, उलटा उसको माल वापिस दे दिया गया । इस कांड में बड़ी हेरा-फेरी और गोल माल हुआ । सरकार इसकी तहकीकात करके सदन में बयान दे ।

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਪਾਲਤਾ ਕਰਨ । (Admitted. The hon. Minister concerned may please make a statement).

**Serial No. 286***

**Captain Rattan Singh** : Sir, I beg to draw the attention of the Government towards an urgent matter of public important namely, that where law and order has completely failed in District Ludhiana, when on the 10th April, 1969 Shri Kartar Singh Sarpanch, of village Dakha, District Ludhiana, along with his companions Gurnam Singh, Kehar Singh, Atma Singh and Jaswant Singh etc. forcibly took possession of the land belonging to Gurdwara of Sant Baga Singh and put the Gurdwara on fire. They attacked the Sant and the Sewadara of the Gurdwara who had a narrow escape, and reached Police Station Dakha with, Banta Singh and Baldev Singh Grewal. When the

*For the Govrnments statement please see the appendix to this Debat

Sant was lodging the report with the Police, the above-said persons made a murderous attack on the Sant, in the Police Station wounding Sant Baga Singh and Banta Singh seriously on their heads Sewadars Sampuran Singh and Baldev Singh while following the Sant to the Police Station were attacked by these persons on their way and they got serious injuries. In the meantime the D.S.P. reached the spot; took Sewadar Sohan Singh a minor boy in his custody and beat him to say that the Gurdwara was put on fire by the Sant. The Deputy Commssioner, Ludhiana, also visited the site and, in his presence the said Sardar Kartar Singh Sarpanch openly said that they would not allow this Sant to retain possession of the Gurdwara and the land attached to it which he was cultivating. The Deputy Commissioner helplessly watched them and the offenders are still at large. This is the state of law and order where even the religious places are not safe and the administration is a silent spectator.

**Mr. Speaker** : It is admitted. The hon. Minister concerned may please make a statement.

**ਚੌਧਰੀ ਤੁਲਸੀ ਰਾਮ** : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਨੰ: 257 ਸੀ ਜੀ ।

**ਸ਼੍ਰੀ ਸਪੀਕਰ** : ਉਹ ਡਿਸਐਲਾਉ ਹੋ ਗਈ ਹੈ । (That Call Attention Motion has been disallowed).

**ਚੌਧਰੀ ਤੁਲਸੀ ਰਾਮ** : ਸਪੀਕਰ ਸਾਹਿਬ, ਉਹ ਬਹੁਤ ਜ਼ਰੂਰੀ ਹੈ ਜੀ ।

**ਸ਼੍ਰੀ ਸਪੀਕਰ** : ਉਹ ਡਿਸਐਲਾਉ ਹੋ ਗਈ ਹੈ । ਤੁਸੀਂ ਮੇਰੇ ਚੈਂਬਰ ਵਿਚ ਆ ਕੇ ਡਿਸਕੱਸ ਕਰ ਲੈਣਾ । (That Call Attention Motion has been disallowed. The hon Member may please discuss this matter in my chamber.)

**ਚੌਧਰੀ ਤੁਲਸੀ ਰਾਮ** : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ 275 ਸੀ ।

**ਸ਼੍ਰੀ ਸਪੀਕਰ** : ਇਹ ਅੱਜ ਤਾਂ ਨਹੀਂ ਸੀ ਹੋਣੀ ਇਹ ਕੱਲ ਹੋਣੀ ਸੀ । (ਵਿਘਨ) ਤੁਸੀਂ ਉਸ ਵੇਲੇ ਹਾਜ਼ਰ ਨਹੀਂ ਸੀ । (Call Attention Motion of the hon. Member was meant for yesterday, not for today (Interruption) but he was not present.

**ਚੌਧਰੀ ਤੁਲਸੀ ਰਾਮ** :—ਸਪੀਕਰ ਸਾਹਿਬ, ਮੈਨੂੰ ਕਾਪੀ ਤਾਂ ਇਸ ਦੀ ਮਿਲ ਚੁਕੀ ਹੈ ।

**ਸ਼੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਕੇ ਮੇਰੇ ਨਾਲ ਡਿਸਕਸ ਕਰ ਲੈਣਾ । (ਵਿਘਨ) ਪਲੀਜ਼ ਟੇਕ ਯੁਅਰ ਸੀਟ । (Please come and discuss it with me in my Chamber. (Interruption) Please take your seat.)

(ਕ੍ਰਮ ਨੰ: 287)

1. ਕਾਮਰੇਡ ਸੱਤ ਪਾਲ ਡਾਂਗ
2. ਕਾਮਰੇਡ ਬਾਬੂ ਸਿੰਘ ] ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ

ਜ਼ਰੂਰੀ ਮਾਮਲੇ ਵਲ ਦਿਵਾਉਂਦੇ ਹਾਂ, ਅਰਥਾਤ, ਪੁਲਸ ਅਧਿਕਾਰੀਆਂ ਵਲੋਂ ਅੰਮ੍ਰਿਤਸਰ ਦੇ ਹਾਇਰ ਸੈਕੰਡਰੀ ਵਿਦਿਆਰਥੀਆਂ ਦੇ ਲੀਡਰਾਂ ਨੂੰ ਸਰਕਟ ਹਾਊਸ ਲਿਜਾਣ ਲਈ ਕਹਿਣਾ ਪਰ ਅਸਲ ਵਿਚ ਉਹਨਾਂ ਨੂੰ ਪੁਲਸ ਥਾਣੇ ਵਿਚ ਲੈ ਜਾਣਾ ਅਤੇ ਸਾਰਾ ਦਿਨ ਇਹਨਾਂ ਨੂੰ ਖੁਰਾਕ ਆਦਿ ਤੋਂ ਗੈਰ ਕਾਨੂੰਨੀ ਤੌਰ ਤੇ ਪੁਲਸ ਹਵਾਲਤ ਵਿਚ ਰਖਣਾ ।

ਇਸ ਮਾਮਲੇ ਦੀ ਬਹੁਤ ਵੱਡੀ ਮਹੱਤਤਾ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਖੇਚਲ ਕਰਨ । (Admitted. The Minister concerned may please make a statement )

(ਕ੍ਰਮ ਨੰ: 289*)

**ਸਰਦਾਰ ਮਹਿਤਾਬ ਸਿੰਘ :** ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਨਹਿਰੀ ਅਫਸਰਾਂ ਦੀ ਲਾ-ਪਰਵਾਹੀ ਕਾਰਨ, ਜੋ ਪਾਣੀ ਸੁਕੜ ਨਾਲਾ ਵਿਚ, 20.2.69 ਨੂੰ ਰਾਜਸਥਾਨ ਨਹਿਰ ਦੇ ਰਸਤੇ ਛੱਡਿਆ ਗਿਆ ਸੀ, ਉਸ ਪਾਣੀ ਨਾਲ ਜ਼ਿਮੀਦਾਰਾਂ ਦੀ ਹਾੜੀ ਦੀ ਫਸਲ 300-400 ਏਕੜ ਦੇ ਕਰੀਬ ਡੁਬ ਗਈ ਸੀ, ਅਤੇ 200-250 ਏਕੜ ਰਕਬਾ ਕਣਕ ਦਾ ਬਿਲਕੁਲ ਡੁਬ ਕੇ ਬਰਬਾਦ ਹੋ ਗਿਆ ਸੀ । ਜਿਨਾਂ ਜ਼ਿਮੀਂਦਾਰਾਂ ਦੀ 2-3 ਏਕੜ ਫਸਲ ਕਣਕ ਸੀ, ਉਹ ਸਾਰੀ ਦੀ ਸਾਰੀ ਡੁੱਬ ਗਈ ਹੈ । ਕੀ ਸਰਕਾਰ ਉਹਨਾਂ ਨੂੰ ਮੁਆਵਜ਼ਾ ਦੇਵੇਗੀ, ਕਿਉਂਕਿ ਇਹ ਫਸਲ ਸਰਕਾਰੀ ਅਫਸਰਾਂ ਦੀ ਲਾ ਪਰਵਾਹੀ ਨਾਲ ਖਰਾਬ ਹੋਈ ਹੈ ।

ਮਨਿਸਟਰ ਸਾਹਿਬ ਇਸ ਗੰਭੀਰ ਮਾਮਲੇ ਤੇ ਹਾਊਸ ਵਿਚ ਬਿਆਨ ਦੇਣ ।

**ਸ੍ਰੀ ਸਪੀਕਰ :** ਸਵੀਕਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(Serial No. 290)

**Comrade Satya Pal Dang** : I beg to draw the attention of the Government towards an urgent matter of public importance namely, non-payment of bonus for the year 1967-68 although as per agreement between the Government and the Union representing the Roadways Employees, it ought to have been paid many months ago.

As a result of the failure of the Government to honour the agreement the workers are suffering hence this Call Attention.

***Note** : For Government statement see the Appendise to this Dehote.

**Mr. Speaker :** Admitted. The Minister concerned may please make a statement.

(ਕ੍ਰਮ ਨੰ: 291)*

1. **ਕਾਮਰੇਡ ਸੱਤ ਪਾਲ ਡਾਂਗ**
2. **ਕਾਮਰੇਡ ਬਾਬੂ ਸਿੰਘ ਮਾਸਟਰ**

ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦੇ ਨੇ ਅਰਥਾਤ, ਪਿੰਡ ਨਾਈ ਵਾਲਾ, ਸਬ ਤਹਿਸੀਲ ਸਾਮਾਨਾ, ਜ਼ਿਲ੍ਹਾ ਪਟਿਆਲਾ, ਵਿਚ ਸਰਕਾਰੀ ਜ਼ਮੀਨ ਤੋਂ ਪੁਲਸ ਦੀ ਮਦਾਖਲਤ ਰਾਹੀਂ ਮੁਜ਼ਾਰਿਆਂ ਨੂੰ ਉਹਨਾਂ ਦੀਆਂ ਫਸਲਾਂ ਤੋਂ ਵੰਚਿਤ ਕੀਤਾ ਗਿਆ ਹੈ ।

ਮੁਜ਼ਾਰੇ ਉਕਤ ਜ਼ਮੀਨ ਦੇ ਪੱਟੇਦਾਰ ਹਨ । ਉਨ੍ਹਾਂ ਨੇ ਇਸ ਨੂੰ ਬੀਜਿਆ ਸੀ । ਮਾਲ ਦੇ ਰਿਕਾਰਡ ਵਿਚ ਗਿਰਦਾਵਰੀਆਂ ਉਨ੍ਹਾਂ ਦੇ ਨਾਂ ਹਨ । ਛੋਲਿਆਂ ਦੀ ਫਸਲ ਕਟਣ ਪਿੱਛੋਂ ਜਦੋਂ ਉਹ ਉਸ ਨੂੰ ਖੇਤਾਂ ਵਿਚੋਂ ਪਿੜ ਲਿਆ ਰਹੇ ਸਨ ਤਾਂ ਪੁਲਸ ਨੇ ਗੱਡਿਆਂ ਤੇ ਕਬਜ਼ਾਂ ਕਰ ਲਿਆ ਅਤੇ ਉਹਨਾਂ ਦਾ ਤੋਲ ਅਤੇ ਨਾਪ ਕੀਤੇ ਬਿਨਾਂ ਉਹਨਾਂ ਨੂੰ ਛਤਰਾਨਾ ਪੁਲਸ ਚੌਕੀ ਵਿਚ ਲੈ ਗਏ । ਖੇਤਾਂ ਵਿਚ ਖੜ੍ਹੀਆਂ ਫ਼ਸਲਾਂ ਪੁਲਸ ਦੀ ਨਿਗਰਾਨੀ ਹੇਠ ਇਲਾਕੇ ਦੇ ਪੁਲਸ ਦੇ ਇਕ ਲਿਹਾਜ਼ੀ ਆਦਮੀ ਲਈ ਕੱਟੀਆਂ ਜਾ ਰਹੀਆਂ ਹਨ ।

ਸਬੰਧਤ ਮੰਤਰੀ ਇਸ ਘਟਨਾ ਬਾਰੇ ਇਕ ਬਿਆਨ ਦੇਣ ਦੀ ਕਿਰਪਾ ਕਰਨ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(ਕ੍ਰਮ ਨੰ: 292)

1. **ਕਾਮਰੇਡ ਸੱਤ ਪਾਲ ਡਾਂਗ**
2. **ਕਾਮਰੇਡ ਬਾਬੂ ਸਿੰਘ ਮਾਸਟਰ**

ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਵਿਸ਼ੇਸ਼ ਵਿਸ਼ੇ ਵਲ ਦਿਵਾਉਂਦੇ ਹਾਂ, ਅਰਥਾਤ, ਮੈਡੀਕਲ ਅਲਾਉਂਸ, ਸਿਖਿਆ ਸੁਵਿਧਾਵਾਂ, ਹਾਊਸ ਰੈਂਟ ਅਲਾਉਂਸ ਤੇ ਜਾਇੰਟ ਕਨਸਲ-ਟੇਟਿਵ ਮਸ਼ੀਨਰੀ ਦੀ ਪਰਵਾਨ ਸਕੀਮ, ਤਨਖਾਹ ਦੇ ਸਕੇਲਾਂ ਵਿਚ ਫਰਕ ਨੂੰ ਦੂਰ ਕਰਨ ਆਦਿ ਮੰਗਾਂ ਤੇ ਸ੍ਰੀ ਤਰਲੋਕ ਨਾਥ, ਪ੍ਰਧਾਨ ਅਤੇ ਸ੍ਰੀ ਰਣਬੀਰ ਸਿੰਘ ਢਿਲੋਂ, ਜਨਰਲ ਸਕੱਤਰ, ਪੰਜਾਬ ਸਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਨਾਲ ਕੈਬਨਿਟ ਸਬ-ਕਮੇਟੀ ਦੇ ਪੱਧਰ ਤੇ ਗਲ ਬਾਤ ਕਰਨ ਲਈ ਸਰਕਾਰ ਦੇ ਜ਼ਿਦੀ ਰਵਈਏ ਦੇ ਵਿਰੁਧ ਰੋਸ਼ ਪਰਗਟ ਕਰਨ ਲਈ ਵੈਟਰੀਨਰੀ ਕਰਮਚਾਰੀ ਯੂਨੀਅਨ ਪੰਜਾਬ ਦੀ ਤਾਲ ਮੇਲ ਕਮੇਟੀ ਦੇ 2000 ਜਥੇਬੰਦ ਕਰਮਚਾਰੀਆਂ ਦੁਆਰਾ ਵਡੇ ਪੈਮਾਨੇ ਤੇ ਧਰਨੇ ਮਾਰਨ ਤੋਂ ਗੰਭੀਰ ਹਾਲਤ ਪੈਦਾ ਹੋ ਗਈ ਹੈ । ਅਫਸਰਾਂ ਦੀ ਨਿਯੁਕਤ ਕੀਤੀ ਗਈ ਕਮੇਟੀ ਜਿਸਨੂੰ ਕਿ ਵਿਚਾਰ ਗੋਚਰਾ ਵਿਸ਼ਾ ਬਹੁਤ ਸੀਮਤ ਰੂਪ ਵਿਚ ਸੌਂਪਿਆ ਗਿਆ ਹੈ, ਉਹ ਪਤਾ ਲਗਾ ਹੈ ਕਿ ਪੈਰਾ-ਵੈਟਰੀਨਰੀ ਅਮਲੇ ਦੀਆਂ ਵਖ ਵਖ ਯੂਨੀਅਨਾਂ ਦੇ ਹੱਕ ਵਿਚ ਨਹੀਂ ਹੈ । ਕੇਵਲ ਮੁੱਖ ਮੰਤਰੀ ਦੁਆਰਾ ਦਿਤੇ ਗਏ ਆਸ਼ਵਾਸਨਾਂ ਨੂੰ ਲਾਗੂ ਕਰਨ ਲਈ ਅੰਦੋਲਨ, ਰਾਜ ਵਿਚ ਕਿਸਾਨਾਂ ਨੂੰ ਪਸ਼ੂ-ਚਕਿਤਸਾ ਸੇਵਾਵਾਂ (ਵੇਟਰਨਰੀ ਸਰਵਿਸਿਜ਼) ਤੇ ਬਹੁਤ ਬੁਰਾ ਅਸਰ ਪਾ ਸਕਦਾ ਹੈ ।

---

***Note :** For Government's statement please see the Appendix to this Debate.

**Mr Speaker** : Please take your seat.

**ਡਾਕਟਰ ਭਗਤ ਸਿੰਘ :** ਪੁਆਇੰਟ ਆਫ ਆਰਡਰ ਸਰ। ਇਹ ਪੰਜਾਬ ਆਫੀਸ਼ਲ ਲੈਂਗਏਜ ਐਕਟ ਜਿਸ ਵੇਲੇ ਪਾਸ ਹੋਇਆ ਸੀ ਤਾਂ ਉਸ ਵੇਲੇ ਮੈਂ ਅਜਿਹੀਆਂ ਅਮੈਂਡਮੈਂਟਸ ਜੋ ਸਿਰਦਾਰ ਕਪੂਰ ਸਿਘ ਜੀ ਨੇ ਕਿਹਾ ਹੈ, ਪੇਸ਼ ਕੀਤੀਆਂ ਸਨ ਪਰ ਅਫਸੋਸ ਹੈ ਕਿ ਜਿਹੜੀ ਕਾਂਗਰਸ ਪਾਰਟੀ ਹੁਣ ਸਿਰਦਾਰ ਕਪੂਰ ਸਿੰਘ ਦੀ ਮਦਦ ਕਰਦੀ ਹੈ ਉਸ ਵੇਲੇ ਇਸ ਕਾਂਗਰਸ ਪਾਰਟੀ ਅਤੇ ਸਰਦਾਰ ਲਛਮਨ ਸਿੰਘ ਗਿਲ ਦੀ ਸਰਕਾਰ ਨੇ ਉਹ ਸਾਰੀਆਂ ਅਮੈਂਡਮੈਂਟਸ ਰੱਦ ਕਰਾ ਦਿਤੀਆਂ।

(ਇਸ ਸਮੇਂ ਡਿਪਟੀ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

**ਜਥੇਦਾਰ ਹਰਦਿੱਤ ਸਿੰਘ ਭਠਨ (ਧਨੌਲਾ) :** ਜਿਸ ਤਰ੍ਹਾਂ ਪੁਲਿਸ ਤੇ ਖਰਚ ਕੀਤਾ ਜਾਂਦਾ ਹੈ ਇਸਦੇ ਮੁਕਾਬਲੇ ਤੇ ਵਿਦਿਆ ਅਤੇ ਐਗਰੀਕਲਚਰ ਤੇ ਬਹੁਤ ਘਟ ਖਰਚ ਕੀਤਾ ਜਾਂਦਾ ਹੈ। ਪੁਲਿਸ ਵਾਲਿਆਂ ਲਈ ਕਿੰਨੇ ਜ਼ਿਆਦਾ ਰੁਪਏ ਰਖੇ ਜਾਂਦੇ ਹਨ। ਜਦੋਂ ਐਸ. ਪੀਜ਼ ਕੋਰਸ ਕਰਦੇ ਹਨ ਤਾਂ ਉਨ੍ਹਾਂ ਨੂੰ ਤਿੰਨ ਸੂਬੇ ਲਿਖ ਕੇ ਦੇਣੇ ਪੈਂਦੇ ਹਨ ਕਿ ਫਲਾਨੇ ਫ਼ਲਾਨੇ ਸੂਬੇ ਵਿਚ ਜਾਵਾਂਗੇ। ਕਾਨੂੰਨਨ ਐਸ ਪੀ ਜਿਸ ਸੂਬੇ ਦਾ ਹੁੰਦਾ ਹੈ ਉਸ ਨੂੰ ਉਥੇ ਨਹੀਂ ਲਗਾਇਆ ਜਾਂਦਾ। ਹੁਣ ਸੂਬੇ ਛੋਟੇ ਹਨ ਅਤੇ ਐਸ. ਪੀ. ਜ਼ਿਆਦਾ ਹਨ।

ਹੁਣ ਇਥੇ ਕੀ ਬਣਦਾ ਹੈ ਜਿੰਨੇ ਵੀ ਐਸ.ਪੀ. ਅਤੇ ਡੀ. ਐਸ. ਪੀ ਹਨ ਉਨ੍ਹਾਂ ਸਾਰਿਆਂ ਦੇ ਫਾਰਮ ਬਣੇ ਹੋਏ ਹਨ। ਸਾਰੇ ਖੇਤੀਆਂ ਕਰਵਾਉਂਦੇ ਹਨ। ਉਥੇ ਛੋਟੇ ਮੁਲਾਜ਼ਮਾਂ ਕੋਲੋਂ ਖੇਤੀ ਕਰਵਾਈ ਜਾਂਦੀ ਹੈ। ਇਹ ਮੁਲਾਜ਼ਮ ਟਰੈਕਟਰ ਵਾਹੁੰਦੇ ਹਨ। ਇਸ ਲਈ ਜਿਹੜੇ ਮੁਲਾਜ਼ਮ ਫਾਰਮਾਂ ਵਿਚ ਕੰਮ ਕਰਦੇ ਹਨ ਉਹਨਾਂ ਦੇ ਕੰਮ ਦਾ ਬੋਝ ਦੂਸਰੇ ਛੋਟੇ ਮੁਲਾਜ਼ਮਾਂ ਤੇ ਪੈਂਦਾ ਹੈ। ਇਸ ਦਾ ਸਭ ਤੋਂ ਵੱਡਾ ਨੁਕਸਾਨ ਇਹ ਹੁੰਦਾ ਹੈ ਕਿ ਜਿਸ ਜ਼ਿਲੇ ਵਿਚ ਵੀ ਐਸ. ਪੀ. ਹੁੰਦਾ ਹੈ ਉਹ ਛੋਟੇ ਸਿਪਾਹੀ ਨੂੰ ਹੌਲਦਾਰ ਬਨਣ ਦਾ ਮੌਕਾ ਨਹੀਂ ਦਿੰਦਾ। ਹੌਲਦਾਰ ਨੂੰ ਛੋਟਾ ਥਾਨੇਦਾਰ ਨਹੀਂ ਬਨਣ ਦਿੰਦਾ ਛੋਟੇ ਥਾਨੇਦਾਰ ਨੂੰ ਬੜਾ ਥਾਨੇਦਾਰ ਨਹੀਂ ਬਨਣ ਦਿੰਦਾ। ਇਸੇ ਤਰ੍ਹਾਂ ਹੀ ਹੋਰ ਉਹ ਆਪਣੇ ਰਿਸ਼ਤੇਦਾਰਾਂ ਨੂੰ ਜਾਂ ਜਿਹੜੇ ਉਨ੍ਹਾਂ ਦੇ ਮਿੱਤਰ, ਦੋਸਤ ਹੁੰਦੇ ਹਨ, ਜਾਂ ਜਿਨ੍ਹਾਂ ਦੀਆਂ ਸ਼ਿਫਾਰਸ਼ਾਂ ਆ ਜਾਂਦੀਆਂ ਹਨ, ਉਨ੍ਹਾਂ ਦੀ ਤਰੱਕੀ ਹੋ ਜਾਂਦੀ ਹੈ ਬਾਕੀ ਦਿਆਂ ਨੂੰ ਕੋਈ ਮੌਕਾ ਨਹੀਂ ਮਿਲਦਾ, ਜਿਨ੍ਹਾਂ ਨੂੰ ਕਈ ਵਾਰੀ ਹਾਈ ਕੋਰਟ ਵਿਚ ਰਿੱਟ ਕਰਕੇ ਆਪ ਦਾ ਹੱਕ ਲੈਣਾ ਪੈਂਦਾ ਹੈ। ਸੋ ਇਨ੍ਹਾਂ ਨੇ ਬੜੇ ਬੜੇ ਆਪਣੇ ਫਾਰਮ ਬਣਾਏ ਹੋਏ ਹਨ। ਇਸ ਲਈ ਇਨ੍ਹਾਂ ਨੂੰ ਇਕ ਸੂਬੇ ਵਿਚ ਨਹੀਂ ਰੱਖਣਾ ਚਾਹੀਦਾ ਸਗੋਂ ਬਾਹਰ ਹੋਰ ਸੂਬਿਆਂ ਵਿਚ ਭੇਜਣਾ ਚਾਹੀਦਾ ਹੈ। ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਛੋਟੇ ਪੁਲੀਸ ਮੁਲਾਜ਼ਮ ਤਾਂ ਪਟਿਆਲਾ ਸੰਗਰੂਰ ਵਿਚ ਬਦਲੇ ਹੋਏ ਹਨ ਅਤੇ ਸੰਗਰੂਰ ਪਟਿਆਲਾ ਦੇ ਅੰਮ੍ਰਿਤਸਰ ਤੇ ਗੁਰਦਾਸਪੁਰ ਵਿਚ। ਇਹ ਫਾਰਮ ਇਨ੍ਹਾਂ ਦੇ ਘਰ ਦੇ ਪੈਸੇ ਨਾਲ ਨਹੀਂ ਬਣੇ। ਇਹ ਤਾਂ ਇਨ੍ਹਾਂ ਨੇ ਲੋਕਾਂ ਤੋਂ ਲੁੱਟ ਮਾਰ ਕੇ ਬਣਾਏ ਹੋਏ ਹਨ। ਮੈਂ ਕਹਿੰਦਾ ਹਾਂ ਕਿ ਇਹ ਇਨ੍ਹਾਂ ਪਾਸੋਂ ਖੋਹ ਕੇ ਗਰੀਬਾਂ ਵਿਚ ਵੰਡ ਦੇਣੇ ਚਾਹੀਦੇ ਹਨ। (ਤਾੜੀਆਂ) ਫਾਰਮਾਂ ਵਿਚ ਟਰੈਕਟਰ ਚੱਲਦੇ ਹਨ ਅਤੇ ਉਹ ਉਨ੍ਹਾਂ ਬੰਦਿਆਂ ਦੇ ਟਰੈਕਰ ਹੁੰਦੇ ਹਨ ਜਿਹੜੇ ਪਿੰਡਾਂ ਵਿਚ ਮਾਰ ਖੋਰੇ ਹੁੰਦੇ ਹਨ। ਅਜਿਹੇ ਲੋਕ ਬਾਦ ਵਿਚ ਪਿੰਡਾਂ ਵਿਚ ਕੁਝ ਕਰੀ ਜਾਣ ਉਨ੍ਹਾਂ ਨੂੰ ਇਹ ਅਫਸਰ ਕੁਝ ਨਹੀਂ ਕਹਿੰਦੇ। ਸਗੋਂ ਭਲੇਮਾਨਸਾਂ ਦੀਆਂ ਇਜ਼ਤਾਂ ਲਾਹੁੰਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਗਰੀਬਾਂ ਦਾ ਵੀ ਖਿਆਲ ਕਰਨਾ ਚਾਹੀਦਾ ਹੈ। ਇਨ੍ਹਾਂ ਸਾਰਿਆਂ ਨੂੰ ਕਿਸੇ ਬਾਹਰਲੇ ਸੂਬਿਆਂ ਵਿਚ ਭੇਜਣਾ

ਚਾਹੀਦਾ ਹੈ । ਇਸੇ ਤਰ੍ਹਾਂ ਸਿਆਸੀ ਪਾਰਟੀ ਵਿਚ ਵੀ ਇਹ ਵੰਡੇ ਰਹਿੰਦੇ ਹਨ । (ਵਿਘਨ) ਮੇਰੇ ਦੋ ਭਰਾ ਕਾਂਗਰਸੀ ਐਮ ਐਲ.ਏਜ਼. ਮੈਨੂੰ ਮਿਲੇ ਸਨ । ਉਹ ਕਹਿੰਦੇ ਸਨ ਕਿ ਸਾਡੇ ਬੰਦਿਆਂ ਨੂੰ ਤੋੜਨ ਤੇ ਐਸ.ਪੀ. ਅਤੇ ਡੀ.ਸੀ ਲੱਗੇ ਹੋਏ ਹਨ । ਮੈਂ ਕਹਿੰਦਾ ਹਾਂ ਕਿ ਇਹ ਬੀਮਾਰੀ ਕਿਸ ਨੇ ਪਾਈ ਹੈ। ਕੀ ਇਹ ਕਾਂਗਰਸੀਆਂ ਦੀ ਹੀ ਪਾਈ ਹੋਈ ਨਹੀਂ ?

ਸਪੀਕਰ ਸਾਹਿਬ, ਅੱਜ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਨ੍ਹਾਂ ਐਸ. ਪੀਜ਼. ਦੇ ਕਾਰਨ ਹੀ ਪਿੰਡਾਂ ਵਿਚ ਧੜੇ ਬਣ ਗਏ ਹਨ । ਸੰਗਰੂਰ ਜ਼ਿਲੇ ਵਿਚ ਦੋ ਹਫ਼ਤਿਆਂ ਵਿਚ ਕਿੰਨੇ ਕਤਲ ਹੋਏ । ਕਿੰਨੀਆਂ ਲੜਕੀਆਂ ਨੂੰ ਚੁੱਕਿਆ ਗਿਆ । ਸੰਗਰੂਰ ਜ਼ਿਲੇ ਵਿਚ3 ਲੜਕੀਆਂ ਨੂੰ ਚੁੱਕ ਕੇ ਉਨ੍ਹਾਂ ਦੀ ਇੱਜ਼ਤ ਖਰਾਬ ਕੀਤੀ ਗਈ । ਉਸ ਦੇ ਬਾਰੇ ਵਿਚ ਇਨ੍ਹਾਂ ਨੇ ਸਿਰਫ ਸੀ.ਆਈ.ਡੀ. ਦੀ ਰਿਪੋਰਟ ਤੇ ਇਕ ਥਾਣੇਦਾਰ ਨੂੰ ਬਦਲ ਦਿਤਾ ਇਸ ਤੋਂ ਇਲਾਵਾ ਹੋਰ ਕੁਝ ਨਹੀਂ ਕੀਤਾ ਗਿਆ । (ਸ਼ੇਮ. ਸ਼ੇਮ ਦੀਆਂ ਆਵਾਜ਼ਾਂ)। ਇਹ ਸਭ ਕੁਝ ਪੁਲਿਸ ਸ਼ਹਿ ਤੇ ਹੀ ਕਰਦੀ ਹੈ । ਵੱਡਿਆਂ ਵੱਡਿਆਂ ਨੂੰ ਪੁਲਿਸ ਹੱਥ ਨਹੀਂ ਲਾਉਂਦੀ ਪਰ ਇਥੇ ਤਾਂ ਮੇਰੇ ਵਰਗੇ ਨੂੰ ਰਾਹੇ ਤੁਰੇ ਜਾਂਦੇ ਨੂੰ ਫੜ ਲੈਂਦੇ ਹਨ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਅਜਿਹੀਆਂ ਗੱਲਾਂ ਨੂੰ ਰੋਕਣਾ ਚਾਹੀਦਾ ਹੈ ਅਤੇ ਗਰੀਬ ਲੋਕਾਂ ਨੂੰ ਤਰੱਕੀ ਦੇ ਮੌਕੇ ਮਿਲਣੇ ਚਾਹੀਦੇ ਹਨ ।

ਵੱਡੇ ਵੱਡੇ ਮੁਲਾਜ਼ਮਾਂ ਦੀਆਂ ਤਨਖਾਹਾਂ ਸਭ ਤੋਂ ਜ਼ਿਆਦਾ ਹਨ । ਉਨ੍ਹਾਂ ਨੂੰ ਕੋਠੀਆਂ ਮੁਫਤ, ਬਿਜਲੀ ਅਤੇ ਹੋਰ ਵਰਤੋਂ ਦੀਆਂ ਚੀਜ਼ਾਂ ਮੁਫਤ । ਉਨ੍ਹਾਂ ਦੇ ਮਕਾਨ ਵੀ ਦਫਤਰ ਦੇ ਨੇੜੇ ਹੁੰਦੇ ਹਨ। ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਥੋੜੀਆਂ ਹੁੰਦੀਆਂ ਹਨ । ਉਨ੍ਹਾਂ ਨੂੰ ਮਕਾਨ ਵੀ ਕਿਰਾਏ ਤੇ ਲੈਣਾ ਪੈਂਦਾ ਹੈ । ਰਿਹਾਇਸ਼ੀ ਮਕਾਨ ਵੀ ਦਫ਼ਤਰ ਤੋਂ 2-3 ਮੀਲ ਦੇ ਫਾਸਲੇ ਤੇ ਹੁੰਦੇ ਹਨ । ਉਹ ਵਿਚਾਰੇ ਸਾਈਕਲ ਤੇ ਹੀ ਆਉਂਦੇ ਹਨ । ਉਨ੍ਹਾਂ ਦੇ ਸਾਈਕਲਾਂ ਉਤੇ ਵੀ ਕਈ ਕਿਸਮ ਦੇ ਟੈਕਸ ਲਾਏ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਸਾਈਕਲ ਉਤੇ ਕੋਈ ਟੈਕਸ ਨਹੀਂ ਲੱਗਣਾ ਚਾਹੀਦਾ । ਸਗੋਂ ਮੈਂ ਤਾਂ ਕਹਿੰਦਾ ਹਾਂ ਕਿ ਮੋਟਰ ਤੇ ਟੈਕਸ ਲੱਗਣਾ ਚਾਹੀਦਾ ਹੈ । ਹੋਰ ਵੀ ਜਿਹੜੇ ਗਰੀਬ ਲੋਕ ਹਨ, ਜਿਨ੍ਹਾਂ ਕੋਲ ਜਾਇਦਾਦ ਨਹੀਂ, ਉਹ ਆਪਣੇ ਬੱਚਿਆਂ ਦਾ ਪੇਟ ਪਾਲਣ ਦੀ ਖਾਤਰ ਸਾਈਕਲਾਂ ਉਤੇ ਚੀਜ਼ਾਂ ਵੇਚ ਕੇ ਗੁਜ਼ਾਰਾ ਕਰਦੇ ਹਨ । ਜਿਸ ਤਰ੍ਹਾਂ ਸਬਜ਼ੀ ਕਪੜੇ ਆਦਿ ਵੇਚ ਕੇ । ਇਸ ਲਈ ਉਨ੍ਹਾਂ ਤੇ ਵੀ ਟੈਕਸ ਨਹੀਂ ਹੋਣਾ ਚਾਹੀਦਾ । ਇਸ ਟੈਕਸ ਨੂੰ ਮੁਆਫ ਕੀਤਾ ਜਾਵੇ ।

ਇਸ ਤੋ ਇਲਾਵਾ ਸਾਂਝੀ ਫਰੰਟ ਸਰਕਾਰ ਜਦੋਂ ਇਥੇ ਹੁੰਦੀ ਸੀ ਤਾਂ ਉਸ ਨੇ ਪਾਸ ਕੀਤਾ ਸੀ ਕਿ ਕਿਸਾਨ ਨੂੰ ਪਾਸ ਬੁੱਕਾਂ ਬਣਾ ਦਿੱਤੀਆਂ ਜਾਣਗੀਆਂ ਤਾਕਿ ਉਨ੍ਹਾਂ ਨੂੰ ਪਟਵਾਰੀ ਕੋਲੋਂ ਨੰਬਰ ਲੈਣ ਵੇਲੇ ਕਿਸੇ ਕਿਸਮ ਦੀ ਔਕੜ ਪੇਸ਼ ਨਾ ਆਵੇ । ਪਰ ਉਹ ਵੀ ਅੱਜ ਤਕ ਨਹੀਂ ਕੀਤਾ ਗਿਆ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨ ਨੂੰ ਇਹ ਪਾਸ ਬੁੱਕਾਂ ਦੇਣੀਆਂ ਚਾਹੀਦੀਆਂ ਹਨ ਤਾਕਿ ਜਦੋਂ ਵੀ ਉਨ੍ਹਾਂ ਦੇ ਕਰਜ਼ੇ ਜਾਂ ਨੰਬਰ ਆਦਿ ਲੈਣੇ ਹੋਣ ਤਾਂ ਉਹ ਪਾਸ ਬੁੱਕ ਦਿਖਾ ਕੇ ਲੈ ਲੈਣ ਔਰ ਕਿਸੇ ਕਿਸਮ ਦੀ ਮੁਸ਼ਕਲ ਪੇਸ਼ ਨਾ ਆਵੇ ।

ਕਿਸਾਨਾਂ ਦੀ ਬੁਰੀ ਹਾਲਤ ਹੈ । ਐਤਕੀਂ ਬਾਰਿਸ਼ਾਂ ਨਹੀਂ ਹੋਇਆਂ । ਉਧਰ ਨਹਿਰਾਂ ਵਿਚ ਪਾਣੀ ਵੀ ਨਹੀਂ ਆਇਆ । ਉਨ੍ਹਾਂ ਨੇ ਟਿਊਬਵੈਲ ਤੇ ਮਿਹਨਤ ਕਰਕੇ ਹੀ ਕਮਾਈ ਕੀਤੀ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਕਿਸਾਨ ਨੂੰ ਪਾਣੀ ਖੁੱਲ੍ਹੇ ਤੌਰ ਤੇ ਦਿਉ । ਉਨ੍ਹਾਂ ਨੂੰ ਭਾਅ ਪੂਰੇ

(ਜਥੇਦਾਰ ਹਰਦਿੱਤ ਸਿੰਘ)

ਮਿਲਣੇ ਚਾਹੀਦੇ ਹਨ । ਜੇ ਉਸ ਨੂੰ ਭਾਅ ਪੂਰੇ ਨਹੀਂ ਦੇਣੇ ਅਤੇ ਘੱਟ ਕਰਨੇ ਹਨ ਤਾਂ ਦੂਸਰੀਆਂ ਲੋੜੀਂਦੀਆਂ ਚੀਜ਼ਾਂ ਜਿਸ ਤਰ੍ਹਾਂ ਕੱਪੜਾ, ਲੋਹਾ, ਖੰਡ, ਖਾਦ, ਆਦਿ ਜਿਹੜੀਆਂ ਉਸ ਨੂੰ ਮੁੱਲ ਲੈਣੀਆਂ ਪੈਂਦੀਆਂ ਹਨ, ਉਨ੍ਹਾਂ ਦੇ ਭਾਅ ਵੀ ਘੱਟ ਹੋਣੇ ਚਾਹੀਦੇ ਹਨ । ਇਸ ਲਈ ਸਰਕਾਰ ਨੂੰ ਇਸ ਦੇ ਮੁਤੱਲਿਕ ਸੋਚਣਾ ਚਾਹੀਦਾ ਹੈ ਔਰ ਇਸ ਲਈ ਕੋਈ ਨਾ ਕੋਈ ਕਦਮ ਉਠਾਉਣਾ ਚਾਹੀਦਾ ਹੈ ।

(ਘੰਟੀ)

ਹੁਣ ਮੈਂ ਵਿਦਿਆ ਦੇ ਮੁਤੱਲਿਕ ਕਹਿਣਾ ਚਾਹੁੰਦਾ ਹਾਂ । ਸਾਡਾ ਇਲਾਕਾ ਵਿਦਿਆ ਵਿਚ ਬੜਾ ਪਛੜਿਆ ਹੋਇਆ ਹੈ । (ਵਿਘਨ) ਇਥੇ ਮੇਰੇ ਸਾਥੀ ਨਵਾਬ ਸਾਹਿਬ ਮਲੇਰਕੋਟਲਾ ਬੈਠੇ ਹਨ, ਜਿਨ੍ਹਾਂ ਕੋਲੋਂ ਲੋਕਾਂ ਨੇ ਗੋਲੀਆਂ ਖਾਧੀਆਂ, ਡਾਂਗਾਂ ਖਾਧੀਆਂ । ਪਰ ਅੱਜ ਲੋਕਾਂ ਨੇ ਡਾਂਗਾਂ ਗੋਲੀਆਂ ਖਾ ਕੇ ਇਨ੍ਹਾਂ ਨੂੰ ਇਥੇ ਆਉਣ ਤੇ ਮਜਬੂਰ ਕੀਤਾ । ਪਰ ਇਨ੍ਹਾਂ ਦੇ ਇਥੇ ਆਉਣ ਤੇ ਮੈਂ ਖੁਸ਼ ਨਹੀਂ ਹਾਂ । ਇਸ ਲਈ ਇਹ ਜਿਹੜੇ ਫਾਰਮ ਰਾਜਿਆਂ ਮਹਾਰਾਜਿਆਂ ਨੇ ਬਣਾਏ ਹਨ, ਇਹ ਸਾਰੇ ਫਾਰਮ ਖੋਹ ਕੇ ਗਰੀਬਾਂ ਨੂੰ ਦੇਣੇ ਚਾਹੀਦੇ ਹਨ । ਇਥੇ ਮੋਟਰ ਰੂਟਾਂ ਨੂੰ ਕੌਮੀ ਕਰਨ ਬਾਰੇ ਕਿਹਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਬੈਂਕਾਂ, ਸਿਨੇਮੇ ਅਤੇ ਕਾਰਖਾਨੇ ਆਦਿ ਵੀ ਕੌਮੀ ਕਰੋ ।

**ਸ੍ਰੀ ਡਿਪਟੀ ਸਪੀਕਰ :** ਜਲਦੀ ਖਤਮ ਕਰੋ ਜੀ । (Please wind up)

**ਜਥੇਦਾਰ ਹਰਦਿੱਤ ਸਿੰਘ ਭੱਠਲ :** ਮੈਂ ਕਹਿੰਦਾ ਹਾਂ ਕਿ ਕਾਰਖਾਨਿਆਂ ਨੂੰ ਸਾਂਝਾ ਕਰੋ । ਸਿਨਮਿਆਂ ਨੂੰ ਸਾਂਝਾ ਕਰੋ । ਬੱਚਤਾਂ ਨੂੰ ਸਾਝਾ ਕਰੋ । ਫਿਰ ਟੈਕਸ ਲਾਉਣ ਦੀ ਲੋੜ ਨਹੀਂ । ਇਸ ਲਈ ਇਸ ਤੇ ਵਿਚਾਰ ਕੀਤੀ ਜਾਣੀ ਚਾਹੀਦੀ ਹੈ ।

ਮੇਰੇ ਜ਼ਿਲੇ ਵਿਚ ਮਿਡਲ ਸਕੂਲ ਅਤੇ ਹਾਈ ਸਕੂਲ ਬਹੁਤ ਘੱਟ ਹਨ ਇਹ ਹੋਰ ਜ਼ਿਆਦਾ ਦਿੱਤੇ ਜਾਣ । ਉਥੇ ਸੇਮ ਨੂੰ ਦੂਰ ਕਰਨਾ ਚਾਹੀਦਾ ਹੈ । ਨਾਲੀਆਂ ਚੋੜੀਆਂ ਕਰਨੀਆਂ ਚਾਹੀਦੀਆਂ ਹਨ । (ਘੰਟੀ)

**ਸ੍ਰੀ ਡਿਪਟੀ ਸਪੀਕਰ :** ਭੱਠਲ ਸਾਹਿਬ, ਖਤਮ ਕਰੋ । (Please wiad it up now)

**ਜਥੇਦਾਰ ਹਰਦਿੱਤ ਸਿੰਘ ਭੱਠਲ :** ਸੜਕਾਂ ਦਾ ਠੀਕ ਪ੍ਰਬੰਧ ਹੋਣਾ ਚਾਹੀਦਾ ਹੈ ।

**ਸ੍ਰੀ ਗੁਰਦਿਆਲ ਸੈਣੀ** (ਜਲੰਧਰ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ । ਸਪੀਕਰ ਸਾਹਿਬ ਤਾਂ ਮੈਨੂੰ ਬੋਲਣ ਲਈ ਇਜਾਜ਼ਤ ਨਹੀਂ ਦਿੰਦੇ, ਪਰ ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਇਜਾਜ਼ਤ ਦਿਤੀ ਹੈ । ਇਸ ਲਈ ਮੈਂ ਆਪ ਦਾ ਧੰਨਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਲਾ ਐਂਡ ਆਰਡਰ ਦੇ ਮੁਤਲਕ ਅਰਜ਼ ਕਰਨੀ ਚਾਹੁੰਦਾ ਹਾਂ । ਜਿਸ ਤਰ੍ਹਾਂ ਭੱਠਲ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਕਾਨੂੰਨ ਦੀ ਜਿਹੜੀ ਹਾਲਤ ਹੈ ਉਹ ਬਹੁਤ ਭੈੜੀ ਹੈ । ਮੈਂ ਵੀ ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿਚ 2-3 ਮਿਸਾਲਾਂ ਦੇਣੀਆਂ ਚਾਹੁੰਦਾ ਹਾਂ ਕਿ ਲਾ ਐਂਡ ਆਰਡਰ ਦੀ ਪੰਜਾਬ ਵਿਚ ਕੀ ਹਾਲਤ ਹੈ । ਡਿਪਟੀ ਸਪੀਕਰ ਸਾਹਿਬ, ਜਲੰਧਰ ਦੀ ਪੁਲਿਸ ਨੇ ਜੋ ਕੁਝ ਹਾਲ ਕਾਂਗਰਸੀਆਂ ਦੇ ਉਪਰ, ਲੇਬਰ ਦੇ ਉਪਰ ਜਾਂ ਹਰੀਜਨਾਂ ਦੇ ਉਪਰ ਕੀਤਾ ਉਸ ਦਾ ਬਿਆਨ ਨਹੀਂ ਕੀਤਾ ਜਾ ਸਕਦਾ । ਉਸ ਦੇ ਲਈ ਮੇਰੇ ਜਨਸੰਘੀ ਭਾਈ ਸਾਹਮਣੇ ਬੈਠੇ ਹਨ ਹਰ ਇਕ ਗਲ ਵਿਚ ਆਪਣਾ ਦੱਖਲ ਦੇਂਦੇ

ਹਨ । ਅਗਰ ਕੋਈ ਉਥੋਂ ਇਨਸਪੈਕਟਰ ਬਦਲਿਆ ਜਾਂਦਾ ਹੈ ਤਾਂ ਉਨ੍ਹਾਂ ਦੇ ਕਹਿਣ ਤੇ ਹੀ ਸਿਰਫ ਬਦਲਿਆ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਨੂੰ ਦਸਦਾ ਹਾਂ ਕਿ ਉਥੇ ਤਿੰਨ ਨੰਬਰ ਚੌਕੀ ਵਿਚ ਇਕ ਇਨਸਪੈਕਟਰ ਦੇ ਖਿਲਾਫ ਸ਼ਿਕਾਇਤ ਹੋਈ । ਉਸ ਨੇ ਇਕ ਗਰੀਬ ਆਦਮੀ ਨੂੰ ਐਵੇਂ ਹੀ ਤੰਗ ਕਰਨਾ ਸ਼ੁਰੂ ਕਰ ਦਿਤਾ ਅਤੇ ਉਹ ਇਨਸਪੈਕਟਰ 10-20 ਸਿਪਾਹੀ ਲੈ ਕੇ ਗਿਆ ਔਰ ਉਸ ਗਰੀਬ ਆਦਮੀ ਦੇ ਘਰ ਦੀ ਛੱਤ ਗਿਰਵਾ ਦਿਤੀ । ਇਕ ਡੈਪੁਟੇਸ਼ਨ ਇਸ ਸਬੰਧ ਵਿਚ ਡੀ. ਸੀ. ਸਾਹਿਬ ਔਰ ਆਈ. ਜੀ. ਸਾਹਿਬ ਨੂੰ ਮਿਲਿਆ ਪਰ ਕੋਈ ਸੁਣਵਾਈ ਨਹੀਂ ਹੋਈ । ਸਗੋਂ ਇਸ ਦਾ ਉਲਟਾ ਅਸਰ ਇਹ ਹੋਇਆ ਕਿ ਜਿਨ੍ਹਾਂ ਨੇ ਇਹ ਸ਼ਿਕਾਇਤਾਂ ਉਸ ਦੇ ਬਾਰੇ ਕੀਤੀਆਂ ਉਨ੍ਹਾਂ ਦੇ ਸਿਰ ਦੇ ਵਾਲ ਪੁਟੇ ਗਏ ਔਰ ਉਨ੍ਹਾਂ ਦੀਆਂ ਬੋਦੀਆਂ ਪੁਟੀਆਂ ਗਈਆਂ । ਡਿਪਟੀ ਸਪੀਕਰ ਸਾਹਿਬ, ਇਹ ਬੜਾ ਜ਼ੁਲਮ ਹੈ । ਅਸੀਂ ਸਾਰੇ ਇਸ ਸਬੰਧ ਵਿਚ ਡੀ. ਸੀ. ਸਾਹਿਬ ਔਰ ਐਸ. ਪੀ. ਸਾਹਿਬ ਨੂੰ ਮਿਲੇ ਲੇਕਿਨ ਹਾਲੀਂ ਤਕ ਕੋਈ ਸੁਣਵਾਈ ਨਹੀਂ ਹੋਈ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਨਸਪੈਕਟਰ ਰਾਜਿੰਦਰ ਲਾਲ ਮਲਤ੍ਰ ਨੇ ਇਕ ਦੁਕਾਨਦਾਰ ਨੂੰ ਐਵੇਂ ਹੀ ਡੰਡੇ ਮਾਰਨੇ ਸ਼ੁਰੂ ਕਰ ਦਿਤੇ । ਉਸ ਵਿਚਾਰੇ ਨੇ ਪੁਛਿਆ ਕਿ ਮੈਨੂੰ ਤੁਸੀਂ ਕਿਉਂ ਮਾਰ ਰਹੇ ਹੋ, ਮੇਰਾ ਕਸੂਰ ਤਾਂ ਦਸੋ । ਤਾਂ ਉਸ ਨੂੰ ਕਿਹਾ ਗਿਆ ਕਿ ਤੂੰ ਖੱਦਰ ਦੇ ਕਪੜੇ ਪਾਏ ਹੋਏ ਹਨ, ਸਿਰ ਤੇ ਟੋਪੀ ਵੀ ਰਖ । ਸਿਰ ਤੇ ਟੋਪੀ ਵੀ ਰਖ ਨਹੀਂ ਤਾਂ ਤੈਨੂੰ ਮਾਰੀ ਜਾਵਾਂਗੇ । ਡਿਪਟੀ ਸਪੀਕਰ ਸਾਹਿਬ, ਇਹ ਹਾਲ ਹੈ ਅੱਜ ਲਾ ਐਂਡ ਆਰਡਰ ਦਾ ਔਰ ਇਸ ਤਰ੍ਹਾਂ ਦਾ ਵਾਤਾਵਰਣ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ । ਮਿਸਟਰ ਦੁਗਲ ਬੀ ਏ. ਵਿਚ ਪੜ੍ਹਦਾ ਹੈ । ਉਸ ਵਿਚਾਰੇ ਨੂੰ ਪੁਲਿਸ ਚੌਕੀ ਵਿਚ 7 ਦਿਨ ਲਈ ਬਿਠਾਇਆ ਗਿਆ ਔਰ ਉਸ ਤੇ ਦੋਸ਼ ਇਹ ਲਾਇਆ ਕਿ ਸਾਨੂੰ ਸ਼ਕ ਹੈ ਕਿ 1967 ਵਿਚ ਤੂੰ ਚੋਰੀ ਕੀਤੀ ਸੀ । ਡਿਪਟੀ ਸਪੀਕਰ ਸਾਹਿਬ, ਜੇ ਇਹੀ ਹਾਲਤ ਕੜਾਹ ਪ੍ਰਸ਼ਾਦਿ ਦੀ ਸਰਕਾਰ ਨੇ ਕਰਨੀ ਹੈ ਤਾਂ ਇਹ ਬਹੁਤ ਜ਼ਿਆਦਤੀ ਹੈ । (ਵਿਘਨ)

**ਸਰਦਾਰ ਕੁੰਦਨ ਸਿੰਘ ਪਤੰਗ :** ਡਿਪਟੀ ਸਪੀਕਰ ਸਾਹਿਬ, ਇਹ ਘੜੀ ਘੜੀ ਕੜਾਹ ਪ੍ਰਸ਼ਾਦਿ ਦਾ ਨਾਂ ਲੈਂਦੇ ਹਨ । ਅਸੀਂ ਤਾਂ ਕੜਾਹ ਪ੍ਰਸ਼ਾਦਿ ਖਾਂਦੇ ਹਾਂ (ਵਿਘਨ) ਇਹ ਗੋਹਾ ਖਾਂਦੇ ਹਨ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਕੜਾਹ ਪ੍ਰਸ਼ਾਦਿ ਦੀ ਗਲ ਕਰਨਾ ਚਾਹੁੰਦਾ ਹਾਂ । (ਵਿਘਨ)

**Mr. Deputy Speaker :** This is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਕੜਾਹ ਪ੍ਰਸ਼ਾਦਿ ਦੀ ਗਲ ਦਾ ਸਿੱਧਾ ਸਿੱਖ ਧਰਮ ਨਾਲ ਸਬੰਧ ਹੈ । (ਵਿਘਨ)

**ਸ਼੍ਰੀ ਗੁਰਦਿਆਲ ਸੈਣੀ :** ਡਿਪਟੀ ਸਪੀਕਰ ਸਾਹਿਬ, ਜੇ ਕੜਾਹ ਪ੍ਰਸ਼ਾਦਿ ਦੀ ਗੱਲ ਦਾ

(ਸ਼੍ਰੀ ਗੁਰਦਿਆਲ ਸੈਣੀ)

ਸਿੱਖ ਧਰਮ ਨਾਲ ਸਬੰਧ ਹੈ ਜਿਸ ਵਿਚਾਰੇ ਹਿੰਦੂ ਦੀ ਬੋਦੀ ਪੁਟੀ ਗਈ ਤਾਂ ਉਸ ਗਲ ਦਾ ਕਿਸੇ ਧਰਮ ਨਾਲ ਸਬੰਧ ਨਹੀਂ ਹੈ ? (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮਿਸਟਰ ਦੁਗਲ ਨੂੰ ਚੌਕੀ ਨੰਬਰ 3 ਵਿਚ 7 ਦਿਨ ਬਿਠਾਈ ਰਖਿਆ ਗਿਆ। (ਵਿਘਨ) ਫਿਰ ਡਿਪਟੀ ਸਪੀਕਰ ਸਾਹਿਬ, ਉਸ ਨੂੰ 107/151 ਵਿਚ ਅਰੈਸਟ ਕੀਤਾ ਗਿਆ। ਫਿਰ ਉਸ ਤੋਂ ਬਾਅਦ ਉਸ ਤੇ 506 ਦਾ ਕੇਸ ਬਣਾ ਦਿਤਾ। ਸਿਰਫ਼ ਇਸ ਕਰਕੇ ਕਿ ਉਸ ਨੇ ਸ਼੍ਰੀ ਲਾਲ ਚੰਦ ਸਭਰਵਾਲ ਦੀ ਮੁਖਾਲਫਤ ਕੀਤੀ ਔਰ ਗੁਰਦਿਆਲ ਸੈਣੀ ਦੀ ਮਦਦ ਕੀਤੀ। ਇਹ ਹਾਲ ਹੈ ਲਾ ਐਂਡ ਆਰਡਰ ਦਾ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਵਿਚ।

ਡਿਪਟੀ ਸਪੀਕਰ ਸਾਹਿਬ, ਮੈਂ ਉਥੇ ਦੇ ਐਮਬੈਸੀ ਹੋਟਲ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਉਸ ਹੋਟਲ ਵਿਚ ਔਰਤਾਂ ਪੇਸ਼ ਕੀਤੀਆਂ ਜਾਂਦੀਆ ਹਨ, ਲੜਕੀਆਂ ਪੇਸ਼ ਕੀਤੀਆਂ ਜਾਂਦੀਆਂ ਹਨ। ਅਸੀਂ ਇਸ ਸਬੰਧ ਵਿਚ ਉਥੇ ਦੇ ਡੀ. ਸੀ. ਸਾਹਿਬ ਨੂੰ ਐਸ. ਪੀ. ਸਾਹਿਬ ਨੂੰ ਮਿਲੇ ਸਾਰੇ ਵਾਕਿਆਤ ਦਸੇ ਪਰ ਕੋਈ ਸੁਣਵਾਈ ਨਹੀਂ ਹੋਈ। (ਵਿਘਨ) ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਜਾਣਦੇ ਹਨ ਕਿ ਉਸ ਹੋਟਲ ਵਿਚ ਕਿਸ ਤਰ੍ਹਾਂ ਸ਼ਰਾਬਾਂ ਚਲਦੀਆਂ ਹਨ ਔਰ ਲੜਕੀਆਂ ਪੇਸ਼ ਕੀਤੀਆਂ ਜਾਂਦੀਆਂ ਹਨ। (ਵਿਘਨ) ਸ਼ਾਮ ਨੂੰ 6 ਵਜੇ ਤੋਂ ਲੈ ਕੇ ਰਾਤ ਦੇ 2 ਵਜੇ ਤਕ ਉਹ ਹੋਟਲ ਖੁਲ੍ਹਾ ਰਹਿੰਦਾ ਹੈ। ਉਥੇ ਸ਼ਾਮ ਨੂੰ 6 ਵਜੇ ਸ਼ਰਾਬ ਪੀਣੀ ਸ਼ੁਰੂ ਕਰ ਦਿਤੀ ਜਾਂਦੀ ਹੈ ਔਰ ਰਾਤ 10 ਵਜੇ ਲੜਕੀਆਂ ਪੇਸ਼ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਕੋਈ ਪੁਲਿਸ ਇਨਸਪੈਕਟਰ, ਕੋਈ ਪੁਲਿਸ ਦਾ ਕਰਮਚਾਰੀ, ਇਸ ਗਲ ਦੀ ਪੁਛ ਨਹੀਂ ਕਰਦਾ। ਅਸੀਂ ਇਸ ਸਬੰਧ ਵਿਚ ਐਸ.ਪੀ. ਸਾਹਿਬ ਨੂੰ ਮਿਲੇ। (ਵਿਘਨ) (ਸ਼ੋਰ)

**ਵੈਦ ਕਰਤਾਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਸੈਣੀ ਸਾਹਿਬ ਸ਼ਰਾਬ ਦੀ ਗਲ ਕਰਦੇ ਹਨ, ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਖੁਦ ਆਪ ਸ਼ਰਾਬ ਪੀਤੀ ਤੇ ਕੁਝ ਗੁੰਡਿਆਂ ਨੂੰ ਲੈ ਕੇ ਜਲੰਧਰ ਦੇ ਜੰਨਸੰਘੀਆਂ ਦੇ ਦਫ਼ਤਰ ਤੇ ਹਮਲਾ ਕੀਤਾ ਤੇ ਗਾਲਾਂ ਕੱਢੀਆਂ। ਕੀ ਇਨ੍ਹਾਂ ਦੀ ਖਬਰ ਅਕਾਲੀ ਪਤਰਕਾ ਤੇ ਦੂਜੀਆਂ ਅਖਬਾਰਾਂ ਵਿਚ ਭੀ ਛਪੀ ਇਹ ਇਨ੍ਹਾਂ ਨੂੰ ਗੱਲ ਭੁੱਲ ਗਈ ਹੈ ? (ਵਿਘਨ) (ਸ਼ੋਰ)

**Mr. Deputy Speaker :** This is no point of order.

**ਸ੍ਰੀ ਗੁਰਦਿਆਲ ਸੈਣੀ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕੀ ਮੇਰੇ ਖਾਨਦਾਨ ਨੇ ਸ਼ਰਾਬ ਕਦੀ ਨਹੀਂ ਪੀਤੀ।(ਵਿਘਨ)ਸੋ,ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਹੋਟਲ ਵਿਚ ਲੜਕੀਆਂ ਪੇਸ਼ ਕੀਤੀਆਂ ਜਾਂਦੀਆਂ ਹਨ। (ਵਿਘਨ)

**ਸ਼੍ਰੀ ਮਨਮੋਹਨ ਕਾਲੀਆ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਕੀ ਸੈਣੀ ਸਾਹਿਬ ਐਪਰੋਪ੍ਰੀਏਸ਼ਨ ਬਿਲ ਤੇ ਬੋਲ ਰਹੇ ਹਨ ? (ਵਿਘਨ) ਇਹ ਠੀਕ ਹੈ ਕਿ ਉਸ ਵਿਚ ਲਾ ਐਂਡ ਆਰਡਰ ਦੀ ਵੀ ਇਕ ਮਦ ਹੈ ਜਿਸ ਤੇ ਉਹ ਬੋਲ ਰਹੇ ਹਨ। ਪਰ ਐਕਚੂਅਲੀ ਇਹ ਇਕ ਐਸੇ ਹਾਲਾਤ ਦੇ ਖਿਲਾਫ਼ ਬੋਲ ਰਹੇ ਹਨ। (ਵਿਘਨ)

**Mr. Deputy Speaker :** This is no point of order. Please take your seat.

**ਸ਼੍ਰੀ ਗੁਰਦਿਆਲ ਸੈਣੀ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ 5-4 ਦਿਨ ਦੀ ਗਲ ਹੈ ਕਿ ਸਾਡੀ ਪਾਰਟੀ ਦੇ ਇਕ ਮੈਂਬਰ ਸਾਹਿਬ ਦੀ ਗਡੀ ਜੀਮਖਾਨਾ ਕਲੱਬ ਦੇ ਅਗੇ ਖੜ੍ਹੀ ਹੋਈ ਚੋਰੀ ਹੋ ਗਈ ਹੈ। ਅਗਰ ਕਾਲੀਆ ਸਾਹਿਬ ਦੀ ਸਾਈਕਲ ਵੀ ਗਵਾਚ ਜਾਂਦੀ ਤਾਂ ਫਿਰ ਦੇਖਦੇ ਕੀ ਹੋ ਜਾਣਾ ਸੀ। (ਵਿਘਨ)

**Mr. Deputy Speaker** : Please don't make personal remarks.

**ਸ਼੍ਰੀ ਗੁਰਦਿਆਲ ਸੈਣੀ :** ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨਾਂ ਸਬੰਧੀ ਗਲ ਕਰਨੀ ਚਾਹੁੰਦਾ ਹਾਂ। ਜਲੰਧਰ ਰਾਮਦਾਸ ਕੋਟ ਇਕ ਮਹੱਲਾ ਹੈ। ਉਥੇ 50 ਸਾਲ ਤੋਂ ਇਕ ਰਸਤਾ ਚਲਿਆ ਆ ਰਿਹਾ ਹੈ। ਉਨ੍ਹਾਂ ਗਰੀਬਾਂ ਨੇ ਮੇਰੀ ਮਦਦ ਕੀਤੀ ਔਰ ਹੁਣ ਉਹ ਰਸਤਾ ਇਨ੍ਹਾਂ ਨੇ ਬੰਦ ਕਰਵਾ ਦਿਤਾ ਹੈ ਔਰ ਲੰਘਣ ਦਾ ਰਸਤਾ ਹੁਣ ਨਹੀਂ ਹੈ। ਉਥੇ ਕੋਈ ਜਗ੍ਹਾ ਨਹੀਂ ਹੈ। ਜੇ ਕੋਈ ਜਨਾਜ਼ਾ ਵੀ ਲੈ ਕੇ ਜਾਣਾ ਹੋਵੇ ਤਾਂ ਜਾ ਨਹੀਂ ਸਕਦਾ। ਇਹ ਸਾਰਾ ਕੁਝ ਇਸ ਕਰਕੇ ਕੀਤਾ ਗਿਆ ਹੈ ਕਿ ਉਨ੍ਹਾਂ ਨੇ ਜਨਸੰਘ ਦੀ ਮੁਖਾਲਫਤ ਕੀਤੀ ਔਰ ਕਾਂਗਰਸ ਦੀ ਮਦਦ ਕੀਤੀ। (ਵਿਘਨ) ਇਸੇ ਤਰ੍ਹਾਂ ਬਸ਼ੀਰਪੁਰ ਮੁਹੱਲੇ ਦਾ ਹਾਲ ਹੈ। ਉਥੇ ਹਰੀਜਨਾਂ ਦੀ ਆਬਾਦੀ ਹੈ। ਉਥੇ ਤਿੰਨ ਰਸਤੇ ਸੀ। ਉਹ ਪੁਲਿਸ ਦੇ ਰਾਹੀਂ ਬਲਾਕ ਕਰਵਾ ਦਿਤੇ ਹਨ। ਪੁਲਿਸ ਤੋਂ ਕਹਿਣ ਦਾ ਭਾਵ ਹੈ ਕਿ ਪੁਲਿਸ ਪਾਸ ਕੋਈ ਆਰਡਰ ਨਹੀਂ ਔਰ ਜ਼ਬਰਦਸਤੀ ਰਸਤੇ ਬੰਦ ਕਰਵਾ ਦਿਤੇ। ਇਹ ਜ਼ਬਰਦਸਤੀ ਇਸ ਕਰਕੇ ਕੀਤੀ ਗਈ ਕਿ ਉਨ੍ਹਾਂ ਨੇ ਕਾਂਗਰਸ ਦੀ ਮਦਦ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਿਊਨਿਸੀਪਲ ਕਮੇਟੀ ਦੀ ਹਾਲਤ ਇਹ ਹੈ ਕਿ ਜਿਸ ਦਿਨ ਦੀ ਇਹ ਸਰਕਾਰ ਬਣੀ ਹੈ ਦੂਸਰੇ ਦਿਨ ਹੀ ਜਲੰਧਰ ਦੀ ਮਿਊਨਸੀਪਲ ਕਮੇਟੀ ਤੋੜ ਦਿਤੀ ਗਈ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਉਹ ਕਮੇਟੀ ਸਿਰਫ਼ ਇਸ ਕਰਕੇ ਤੋੜੀ ਗਈ ਸੀ ਕਿਉਂਕਿ ਜਲੰਧਰ ਮਿਊਨਿਸਪਲ ਕਮੇਟੀ ਨੇ ਜਨਸੰਘ ਦੇ ਮੈਂਬਰਾਂ ਦੇ ਖਿਲਾਫ਼ ਰਿਮਾਰਕਸ ਪਾਸ ਕੀਤੇ ਸਨ। ਉਨ੍ਹਾਂ ਆਦਮੀਆਂ ਨੇ ਇੰਟਰਪਸ਼ਨ ਕੀਤੀ ਹੈ। ਜਿਸ ਤਰ੍ਹਾਂ ਸਰਦਾਰ ਲਛਮਣ ਸਿੰਘ ਗਿਲ ਦੀ ਹਾਲਤ ਹੋਈ ਸੀ ਇਸ ਹਾਊਸ ਵਿਚ ਬਜਟ ਪਾਸ ਕਰਾਉਣ ਦੇ ਸਮੇਂ ਉਸੇ ਤਰ੍ਹਾਂ ਉਥੇ ਮਨਮੋਹਨ ਕਾਲੀਆ ਔਰ ਸ਼੍ਰੀ ਲਾਲ ਚੰਦ ਸਭਰਵਾਲ ਨੇ ਉਥੇ ਮੇਜ਼ ਚੁਕ ਕੇ ਉਲਟਾ ਦਿਤੇ ਸਨ, ਕੁਰਸੀਆਂ ਮਾਰੀਆਂ ਸਨ। ਸਾਡਾ ਜਿਗਰਾ ਸੀ ਅਸੀਂ ਉਨ੍ਹਾਂ ਦੇ ਖਿਲਾਫ਼ ਕੁਝ ਨਹੀਂ ਲਿਖਿਆ। ਸਾਡੇ ਪ੍ਰੈਜ਼ੀਡੈਂਟ ਨੇ ਉਨ੍ਹਾਂ ਨੂੰ ਸਿਰਫ਼ ਵਾਰਨਿੰਗ ਹੀ ਦਿਤੀ ਕਿ ਅਗੇ ਨੂੰ ਇਸ ਤਰ੍ਹਾਂ ਨਾ ਹੋਇਆ ਕਰੋ। ਪਰ ਫਿਰ ਮੀਟਿੰਗ ਵਿਚ ਮੇਜ਼ ਕੁਰਸੀਆਂ ਸੁਟੀਆਂ ਗਈਆਂ ਅਤੇ ਆਪਸ ਵਿਚ ਗੁਥਮ ਗੁਥਾ ਹੋ ਗਏ ਤਾਂ ਅਸੀਂ ਡਿਪਟੀ ਡਾਇਰੈਕਟਰ ਲੋਕਲ ਬਾਡੀਜ਼ ਨੂੰ ਲਿਖਿਆ ਕਿ ਜਿਹੜਾ ਕੁਝ ਸ਼੍ਰੀ ਮਨਮੋਹਨ ਕਾਲੀਏ ਨੇ ਮੀਟਿੰਗ ਵਿਚ ਕੀਤਾ ਹੈ, ਅਤੇ ਸ਼੍ਰੀ ਲਾਲ ਚੰਦ ਨੇ ਕੀਤਾ ਹੈ ਉਹ ਗ਼ਲਤ ਕੀਤਾ ਹੈ। (ਘੰਟੀ) ਇਸ ਲਈ ਉਨ੍ਹਾਂ ਨੂੰ ਡਿਸਕੁਆਲੀਫਾਈ ਕਰਨਾ ਚਾਹੀਦਾ ਹੈ। ਕਾਲੀਆ ਸਾਹਿਬ ਇਥੇ ਆਏ ਸ਼੍ਰੀ ਕਰਿਸ਼ਨ ਲਾਲ ਜੀ ਲੋਕਲ ਬਾਡੀਜ਼ ਮਿਨਿਸਟਰ ਸਨ ਅਤੇ ਮਿਊਂਸਪਲ ਕਮੇਟੀ ਤੋੜ ਦਿਤੀ ਗਈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸ਼ਾਮ ਨੂੰ ਉਸੇ ਵੇਲੇ ਸ਼੍ਰੀ ਕਾਲੀਆ ਸਾਹਿਬ ਕਮੇਟੀ ਦੇ ਤੋੜਨ ਦੇ ਦਸਤੀ ਕਾਗਜ਼ ਲੈ ਕੇ ਆ ਗਏ ਅਤੇ ਦਸਤੀ ਦਸਤਖਤ ਕਰਾ ਦਿਤੇ ਗਏ। ਮੈਂ ਸਮਝਦਾ ਹਾਂ ਕਿ ਕੋਈ ਡਾਕੂਮੈਂਟ ਗੌਰਮੈਂਟ ਦਾ ਹੋਵੇ ਕਿਸੇ ਐਮ. ਐਲ. ਏ. ਨੂੰ ਕੋਈ ਅਖਤਿਆਰ ਨਹੀਂ ਕਿ ਉਹ ਦਸਤੀ ਲੈ ਜਾਏ ? ਉਥੇ ਸ਼੍ਰੀ ਆਰ. (Sic. ਐਲ) ਐਸ. ਕੰਗ ਨੂੰ

(ਸ਼੍ਰੀ ਗੁਰਦਿਆਲ ਸੈਣੀ)

ਐਡ ਮਿਨਿਸਟਰੇਟਰ ਲਾ ਦਿਤਾ ਗਿਆ ਹੈ। ਜਿੰਨੇ ਵੀ ਰੇੜ੍ਹੀਆਂ ਵਾਲੇ ਹਨ, ਛਾਬਿਆਂ ਵਾਲੇ ਹਨ, ਉਨ੍ਹਾਂ ਨੂੰ ਤੰਗ ਕੀਤਾ ਜਾ ਰਿਹਾ ਹੈ। ਉਨ੍ਹਾਂ ਦੀਆਂ ਜਿਹੜੀਆਂ ਦਸ ਦਸ 15 : 15 ਸਾਲਾਂ ਦੀਆਂ ਲੀਜ਼ਾਂ ਹਨ ਉਨ੍ਹਾਂ ਨੂੰ ਕੈਂਸਲ ਕਰ ਦਿਤਾ ਹੈ। ਸਿਰਫ਼ ਇਸ ਕਰਕੇ ਕਿ ਉਨ੍ਹਾਂ ਨੇ ਵੋਟਾਂ ਜਨਸੰਘ ਨੂੰ ਨਹੀਂ ਪਾਈਆਂ ਸਨ। ਉਥੇ ਕੋਈ ਟਰੈਫ਼ਿਕ ਵਿਚ ਰੁਕਾਵਟ ਨਹੀਂ, ਕੋਈ ਸ਼ਹਿਰ ਨੂੰ ਨੁਕਸਾਨ ਨਹੀਂ। ਉਹ ਵਿਚਾਰੇ ਦੋ ਦੋ ਚਾਰ ਚਾਰ ਰੁਪਏ ਦਾ ਸਾਮਾਨ ਲੈ ਕੇ ਉਥੇ ਬੈਠਦੇ ਹਨ ਅਤੇ ਆਪਣੀ ਰੋਟੀ ਦਾ ਗੁਜ਼ਾਰਾ ਕਰਦੇ ਹਨ। ਪਰ ਉਨ੍ਹਾਂ ਦੀ ਬੜੀ ਬੁਰੀ ਹਾਲਤ ਕਰ ਦਿਤੀ ਹੈ ਇਨ੍ਹਾਂ ਨੇ। ਉਥੇ ਇਕ ਸ਼੍ਰੀ ਸੋਹਨ ਲਾਲ ਰੇਲਵੇ ਦੀ ਜਗਾ ਤੇ ਬੈਠਾ ਹੋਇਆ ਸੀ। ਉਸਨੂੰ ਜ਼ਬਰਦਸਤੀ ਜਾ ਕੇ ਉਥੋਂ ਉਠਾ ਦਿਤਾ ਅਤੇ ਉਸਦਾ ਖੋਖਾ ਚੁਕ ਕੇ ਬਾਹਰ ਸੁਟ ਦਿਤਾ। ਉਹ ਜਗਾ ਮਿਊਂਸਪਲ ਕਮੇਟੀ ਦੀ ਨਹੀਂ ਸੀ ਰੇਲਵੇ ਵਾਲਿਆਂ ਦੀ ਸੀ। ਉਹ ਜਗਾ ਖ਼ਾਲੀ ਕਰਵਾਉਂਦੇ ਤਾਂ ਰੇਲਵੇ ਵਾਲੇ ਕਰਵਾਉਂਦੇ ਕਮੇਟੀ ਦਾ ਉਸਦੇ ਨਾਲ ਕੋਈ ਤਅੱਲੁਕ ਨਹੀਂ ਸੀ।। ਪਰ ਚੂੰਕਿ ਉਸਨੇ ਜਨਸੰਘ ਨੂੰ ਵੋਟਾਂ ਨਹੀਂ ਸਨ ਪਾਈਆਂ ਤਾਂ ਉਸ ਦੇ ਨਾਲ ਇਹ ਹਸ਼ਰ ਕੀਤਾ ਗਿਆ। ਜੇ ਐਡਮਿਨਿਸਟਰੇਟਰ ਸਾਹਿਬ ਕੋਲ ਜਾਂਦੇ ਹਾਂ ਕਿ ਇਸਦਾ ਇਨਸਾਫ਼ ਕਰੋ ਤਾਂ ਉਹ ਕਹਿ ਦਿੰਦੇ ਹਨ ਕਿ ਪਹਿਲਾਂ ਕਾਲੀਆ ਸਾਹਿਬ ਦੀ ਚਿਠੀ ਲਿਆਓ ਜਾਂ ਸਭਰਵਾਲ ਸਾਹਿਬ ਦੀ ਚਿਠੀ ਲਿਆਓ ਫਿਰ ਦੇਖਾਂਗੇ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਐਡਮਿਨਿਸਟਰੇਟਰ ਹੋ, ਗੌਰ ਤਾਂ ਕਰਨੀ ਚਾਹੀਦੀ ਹੈ ਤਾਂ ਉਹ ਕਹਿਣ ਲਗੇ ਕਿ ਮੈਂ ਕੋਈ ਗੌਰ ਨਹੀਂ ਕਰ ਸਕਦਾ। ਮੈਂ ਤਾਂ ਨੌਕਰੀ ਕਰਨੀ ਹੈ ਜੋ ਹੁਕਮ ਹੋਏਗਾ ਉਸਦੇ ਮੁਤਾਬਕ ਚਲਣਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਿਸ ਦਿਨ ਦੇ ਅਸੀਂ ਇਨ੍ਹਾਂ ਬੈਂਚਾਂ ਤੇ 13 ਮਾਰਚ ਤੋਂ ਆਏ ਹਾਂ ਉਧਰੋਂ ਹਮੇਸ਼ਾ ਇਹੀ ਕਿਹਾ ਜਾਂਦਾ ਹੈ ਕਿ ਕਾਂਗਰਸ ਨੇ ਕੀ ਕੀਤਾ ਹੈ? ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਭੀ ਇਨ੍ਹਾਂ ਦੀ ਸਰਕਾਰ 8 : 9 ਮਹੀਨੇ ਰਹੀ ਅਤੇ ਹੁਣ ਵੀ ਇਹ ਬਣੀ। ਇਨ੍ਹਾਂ ਨੇ ਕੀ ਕੀਤਾ ਹੈ ? (ਵਿਘਨ)

ਮੈਂ ਦਸਦਾ ਹਾਂ ਕਿ 20 ਸਾਲਾਂ ਵਿਚ ਕਾਂਗਰਸ ਨੇ ਕੀ ਕੀਤਾ ਹੈ। ਜਿਸ ਹਿੰਦੁਸਤਾਨ ਵਿਚ 1947 ਵਿਚ ਇਕ ਸੂਈ ਦਾ ਨਕਾ ਨਹੀਂ ਸੀ ਬਣਦਾ ਉਸ ਗੌਰਮੈਂਟ ਨੇ ਸ਼ਕਤੀਮਾਨ ਟੈਂਕ ਬਣਾਏ ਅਤੇ ਚਿਤਰੰਜਨ ਦਾ ਕਾਰਖਾਨਾ ਖੋਲ੍ਹਿਆ ਅਤੇ ਬੜੀਆਂ ਬੜੀਆਂ ਫ਼ੈਕਟਰੀਆਂ ਖੋਲ੍ਹੀਆਂ ਹਨ, ਚੰਡੀਗੜ੍ਹ ਬਣਾਇਆ ਹੈ ਭਾਖੜਾ ਨੰਗਲ ਬਣਾਇਆ ਹੈ ਅਤੇ ਇਹ ਹਾਲੇ ਵੀ ਕਹਿੰਦੇ ਹਨ ਕਿ ਕਾਂਗਰਸ ਨੇ ਕੀ ਕੀਤਾ ਹੈ ?

**Mr. Deputy Speaker** : Please take your seat.

**ਸ਼੍ਰੀ ਗੁਰਦਿਆਲ ਸੈਣੀ** : ਡਿਪਟੀ ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਹੋਰ ਟਾਈਮ ਦਿਤਾ ਜਾਏ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਪੂਰਾ ਟਾਈਮ ਦੇ ਦਿਤਾ ਹੈ। ਬੈਠ ਜਾਉ। (The Hon. Member has taken his full time ; he should resume his seat now)

---

## PERSONAL EXPLANATION BY SHRI MANMOHAN KALIA

**ਸ਼੍ਰੀ ਮਨਮੋਹਨ ਕਾਲੀਆ** :—ਡਿਪਟੀ ਸਪੀਕਰ ਸਾਹਿਬ, ਮੇਰੀ ਪਰਸਨੱਲ ਐਕਸਪਲਾਨੇਸ਼ਨ

ਇਹ ਹੈ ਕਿ ਮੇਰੇ ਫ਼ਾਜ਼ਲ ਦੋਸਤ ਗੁਰਦਿਆਲ ਸੈਣੀ ਨੇ ਬਾਰ ਬਾਰ ਜ਼ਿਕਰ ਕੀਤਾ ਹੈ ਮੇਰਾ ਨਾਂ ਲੈ ਲੈ ਕੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕੁਝ ਭੀ ਉਨ੍ਹਾਂ ਮੇਰੇ ਬਾਰੇ ਕਿਹਾ ਹੈ ਉਹ ਝੂਠ ਹੈ ਤੇ ਬੇ ਬੁਨਿਆਦ ਹੈ। ਜਿਥੋਂ ਤਕ ਮਿਊਨਿਸਪਲ ਕਮੇਟੀ ਦੇ ਵਾਕਿਆਤ ਦਾ ਤਅੱਲੁਕ ਹੈ ਇਹ ਵੀ ਬਿਲਕੁਲ ਗਲਤ ਹੈ ਕਿ ਮੈਂ ਕੋਈ ਕਾਗਜ਼ਾਤ ਦਸਤੀ ਲੈ ਕੇ ਗਿਆ ਸੀ ਅਤੇ ਮਿਉਂਸਪਲ ਕਮੇਟੀ ਦੇ ਵਿਚ ਜਿਹੜਾ ਇੰਟਰਫ਼ਿਅਰੇਂਸ ਦੇ ਮੁਤਅੱਲਕ ਕਿਹਾ ਹੈ, ਉਹ ਵੀ ਗਲਤ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਪਲੀਜ਼ ਟੇਕ ਯੁਅਰ ਸੀਟ। ਆਪ ਕੀ ਐਕਸਪਲਾਨੇਸ਼ਨ ਆ ਚੁਕੀ ਹੈ। (The Hon. Member should resume his seat. He has given his personal explanation) (ਵਿਘਨ) (ਸ਼ੋਰ)

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਪਰਸਨਲ ਐਕਸਪਲਾ-ਨੇਸ਼ਨ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਹਾਡੀ ਪਰਸਨਲ ਐਕਸਪਲਾਨੇਸ਼ਨ ਆ ਚੁਕੀ ਹੈ, ਤੁਹਾਨੂੰ ਪਰਸਨਲ ਐਕਸਪ ਸਾਨੇਸ਼ਨ ਦਾ ਮੌਕਾ ਦਿਤਾ ਜਾ ਚੁਕਾ ਹੈ। (ਵਿਘਨ) (The. Hon Member has given his personal explanation. He has been given time for personal explanation).

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਇਕ ਪੁਆਇੰਟ। ਉਨ੍ਹਾਂ ਨੇ ਇਕ ਗਲ ਐਬੇਸੀ ਹੋਟਲ ਦੇ ਬਾਰੇ ਕੀਤੀ ਸੀ। ਮੈਂ ਅਰਜ਼ ਕਰਾਂ ਕਿ ਰਾਤ ਦੇ ਸਾਢੇ ਬਾਰਾਂ ਵਜੇ ਐਮਬੇਸੀ ਹੋਟਲ ਦੇ ਮਾਲਕ ਨਾਲ ਸ਼੍ਰੀ ਗੁਰਦਿਆਲ ਸੈਣੀ ਦਾ ਝਗੜਾ ਹੋ ਗਿਆ ਸੀ ਤੇ ਕੰਪਲੇਂਟ ਕੀਤੀ ਹੋਈ ਹੈ। ਸੈਣੀ ਸਾਹਿਬ ਨੇ ਉਸ ਵੇਲੇ ਸ਼ਰਾਬ ਪੀਤੀ ਹੋਈ ਸੀ ਤੇ ਹੋਟਲ ਦੇ ਮਾਲਕ ਤੇ ਹਮਲਾ ਕਰ ਦਿਤਾ। ਚਾਰ ਵਜੇ ਉਨ੍ਹਾਂ ਦੇ ਡੈਪੂਟੇਸ਼ਨ ਨੇ ਇਕ ਦਰਖ਼ਾਸਤ ਵੀ ਉਥੇ ਦਿਤੀ ਹੋਈ ਹੈ।

(ਵਿਘਨ) (ਸ਼ੋਰ)

**ਸ਼੍ਰੀ ਗੁਰਦਿਆਲ ਸੈਣੀ :** ਕਾਲੀਆ ਸਾਹਿਬ ਜਾਣਦੇ ਹਨ ਕਿ ਕਾਲੀਆ ਸਾਹਿਬ ਜੇਲ੍ਹ ਵਿਚ ਵੀ ਸ਼ਰਾਬ ਮੰਗਵਾ ਕੇ ਪੀਂਦੇ ਰਹੇ ਹਨ। (ਸ਼ੋਰ) (ਵਿਘਨ)

**Mr. Deputy Speaker :** Please take your seat.

(Noise) (Interruption)

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਇਥੇ ਗਲਤ ਗੱਲਾਂ ਕਹੀਆਂ ਜਾਂਦੀਆਂ ਹਨ। (ਸ਼ੋਰ) (ਵਿਘਨ)

**Mr. Deputy Speaker :** Please take your seat.

(Noise) (Interruption)

**ਸ਼੍ਰੀ ਗੁਰਦਿਆਲ ਸੈਣੀ :** ਛੱਜ ਤਾਂ ਬੋਲੇ ਛਾਣਨੀ ਕੀ ਬੋਲੇ ? (ਸੋਰ) (ਵਿਘਨ)

**ਸ਼੍ਰੀ ਰੂਪ ਲਾਲ ਸਾਥੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਦੋਵੇਂ ਬੁੜ੍ਹਿਆਂ ਦੇ ਵਾਂਗ ਝਗੜ ਰਹੇ ਹਨ। ਇਨ੍ਹਾਂ ਦਾ ਬਾਹਰ ਮੁਆਇਨਾ ਕਰਾ ਲੈਣਾ ਚਾਹੀਦਾ ਹੈ। (ਸ਼ੋਰ) (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਨੋ ਪੁਆਇੰਟ ਆਫ਼ ਆਰਡਰ । ਤੁਸੀਂ ਰਲ ਮਿਲ ਕੇ ਹਾਊਸ ਦਾ ਟਾਈਮ ਖ਼ਰਾਬ ਕਰਦੇ ਹੋ । ਇਹ ਠੀਕ ਨਹੀਂ । (ਸ਼ੋਰ) (ਵਿਘਨ) (This is no point of order All of you are wasting time of the House. This is not proper. (Noise) (Interruption)

**चौधरी बलबीर सिंह :** उपाध्यक्ष महोदय, मेरा व्यवस्था का प्रश्न यह है कि कालिया साहिब ने "लगव और झूठ" के शब्दों जो कहे हैं वे अनपार्लिमैंटरी करार दिये जा चुके हैं इस हाऊस में उन्हें कहें कि वे वापिस ले लें ।

**ਸ਼੍ਰੀ ਡਿਪਟੀ ਸਪੀਕਰ :** ਮੈਂ ਆਪ ਦੇ ਪੁਆਇੰਟ ਆਫ਼ ਆਰਡਰ ਕੋ ਤਸਲੀਮ ਕਰਤਾ ਹੂੰ । ਜਿਹੜੇ ਲਫ਼ਜ਼ ਇਸ ਹਾਊਸ ਵਿਚ ਅੱਨਪਾਰਲੀਆਮੈਂਟਰੀ ਕਰਾਰ ਦਿਤੇ ਗਏ ਹਨ, ਉਹ ਮੈਂਬਰ ਸਾਹਿਬ ਵਾਪਿਸ ਲੈ ਲੈਣ । (I accept the point of order of the Hon. Member. All those words which have been declared unparliamentary in this House should be withdrawn by the Hon. Member concerned.)

**ਸ੍ਰੀ ਮਨਮੋਹਨ ਕਾਲੀਆ :** ਮੈਂ ਝੂਠ ਔਰ ਲਗ਼ਵ ਦੀ ਬਜਾਏ ਬੇ-ਬੁਨਿਆਦ ਅਤੇ ਇਹ ਸਚ ਨਹੀਂ ਹੈ ਕਹਿੰਦਾ ਹਾਂ । (ਸ਼ੋਰ) (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਪਹਿਲੇ ਪੁਆਇੰਟ ਦੀ ਜਗਾ ਸਬਸਟੀਚੂਟ ਕੀਤੇ ਜਾਣ । (The words now used by the Hon. Member should be substituted for the unparliamentary ones).

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਇਮ ਦਿਤਾ ਹੈ ਬੋਲਣ ਦਾ । ਮੈਂ ਇਕ ਗਲ ਕਰਾਂ ਕਿ ਕਲ ਪੌਣਾ ਘੰਟਾ ਅਸੈਂਬਲੀ ਪਹਿਲੋਂ ਉਠਾ ਦਿਤੀ ਗਈ ਸੀ ਤੇ ਮੈਨੂੰ ਟਾਇਮ ਨਹੀਂ ਦਿੱਤਾ ਸੀ ।

ਰਮਜ਼ੇ ਸਲਤਨਤ ਸ਼ਾਹੇ ਬਦਾਨੰਦ (ਵਿਘਨ) (ਸ਼ੋਰ)

ਤੁਸੀਂ ਬਿਹਤਰ ਜਾਣਦੇ ਹੋ ਕਿ ਕੀ ਰਾਜ਼ ਸੀ । ਇਹ ਤਾਂ ਜਨਾਬ ਮੈਂ ਇਨ੍ਹਾਂ ਦੋਸਤਾਂ ਨੂੰ ਸੁਣਾਉਣੇ ਹਨ ।

ਹਕਾਇਤੇਂ ਭੀ ਬਹੁਤ ਹੈਂ, ਸ਼ਿਕਾਇਤੇਂ ਭੀ ਬਹੁਤ

ਮਜ਼ਾ ਤੋ ਤਬ ਹੈ ਕਿ ਯਾਰੋਂ ਕੇ ਰੂ ਬਰੂ ਕਹੀਏ । (ਸ਼ੋਰ)

ਗੱਲ ਤਾਂ ਉਨ੍ਹਾਂ ਦੀ ਕਰਨੀ ਹੈ ਔਰ ਕਰਨੀ ਭੀ ਜ਼ਰੂਰ ਹੈ । ਐਪਰੋਪਰੀਏਸ਼ਨ ਬਿਲ ਪੇਸ਼ ਹੋਇਆ ਹੈ ਮੈਂ ਤੁਹਾਡੇ ਨਾਲ ਇਸ ਕਰਕੇ ਮੁਖ਼ਾਤਬ ਨਹੀਂ ਹੁੰਦਾ । ਕੋਈ ਗਲ ਨਹੀਂ, ਤੁਸੀਂ ਨੱਸੇ ਹੋਏ ਨਹੀਂ ਹੋ, ਪਰ ਬਿਹਤਰ ਹੈ ਕਿ ਮੂੰਹ ਨਾ ਆਇਆ ਕਰੋ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਲ ਇੰਡਸਟਰੀ ਅਤੇ ਲੇਬਰ ਦੇ ਮੁਤਅੱਲਕ ਬਹਿਸ ਚਲਦੀ ਰਹੀ ਸੀ, ਪਰ ਮੈਨੂੰ ਮੌਕਾ ਨਹੀਂ ਦਿਤਾ ਗਿਆ ਸੀ ਉਸਤੇ ਬੋਲਣ ਦਾ । ਮੈਂ ਸ਼ਹਿਰਾਂ ਦੀ ਜਨਤਾ ਨੂੰ ਰੀਪ੍ਰੇਜ਼ੈਂਟ ਕਰਦਾ ਹਾਂ । ਮੈਂ ਵੇਖ ਰਿਹਾ ਹਾਂ ਇਥੇ ਜਿਹੜੀ

ਡਿਸਕਰਿਮੀਨੇਸ਼ਨ ਸ਼ਹਿਰਾਂ ਅਤੇ ਦਿਹਾਤਾਂ ਦੇ ਦਰਮਿਆਨ ਚਲ ਰਹੀ ਹੈ। ਗੌਰਮੈਂਟ ਬੜੀਆਂ ਬੜੀਆਂ ਤਕਰੀਰਾਂ ਕਰਦੀਹੈ, ਦਿਹਾਤਾਂ ਬਾਰੇ। ਮੈਂ ਉਨ੍ਹਾਂ ਨਾਲ ਐਗਰੀ ਕਰਦਾ ਹਾਂ ਕਿ ਕਿਸਾਨ ਪੰਜਾਬ ਦੀ ਰੀੜ੍ਹ ਦੀ ਹਡੀ ਹੈ। ਪਰ ਮੈਂ ਇਹ ਨਹੀਂ ਸਮਝਦਾ ਕਿ ਸ਼ਹਿਰਾਂ ਦੀ ਜਨਤਾ ਕੁਝ ਵੀ ਨਹੀਂ ਕਰਦੀ। ਟੈਕਸਾਂ ਦਾ ਬੋਝ ਸ਼ਹਿਰੀ ਜਨਤਾ ਤੇ ਬਹੁਤ ਜ਼ਿਆਦਾ ਹੈ ਤੇ ਉਤਨਾ ਦਿਹਾਤੀ ਜਨਤਾ ਤੇ ਨਹੀਂ ਹੈ।

ਦਿਹਾਤੀ ਜਨਤਾ ਤੋਂ ਸਰਕਾਰ ਨੂੰ ਪੈਸਾ ਘਟ ਮਿਲਦਾ ਹੈ। (ਵਿਘਨ) ਮੈਂ ਗਰੀਬਾਂ ਤੇ ਟੈਕਸ ਲਗਾਉਣ ਦੀ ਗੱਲ ਨਹੀਂ ਕਰ ਰਿਹਾ। ਮਗਰ ਜਿਹੜੇ ਅਮੀਰ ਦਿਹਾਤੀ ਹਨ ਜਿਨ੍ਹਾਂ ਦੇ ਵਡੇ ਵਡੇ ਫਾਰਮ ਹਨ, ਵਡੀ ਵਡੀ ਜਾਇਦਾਦ ਹੈ ਉਹ ਟੈਕਸਾਂ ਰਾਹੀਂ ਕੁਝ ਕਨਟ੍ਰੀਬਯਟ ਨਹੀਂ ਕਰਦੇ ਜਦ ਕਿ ਸ਼ਹਿਰੀ ਸਰਮਾਏਦਾਰ ਉਨ੍ਹਾਂ ਨਾਲੋਂ ਵਧ ਕਨਟ੍ਰੀਬਯੂਟ ਕਰਦੇ ਹਨ। ਮੈਂ ਕਿਸੇ ਸਰਮਾਏਦਾਰ ਦੀ ਵਕਾਲਤ ਨਹੀਂ ਕਰਦਾ। ਅਗਰ ਸ਼ਹਿਰੀ ਜਾਇਦਾਦ ਤੇ ਲਿਮਿਟ ਲਾਉਣ ਦੀ ਤਜਵੀਜ਼ ਆਵੇਗੀ ਤਾਂ ਉਸ ਨੂੰ ਸਪੋਰਟ ਕਰਾਂਗਾ ਪਰ ਦਿਹਾਤੀ ਜਾਇਦਾਦ ਤੇ ਛਤ ਤਾਂ ਮੁਕਰੱਰ ਹੋਈ ਪਰ ਉਸ ਤੋਂ ਬਚਣ ਦੇ ਢੰਗ ਵਡੇ ਫਾਰਮ ਜਾਂਮੈਕੇਨਾਈਜ਼ਡ ਫਾਰਮ ਬਣਾਕੇ ਜਾਂ ਕਿਸੇ ਹੋਰ ਤਰ੍ਹਾਂ ਇਨ੍ਹਾਂ ਨੇ ਲਭ ਲਏ ਅਤੇ ਉਨ੍ਹਾਂ ਤੋਂ ਵਡੀ ਵਡੀ ਆਮਦਨੀ ਪੈਦਾ ਤਾਂ ਹੋਵੇ ਪਰ ਉਨ੍ਹਾਂ ਤੋਂ ਸਰਕਾਰੀ ਖਜ਼ਾਨੇ ਲਈ ਕੁਝ ਨਾ ਲਿਆ ਜਾਵੇ ਤਾਂ ਫਿਰ ਇਹ ਡਿਸਕ੍ਰਿਮੀਨੇਸ਼ਨ ਹੋਵੇਗੀ।

ਜਿਥੋਂ ਤਕ ਟੈਕਸਟਾਈਲ ਇੰਡਸਟਰੀ ਦਾ ਤਆਲੁਕ ਹੈ ਵੱਡਿਆਂ ਵੱਡਿਆਂ ਸਪਿਨਿੰਗ ਮਿਲਾਂ ਦੇ ਮਾਲਕ ਜੋ ਮਨਾਪਲਿਸਟ ਲੁੱਟ ਕੇ ਖਾ ਗਏ ਹਨ। ਬਿਰਲੇ ਦੀ ਮਿਲ ਵਿਚ ਸੂਤ ਬਣਦਾ ਹੈ......

**ਸ਼੍ਰੀ ਡਿਪਟੀ ਸਪੀਕਰ :** ਆਪ ਰੈਲੇਵੈਂਟ ਰਹੋ......(Please be relevant.)

**ਸਰਦਾਰ ਕਿਰਪਾਲ ਸਿੰਘ :** ਮੈਂ ਬਿਲਕੁਲ ਰੈਲੇਵੈਂਟ ਹਾਂ। ਐਪਰੋਪ੍ਰੀਏਸ਼ਨ ਬਿਲ ਤੇ ਬਹਿਸ ਹੋ ਰਹੀ ਹੈ। ਇਸ ਵਿਚ ਇੰਡਸਟਰੀ ਵੀ ਹੈ, ਐਗਰੀਕਲਚਰ ਵੀ ਹੈ, ਲਾ ਐਂਡ ਆਰਡਰ ਵੀ ਹੈ, ਹੋਰ ਵੀ ਡੀਮਾਂਡਜ਼ ਹਨ। ਇਨ੍ਹਾਂ ਨੇ ਸ਼ਾਇਦ ਆਪਨੂੰ ਦਸਿਆ ਨਹੀਂ ਇਹ ਸਾਰੀਆਂ ਡੀਮਾਂਡਜ਼ ਇਸ ਵਿਚ ਆਉਂਦੀਆਂ ਹਨ ਅਤੇ ਜੋ ਮੈਂ ਕਹਿ ਰਿਹਾ ਹਾਂ ਉਹ ਇਸ ਵਿਚ ਆਉਂਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਆਪ ਮੇਰਾ ਹੋਰ ਟਾਈਮ ਐਕਸਪਲੇਨੇਸ਼ਨ ਵਿਚ ਜ਼ਾਇਆ ਨਹੀਂ ਹੋਣ ਦਿਉਗੇ।

ਮੈਂ ਅਰਜ਼ ਕਰ ਰਿਹਾ ਸੀ ਕਿ ਡਿਸਕ੍ਰਿਮੀਨੇਸ਼ਨ ਖਤਮ ਹੋਣੀ ਚਾਹੀਦੀ ਹੈ। ਸਪੀਨਿੰਗ ਦੀ ਇਡਸਟਰੀ ਵਿਚ ਵੂਲ ਅਤੇ ਜ਼ਾਅਲੀ ਰੇਸ਼ਮੀ ਧਾਗੇ ਦੀ ਇਕ ਤਬਕੇ ਦੀ ਮਨਾਪਲੀ ਹੈ ਜਿਸ ਨਾਲ ਕਿ ਇਕ ਇੰਡਸਟਰੀ ਤਬਾਹ ਹੋ ਰਹੀ ਹੈ। ਲੇਬਰ ਦੀ ਇਹ ਹਾਲਤ ਹੈ ਕਿ ਮਿਨੀਮਮ ਵੇਜਿਜ਼ ਦੇ ਅਦਾਲਤਾਂ ਵਿਚ ਲਟਕਦੇ ਰਹਿੰਦੇ ਹਨ। 1967 ਵਿਚ ਇਕ ਐਡਵਾਈਜ਼ਰੀ ਬੋਰਡ ਬਣਿਆ ਸੀ ਉਸ ਵਿਚ ਮਿਨਿਸਟਰ ਸਾਹਬ ਨੇ ਇਕਰਾਰ ਕੀਤਾ ਸੀ ਪਰ ਉਸ ਬਿਨਾ ਤੇ ਹਾਲੇ ਤਕ ਕੋਈ ਫੈਸਲਾ ਨਹੀਂ ਹੋਇਆ ਜੋ ਲੇਬਰ ਅਤੇ ਮਾਲਕਾਂ ਦੇ ਮੁਤੱਲਕ ਕੋਡ ਆਫ਼ ਕੰਡਕਟ ਬਣਿਆ ਸੀ ਉਸ ਤੇ ਸਰਕਾਰ ਵੀ ਨਹੀਂ ਚਲਦੀ। ਜਿਹੜੀਆਂ ਯੂਨੀਅਨਾਂ ਸ਼ਰਤਾਂ ਪੂਰੀਆਂ ਵੀ ਕਰਦੀਆਂ ਹਨ ਉਨ੍ਹਾਂ ਨੂੰ ਰਿਕਗਨਾਈਜ਼ ਨਹੀਂ ਕੀਤਾ ਜਾਂਦਾ। ਇਕ ਕਰਮਚਾਰੀ ਹਰਨਾਮ ਦਾਸ ਦੀ ਵਿਕਟੇਮਾਈਜ਼ੇਸ਼ਨ ਕੀਤੀ ਜਾਂਦੀ ਹੈ। ਵੀ.ਜੇ. ਹਸਪਤਾਲ ਦੇ ਸੁਪਰਡੈਂਟ ਦੀ ਵਿਕਟੇਮਾਈਜ਼ੇਸ਼ਨ ਸਿਰਫ ਇਸ ਲਈ ਕੀਤੀ ਗਈ ਕਿ ਉਹ ਕਿਸੇ ਯੂਨੀਅਨ ਦਾ ਪ੍ਰੈਜ਼ੀਡੈਂਟ ਸੀ। ਇਹ ਵੀ ਫੈਸਲਾ ਹੋਇਆ ਸੀ ਕਿ ਵਿਕਟੇਮਾਈਜ਼ੇਸ਼ਨ ਦੇ ਕੇਸਿਜ਼ ਲੇਬਰ ਕੋਰਟ ਨੂੰ ਭੇਜੇ ਜਾਇਆ ਕਰਨ ਪਰ ਉਸ ਤੇ ਅਮਲ ਨਹੀਂ

(ਸਰਦਾਰ ਕਿਰਪਾਲ ਸਿੰਘ)

ਹੋਇਆ। ਇਸ ਤਰ੍ਹਾਂ ਦੇ 20-30 ਕੇਸਿਜ਼ ਮੇਰੇ ਨੋਟਿਸ ਵਿਚ ਹਨ। ਅਗਰ ਉਨ੍ਹਾਂ ਕੇਸਾਂ ਦਾ ਜ਼ਿਕਰ ਕਰਾਂ ਤਾਂ ਸਾਰਾ ਵਕਤ ਇਸ ਤੇ ਹੀ ਲਗ ਜਾਵੇਗਾ। ਇਸ ਲਈ ਸਿਰਫ ਇਸ਼ਾਰਾ ਹੀ ਕਰ ਰਿਹਾ ਹਾਂ। ਜਿਥੇ ਤਕ ਮਿਨੀਮਮ ਵੇਜਿਜ਼ ਦਾ ਤਾਲੁਕ ਹੈ ਇਸ ਪਾਸੇ ਸਰਕਾਰ ਨੇ ਹਾਲੇ ਤਾਈਂ ਕੁਝ ਨਹੀਂ ਕੀਤਾ ਇਨ੍ਹਾਂ ਦੇ ਇਕਰਾਰਾਂ ਦੀ ਕਹਾਣੀ ਤਾਂ ਇਸ ਤਰ੍ਹਾਂ ਦੀ ਹੈ।

ਕਬ ਸੇ ਰੁਕਾ ਹੁਆ ਹੈ ਜਨਾਜ਼ਾ ਸ਼ਹੀਦ ਕਾ,
ਬੈਠੇ ਨਹੀਂ ਹੋ ਤੁਮ ਅਭੀ ਜ਼ੁਲਫੇਂ ਸੰਵਾਰਨੇ।

ਭਾਵੇਂ ਸਰਕਾਰ ਇਸ ਪਾਸੇ ਦੀ ਹੋਵੇ ਜਾਂ ਉਸ ਪਾਸੇ ਦੀ, ਮੇਰਾ ਇਸ ਨਾਲ ਕੋਈ ਤਲੱਕ ਨਹੀਂ। ਇਨ੍ਹਾਂ ਦੇ ਆਪਣੇ ਤਾਨਿਆਂ ਮਿਹਣੀਆਂ ਨਾਲ ਮੈਨੂੰ ਕੋਈ ਦਿਲਚਸਪੀ ਨਹੀਂ। ਉਹ ਵੀ ਪੀਂਦੇ ਹੋਣਗੇ ਇਹ ਵੀ ਪੀਂਦੇ ਹੋਣਗੇ। (ਵਿਘਨ) ਮੈਂ ਨਹੀਂ ਪੀਂਦਾ, ਮੇਰੇ ਆਬਾਓ ਇਸਦਾਦ ਨੇ ਵੀ ਕਦੇ ਨਹੀਂ ਪੀਤੀ। ਮੈਨੂੰ ਪੀਣ ਵਾਲਿਆਂ ਨਾਲ ਨਫਰਤ ਨਹੀਂ। ਫਿਰ ਜੋ ਰਾਜ ਕਰਦੇ ਹਨ ਉਨ੍ਹਾਂ ਨੂੰ ਤਾਂ ਪੀਣੀ ਹੀ ਪੈਂਦੀ ਹੈ, ਲੋਕ ਜੋ ਮੁਫਤ ਪਿਲਾਉਂਦੇ ਹਨ। (ਵਿਘਨ) ਖੈਰ ਮੈਂ ਇੰਡਸਟਰੀ ਦੀ ਗਲ ਕਰ ਰਿਹਾ ਸੀ। ਇਨ੍ਹਾਂ ਨੇ ਖਾਦੀ ਬੋਰਡ ਬਣਾਇਆ ਹੈ। ਉਸ ਵਿਚ ਸਾਰੇ ਹੀ ਜਨਸੰਘੀ ਲਏ ਹਨ। ਇਕ ਇਥੇ ਗਲ ਹੋਈ ਸੀ ਕਿ ਖਾਦੀ ਦੀ ਲੋੜ ਨਹੀਂ। ਮੈਂ ਕਾਂਗਰਸੀ ਨਹੀਂ ਪਰ ਇਸ ਵਿਚ ਸ਼ਕ ਨਹੀਂ ਕਿ ਹਿੰਦੋਸਤਾਨ ਦੀ ਆਜ਼ਾਦੀ ਦੀ ਤਹਿਰੀਕ ਨਾਲ ਖਾਦੀ ਦਾ ਬੜਾ ਸਬੰਧ ਰਿਹਾ ਹੈ।ਮੇਰੀ ਅਰਜ਼ ਹੈ ਕਿ ਜਿਸ ਤਰ੍ਹਾਂ ਇਹ ਗਲ ਠੀਕ ਨਹੀਂ ਹੋਵੇਗੀ ਕਿ ਇਕ ਮੰਦਰ ਦਾ ਪੁਜਾਰੀ ਕਿਸੇ ਮੋਲਵੀ ਨੂੰ ਬਣਾ ਦਿਤਾ ਜਾਵੇ, ਉਸੇ ਤਰ੍ਹਾਂ ਅਗਰ ਖਾਦੀ ਬੋਰਡ ਦੇ ਮੈਂਬਰ ਜਨਸੰਘੀ ਬਣਾ ਦਿਤੇ ਜਾਣ ਜਿਨ੍ਹਾਂ ਦਾ ਇਸ ਵਿਚ ਵਿਸ਼ਵਾਸ ਹੀ ਨਹੀਂ ਹੈ ਤਾਂ ਇਹ ਵੀ ਦਰੁਸਤ ਨਹੀਂ ਹੋਵੇਗਾ। ਇਸ ਲਈ ਕਿਸੇ ਖਦਰਪੋਸ਼ ਅਕਾਲੀ ਨੂੰ ਕਿਉਂ ਨਹੀਂ ਬਣਾਇਆ ਗਿਆ। ਫਿਰ ਡਿਸਟ੍ਰਿਕਟ ਕਮੇਟੀਆਂ ਬਣਾਈਆਂ ਗਈਆਂ ਹਨ, ਉਨ੍ਹਾਂ ਵਿਚ ਵੀ ਜਨਸੰਘੀਆਂ ਤੋਂ ਛੁਟ ਹੋਰ ਕਿਸੇ ਨੂੰ ਨਹੀਂ ਲਿਆ ਗਿਆ। ਸਪੀਕਰ ਸਾਹਿਬ ਇਕ ਮਾਮੂਲੀ ਜਿਹੀ ਗਲ ਹੈ। ਜਿੰਨੇ ਵੀ ਸਟੇਟ ਲੰਚ ਹੁੰਦੇ ਹਨ ਉਨ੍ਹਾਂ ਵਿਚ ਐਮ.ਐਲ.ਏਜ਼. ਜਾਂਦੇ ਰਹੇ ਹਨ। ਡਾ: ਬਲਦੇਵ ਪ੍ਰਕਾਸ਼ ਹੋਰਾਂ ਨੇ ਕਿਹਾ ਕਿ ਉਹ ਖੁਦ ਸਰਦਾਰ ਪਰਤਾਪ ਸਿੰਘ ਦੇ ਵੇਲੇ ਜਾਂਦੇ ਹਨ। ਸਾਰੇ ਜਨਸੰਘੀ ਜਾਂਦੇ ਰਹੇ ਹਨ। ਜਦੋਂ ਇੰਦਰਾਂ ਗਾਂਧੀ ਜੀ ਅੰਮ੍ਰਿਤਸਰ ਆਏ ਤਾਂ ਉਸ ਵਿਚ ਨਾ ਡਾਂਗ ਸਾਹਿਬ ਸਨ ਅਤੇ ਨਾ ਸ਼੍ਰੀ ਗਿਆਨ ਚੰਦ ਖੜਬੰਦਾ ਸਨ ਸਟੇਟ ਲੰਚ ਵਿਚ। ਇਹ ਪੁਰਾਣੀ ਗਲ ਹੈ। ਮੈਨੂੰ ਜੋ ਚਿੱਠੀ ਆਈ ਸੀ ਮੈਂ ਉਹ ਜੇਬ ਵਿਚ ਨਾ ਲੈ ਕੇ ਗਿਆ। ਉਥੇ ਮੈਨੂੰ ਅਫਸਰ ਨੇ ਰੋਕ ਦਿਤਾ। ਮੈਂ ਵਾਪਸ ਆ ਗਿਆ। ਮੈਨੂੰ ਮੈਜਿਸਟ੍ਰੇਟ ਨੇ ਟੈਲੀ-ਫੂਨ ਤੇ ਕਿਹਾ ਕਿ ਤੁਸੀਂ ਆ ਸਕਦੇ ਹੋ। ਮੈਂ ਇਸ ਵਿਚ ਆਪਣੀ ਹਤੱਕ ਸਮਝੀ ਕਿ ਮੈਂ ਫਿਰ ਜਾਵਾਂ। ਚਿੱਠੀ ਭੇਜਣ ਵਾਲੀ ਵੀ ਸਰਕਾਰ, ਰੋਕਣ ਵਾਲੀ ਵੀ ਸਰਕਾਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜਦੋਂ ਇਹ ਤਾਕਤ ਹੱਥ ਵਿਚ ਆ ਜਾਵੇ ਤਾਂ ਇਸ ਗਲ ਨੂੰ ਭੁਲ ਨਹੀਂ ਜਾਣਾ ਚਾਹੀਦਾ। ਇਹ ਤਾਕਤ ਕਿਸੇ ਵਕਤ ਵੀ ਜਾ ਸਕਦੀ ਹੈ।

ਹੰਗਾਮਾਏ ਮਹਿਫਿਲ ਮੇਂ ਕਹੀਂ ਭੂਲ ਨਾ ਜਾਨਾ,
ਹਾਥੋਂ ਮੇਂ ਤੇਰੇ ਸਾਕੀ ਸਬੂ ਹਮ ਨੇ ਦੀਆ ਹੈ।

ਇਸ ਗਲ ਨੂੰ ਭੁਲ ਜਾਣਾ ਕਿਸੇ ਵੀ ਸਰਕਾਰ ਲਈ ਚੰਗਾ ਨਹੀਂ ਹੁੰਦਾ। ਅਗਰ ਤਾਕਤ ਹਥ ਵਿਚ ਆ ਜਾਵੇ ਤਾਂ ਕਿਸੇ ਨਾਲ ਬੁਰਾ ਸਲੂਕ ਨਹੀਂ ਕੀਤਾ ਜਾਣਾ ਚਾਹੀਦਾ। ਅਗਰ ਪਹਿਲੀਆਂ

ਸਰਕਾਰਾਂ ਦਾ, ਗਿਲ ਸਰਕਾਰ ਦਾ ਸਲੂਕ ਕਨਡੈਮ ਕੀਤਾ ਜਾ ਸਕਦਾ ਹੈ ਕਾਂਗਰਸ ਸਰਕਾਰ ਦਾ ਸਲੂਕ ਕਨਡੈਮ ਕੀਤਾ ਜਾ ਸਕਦਾ ਹੈ ਤਾਂ ਇਹ ਨਹੀਂ ਹੋ ਸਕਦਾ ਕਿ ਚੂੰਕੀ ਮੈਂ ਇਸ ਸਰਕਾਰ ਦਾ ਸਪੋਰਟਰ ਹਾਂ ਇਸ ਲਈ ਜਨਸੰਘੀਆਂ ਦਾ ਭੈੜਾ ਸਲੂਕ ਕਨਡੈਮ ਨਾ ਕਰਾਂ। ਵੈਸੇ ਇਹ ਇਨ੍ਹਾਂ ਦੀ ਜ਼ਹਿਨੀਅਤ ਹੈ। ਇਸ ਤੋਂ ਇਨ੍ਹਾਂ ਨੇ ਬਾਜ਼ ਨਹੀਂ ਆਉਣਾ। ਮੈਨੂੰ ਕਿਹਾ ਜਾਂਦਾ ਹੈ ਕਿ ਮੈਨੂੰ ਜਨਸੰਘ ਨਾਲ ਚਿੜ ਹੈ। ਮੈਨੂੰ ਡਾ: ਬਲਦੇਵ ਪਰਕਾਸ਼ ਹੋਰਾਂ ਨੇ ਕਿਹਾ ਸਾਡੀ ਆਪ ਨਾਲ ਲੜਾਈ ਕਿਸ ਗਲ ਦੀ ਹੈ। ਮੈਂ ਅਰਜ਼ ਕਰਾਂ ਕਿ ਅੰਮ੍ਰਿਤਸਰ ਦੀ ਇਲੈਕਸ਼ਨ ਖਤਮ ਹੋ ਚੁਕੀ ਹੈ ਪਰ ਹਾਲੇ ਵੀ ਵਰਕਰਜ਼ ਤੇ ਝੂਠੇ ਕੇਸ ਬਣਾਏ ਜਾ ਰਹੇ ਹਨ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਜਜ ਰਹੇ, ਆਪ ਦੇਖ ਲਤੋ ਕਿ ਇਹ ਜੋ ਕੇਸ ਬਣਾਏ ਜਾ ਰਹੇ ਹਨ ਇਹ ਸੱਚੇ ਹਨ। ਵਰਕਰਜ਼ ਤੇ ਝੂਠੇ ਕੇਸ ਬਣਾਏ ਜਾ ਰਹੇ ਹਨ। (ਵਿਘਨ)

ਉਨ ਕੋ ਅਫਸਾਨੇ ਸੁਨਾਏ ਤੋ ਸੁਨੇ ਹੰਸ ਹੰਸ ਕਰ
ਵਾਕਿਆ ਹਮ ਨੇ ਸੁਨਾਇਆ ਤੋ ਬੁਰਾ ਮਾਨ ਗਏ।

ਮੈਂ ਵਾਕਿਆਤ ਦਾ ਜ਼ਿਕਰ ਕਰ ਰਿਹਾ ਹਾਂ। ਜ਼ਰਾ ਆਰਾਮ ਨਾਲ ਸੁਣੋ। ਉਥੇ ਦੇ ਇਨ੍ਹਾਂ ਦੇ ਕਾਰਨਾਮੇ ਸੁਣਾ ਰਿਹਾ ਹਾਂ ਇਸ ਲਈ ਜ਼ਰਾ ਅਮਨ ਨਾਲ ਸੁਣਨੇ ਚਾਹੀਦੇ ਹਨ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਗਲ ਦਾ ਫੈਸਲਾ ਕਰਨਾ ਹੈ ਕਿ ਜੋ ਸ਼ਹਿਰਾਂ ਦੀ ਜਨਤਾ ਹੈ ਜਿਸ ਨੂੰ ਇਸ ਨੇ ਜਨਸੰਘੀਆਂ ਦੇ ਹਵਾਲੇ ਕਰ ਦਿਤਾ ਹੈ ਉਨ੍ਹਾਂ ਦੀ ਕੀ ਸੇਫਟੀ ਹੈ।

ਫਿਰ ਸੇਲਜ਼ ਟੈਕਸ ਬਾਰੇ ਸਰਕਾਰ ਦੀ ਕੀ ਪੋਜ਼ੀਸ਼ਨ ਹੈ। ਕੀ ਗਵਾਂਢੀ ਸਟੇਟਾਂ ਵਿਚ ਦੇ ਫਰਕ ਨੂੰ ਦੂਰ ਕਰਨਾ ਹੈ ਜਾਂ ਨਹੀਂ ਅਤੇ, ਸ਼ਹਿਰ ਦੀ ਇੰਡਸਟਰੀ ਦੀ ਹਿਫਾਜ਼ਤ ਕਰਨੀ ਹੈ ਜਾਂ ਨਹੀਂ, ਲੇਬਰ ਜੋ ਆਮ ਤੌਰ ਤੇ ਸ਼ਹਿਰੀ ਜਨਤਾ ਹੈ ਉਸਨੂੰ ਬਚਾਉਣਾ ਹੈ ਜਾਂ ਨਹੀਂ।

ਫਿਰ ਬਾਰਡਰ ਦੇ ਇਲਾਕਿਆਂ ਦੀ ਬਾਬਤ ਬਹੁਤ ਕੁਝ ਕਿਹਾ ਜਾਂਦਾ ਹੈ। ਦਿਹਾਤੀ ਸਨਅਤ ਨੂੰ ਬਾਰਡਰ ਦੇ ਇਲਾਕੇ ਵਿਚ ਕਿਉਂ ਨਹੀਂ ਜਾਣ ਦਿੰਦੇ। ਕਲ ਜਦੋਂ ਪਾਕਿਸਤਾਨ ਨਾਲ ਲੜਾਈ ਹੋਈ ਸੀ ਤਾਂ ਸਾਰੇ ਹਿੰਦੁਸਤਾਨ ਦੇ ਕੋਨੇ ਕੋਨੇ ਤੋਂ ਆਵਾਜ਼ ਆਉਂਦੀ ਸੀ ਕਿ ਬਾਰਡਰ ਦੇ ਇਲਾਕੇ ਦੇ ਲੋਕਾਂ ਨੇ ਬੜੀ ਦਲੇਰੀ ਦਾ ਸਬੂਤ ਦਿਤਾ ਹੈ। ਆਪਣੇ ਸਿਰਾਂ ਤੇ ਔਰਤਾਂ ਨੇ ਲੱਸੀ ਮੋਰਚਿਆਂ ਵਿਚ ਪਹੁੰਚਾਈ ਸੀ, ਬਾਰੂਦ ਪੁੰਚਾਇਆ ਸੀ ਹੋਰ ਸੇਵਾ ਕੀਤੀ ਸੀ। ਤਾਂ ਕੀ ਉਨ੍ਹਾਂ ਨੂੰ ਇਸ ਦੀ ਸਜ਼ਾ ਦੇ ਰਹੇ ਹਾਂ ਕਿ ਉਥੇ ਹੁਣ ਫੋਕਲ ਪੁਆਇੰਟ ਵੀ ਨਹੀਂ ਬਣਾਏ ਜਾ ਰਹੇ। ਅੰਮ੍ਰਿਤਸਰ ਵਿਚ ਇੰਮਪਰੂਵਮੈਂਟ ਟ੍ਰਸਟ ਨੇ ਇਕ ਇੰਡਸਟ੍ਰੀਅਲ ਏਰੀਆ ਬਣਾਇਆ। ਉਸ ਦੀ ਕੀਮਤ 10-13 ਰੁ: ਫੀ ਗਜ਼ ਰਖੀ ਗਈ ਜਦ ਕਿ ਸਰਕਾਰ ਨੇ ਜੋ ਲੁਧਿਆਣੇ ਵਿਚ ਇੰਡਸਟਰੀਅਲ ਏਰੀਆ 'ਏ' ਬਣਾਇਆ ਹੈ ਉਸ ਦੀ ਕੀਮਤ 3 ਰੁ: ਗਜ਼ ਰਖੀ ਹੈ। ਲੁਧਿਆਣੇ ਦੀ ਇਸ ਜ਼ਮੀਨ ਦੇ ਨਾਲ ਕਰਜ਼ ਵੀ ਮਿਲਦਾ ਹੈ। ਇਹ ਉਥੇ ਨਹੀਂ ਮਿਲਦਾ। ਉਥੇ ਤਾਂ ਟ੍ਰਸਟ ਆਪਣੀ ਜ਼ਿਮੇਦਾਰੀ ਵੀ ਪੂਰੀ ਨਹੀਂ ਕਰਦਾ। ਇਹ ਸਾਰੀਆਂ ਸਹੂਲਤਾਂ ਸਰਹੱਦੀ ਇਲਾਕਿਆਂ ਵਿਚ ਵੀ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਨਾਲ ਡਿਸਕ੍ਰਿਮੀਨੇਸ਼ਨ ਨਹੀਂ ਹੋਣੀ ਚਾਹੀਦੀ। ਅੰਮ੍ਰਿਤਸਰ ਨੂੰ ਫੋਕਲ ਪੁਆਇੰਟ ਕਰਾਰ ਦੇਣਾ ਚਾਹੀਦਾ ਹੈ। ਉਨ੍ਹਾਂ ਲੋਕਾਂ ਦੀ ਹੌਸਲਾ ਅਫਜ਼ਾਈ ਹੋਣੀ ਚਾਹੀਦੀ ਹੈ। ਉਥੇ ਲੋਕਾਂ ਨੂੰ ਇੰਡਸਟਰੀ ਨਹੀਂ ਬਣਾਉਣ ਦਿਤੀ ਜਾਂਦੀ, ਆਪਣੀ ਕੋਈ ਇੰਡਸਟਰੀ ਨਹੀਂ ਲਾਉਂਦੀ, ਆਪਣੇ ਅਸੈਟਸ ਨਹੀਂ

(ਸਰਦਾਰ ਕਿਰਪਾਲ ਸਿੰਘ)

ਬਨਾਉਂਦੀ। ਇਸ ਨਾਲ ਲੋਕਾਂ ਵਿਚ ਇਹ ਇਮਪਰੈਸ਼ਨ ਬਣਦਾ ਹੈ ਕਿ ਸਰਕਾਰ ਖਤਰਾ ਮਹਿਸੂਸ ਕਰਦੀ ਹੈ ਤਾਂ ਫਿਰ ਲੋਕ ਕਿਉਂ ਇੰਡਸਟਰੀ ਲਗਾਉਣ। ਮੈਂ ਡੈਫੇਨਿਟਲੀ ਮੁਤਾਲਬਾ ਕਰਾਂਗਾ ਕਿ ਅੰਮ੍ਰਿਤਸਰ ਸ਼ਹਿਰ ਨੂੰ ਇੰਡਸਟਰੀ ਦੇ ਲਿਹਾਜ਼ ਨਾਲ ਫੋਕਲ ਪੁਆਇੰਟ ਕਰਾਰ ਦਿਤਾ ਜਾਵੇ ਅਤੇ ਜੋ ਇੰਡਸਟਰੀਅਲ ਏਰੀਆ ਹੈ ਉਸ ਨੂੰ ਆਪ ਸੰਭਾਲੇ ਅਤੇ ਇੰਡਸਟਰੀ ਲਾਉਣ ਦੀਆਂ ਲੋਕਾਂ ਨੂੰ ਸਹੂਲਤਾਂ ਦਿਤੀਆਂ ਜਾਣ ਜੋ ਬਾਕੀ ਸ਼ਹਿਰਾਂ ਵਿਚ ਦਿਤੀਆਂ ਜਾਂਦੀਆਂ ਹਨ।

ਜਿਥੇ ਤਕ ਅੰਮ੍ਰਿਤਸਰ ਦੀ ਲੇਬਰ ਦਾ ਤਅੱਲਕ ਹੈ ਉਨ੍ਹਾਂ ਬਾਰੇ ਇਕ ਟਾਈਮ ਲਿਮਿਟ ਮੁਕਰੱਰ ਹੋਣੀ ਚਾਹੀਦੀ ਹੈ ਜਿਸ ਵਿਚ ਉਨ੍ਹਾਂ ਦੇ ਕੇਸਿਜ਼ ਦਾ ਫੈਸਲਾ ਹੋਵੇ। ਜੋ ਕੋਡ ਆਫ ਕੰਡਕਟ ਹੈ ਪਹਿਲਾਂ ਸਰਕਾਰ ਇਸ ਨੂੰ ਆਪਣੇ ਆਫਿਸਜ਼ ਅਤੇ ਦੂਜੇ ਅਦਾਰਿਆਂ ਤੇ ਲਾਗੂ ਕਰੇ। ਯੂਨੀਅਨਜ਼ ਨੂੰ ਰੀਕਗਨਾਈਜ਼ ਕੀਤਾ ਜਾਵੇ ਅਤੇ ਵਿਕਟੇਮਾਈਜ਼ੇਸ਼ਨ ਦੇ ਕੇਸਿਜ਼ ਨੂੰ ਠੀਕ ਕੀਤਾ ਜਾਵੇ। ਅਗਰ ਕਿਸੇ ਕੇਸ ਵਿਚ ਸਸਪੈਨਸ਼ਨ ਹੁੰਦੀ ਹੈ ਤਾਂ ਲੇਬਰ ਨੂੰ ਸਸਪੈਨਸ਼ਨ ਐਲਾਊਂਸ ਨਹੀਂ ਦਿਤਾ ਜਾਂਦਾ। ਇਸ ਤਰ੍ਹਾਂ ਮਾਲਕ ਮਜ਼ਦੂਰ ਨੂੰ ਭੁਖਾ ਮਾਰ ਸਕਦਾ ਹੈ। ਅਗਰ ਅਲਾਊਂਸ ਦਿਤਾ ਜਾਵੇ ਤਾਂ ਫੈਸਲਾ ਜਲਦੀ ਆ ਸਕਦਾ ਹੈ ਅਤੇ ਇੰਨੀ ਦੇਰ ਤਕ ਲਮਕਿਆ ਨਹੀਂ ਰਹਿ ਸਕਦਾ। ਇਹ ਸਰਕਾਰ ਦੀ ਚਾਲ ਅਨੋਖੀ ਹੈ। ਇਸ ਨੂੰ ਬਦਲਣ ਦੀ ਲੋੜ ਹੈ। ਕਾਂਗਰਸ ਵਾਲੇ ਜਿਹੜਾ ਕੰਮ ਕਰਦੇ ਸਨ ਉਸ ਦੀ ਤੁਸੀਂ ਆਪ ਨੁਕਤਾਚੀਨੀ ਕਰਦੇ ਸੀ ਤਾਂ ਹੁਣ ਆਪ ਅਜਿਹਾ ਕੰਮ ਨਾ ਕਰੋ ਜਿਸ ਤੇ ਨੁਕਤਾਚੀਨੀ ਕੀਤੀ ਜਾਵੇ ਤਾਂ ਕਿ ਤੁਸੀਂ ਨੇਕੀ ਖਟ ਸਕੋ। ਇੰਨਾ ਕਹਿ ਕੇ ਮੈਂ ਆਪਣੀ ਸੀਟ ਲੈਂਦਾ ਹਾਂ।

**Mr. Deputy Speaker** : Nawab Iftikhar Ali Khan.

**Dr. Bhagat Singh** : Sir, I want to know whether some time would be given to me because certain people want me outside. I do not want that those people should stay outside unnecessarily.

**Mr. Deputy Speaker** : I don't think you will get time today.

**ਹਿਜ਼ ਹਾਈਨੈਂਸ ਨਵਾਬ ਇਫਤਖਾਰ ਅਲੀ ਖਾਨ (ਮਲੇਰਕੋਟਲਾ)** :—ਡਿਪਟੀ ਸਪੀਕਰ ਸਾਹਿਬ, ਮੁਲਕ ਕੀ ਹਿਫਾਜ਼ਤ ਕੋ ਬਰਕਰਾਰ ਰਖਣੇ ਕੇ ਲੀਏ ਐਫੀਸ਼ੰਟ ਆਰਮੀ ਕੀ ਜ਼ਰੂਰਤ ਹੋਤੀ ਹੈ ਔਰ ਇਸੀ ਤਰੀਕੇ ਸੇ ਮੁਲਕ ਕੇ ਅੰਦਰੂਨੀ ਹਾਲਾਤ ਔਰ ਲਾ ਐਂਡ ਆਰਡਰ ਕੋ ਕਾਇਮ ਰਖਨੇ ਕੇ ਲੀਏ ਐਫੀਸ਼ੰਟ ਪੁਲਿਸ ਕੀ ਜ਼ਰੂਰਤ ਹੈ। ਲੇਕਿਨ ਅਫਸੋਸ ਕੀ ਬਾਤ ਹੈ ਕਿ ਅਕਸਰ ਪੁਲਿਸ ਕੋ ਬਦਨਾਮ ਕੀਆ ਜਾਤਾ ਹੈ। ਇਸ ਮੇਂ ਹਮ ਕੋ ਇਸ ਬਾਤ ਕਾ ਖਿਆਲ ਰਖਨਾ ਹੈ ਕਿ ਹਮ ਫਰੀਡਮ ਕੋ ਫਰੀਡਮ ਨਹੀਂ ਸਮਝਤੇ ਔਰ ਇਸ ਕੋ ਏਕ ਲਾਇਸੰਸ ਬਨਾ ਲੀਆ ਹੈ। ਹਰ ਕਾਮ ਕੋ ਏਕ ਲਇਸੰਸ ਕੇ ਤੌਰ ਪੇ ਕਰਤੇ ਹੈਂ ਜਿਸ ਕੀ ਵਜਹ ਸੇ ਹਰ ਕਾਮ ਮੇਂ ਬੁਰਾਈਆਂ ਬੜ੍ਹ ਰਹੀ ਹੈਂ। ਔਰ ਫਰੀਡਮ ਕਾ ਅਛਾ ਇਸਤੇਮਾਲ ਨਹੀਂ ਕੀਆ ਜਾਤਾ ਜਿਸ ਕਾ ਨਤੀਜਾ ਯੇ ਹੋਤਾ ਹੈ ਕਿ ਪੁਲਿਸ ਕੋ ਐਕਸ਼ਨ ਲੇਨਾ ਪੜਤਾ ਹੈ ਔਰ ਇਸ ਵਜਹ ਸੇ ਪੁਲਿਸ ਬਦਨਾਮ ਸੀ ਹੋ ਗਈ ਹੈ। ਹਮ ਅਪਨੀ ਬਦਨਾਮੀ ਕੋ ਨਹੀਂ ਦੇਖਤੇ ਔਰ ਇਸ ਕੇ ਸਾਥ ਹੀ ਸਾਥ ਯੇ ਭੀ ਹੈ ਕਿ ਪੁਲਿਸ ਕਈ ਬਾਰ ਅਪਨੇ ਇਖਤਿਆਰਾਤ ਸੇ ਤਜਾਵਿਜ਼ ਕਰ ਜਾਤੀ ਹੈ ਜਿਸ ਲਈ ਮੈਂ ਯੇ ਗੁਜ਼ਾਰਿਸ਼ ਕਰੂੰਗਾ ਕਿ ਪੁਲਿਸ ਆਫੀਸਰਜ਼ ਕੋ ਅਪਨਾ ਰਵਈਆ ਬਦਲਨਾ ਚਾਹੀਏ ਔਰ ਦਰੁਸਤ ਕਰਨਾ ਚਾਹੀਏ ਤਾਂ ਕਿ ਪਬਲਿਕ ਕੀ ਸ਼ਿਕਾਇਆਤ ਕਮ ਹੋ ਜਾਏਂ। ਇਸ ਤਰਫ ਸਰਕਾਰ ਤਵਜੋ ਦੇ।

ਦੂਸਰੀ ਬਾਤ ਮੈਂ ਇਨਡਸਟਰੀ ਕੇ ਬਾਰੇ ਮੇਂ ਕਰਨਾ ਚਾਹਤਾ ਹੂੰ। ਇਨਡਸਟਰੀ ਕੇ ਲੀਏ ਮੈਂ ਯੇ ਕਹੂੰਗਾ ਕਿ—

There is a proposal for the establishment of focal points for industry. I do not want to mention the name of any industrialist. However, I am ready in saying that these focal points of industries which have already been established should be given some consideration. ਇੰਡਸਟਰੀ ਕੇ ਜੋ ਸੈਂਟਰ ਹੈਂ ਔਰ ਪਹਿਲੇ ਕਾਇਮ ਹੈਂ ਇਨ ਕੋ ਨੁਕਸਾਨ ਪਹੁੰਚੇਗਾ ਅਗਰ ਫੋਕਲ ਪੁਆਇੰਟ ਆਫ ਇਨਡਸਟਰੀ ਇਸ ਤਰ੍ਹਾਂ ਕਾਇਮ ਕੀਏ ਗਏ ਜਿਸ ਤਰ੍ਹਾਂ ਕਿ ਸਰਕਾਰ ਕਾ ਇਰਾਦਾ ਹੈ। ਇਸ ਲੀਏ ਮੈਂ ਚਾਹੂੰਗਾ ਕਿ ਸਰਕਾਰ ਕੋ ਇਸ ਬਾਤ ਪੈ ਗੌਰ ਕਰ ਲੇਨਾ ਚਾਹੀਏ। ਤਾਂ ਕਿ ਜੋ ਇਨਡਸਟਰੀ ਕਾਇਮ ਹੈ ਉਸ ਕੋ ਤਰੱਕੀ ਮਿਲ ਸਕੇ। ਇਨਡਸਟਰੀ ਔਰ ਐਗਰੀਕਲਚਰ ਦੋ ਐਸੀ ਚੀਜ਼ੇਂ ਹੈਂ ਜਿਨ ਪਰ ਹਿੰਦੁਸਤਾਨ ਕੀ ਔਰ ਹਿੰਦੁਸਤਾਨ ਕੀ ਜਨਤਾ ਕੀ ਤਰਕੀ ਮਬੱਨੀ ਹੈ।

ਹੈਵੀ ਇਨਡਸਟਰੀ ਕੇ ਬਾਰੇ ਮੇਂ ਮੈਂ ਕਹਿਨਾ ਚਾਹਤਾ ਹੂੰ ਕਿ ਹਮਾਰੇ ਪੰਜਾਬ ਮੇਂ ਹੈਵੀ ਇਨਡਸਟਰੀ ਕਮ ਹੈ। ਇਸ ਕੇ ਲੀਏ ਗੌਰਮੈਂਟ ਆਫ ਇੰਡਿਆ ਕੋ ਪ੍ਰੈਸ ਕਰਨਾ ਚਾਹੀਏ ਕਿ ਪੰਜਾਬ ਮੇਂ ਹੈਵੀ ਇਨਡਸਟਰੀ ਲਗਾਈ ਜਾਵੇ। ਕਿਉਂਕਿ ਪੰਜਾਬ ਕੀ ਜਨਤਾ ਉਨ ਕੇ ਲੀਏ ਕੋਈ ਗੈਰ ਨਹੀਂ ਪੰਜਾਬ ਕੀ ਜਨਤਾ ਉਨ ਕੇ ਲੀਏ ਔਰ ਇਸ ਮੁਲਕ ਕੇ ਲੀਏ ਇਕ ਇੰਪਾਰਟੈਂਟ ਹਿੱਸਾ ਹੈ ਔਰ ਇਸ ਕੀ ਤਰਫ ਸੈਂਟਰ ਕੋ ਤਵਜੋ ਦੇਨੀ ਚਾਹੀਏ ਔਰ ਹੈਵੀ ਇਨਡਸਟਰੀ ਕਾਇਮ ਕੀ ਜਾਨੀ ਚਾਹੀਏ। ਥੈਂਕ ਯੂ ਪਲੀਜ਼।

**ਸਰਦਾਰ ਬਸੰਤ ਸਿੰਘ (ਡਕਾਲਾ) :** ਡਿਪਟੀ ਸਪੀਕਰ ਸਾਹਿਬ, ਆਪ ਦੀ ਬੜੀ ਮਿਹਰਬਾਨੀ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿਤਾ ਹੈ। ਇਸ ਅਪਰੋਪ੍ਰਿਏਸ਼ਨ ਬਿਲ (ਨੰਬਰ 2) ਤੇ ਅਸੀਂ ਅਜ ਬਹਿਸ ਕਰਨ ਲਈ ਇਕੱਠੇ ਹੋਏ ਹਾਂ ਅਤੇ ਮੈਂ ਸਮਝਦਾ ਹਾਂ ਕਿ ਡੀਮਾਂਡਾਂ ਜਿਹੜੀਆਂ ਅਸੀਂ ਅਗੇ ਪਾਸ ਕਰ ਚੁਕੇ ਹਾਂ ਉਨ੍ਹਾਂ ਤੇ ਬਹਿਸ ਲਈ ਟਾਇਮ ਥੋੜ੍ਹਾ ਦਿਤਾ ਗਿਆ ਹੈ। ਬਹੁਤ ਸਾਰੇ ਮੈਂਬਰ ਆਪਣੇ ਵਿਚਾਰ ਪੇਸ਼ ਨਹੀਂ ਕਰ ਸਕੇ। ਮੈਂ ਇਸ ਸਬੰਧ ਵਿਚ ਇਕ ਦੋ ਬੇਨਤੀਆਂ ਕਰਨੀਆਂ ਹਨ।

ਜਿਥੋਂ ਤਕ ਇਨਡਸਟਰੀ ਦਾ ਤੁਅੱਲਕ ਹੈ ਅਤੇ ਐਗਰੀਕਲਚਰ ਦਾ ਹੈ ਇਨ੍ਹਾਂ ਦਾ ਆਪਸ ਵਿਚ ਬੜਾ ਡੂੰਗ੍ਹਾ ਸਬੰਧ ਹੈ। ਟੰਡਨ ਸਾਹਿਬ ਨੇ ਕਿਹਾ ਹੈ ਕਿ ਅਸੀਂ ਇਥੇ ਪੰਜਾਬ ਵਿਚ ਗੁਲੂਕੋਜ਼ ਦਾ ਕਾਰਖਾਨਾ ਲਗਾਵਾਂਗੇ ਅਤੇ ਥਰਮਲ ਪਲਾਂਟ ਕਾਇਮ ਕਰਾਂਗੇ। ਗੁਲੂਕੋਜ਼ ਦੇ ਕਾਰਖਾਨੇ ਲਈ ਮੱਕੀ ਦੀ ਜ਼ਰੂਰਤ ਹੋਵੇਗੀ ਅਤੇ ਜ਼ਿਮੀਦਾਰਾਂ ਨੂੰ ਕਹਾਂਗੇ ਕਿ ਉਹ ਮੱਕੀ ਬੀਜਣ। ਤਾਂ ਕਿ ਗੁਲੂਕੋਜ਼ ਦੇ ਕਾਰਖਾਨੇ ਲਈ ਮੱਕੀ ਮਿਲ ਸਕੇ ਲੇਕਿਨ ਅਫਸੋਸ ਦੀ ਗਲ ਹੈ ਕਿ ਜਦ ਇਹ ਪੁਛਿਆ ਗਿਆ ਕਿ ਕੀ ਇਸ ਕਾਰਖਾਨੇ ਲਈ ਜ਼ਮੀਨ ਐਕਵਾਇਰ ਕਰ ਲਈ ਹੈ ਤਾਂ ਇਹ ਜਵਾਬ ਦਿਤਾ ਗਿਆ ਕਿ ਨਹੀਂ ਅਜੇ ਤਕ ਜ਼ਮੀਨ ਐਕਵਾਇਰ ਨਹੀਂ ਕੀਤੀ ਗਈ। ਇਸੇ ਤਰ੍ਹਾਂ ਥਰਮਲ ਪਲਾਂਟ ਦੇ ਬਾਰੇ ਵਿਚ ਕੈਪਟਨ ਰਤਨ ਸਿੰਘ ਨੇ ਕਿਹਾ ਹੈ ਆਪਣੀ ਸਪੀਚ ਵਿਚ ਕਿ 36 ਕਰੋੜ ਰੁਪਏ ਦੀ ਲਾਗਤ ਆਵੇਗੀ। ਉਸ ਬਾਰੇ ਵਿਚ ਪੁਛਿਆ ਗਿਆ ਤਾਂ ਵੀ ਇਹੀ ਜਵਾਬ ਦਿਤਾ ਗਿਆ ਕਿ ਜ਼ਮੀਨ ਅਜੇ ਤਕ ਐਕਵਾਇਰ ਨਹੀਂ ਕੀਤੀ ਗਈ ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਸਰਕਾਰ ਦਿਲੋਂ ਨਹੀਂ ਚਾਹੁੰਦੀ ਅਤੇ ਝੂਠੇ ਵਾਹਦੇ ਕਰ ਰਹੀ ਹੈ। ਹੈਵੀ ਇੰਡਸਟਰੀ ਇਥੇ ਲਗਾਣੀ ਚਾਹੀਦੀ ਹੈ ਪਰ ਇਸ ਦੇ ਨਾਲ ਨਾਲ ਪਿੰਡਾਂ ਵਿਚ

(ਸਰਦਾਰ ਬਸੰਤ ਸਿੰਘ)

ਇਨਡਸਟਰੀ ਕਾਇਮ ਕਰਨੀ ਚਾਹੀਦੀ ਹੈ ਅਤੇ ਪਿੰਡਾਂ ਵਿਚ ਜੇਕਰ ਇਨਡਸਟਰੀ ਲਗਾ ਦਿਤੀ ਜਾਵੇ ਤਾਂ ਜ਼ਮੀਨ ਦੀਆਂ ਅਤੇ ਹੋਰ ਇਸ ਤਰ੍ਹਾਂ ਦੀਆਂ ਪ੍ਰਾਬਲਮਾਂ ਦੂਰ ਹੋ ਸਕਦੀਆਂ ਹਨ। ਅਤੇ ਸਰਕਾਰ ਨੂੰ ਅਤੇ ਲੋਕਾਂ ਨੂੰ ਲਾਭ ਹੋ ਸਕਦਾ ਹੈ। ਜੇਕਰ ਦੇਖਿਆ ਜਾਵੇ ਤਾ ਪਿੰਡਾਂ ਦੀ ਇਨਡਸਟਰੀ ਇਕ ਨਾਰਮਲ ਇਨਡਸਟਰੀ ਹੈ ਜਿਸ ਵਲ ਸਰਕਾਰ ਦਾ ਧਿਆਨ ਦਿਤਾ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਡੈਨਮਾਰਕ ਅਤੇ ਸਵੀਡਨ ਵਿਚ ਹੈ ਕਿ ਦੁਧ ਦੀਆਂ ਨਦੀਆਂ ਵਗ ਰਹੀਆਂ ਹਨ ਇਸੇ ਤਰ੍ਹਾਂ ਨਦੀਆਂ ਚਲ ਸਕਦੀਆਂ ਹਨ ਇਥੇ ਦੁਧ ਦੀਆਂ ਜੇਕਰ ਸਰਕਾਰ ਇਸ ਪਾਸੇ ਧਿਆਨ ਦੇਵੇ ਅਤੇ ਪੂਰੀਆਂ ਸਹੂਲਤਾਂ ਦਿਤੀਆਂ ਜਾਣ। ਸਾਡਾ ਜ਼ਿਮੀਦਾਰ ਦੁਧ ਪੈਦਾ ਕਰ ਸਕਦਾ ਹੈ ਜੇਕਰ ਉਥੇ ਪਨੀਰ ਦੁਧ ਪਾਉਡਰ ਅਤੇ ਹੋਰ ਮਿਲਕ ਪਰਾਡਕਟਸ ਦੇ ਕਾਰਖਾਨੇ ਕਾਇਮ ਕੀਤੇ ਜਾਣ। ਮੈਨੂੰ ਇਹ ਗਲ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਐਨੀਮਲ ਹਸਬੈਂਡਰੀ ਵਲ ਪੂਰੀ ਤਵਜੋ ਨਹੀਂ ਦਿਤੀ ਜਾ ਰਹੀ। ਡੰਗਰਾਂ ਦੀ ਚੰਗੀ ਨਸਲ ਦੀ ਲੋੜ ਹੈ ਡੰਗਰ ਤਾਂ ਨੇਸ਼ਨਲ ਵੈਲਥ ਹਨ ਪਰ ਇਥੇ ਇਹ ਹਾਲਤ ਹੈ ਕਿ ਪਸ਼ੂਆਂ ਦਾ ਦੁਧ ਘਟ ਮਿਲਦਾ ਹੈ। ਇਕ ਮਝ ਤੋਂ ਸਰਕਾਰ ਅੰਦਾਜ਼ਾ ਲਗਾ ਸਕਦੀ ਹੈ ਕਿ ਦੁਧ ਦਾ ਐਸਤ ਪੰਜਾਬ ਵਿਚ ਬਹੁਤ ਘਟ ਹੈ। ਇਸ ਲਈ ਮੈਂ ਇਹ ਤਜਵੀਜ਼ ਰਖਾਂਗਾ ਕਿ ਬਾਹਰ ਤੋਂ ਸਵਿਸ ਬਰਾਉਨ ਅਤੇ ਜਰਸੀ ਨਸਲ ਦੀਆਂ ਗਾਵਾਂ ਮੰਗਵਾਈਆਂ ਜਾਣ ਅਤੇ ਇਹ ਛੋਟੇ ਜਿਮੀਦਾਰ ਨੂੰ ਜਿਸ ਪਾਸ 5 ਏਕੜ ਜ਼ਮੀਨ ਹੈ ਜਾਂ 10 ਏਕੜ ਹੈ ਦਿਤੀਆਂ ਜਾਣ ਤਾਂ ਕਿ ਉਹ ਆਪਣਾ ਗੁਜ਼ਾਰਾ ਕਰ ਸਕਣ ਅਤੇ ਇਸ ਤਰ੍ਹਾਂ ਦੁਧ ਦੀ ਇਨਡਸਟਰੀ ਕਾਇਮ ਕੀਤੀ ਜਾ ਸਕੇ। ਦੁਧ ਵੀ ਵਧ ਸਕੇ।

ਇਥੇ ਮੈਂ ਇਕ ਗਲ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਦੀ 80% ਆਬਾਦੀ ਦਾ ਨਿਰਭਰ ਐਗਰੀਕਲਚਰ ਤੇ ਹੈ। ਇਸ ਭਾਰ ਨੂੰ ਘਟਾਣਾ ਚਾਹੀਦਾ ਹੈ ਅਤੇ 80% ਦੀ ਥਾਂ ਤੇ 50% ਤਕ ਲੈ ਆਣਾ ਚਾਹੀਦਾ ਹੈ। 50% ਆਬਾਦੀ ਦਾ ਭਾਰ ਐਗਰੀਕਲਚਰ ਤੇ ਰਹਿਣ ਦਿਤਾ ਜਾਵੇ ਬਾਕੀ 30% ਨੂੰ ਇਨਡਸਟਰੀ ਵਲ ਲਗਾਣਾ ਚਾਹੀਦਾ ਹੈ ਤਾਂ ਕਿ ਪੰਜਾਬ ਨੂੰ ਸਹੀ ਮਹਿਨਿਆਂ ਵਿਚ ਇਕ ਵੈਲਫੇਅਰ ਸਟੇਟ ਬਣਾਇਆ ਜਾ ਸਕੇ। ਜਦ ਅਸੀਂ ਐਗਰੀਕਲਚਰ ਵਲ ਧਿਆਨ ਦੇਣਾ ਹੈ ਤਾਂ ਨਾਲ ਦੀ ਨਾਲ ਇਨਡਸਟਰੀ ਵਲ ਵੀ ਧਿਆਨ ਦੇਣਾ ਹੈ ਤਾਂ ਹੀ ਪੰਜਾਬ ਤੱਰਕੀ ਕਰ ਸਕਦਾ ਹੈ।

ਇਥੇ ਕਣਕ ਦੇ ਭਾਅ ਦਾ ਜ਼ਿਕਰ ਕੀਤਾ ਗਿਆ ਹੈ ਅਜ ਅਖਬਾਰਾਂ ਵਿਚ ਵੀ ਆਇਆ ਹੈ ਕਿ ਸੈਂਟਰ ਦੀ ਸਰਕਾਰ ਨੇ 76 ਰੁਪਏ ਕੁਵਿੰਟਲ ਕਣਕ ਦਾ ਭਾਅ ਮੁਕਰਰ ਕੀਤਾ ਹੈ। ਮੈਂ ਇਹ ਸਮਝਦਾ ਹਾਂ ਕਿ ਕਾਸਟ ਆਫ ਪ੍ਰੋਡਕਸ਼ਨ ਦਾ ਜੇਕਰ ਹਿਸਾਬ ਲਗਾਈਏ ਤਾਂ ਇਹ ਪਤਾ ਲਗਦਾ ਹੈ ਕਿ 76 ਰੁਪਏ ਤੇ ਜ਼ਿਮੀਦਾਰ ਨੂੰ ਵਾਰਾ ਨਹੀਂ ਖਾਂਦਾ। ਹੁਣ ਸਾਉਣੀ ਵਿਚ ਮੱਕੀ ਬੀਜਣੀ ਹੈ ਤਾਂ ਫਿਰ ਰੋਲਾ ਪਏਗਾ ਕਿ ਮਕੀ ਦਾ ਭੀ ਭਾਅ ਮੁਕਰਰ ਕੀਤਾ ਜਾਵੇਗਾ ਕਿਉਂਕਿ ਪਿਛਲੇ ਦਿਨਾਂ ਵਿਚ ਸੈਂਟਰ ਦੀ ਸਰਕਾਰ ਦੇ ਇਕ ਉੱਚ ਅਫਸਰ ਲੁਧਿਆਨੇ ਵਿਚ ਆਏ ਸਨ ਤਾਂ ਉਨ੍ਹਾਂ ਨੇ ਇਹ ਕਿਹਾ ਸੀ ਕਿ ਕਿਸਾਨ ਲਈ ਮਕਈ ਬੀਜਣਾ ਘਾਟੇ ਦਾ ਸੌਦਾ ਹੈ। ਇਸ ਲਈ ਕਿਹੜਾ ਕਿਸਾਨ ਹੋਵੇਗਾ ਜਿਹੜਾ ਘਾਟਾ ਖਾਵੇ। ਜਾਂ ਅਜਿਹੀ ਖੇਤੀ ਕਰੇ ਜਿਸ ਵਿਚ ਉਸ ਨੂੰ ਘਾਟਾ ਪਏ। ਇਸ ਲਈ ਮੈਂ ਇਹ ਅਰਜ਼ ਕਰਾਂਗਾ ਕਿ ਐਗਰੀਕਲਚਰ ਵਲ ਖਾਸ ਧਿਆਨ ਦਿਤਾ ਜਾਵੇ ਤਾਂ ਕਿ ਕੀਮਤਾਂ ਨਾ ਡਿਗਣ। ਇਕ ਗਲ ਮੈਂ ਇਥੇ ਇਹ ਵੀ ਕਹਿ ਦਿਆਂ ਕਿ ਪਹਿਲਾਂ ਫਰਟੇਲਾਈਜ਼ਰ ਪਾਣ ਲਈ ਸਬਸਿਡੀ ਦਿਤੀ ਜਾਂਦੀ ਸੀ ਪਰ ਹੁਣ ਬੰਦ ਕਰ ਦਿਤੀ ਗਈ ਹੈ। ਸਰਕਾਰ ਨੇ ਇਸ ਗਲ ਦਾ ਜਵਾਬ ਇਹ ਦਿਤਾ

ਸੀ ਕਿ ਸੈਂਟਰ ਦੀ ਸਰਕਾਰ ਨੇ ਇਹ ਸਬਸਿਡੀ ਦੇਣੀ ਬੰਦ ਕਰ ਦਿਤੀ ਹੈ ਇਸ ਲਈ ਅਸੀਂ ਨਹੀਂ ਦੇ ਸਕਦੇ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਗਲ ਲਈ ਸੈਂਟਰ ਦੀ ਸਰਕਾਰ ਤੇ ਜ਼ੋਰ ਦੇਵੇ। ਫਰਟੇਲਾਈਜ਼ਰ ਇਨਾਂ ਮਹਿੰਗਾ ਹੋ ਗਿਆ ਕਿ ਕਿਸਾਨ ਇਸ ਨੂੰ ਖੇਤੀ ਵਿਚ ਨਹੀਂ ਪਾ ਸਕਦਾ। ਅਤੇ ਜੇਕਰ ਪਾ ਦੇਵੇ ਤਾਂ ਉਸ ਨੂੰ ਕੋਈ ਬਚਤ ਨਹੀਂ ਹੋ ਸਕਦੀ। ਇਸ ਲਈ ਇਥੇ ਫਰਟੀਲਾਈਜ਼ਰ ਦੀ ਫੈਕਟਰੀ ਹੋਰ ਕਾਇਮ ਕੀਤੀ ਜਾਣੀ ਚਾਹੀਦੀ ਹੈ। ਪਹਿਲਾਂ ਜਿਹੜਾ ਨੰਗਲ ਫਰਟੇਲਾਈਜ਼ਰ ਫੈਕਟਰੀ ਹੈ ਉਸ ਦੀ ਇਹ ਹਾਲਤ ਹੈ ਕਿ 60% ਉਸ ਦੀ ਅਊਟ ਪੁਟ ਬਾਹਰ ਚਲੀ ਜਾਂਦੀ ਹੈ ਅਤੇ ਇਸ ਸੂਬੇ ਵਿਚ ਨਹੀਂ ਵਰਤੀ ਜਾਂਦੀ। ਪੰਜਾਬ ਦੇ ਕਿਸਾਨ ਇਸ ਤੋਂ ਫਾਇਦਾ ਨਹੀਂ ਉਠਾ ਸਕਦੇ। ਇਸ ਗਲ ਵਲ ਸਰਕਾਰ ਨੂੰ ਫੌਰੀ ਤੌਰ ਤੇ ਕਦਮ ਚੁਕਣੇ ਚਾਹੀਦੇ ਹਨ।

ਇਕ ਦੋ ਗਲਾਂ ਮੈਂ ਐਂਪਲਾਇਮੈਂਟ ਅਤੇ ਲੇਬਰ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਐਂਪਲਾਇਮੈਂਟ ਦੇ ਬਾਰੇ ਵਿਚ ਇਸ ਬਜਟ ਵਿਚ ਕੋਈ ਖਾਸ ਗਲ ਨਹੀਂ ਰਖੀ ਗਈ।

ਐਜੂਕੇਟਿਡ ਅਤੇ ਟਰੇਂਡ ਲੋਕਾਂ ਨੂੰ ਸਰਵਸਿਜ਼ ਨਹੀਂ ਮਿਲਦੀਆਂ ਸਰਕਾਰ ਨੂੰ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ। ਇਹ ਲੋਕ ਵੀ ਇਸ ਲਈ ਇਸ ਟਰੇਨਿੰਗ ਵਲ ਨਹੀਂ ਜਾਂਦੇ ਕਿਉਂਕਿ ਇਨ੍ਹਾਂ ਨੂੰ ਇਹ ਸ਼ੁਅਰਟੀ ਕੋਈ ਹੁੰਦੀ ਨਹੀਂ ਕਿ ਇਸ ਟਰੇਨਿੰਗ ਤੋਂ ਬਾਅਦ ਉਨ੍ਹਾਂ ਨੂੰ ਨੌਕਰੀ ਮਿਲ ਜਾਣੀ ਹੈ। ਇਕ ਵੈਲਫੇਅਰ ਸਟੇਟ ਪੰਜਾਬ ਦੀ ਤਦ ਹੀ ਬਣ ਸਕਦੀ ਹੈ ਜੇ ਏਥੋਂ ਦੇ ਪੜ੍ਹੇ ਲਿਖੇ ਤਬਕੇ ਦੇ ਵਿਚ ਅਨਇੰਪਲਾਇਮੈਂਟ ਨਾ ਹੋਵੇ। ਅੱਜ ਅਨਇੰਮਪਲਾਇਡ ਮੁੰਡੇ ਜਦੋਂ ਕੋਈ ਨੌਕਰੀ ਨਹੀਂ ਮਿਲਦੀ ਉਹ ਮੁਲਕ ਤੇ ਆਪਣੇ ਆਪ ਨੂੰ ਇਕ ਬੋਝ ਸਮਝਦੇ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਅਗਰ ਅਸੀਂ ਅਨਇਮਪਲਾਇਮੈਂਟ ਦੂਰ ਨਹੀਂ ਕਰ ਸਕਦੇ ਇਨ੍ਹਾਂ ਨੂੰ ਕੋਈ ਹਕ ਨਹੀਂ ਰਾਜ ਭਾਗ ਸੰਭਾਲਣ ਦਾ ਇਨ੍ਹਾਂ ਨੂੰ ਫੌਰਨ ਛੱਡ ਦੇਣਾ ਚਾਹੀਦਾ ਹੈ।

ਇਕ ਗੱਲ ਜਿਹੜੀ ਮੈਂ ਐਜੂਕੇਸ਼ਨ ਦੇ ਮੁਤਾਲਿਕ ਇਸ ਹਾਊਸ ਦੇ ਧਿਆਨ ਵਿਚ ਲਿਆਉਣੀ ਜ਼ਰੂਰੀ ਸਮਝਦਾ ਹਾਂ ਉਹ ਇਹ ਹੈ ਕਿ ਜੋ ਕੁਝ ਵੀ ਐਜੂਕੇਸ਼ਨ ਦੇ ਸਿਲਸਲੇ ਵਿਚ ਹੋਣਾ ਚਾਹੀਦਾ ਸੀ ਅਸੀਂ ਉਸ ਤੋਂ ਕਿਤੇ ਦੂਰ ਬੈਠੇ ਹਾਂ। ਅੱਜ ਹਰ ਇਕ ਤੇ ਪੜ੍ਹਾਈ ਠੋਸੀ ਜਾ ਰਹੀ ਹੈ ਭਾਵੇਂ ਉਸ ਦੀ ਉਸ ਪਾਸੇ ਰੁਚੀ ਹੋਵੇ ਜਾਂ ਨਾ ਹੋਵੇ 8ਵੀਂ ਜਮਾਤ ਤੋਂ ਬਾਅਦ ਐਜੂਕੇਸ਼ਨ ਡਿਪਾਰਟਮੈਂਟ ਨੂੰ ਐਸੇ ਸਾਈਕਾਲੋਜਿਸਟ ਜਾਂ ਸਾਈਕੈਟ੍ਰਿਸਟ ਰੱਖਣੇ ਚਾਹੀਦੇ ਹਨ ਜਿਹੜੇ ਬੱਚਿਆਂ ਦੇ ਦਿਮਾਗ ਨੂੰ ਚੈਕ ਕਰਕੇ ਦੱਸਣ ਕਿ ਉਹ ਕਿਸ ਟਰੇਨਿੰਗ ਦੇ ਕਾਬਲ ਹਨ। ਇਕ ਜ਼ਿਮੀਦਾਰ ਦਾ ਬਚਾ ਜੋ 8ਵੀਂ ਜਮਾਤ ਤੋਂ ਬਾਅਦ ਫਰਦਰ ਸਟਡੀ ਨਹੀਂ ਕਰ ਸਕਦਾ ਉਸ ਨੂੰ ਖਾਮਖਾਹ ਸਟਡੀ ਵਿਚ ਪਾਕੇ ਘਰ ਦਾ ਅਤੇ ਐਜੂਕੇਸ਼ਨ ਦੇ ਮਹਿਕਮੇ ਦਾ ਵਕਤ ਜ਼ਾਇਆ ਨਹੀਂ ਕਰਨਾ ਚਾਹੀਦਾ। ਇਹ ਟੀਚਰਜ਼ ਦੇ ਟਾਈਮ ਦੀ ਵੈਸਟੇਜ ਦੀ ਵੀ ਬਚਤ ਹੋਵੇਗੀ। ਐਕਚੂਅਲੀ ਵੇਖਣ ਵਾਲੀ ਇਹ ਗੱਲ ਹੈ ਕਿ ਕਿੰਨੀਆਂ ਸਟਰਾਈਕਸ ਹੋਈਆਂ ਹਨ। ਮੈਂ ਤਾਂ ਹੈਰਾਨ ਹਾਂ ਕਿ ਐਜੂਕੇਸ਼ਨ ਦੇ ਮਹਿਕਮੇ ਦੀ ਹਾਲਤ ਕੀ ਹੈ। ਮੈਂ ਲੁਧਿਆਨੇ ਇਕ ਪਲੀਸ ਅਫਸਰ ਦੇ ਪਾਸ ਬੈਠਾ ਸੀ। ਉਥੇ ਇਕ ਸੁਪਰਵਾਈਜ਼ਰ ਐਗਜ਼ਾਮੀਨੇਸ਼ਨ ਆਇਆ। ਉਸਨੇ ਆਪਣੀ ਸੀਕਿਓਰਿਟੀ ਦੀ ਡੀਮਾਂਡ ਕਰਦਿਆਂ ਇਹ ਮੰਗ ਕੀਤੀ ਕਿ ਮੈਨੂੰ ਪੁਲਿਸ ਦੀ ਹਿਫਾਜ਼ਤ ਚਾਹੀਦੀ ਹੈ। ਅਜ ਸਟੂਡੈਂਟਸ ਅਤੇ ਟੀਚਰਜ਼ ਦੇ ਰੀਲੇਸ਼ਨ ਇਤਨੇ ਬਿਗੜ ਗਏ ਹਨ ਕਿ ਸਟੂਡੈਂਟਸ ਇਹ ਸਮਝਦੇ ਹਨ ਕਿ ਇਹ ਸਾਡਾ ਹਕ ਹੈ ਕਿ ਨਕਲ ਮਾਰ ਕੇ ਪਾਸ ਹੋਣ ਦਾ। ਸੁਪਰਵਾਈਜ਼ਰਜ਼ ਇਮਤਹਾਨਾਂ ਦੇ ਆਪਣੇ ਆਪ ਨੂੰ ਸਟੂਡੈਂਟਸ ਤੋਂ ਸੇਫ ਨਹੀਂ ਸਮਝਦੇ

(ਸਰਦਾਰ ਬਸੰਤ ਸਿੰਘ)

ਅਤੇ ਉਹ ਵੀ ਆਪਣੇ ਨਾਲ ਪੁਲਿਸ ਰੱਖਣ ਲਈ ਹਕ ਮੰਗਦੇ ਹਨ। ਸਟੂਡੈਂਟਸ ਅਤੇ ਟੀਚਰਜ਼ ਦੋਵੇਂ ਡਿਸਿਪਲਨ ਦੇ ਵਿਚ ਲੈਕ ਕਰਦੇ ਹਨ। ਇਹ ਠੀਕ ਹੋਣਾ ਚਾਹੀਦਾ ਹੈ। ਜੇ ਇਸੇ ਤਰ੍ਹਾਂ ਇਸ ਮਹਿਕਮੇ ਦਾ ਹਾਲ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਇਸ ਮਹਿਕਮੇ ਨੂੰ ਬਹੁਤ ਖਤਰਾ ਹੈ। ਇਹ ਕਿਧਰੇ ਦੀ ਕਿਧਰੇ ਪਹੁੰਚ ਸਕਦਾ ਹੈ।

ਰੋਡਜ਼ ਦੇ ਲਈ ਜਿਤਨਾ ਵੀ ਪੈਸਾ ਰੱਖਿਆ ਗਿਆ ਹੈ। ਇਸ ਦੇ ਨਾਲ ਤਾਂ ਪਿਛਲਿਆਂ ਸੜਕਾਂ ਜਿਹੜੀਆਂ ਨਿਕਲ ਰਹੀਆਂ ਹਨ ਉਹ ਹੀ ਮੁਕੰਮਲ ਜੇ ਹੋ ਜਾਣ ਤਾਂ ਗ਼ਨੀਮਤ ਸਮਝੋ। ਇਸ ਪੈਸੇ ਨਾਲ ਨਵੀਆਂ ਸੜਕਾਂ ਦੀ ਕੋਈ ਉਮੀਦ ਨਹੀਂ। ਜੇ ਰੋਡਜ਼ ਚੰਗੀਆਂ ਹੋਣ ਤਾਂ ਬਹੁਤ ਮਾਲ ਗਡਿਆਂ ਦੇ ਵਿਚ ਲੈ ਜਾਇਆ ਜਾ ਸਕਦਾ ਹੈ। 15-20 ਮੀਲ ਤੋਂ ਰੋਡਜ਼ ਦੇ ਸਹਾਰੇ ਸਕੂਲਾਂ ਵਿਚ ਬੱਚੇ ਵੀ ਪੜ੍ਹਨ ਜਾ ਸਕਦੇ ਹਨ। ਰੋਡਜ਼ ਦੇ ਪ੍ਰੋਗਰਾਮ ਵਿਚ ਅਸੀਂ ਬਹੁਤ ਪਿਛੇ ਹਾਂ।

ਹਰੀਜਨਾਂ ਦੇ ਵੈਲਫੇਅਰ ਵਾਸਤੇ ਜਿਹੜਾ ਪੈਸਾ 25 ਲੱਖ ਰੁਪਿਆ ਚੌਪਾਲਾਂ ਅਤੇ ਧਰਮਸ਼ਾਲਾ ਦੇ ਬਨਾਉਣ ਵਾਸਤੇ ਸਰਕਾਰ ਨੇ ਰੱਖਿਆ ਹੈ, ਮੈਂ ਸਮਝਦਾ ਹਾਂ ਇਹ ਬਹੁਤ ਹੀ ਘਟ ਹੈ। ਇਹ ਲੋਕ ਸਲਮਜ਼ ਦੇ ਵਿਚ ਰਹਿੰਦੇ ਹਨ, ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇਨ੍ਹਾਂ ਦੀ ਰਿਹਾਇਸ਼ ਦਾ ਚੰਗੀ ਤੋਂ ਚੰਗੀ ਤਰ੍ਹਾਂ ਪ੍ਰਬੰਧ ਕਰੀਏ। ਨਾ ਇਨ੍ਹਾਂ ਦੇ ਘਰਾਂ ਵਿਚ ਪਾਣੀ ਦੀਆਂ ਨਾਲੀਆਂ ਹਨ। ਇਸ ਰਕਮ ਨਾਲ ਉਨ੍ਹਾਂ ਦਾ ਕੁਝ ਨਹੀਂ ਹੋ ਸਕਦਾ। ਕਿਸੇ ਨਾ ਕਿਸੇ ਪਿੰਡ ਨੂੰ ਇਹ ਰੁਪਿਆ ਜਿਹੜਾ ਮਿਲਣਾ ਹੈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਗੱਲ ਦਾ ਯਕੀਨ ਦਵਾਇ ਕਿ ਰੁਪਿਆ ਉਨ੍ਹਾਂ ਲੋਕਾਂ ਦੀ ਵੈਲਫੇਅਰ ਤੇ ਹੀ ਲੱਗਣਾ ਹੈ।

ਗੁਰੂ ਨਾਨਕ ਦੇਵ ਜੀ ਦੀ ਜਿਹੜੀ 500 ਸਾਲਾ ਜਨਮ ਉਤਸਵ ਦਾ ਸ਼ਤਾਵਦੀ ਮਨਾਈ ਜਾ ਰਹੀ ਹੈ। ਇਸ ਦੇ ਲਈ ਮਹਿਜ਼ 10 ਲੱਖ ਰੁਪਿਆ ਰੱਖਿਆ ਗਿਆ ਹੈ। ਇਹ ਇਕ ਬਹੁਤ ਹੀ ਮੀਗਰ ਰਕਮ ਹੈ। ਕੋਈ ਚੰਗੀ ਅਤੇ ਪਾਇਦਾਰ ਗਲ ਦੀ ਇਸ ਫੰਡ ਰਾਹੀਂ ਬਣਨ ਦੀ ਉਮੀਦ ਨਹੀਂ ਹੋ ਸਕਦੀ। ਜੇਕਰ ਇਸ ਫੰਡ ਦੀ ਯੂਨੀਵਰਸਟੀ ਕਾਇਮ ਕਰਨੀ ਸੀ ਤਾਂ ਬੜੀ ਭਾਰੀ ਰਕਮ ਖੁਲ੍ਹ ਦਿਲੀ ਨਾਲ ਉਨ੍ਹਾਂ ਨੂੰ ਰੱਖਣੀ ਚਾਹੀਦੀ ਸੀ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**Mr. Deputy Speaker** : Please take your seat.

**ਚੌਧਰੀ ਸੁੰਦਰ ਸਿੰਘ** (ਨਰੋਟ-ਮਹਿਰਾ ਐਸ. ਸੀ.) : ਸਰਦਾਰ ਬੇਅੰਤ ਸਿੰਘ ਹੋਰਾਂ ਨੇ ਹਰੀਜਨਾਂ ਦੇ ਮੁਤਾਲਿਕ ਕਿਹਾ ਕਿ ਸਰਕਾਰ ਨੂੰ ਖਿਆਲ ਰੱਖਣਾ ਚਾਹੀਦਾ ਹੈ। ਮੈਂ ਦਸਦਾ ਹਾਂ ਕਿਵੇਂ ਖਿਆਲ ਰਖਣ ਨੂੰ ਕਿਹਾ ਹੈ। ਜਿਸ ਵੇਲੇ ਚੌਧਰੀ ਛੋਟੂ ਰਾਮ ਜੀ ਜ਼ਿਮੀਦਾਰਾਂ ਪਿਛੇ ਲੜਿਆ ਕਰਦੇ ਸੀ ਉਸ ਵੇਲੇ ਕਣਕ ਦਾ ਇਤਨਾ ਸਸਤਾ ਭਾਅ ਸੀ ਕਿ ਜ਼ਿਮੀਦਾਰ ਹੋਰ ਤਾਂ ਕੀ ਪੈਰ ਵਿਚ ਜੁਤੀ ਨਹੀਂ ਸੀ ਪਾ ਸਕਦਾ। ਪਰ ਇਨ੍ਹਾਂ ਪਿਛਲੇ 10-15 ਸਾਲਾਂ ਵਿਚ ਜ਼ਿਮੀਦਾਰ ਦੀ ਹਾਲਤ ਬਿਲਕੁਲ ਬੈਸਟ ਹੋ ਗਈ ਹੈ, ਕਿਉਂਕਿ ਭਾਵੇਂ ਕਿਸੇ ਪਾਰਟੀ ਦੀ ਸਰਕਾਰ ਬਣੀ ਰਾਜ ਜ਼ਿਮੀਦਾਰ ਦਾ ਰਿਹਾ ਹੈ। ਇਸ ਲਈ ਤੁਸੀਂ ਭਾਵੇਂ ਸਾਡਾ ਕਿਤਨਾ ਹੀ ਖਿਆਲ ਰੱਖੋ, ਸਾਡੀ ਹਾਲਤ ਉਸ ਵੇਲੇ ਤਕ ਨਹੀਂ ਸੁਧਰਨੀ ਜਦੋਂ ਤੱਕ ਕਿ ਸਾਡਾ ਰਾਜ ਹੋ ਨਹੀਂ ਜਾਂਦਾ। ਜਦ ਤੱਕ ਸਾਨੂੰ ਇਕਲੇ

ਇਕਲੇ ਨੂੰ ਇੰਡੀਪੈਂਡੈਂਟ ਕੰਮ ਨਹੀਂ ਮਿਲ ਜਾਂਦਾ। One man one job ਵਾਲੀ ਗਲ ਨਹੀਂ ਹੋ ਜਾਂਦੀ।

ਸਾਡਾ ਵੀ ਓਦੋਂ ਹੀ ਕੰਮ ਬਨਣਾ ਹੈ, ਜਦੋਂ ਸਾਡੇ ਹੱਥ ਵਿਚ ਗਵਰਮੈਂਟ ਆਵੇਗੀ। ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਦੇ ਤਹਫਜ਼ ਵਾਸਤੇ 25 ਲੱਖ ਰੁਪਿਆ ਦੇ ਦਿੱਤਾ ਹੈ। ਤੁਸੀਂ ਖਿਆਲ ਰੱਖੋ ਉਹ ਤਾਂ ਆਪਣਾ ਆਪ ਹੀ ਖਿਆਲ ਰਖਦੇ ਹਨ। ਹੁਣ ਵੀ ਇਹ ਕਹਿੰਦੇ ਹਨ ਕਿ ਅਨਾਜ ਦੇ ਭਾਓ ਸਰਕਾਰ ਨੇ ਜਿਹੜੇ ਰੱਖੇ ਹਨ ਘਟ ਹਨ। ਮੈਂ ਤਾਂ ਕਹਿੰਦਾ ਹਾਂ ਹਰੀਜਨ ਨੂੰ 50/-ਰੁਪਏ ਕੁਇੰਟਲ ਸਰਕਾਰ ਦੇਵੇ ਜ਼ਿਮੀਦਾਰ ਨੂੰ ਭਾਵੇਂ ਇਹ 100/-ਰੁਪਏ ਦੇ ਦੇਣ। ਇਹ ਜਿਹੜੀਆਂ ਐਵੇਂ ਤੁਸੀਂ ਸਾਡੇ ਉਤੇ ਫੁਲੀਆਂ ਪਾਉਂਦੇ ਹੋ ਮੈਂ ਸਾਰੀਆਂ ਸਮਝਦਾ ਹਾਂ। (ਹਾਸਾ)

ਏਥੇ ਚੌਧਰੀ ਬਲਬੀਰ ਸਿੰਘ ਬੋਲੇ। ਕਹਿੰਦੇ ਸਭ ਦੀ ਰਿਆਇਤ ਹੋਣੀ ਚਾਹੀਦੀ ਹੈ। No body can get his right by request. Right is wrested from unwilling hands.

ਇਸੇ ਤਰ੍ਹਾਂ ਮੈਂ ਕਹਾਂਗਾ ਕਿ ਹਕ ਏਦਾਂ ਨਹੀਂ ਮਿਲਨੇ, ਇਹ ਤਾਂ ਉਸ ਵੇਲੇ ਤੁਹਾਡੇ ਹਥੋਂ ਮਿਲਨੇ ਹਨ ਜਦੋਂ ਸਾਡੇ ਹਥ ਵਿਚ ਤਾਕਤ ਆਵੇਗੀ। ਅੱਜ ਹਰ ਕੋਈ ਆਦਮੀ ਸਮਝਦਾ ਹੈ ਕਿ ਤਾਕਤ ਮੇਰੇ ਹੱਥ ਵਿਚ ਹੋਵੇ। ਮੈਂ ਤਾਂ ਹੁਣ ਡਾਕਟਰ ਅੰਬੇਦਕਰ ਦੀ ਰੂਹ ਨੂੰ ਪੁਛਦਾ ਹਾਂ ਕਿ ਅਸੀਂ ਕਿਧਰ ਜਾਈਏ। ਕੋਈ ਸੂਬਾ ਮੰਗਦਾ ਹੈ ਕੋਈ ਕੁਝ ਮੰਗ ਕਰਦਾ ਹੈ। ਸਾਡੀ 12 ਕਰੋੜ ਦੀ ਆਬਾਦੀ ਹੈ ਜਦੋਂ ਤੱਕ ਸਾਨੂੰ ਕੋਈ ਤਾਕਤ ਨਹੀਂ ਮਿਲਦੀ। ਸਾਡਾ ਕਲਿਆਣ ਕਿਵੇਂ ਹੋਵੇਗਾ। Let the evil take its natural course. ਮੈਂ ਇਹ ਦੱਸ ਦੇਵਾਂ ਇਕ ਭਾਰੀ ਰੈਵੋਲਿਊਸ਼ਨ ਜਲਦੀ ਹੀ ਆਵੇ ਤਾਂ ਕੁਝ ਹੋ ਸਕਦਾ ਹੈ। ਆਚਾਰੀਆ ਵਿਨੋਬਾ ਭਾਵੇ ਨੇ ਜ਼ਮੀਨਾਂ ਹਾਸਲ ਕਰਨ ਵਿਚ ਇਕ ਰੈਵੋਲੀਊਸ਼ਨ ਲਿਆਂਦੀ ਪਰ ਫੇਰ ਵੀ ਕੁਝ ਨਹੀਂ ਹੋਇਆ ਜਦੋਂ ਤੱਕ ਛੋਟੇ ਅਤੇ ਵਡੇ ਜ਼ਿਮੀਦਾਰ ਦੇ ਦਰਮਿਆਨ ਵਿਚੋਂ ਘਬਲਾ ਮੇਲ ਦਾ ਜ਼ਿਮੀਦਾਰ ਉਠ ਨਹੀਂ ਜਾਂਦਾ ਉਸ ਵੇਲੇ ਤੱਕ ਜ਼ਮੀਨਾਂ ਦਾ ਮਸਲਾ ਖਤਮ ਹੋ ਨਹੀਂ ਸਕਦਾ। ਪਰ ਉਹ ਉਸ ਵੇਲੇ ਤੱਕ ਨਹੀਂ ਨਿਕਲਣਾ ਜਦੋਂ ਤੱਕ ਕਿ ਡੰਡੇ ਲੈਕੇ ਉਸ ਨੂੰ ਕੱਢਿਆ ਨਹੀਂ ਜਾਂਦਾ। ਤੁਹਾਨੂੰ ਚਾਹੀਦਾ ਹੈ ਕਿ ਲੈਂਡ ਰੀਫਾਰਮ ਕਰੋ, ਪਰ ਇਕ ਜ਼ਮੀਦਾਰ ਦਾ 20 ਸਟੈਂਡਰਡ ਏਕੜ ਤੋਂ ਘਟ ਜ਼ਮੀਨ ਦਾ ਗੁਜ਼ਾਰ ਹੋ ਨਹੀਂ ਸਕਦਾ। ਲੈਂਡ ਇਨ ਐਕਟਮੈਂਟ ਦੇ ਸਿਲਸਿਲੇ ਵਿਚ ਕਾਂਗਰਸ ਸਰਕਾਰ ਬਿਲਕੁਲ ਫੇਲ੍ਹ ਹੀ ਰਹੀ ਹੈ। ਇਤਨੇ ਅਰਸੇ ਵਿਚ ਇਨ੍ਹਾਂ ਤੋਂ ਕੁਝ ਨਹੀਂ ਹੋ ਸਕਿਆ। ਮੈਂ ਕਹਿੰਦਾ ਹਾਂ ਤੁਸੀਂ ਹੀ ਆਪਣਾ ਹੋਮ ਮਨਿਸਟਰ ਹਰੀਜਨਾਂ ਦਾ ਬਣਾ ਲਓ ਤੁਹਾਡੇ ਸਾਰੇ ਮਸਲੇ ਹਲ ਹੋ ਜਾਣਗੇ। (ਹਾਸਾ) ਨਾ ਕੋਈ ਤਾਕਤ ਦਿੰਦੇ ਹੋ ਨਾ ਕੋਈ ਰਿਆਇਤ ਕਰਦੇ ਹੋ ਐਵੇਂ ਨਾਹਰੇ ਲਾਈ ਜਾਣਾ ਕਿ ਹਰੀਜਨਾਂ ਦਾ ਭਲਾ ਕਰੋ, ਹਰੀਜਨਾਂ ਲਈ ਇਹ ਕਰੋ। ਕਦੇ ਇਸ ਤਰ੍ਹਾਂ ਹਰੀਜਨਾਂ ਦਾ ਭਲਾ ਹੋ ਸਕਦਾ ਹੈ? ਵੋਟਾਂ ਵੇਲੇ ਤਾਂ ਇਕ ਪਾਸੇ ਜਨਸੰਘ ਆਕੇ ਕਹਿੰਦਾ ਹੈ ਦੂਸਰੇ ਪਾਸੇ ਅਕਾਲੀ ਕਹਿੰਦੇ ਹਨ, ਕਾਂਗਰਸ ਵਾਲੇ ਜੁਦਾ ਮਗਰ ਪੈਂਦੇ ਹਨ। ਪਰ ਇਹ ਗਲ ਤਾਂ ਹੀ ਬਣੇਗੀ ਜਦੋਂ ਕਿ ਹਰੀਜਨਾਂ ਦੇ ਹੱਥ ਵਿਚ ਕੋਈ ਤਾਕਤ ਆਵੇਗੀ।

(ਇਸ ਵੇਲੇ ਸ੍ਰੀ ਸਪੀਕਰ ਕੁਰਸੀ ਤੇ ਬੈਠੇ)

ਚੌਪਾਲਾਂ ਠੀਕ ਕਰਨ ਨਾਲ ਕੁਝ ਨਹੀਂ ਬਣਨਾ। ਇਹ ਤਾਂ ਰੈਵੋਲੀਊਸ਼ਨ ਆਉਣੀ ਹੈ ਜਿਹੜੀ

(ਸਰਦਾਰ ਸੁੰਦਰ ਸਿੰਘ)

ਕਿ ਰੁਕ ਨਹੀਂ ਸਕਦੀ। ਇਸ ਵਿਚ 5-10 ਏਕੜ ਵਾਲਾ ਜ਼ਿਮੀਦਾਰ ਦਾ ਕੁਝ ਨਹੀਂ ਰਹਿਣਾ।ਉਹੀ ਰਹਿ ਸਕਦਾ ਹੈ ਜਿਹੜਾ ਆਪਣਾ ਗੁਜ਼ਾਰਾ ਆਪ ਕਰਨ ਦੀ ਤਾਕਤ ਰਖਦਾ ਹੋਵੇ। ਇਹ ਰੈਵੋਲੀਊਸ਼ਨ ਆ ਰਹੀ ਹੈ, ਰੁਕਣੀ ਨਹੀਂ।

ਇਹ ਇਨਕਲਾਬ ਰੁਕ ਨਹੀਂ ਸਕਦਾ। ਮੈਂ ਤੁਹਾਨੂੰ ਜਿਹੜੇ ਉਸ ਪਾਸੇ ਵੀ ਬੈਠੇ ਹੋ ਅਤੇ ਸਾਰੇ ਲੋਕਾਂ ਦੀਆਂ ਵੋਟਾਂ ਲੈ ਕੇ ਆਏ ਹੋ ਅਤੇ ਤੁਹਾਨੂੰ ਤਾਕਤ ਮਿਲੀ ਹੈ ਇਹ ਪੁਛਦਾ ਹਾਂ ਕਿ ਤੁਸੀਂ ਅਜੇ ਤਕ ਹਰੀਜਨਾਂ ਨੂੰ ਕੋਈ ਪੋਰਟਫੋਲੀਓ ਹੀ ਨਹੀਂ ਦਿਤਾ। ਤੁਸੀਂ ਪਹਿਲਾਂ ਹੀ ਕੰਮ ਗਲਤ ਸ਼ੁਰੂ ਕੀਤਾ ਹੈ। ਤੁਸੀਂ ਕੋਈ ਇਨਾਂ ਵਿਚੋਂ ਲੇਬਰ ਮਨਿਸਟਰ ਨਹੀਂ ਬਣਾਇਆ। ਹੋਰ ਕੋਈ ਮਨਿਸਟਰ ਨਹੀਂ ਬਣਾਇਆ। ਹਰੀਜਨ ਹੈਰਾਨ ਹਨ ਅਤੇ ਮੈਨੂੰ ਪੁਛਦੇ ਹਨ ਕਿ ਸਾਡਾ ਮਨਿਸਟਰ ਕਦੋਂ ਬਣੇਗਾ। ਮੈਂ ਕਹਿੰਦਾ ਹਾਂ ਕਿ ਅਜੇ ਉਹ ਸੋਚ ਰਹੇ ਹਨ।

ਫਿਰ, ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਡੀਫੈਕਸ਼ਨ ਹੋਈ ਹੈ। ਮੈਂ ਇਨਾ ਨੂੰ ਕਹਿੰਦਾ ਹਾਂ ਕਿ ਇਕ ਨੁਮਾਇੰਦਾ ਇਕ ਲੱਖ ਲੋਕਾਂ ਦਾ ਨੁਮਾਇੰਦਾ ਹੁੰਦਾ ਹਾਂ। ਜੇ ਉਹ ਹੀ ਇਧਰ ਉਧਰ ਹੋ ਜਾਵੇ ਤਾਂ ਲੋਕ ਕੀ ਕਹਿਣਗੇ। ਇਹ ਕਹਿੰਦੇ ਹਨ ਕਿ ਪਬਲਿਕ ਬੜੀ ਸਿਆਣੀ ਹੈ। ਪਰ ਜਿਹੜੇ ਵੋਟ ਪਾਉਂਦੇ ਹਨ ਉਨ੍ਹਾਂ ਵਿਚੋਂ ਕੇਵਲ 26% ਲੋਕ ਪੜ੍ਹੇ ਲਿਖੇ ਹਨ। ਮੈਂ ਦੇਖਿਆ ਹੈ ਕਿ ਇਨ੍ਹਾਂ ਇਲੈਕਸ਼ਨਾਂ ਵਿਚ ਜਿਹੜੇ ਡੀਫੈਕਟਰਜ਼ ਸਨ ਉਹ ਹੀ ਜਿਤ ਕੇ ਆਏ ਹਨ। ਪਬਲਿਕ ਕਿਥੋਂ ਸਿਆਣੀ ਹੋ ਜਾਵੇ। ਜੇ ਆਗੂ ਹੀ ਇਸ ਤਰ੍ਹਾਂ ਕਰਨਗੇ ਤਾਂ ਲੋਕਾਂ ਦਾ ਕੀ ਹਾਲ ਹੋਵੇਗਾ। ਜੇ ਪਬਲਿਕ ਇਸ ਤਰ੍ਹਾਂ ਦੇ ਆਦਮੀ ਚੁਣੇਗੀ ਤਾਂ ਉਸ ਦਾ ਭਠਾ ਤਾਂ ਬਹਿ ਜਾਵੇਗਾ। ਜੇ ਇਹੋ ਜਿਹੇ ਨੁਮਾਇੰਦੇ ਦਾ ਇਹ ਕਰੈਕਟਰ ਹੋਵੇ ਤਾਂ ਬਾਕੀਆਂ ਦੀ ਕੀ ਹਾਲਤ ਹੋਵੇਗੀ ?

ਫਿਰ ਇਥੇ ਬੜਾ ਕੁਝ ਕਿਹਾ ਗਿਆ ਹੈ। ਕਮਿਊਨਿਸਟ ਦੋਸਤਾਂ ਨੇ ਵੀ ਇਥੇ ਬੜਾ ਕੁਝ ਕਿਹਾ, ਕਦੇ ਸਵਾਲ ਪੁਛ, ਕਦੇ ਮੋਸ਼ਨ ਦੇ। ਪਰ ਮੈਂ ਇਨਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ 68 ਹਜ਼ਾਰ ਲੇਬਰ ਰਹਿੰਦੀ ਹੈ। (ਘੰਟੀ) ਉਸ ਵਿਚੋਂ 21 ਹਜ਼ਾਰ ਪਰਮਾਨੈਂਟ ਹੈ ਅਤੇ ਉਸ ਨੂੰ 125 ਰੁਪਏ ਤਨਖਾਹ ਮਿਲਦੀ ਹੈ। ਬਾਕੀ ਦੀ ਲੇਬਰ ਟੈਮਪਰੇਰੀ ਹੈ ਜਿਸ ਨੂੰ 92 ਰੁਪਏ ਜਾਂ 100 ਰੁਪਏ ਤਨਖਾਹ ਮਿਲਦੀ ਹੈ। ਇਸ ਤਨਖਾਹ ਨਾਲ, ਸਤਪਾਲ ਜੀ, ਤੁਸੀਂ ਲੇਬਰ ਦਾ ਕੀ ਸਵਾਰ ਲਉਗੇ।

**ਸ਼੍ਰੀ ਸਪੀਕਰ :** ਮਿਹਰਬਾਨੀ ਕਰਕੇ ਬੈਠ ਜਾਓ। (Please resume your seat.)

**ਚੌਧਰੀ ਸੁੰਦਰ ਸਿੰਘ :** 92 ਰੁਪਏ ਤਾਂ ਚਪੜਾਸੀ ਦੀ ਵੀ ਤਨਖਾਹ ਨਹੀਂ ਹੁੰਦੀ। ਸਪੀਕਰ ਸਾਹਿਬ, ਅਮਰੀਕਾ ਦਾ ਇਕ ਇਕੋਨੋਮਿਸਟ 1956-57 ਵਿਚ ਭਾਰਤ ਵਿਚ ਆਇਆ ਸੀ ਤਾਂ ਉਸ ਨੇ ਕਿਹਾ ਸੀ ਕਿ ਇਹ ਦੇਸ਼ ਐਗਰੀਕਲਚਰ ਦਾ ਦੇਸ਼ ਹੈ। ਇਥੇ ਐਗਰੀਕਲਚਰ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ। ਇਸ ਲਈ ਇਥੇ ਲੈਂਡ ਰਿਫਾਰਮ ਕਰਨਾ ਚਾਹੀਦਾ ਹੈ। ਪਰ ਇਥੇ ਸਾਰੇ ਕਹਿੰਦੇ ਹਨ ਕਿ ਇੰਡਸਟਰੀ ਨੂੰ ਡਿਵੈਲਪ ਕਰੋ। ਜਿਸ ਪਾਸੇ ਜਾਣਾ ਚਾਹੀਦਾ ਹੈ ਉਸ ਪਾਸੇ ਇਹ ਜਾਣ ਨੂੰ ਤਿਆਰ ਨਹੀਂ ਹਨ। ਹਿੰਦੁਸਤਾਨ ਤੱਰਕੀ ਤਾਂ ਹੀ ਕਰ ਸਕਦਾ ਹੈ ਜੇ ਇਸ ਦੀ ਜ਼ਮੀਨ ਦਾ ਸੁਧਾਰ ਹੋ ਸਕੇ। ਸਰਦਾਰ ਪਰਤਾਪ ਸਿੰਘ ਨੇ ਇਕ ਵਾਰੀ ਕਿਹਾ ਸੀ ਕਿ ਜਾਂ ਤਾਂ ਜ਼ਮੀਨਾਂ ਦੇ ਦਿਓ ਜਾਂ ਬੱਚੇ ਕਤਲ ਕਰਵਾਓਗੇ। (ਵਿਘਨ)

Let the evil take its natural course.

**ਸ੍ਰੀ ਸਪੀਕਰ :** ਮਿਹਰਬਾਨੀ ਕਰਕੇ ਬੈਠ ਜਾਓ । (Please resume your seat.)

**ਚੌਧਰੀ ਸੁੰਦਰ ਸਿੰਘ :** ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਸਿੱਧੇ ਰਸਤੇ ਤੇ ਆ ਜਾਓ । ਇਸ ਡੀਫੈਕਸ਼ਨ ਨੂੰ ਰੋਕੋ, ਅਜ ਚੀਫ ਮਨਿਸਟਰ ਚੀਫ ਮਨਿਸਟਰੀ ਤੋਂ ਪੂਰਾ ਮਜ਼ਾ ਨਹੀਂ ਲੈ ਸਕਦਾ। ਮਨਿਸਟਰ ਮਨਿਸਟਰੀ ਦਾ ਪੂਰਾ ਮਜ਼ਾ ਨਹੀਂ ਲੈ ਸਕਦਾ । ਮੈਂਬਰ ਮੈਂਬਰੀ ਦਾ ਪੂਰਾ ਮਜ਼ਾ ਨਹੀਂ ਲੈ ਸਕਦਾ । (ਘੰਟੀ)

ਅਜ ਕੋਈ ਭਾਸ਼ਾ ਦੀ ਗਲ ਕਰਦਾ ਹੈ । ਕੋਈ ਨਵੇਂ ਪਰਾਂਤ ਦੀ ਗਲ ਕਰਦਾ ਹੈ । ਮੁਸਲਮਾਨਾਂ ਨੇ ਪਾਕਿਸਤਾਨ ਬਣਵਾ ਲਿਆ ਹੈ । ਪਰ ਅਸੀਂ ਹਰੀਜਨ ਜੋ ਕਿ ਸਾਢੇ 12 ਕਰੋੜ ਹਾਂ ਕਿਧਰ ਜਾਈਏ । ਅਸੀਂ ਕਿਸ ਤਰ੍ਹਾਂ ਸੂਬਾ ਮੰਗੀਏ । ਮੈਂ ਵੀ ਜਗਜੀਵਨ ਰਾਮ ਨੂੰ ਕਹਾਂਗਾ ਕਿ ਕੋਈ ਸੂਬਾ ਹਰੀਜਨਾਂ ਵਾਸਤੇ ਲਿਆ ਜਾਵੇ ਅਤੇ ਅੱਧਾ ਪੰਜਾਬ ਇਸ ਵਿਚ ਸ਼ਾਮਲ ਕੀਤਾ ਜਾਵੇ ਤਾਂ ਹੀ ਹਰੀਜਨਾਂ ਨੂੰ ਸੁਖ ਦਾ ਸਾਹ ਆ ਸਕੇਗਾ ।

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਮੈਨੂੰ ਕਿਹਾ ਸੀ ਕਿ ਮੈਨੂੰ ਬੋਲਣ ਲਈ ਟਾਈਮ ਮਿਲੇਗਾ । ਪਰ ਹੁਣ ਮਨਿਸਟਰ ਸਾਹਿਬ ਜਵਾਬ ਦੇਣ ਲਗੇ ਹਨ ।

**ਸ੍ਰੀ ਸਪੀਕਰ :** ਗਿਲੋਟੀਨ ਲਗਣ ਵਿਚ ਕੇਵਲ 15 ਮਿੰਟ ਰਹਿੰਦੇ ਹਨ, ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ ਇਸ ਲਈ ਹੁਣ ਟਾਈਮ ਨਹੀਂ ਦਿਤਾ ਜਾ ਸਕਦਾ । (The guillotine is to be applied after 15 minutes and the Minister has yet to give the reply so no time can be given to the Hon. Member)

**ਵਿੱਤ ਮੰਤਰੀ (ਸ੍ਰੀ ਕ੍ਰਿਸ਼ਨ ਲਾਲ) :** ਜਨਾਬ, ਸਪੀਕਰ ਸਾਹਿਬ, ਅਜ ਹਾਊਸ ਵਿਚ ਐਪਰੋਪ੍ਰੀਏਸ਼ਨ ਬਿਲ ਵਿਚ ਤੇ ਬਹਿਸ ਹੋ ਰਹੀ ਹੈ । ਮੈਂਬਰ ਸਾਹਿਬਾਨ ਨੇ ਬਹੁਤ ਸਾਰੇ ਸਵਾਲ ਉਠਾਏ ਹਨ, ਮੈਂ ਪੰਜਾਬ ਸਰਕਾਰ ਦੀ ਤਰਫ਼ ਤੋਂ ਉਨ੍ਹਾਂ ਦਾ ਜਵਾਬ ਦੇਣ ਲਈ ਖੜਾ ਹੋਇਆ ਹਾਂ ।

ਸਭ ਤੋਂ ਪਹਿਲਾਂ ਕੈਪਟਨ ਰਤਨ ਸਿੰਘ ਜੀ ਨੇ ਕਿਹਾ ਹੈ ਕਿ ਸਕੂਲਾਂ ਨੂੰ ਅਪਗਰੇਡ ਕਰਨ ਲਈ ਬੱਜਟ ਵਿਚ ਬਹੁਤ ਘਟ ਰਕਮ ਰਖੀ ਗਈ ਹੈ । ਪਹਿਲਾਂ ਬਜਟ ਪੇਸ਼ ਕਰਦੇ ਸਮੇਂ ਵੀ ਮੈਂ ਇਹ ਮਹਿਸੂਸ ਕੀਤਾ ਸੀ ਕਿ ਪਹਿਲਾਂ ਹੀ ਬਜਟ ਕਾਫੀ ਹਦ ਤਕ ਤਿਆਰ ਹੋ ਚੁਕਾ ਸੀ । ਉਸ ਵੇਲੇ ਉਸ ਵਿਚ ਫਾਰ ਰੀਚਿੰਗ ਐਂਰ ਡਾਇਨਿਮਿਕ ਚੇਂਜਿਜ਼ ਨਹੀਂ ਕੀਤੀਆਂ ਜਾ ਸਕਦੀਆਂ ਸਨ । ਅਸੀਂ ਚੇਂਜਿਜ਼ ਕੀਤੀਆਂ ਜ਼ਰੂਰ ਹਨ ਪਰ ਉਹ ਫੰਡਾਮੈਂਟਲ ਐਂਰ ਡਾਇਨਿਮਿਕ ਨਹੀਂ ਸਨ । ਮੈਂ ਅਰਜ਼ ਕਰਦਾ ਹਾਂ ਕਿ ਸਕੂਲਾਂ ਨੂੰ ਅਪਗਰੇਡ ਕਰਨ ਦਾ ਮਾਮਲਾ ਬਹੁਤ ਅਹਿਮ ਹੈ । ਮੈਂ ਦੇਖਿਆ ਹੈ ਕਿ ਕਈ ਸਕੂਲ 60-60, 65-65 ਸਾਲਾਂ ਤੋਂ ਪਰਾਈਮਰੀ ਚਲੇ ਆ ਰਹੇ ਹਨ । ਐਜ਼ ਮਨਿਸਟਰ ਐਂਰ ਐਜ਼ ਪਬਲਿਕ ਵਰਕਰ ਦੇ ਜੋ ਦਰਖਾਸਤਾਂ ਮੇਰੇ ਕੋਲ ਅਪਗਰੇਡਿੰਗ ਵਾਸਤੇ ਆਉਂਦੀਆਂ ਹਨ ਉਹ ਬਹੁਤ ਜ਼ਿਆਦਾ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਅਪਗਰੇਡਿੰਗ ਵਾਸਤੇ ਪੈਸਾ ਘਟ ਹੈ । ਮੈਂ ਮੈਂਬਰਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਸਕੂਲਾਂ ਨੂੰ ਅਪਗਰੇਡ ਕੀਤਾ ਜਾਵੇਗਾ ਅਤੇ ਜੇ ਇਸ ਲਈ ਹੋਰ ਕਿਸੇ ਪੈਸੇ ਦੀ ਲੋੜ ਮਹਿਸੂਸ ਹੋਈ ਤਾਂ ਉਸ ਨੂੰ ਕਿਧਰੋਂ ਪੈਦਾ ਕਰਨ ਦੇ ਸਾਧਨ ਸੋਚੇ ਜਾਣਗੇ । (ਤਾੜੀਆਂ)

(ਵਿੱਤ ਮੰਤਰੀ)

ਦੂਸਰੀ ਗਲ ਹੈ ਟਰਾਂਸਪੋਰਟ ਨੂੰ ਕੌਮੀ ਕਰਨ ਦੀ। ਪਹਿਲਾਂ ਜੋ ਸਮਝੌਤਾ 50-50% ਦਾ ਹੈ ਉਸ ਦੇ ਖਤਮ ਹੋਣ ਤੋਂ ਬਾਅਦ ਇਹ ਸੋਚਿਆ ਜਾਵੇਗਾ ਕਿ ਹੁਣ ਕਿਹੜੀ ਪਾਲੀਸੀ ਇਖਤਿਆਰ ਕਰਨੀ ਚਾਹੀਦੀ ਹੈ। ਇਹ ਵੀ ਸੋਚਣਾ ਹੈ ਕਿ ਇਸ ਲਈ ਜੇ ਪੈਸੇ ਦੀ ਲੋੜ ਪਈ ਤਾਂ ਉਹ ਕਿਥੋਂ ਆਉਣਾ ਹੈ। ਵੈਸੇ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਨੇਸ਼ਨੇਲਾਈਜ਼ ਕਰਨ ਲਈ ਪੈਸੇ ਦੀ ਲੋੜ ਨਹੀਂ ਪੈਣੀ ਚਾਹੀਦੀ। ਪਰ ਫਿਰ ਵੀ ਮੈਂ ਇਹ ਕਹਿੰਦਾ ਹਾਂ ਕਿ ਜਿਹੜਾ ਸਾਡਾ ਨੇਸ਼ਨਲਾਈਜ਼ ਕਰਨ ਦਾ ਫੈਸਲਾ ਹੈ ਇਹ ਪਿਛੇ ਕਦੇ ਵੀ ਨਹੀਂ ਹਟੇਗਾ। ਪਰ ਇਸ ਸਾਰੀ ਗਲ ਨੂੰ ਐਮੀਕੇਬਲੀ ਔਰ ਬਾਈ ਸਟੇਜਿਜ਼ ਕਰਨਾ ਚਾਹੀਦਾ ਹੈ। ਹੁਣ ਇਹ ਨੇਸ਼ਨੇਲਾਈਜ਼ ਕਰਨ ਦੀ ਸਕੀਮ ਖਤਮ ਨਹੀਂ ਕੀਤੀ ਜਾਂ ਸਕਦੀ। (ਵਿਘਨ) ਗਿਲ ਸਰਕਾਰ ਵਾਂਗ ਸੌਦੇ ਬਾਜ਼ੀ ਨਹੀਂ ਕੀਤੀ ਜਾਵੇਗੀ। (ਵਿਘਨ) ਕਿਉਂ ਕਿ ਤੁਸੀਂ ਉਸ ਦੀ ਸਪੋਰਟ ਕਰਦੇ ਸੀ।

ਫਿਰ, ਸਪੀਕਰ ਸਾਹਿਬ, ਫੂਡ ਜ਼ੋਨ ਨੂੰ ਵਡਾ ਕਰਨ ਦਾ ਮਾਮਲਾ ਹੈ। ਇਸ ਬਾਰੇ ਸ੍ਰੀ ਜਗ-ਜੀਵਨ ਰਾਮ ਦੀ ਅਨਾਉਂਸਮੈਂਟ ਆਈ ਹੈ। ਉਸ ਬਾਰੇ ਅਜ ਅਸੀਂ ਬਿਜ਼ਨਿਸ ਐਡਵਾਈਜ਼ਰੀ ਕਮੇਟੀ ਵਿਚ ਫੈਸਲਾ ਕੀਤਾ ਹੈ ਕਿ ਇਸ ਬਾਰੇ ਦੋ ਘੰਟੇ ਦੀ ਬਹਿਸ ਕੀਤੀ ਜਾਵੇ। ਉਸ ਵੇਲੇ ਤਕ ਸਾਨੂੰ ਵੀ ਮੌਕਾ ਮਿਲ ਜਾਵੇਗਾ ਕਿ ਅਸੀਂ ਗੌਰਮਿੰਟ ਆਫ਼ ਇੰਡੀਆ ਨਾਲ ਗਲ ਬਾਤ ਕਰ ਸਕਾਂਗੇ। ਇਸ ਲਈ ਇਸ ਬਾਰੇ ਹੋਰ ਕੁਝ ਇਸ ਵੇਲੇ ਨਹੀਂ ਆਖਿਆ ਜਾ ਸਕਦਾ।

ਫਿਰ ਇਥੇ ਥਰਮਲ ਪਲਾਂਟ ਦੀ ਗਲ ਹੋਈ। ਸਰਕਾਰ ਥਰਮਲ ਪਲਾਂਟ ਲਗਾਉਣ ਬਾਰੇ ਬਿਲਕੁਲ ਸੀਰੀਅਸ ਹੈ। ਸਿਰਫ਼ ਸੀਰੀਅਸ ਹੀ ਨਹੀਂ ਸਗੋਂ ਉਸ ਤੇ ਕੰਮ ਬੜੇ ਜ਼ੋਰ ਸ਼ੋਰ ਨਾਲ ਸ਼ੁਰੂ ਕਰ ਦਿਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਇਹ ਥਰਮਲ ਪਲਾਂਟ ਜਲਦੀ ਹੀ ਬਣਾਉਣਾ ਪਏਗਾ। ਨਹੀਂ ਤਾਂ ਚੌਥੇ ਪਲਾਨ ਦੇ ਅਖੀਰ ਤਕ ਪਾਵਰ ਦਾ ਇਤਨਾ ਵਡਾ। ਵੈਕਯੂਮ ਪੈਦਾ ਹੋ ਜਾਵੇਗਾ ਜਿਸ ਨੂੰ ਪੂਰਾ ਕਰਨਾ ਮੁਸ਼ਕਲ ਹੋਵੇਗਾ।

ਇਸ ਕਰਕੇ ਇਸ ਪਲਾਂਟ ਨੂੰ ਅਸੀਂ ਬੜੀ ਸੀਰੀਅਸਲੀ ਲਗਾਉਣਾ ਚਾਹੁੰਦੇ ਹਾਂ। ਰਾਜਸਥਾਨ ਸਰਕਾਰ ਨੂੰ 111 ਕਰੋੜ ਰੁਪਏ ਨੀਊਕਲੀਅਰ ਪਲਾਂਟ ਲਗਾਣ ਵਾਸਤੇ ਮਦੱਦ ਦੇ ਤੌਰ ਤੇ ਦਿਤੇ ਗਏ ਹਨ। ਫੇਰ ਯੂ. ਪੀ. ਨੂੰ ਵੀ ਪਰਧਾਨ ਮੰਤਰੀ ਵਲੋਂ ਕਿਹਾ ਗਿਆ ਹੈ ਕਿ ਇਸ ਤਰ੍ਹਾਂ ਦਾ ਪਲਾਂਟ ਦੇਣਾ ਚਾਹੀਦਾ ਹੈ। ਇਹ ਬਿਜਲੀ ਸਾਡੇ ਕੋਲ ਆ ਜਾਏ ਪਿੰਡਾਂ ਦੀ ਇੰਡਸਟਰੀਜ਼ ਦੇ ਪਰੋਸੇਸ ਵਿਚ ਰੁਕਾਵਟ ਨਾ ਆਵੇ ਅਤੇ ਐਗਰੀਕਲਚਰ ਪਰੋਸੇਸ ਵੀ ਵਧੇ। ਇਹ ਪਲਾਂਟ ਨਾ ਸਿਰਫ ਮਿਲਨਾ ਚਾਹੀਦਾ ਹੈ ਬਲਕਿ ਨੀਊਕਲੀਅਰ ਪਲਾਂਟ ਵੀ ਸਾਨੂੰ ਮਿਲਨਾ ਚਾਹੀਦਾ ਹੈ। ਇਸ ਸਬੰਧੀ ਅਸੀਂ ਜ਼ਿਆਦਾ ਤੋਂ ਜ਼ਿਆਦਾ ਫੰਡਜ਼ ਪਰੋਵਾਈਡ ਕੀਤੇ ਹਨ। ਭਾਰਤ ਸਰਕਾਰ ਅਤੇ ਫ਼ਾਈਨੈਨਸ਼ਲ ਕਮਿਸ਼ਨ ਨਾਲ ਵੀ ਗਲ ਬਾਤ ਹੋਣੀ ਹੈ। ਇਕ ਗਲ ਮੈਂ ਇਸ ਪਲਾਂਟ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸ ਸਬੰਧੀ ਬਹੁਤ ਸੀਰੀਅਸ ਹਾਂ ਕਿਉਂਕਿ ਸਾਰੇ ਪੰਜਾਬ ਦੀ ਤਰੱਕੀ ਇਸੀ ਤੇ ਹੀ ਡਿਪੈਂਡ ਕਰਦੀ ਹੈ।

ਇਥੇ ਕਿਹਾ ਗਿਆ ਹੈ ਕਿ ਨੈਸ਼ਨਲ ਐਮਰਜੈਂਸੀ ਲਈ ਕੋਈ ਪਰੋਵੀਜ਼ਨ ਨਹੀਂ ਕੀਤਾ ਗਿਆ ਹੈ। ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਨੈਸ਼ਨਲ ਐਮਰਜੈਂਸੀ ਭਾਰਤ ਸਰਕਾਰ ਨੇ ਵਾਪਸ ਲੈ ਲਈ ਹੈ ਕਿ ਨਾਰਮਨ ਸਰਕਮਸਟਾਂਸਿਜ਼ ਹੋ ਗਏ ਹਨ। ਜਿਸ ਵੇਲੇ ਪਹਿਲਾਂ ਐਮਰਜੈਂਸੀ ਡਿਕਲੇਅਰ ਹੋਈ ਸੀ ਜਾਂ ਅਗੇ ਨੂੰ ਵੀ ਕਦੇ ਖਤਰਾ ਪੈ ਗਿਆ ਤਾਂ ਪੰਜਾਬ ਸਰਕਾਰ ਉਸ ਵੇਲੇ

ਆਪਣੇ ਵਿਤ ਤੋਂ ਵੀ ਵਧ ਜੋ ਹੋ ਸਕਿਆ ਉਹ ਕਰੇਗੀ। ਪਿਛਲੀ ਵੇਰੀ ਪੰਜਾਬ ਨੇ ਆਪਣੀ ਪੈਟਰਿਆਟਿਜ਼ਮ ਦਾ ਬੈਸਟ ਸਬੂਤ ਦਿਤਾ ਸੀ ਅਤੇ ਅਗੇ ਨੂੰ ਵੀ ਸਾਡੀ ਦੇਸ਼ ਦੀ ਪੈਟਰਿਆਟਿਜ਼ਮ ਤੇ ਸ਼ਕ ਨਹੀਂ ਕਰਨਾ ਚਾਹੀਦਾ। ਭਾਰਤ ਸਰਕਾਰ ਦੇ ਐਮਰਜੈਂਸੀ ਨੂੰ ਹਟਾਏ ਜਾਣ ਤੇ ਫਾਈਨੈਂਨਸ ਸੈਕਟਰੀ ਨੇ ਕਿਹਾ ਕਿ ਇਸ ਲਈ ਪੈਸਾ ਰਖਣ ਦੀ ਲੋੜ ਨਹੀਂ।

ਇਸ ਬਾਰੇ ਕਿਹਾ ਗਿਆ ਹੈ ਕਿ ਟੀਚਰਜ਼ ਵਿਚ ਡਿਸਪਲਨ ਨਹੀਂ। ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਦੇ ਢਾਂਚੇ ਨੂੰ ਸਟਿਮੂਲੇਟ ਕਰਨ ਦੀ ਲੋੜ ਹੈ। ਇਹ ਠੀਕ ਹੈ ਕਿ ਟੀਚਰਜ਼ ਦੀਆਂ ਤਨਖਾਹਾਂ ਵਧ ਗਈਆਂ ਹਨ ਪਰ ਇਨ੍ਹਾਂ ਦੇ ਰੀਜ਼ਲਟ ਵੀ ਅੱਛੇ ਹੋਣੇ ਚਾਹੀਦੇ ਹਨ। ਇਸ ਬਾਰੇ ਵਿਚ ਬਜਟ ਸੈਸ਼ਨ ਤੋਂ ਬਾਦ ਕਾਫੀ ਸੀਰੀਅਸਲੀ ਗੌਰ ਹੋਵੇਗਾ।

ਸਟੂਡੈਂਟਸ ਵਿਚ ਇਨਡਿਸਪਲਨ ਸਾਡੀ ਸਾਰਿਆਂ ਦੀ ਸਾਂਝੀ ਪਰੌਬਲਮ ਹੈ। ਕੁਝ ਹਦ ਤਕ ਇਹ ਇੰਟਰਨੈਸ਼ਨਲ ਪਰਾਬਲਮ ਬਣ ਚੁਕੀ ਹੈ। ਬੇਸੀਕਲੀ ਇਹ ਕਾਫੀ ਡੀਪ ਸਾਈਕਲਾਜੋਜੀਕਲ ਮਾਮਲਾ ਹੈ ਜਿਸਨੂੰ ਹਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਫਿਰ ਕਿਹਾ ਗਿਆ ਕਿ ਹਸਪਤਾਲਾਂ ਦੇ ਬਾਰੇ ਵਿਚ ਕੋਈ ਪਰੋਵੀਜ਼ਨ ਨਹੀਂ ਰਖਿਆ ਗਿਆ। ਇਸ ਬਾਰੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਪਿਛਲੀ ਸਰਕਾਰ ਨੇ ਪਰਾਇਮਰੀ ਹੈਲਥ ਸੈਂਟਰਜ਼ ਵਿਚ ਜੋ ਕਿਉਰੇਟਿਵ ਮਈਯਰਜ਼ ਪਰੋਵਾਈਡ ਕੀਤੇ ਸਨ ਅਸੀਂ ਉਸ ਤੋਂ ਅਪਗਰੇਡੇਸ਼ਨ ਦਾ ਵਰਕ ਲਿਤਾ ਜਿਹੜੀਆਂ ਹੈ। ਕੋਈ ਉਣਤਾਆਂ ਸਨ ਇਨ੍ਹਾਂ ਹੈਲਥ ਸੈਂਟਰਜ਼ ਵਿਚ ਉਨ੍ਹਾਂ ਨੂੰ ਇਸ ਦਫਾ ਪੂਰਾ ਕਰਨਾ ਮਿਥਿਆ ਹੈ।

ਇਥੇ ਇਹ ਦਸਿਆ ਗਿਆ ਹੈ ਕਿ ਲਾ ਐਂਡ ਆਰਡਰ ਦੀ ਹਾਲਤ ਬੜੀ ਖਰਾਬ ਹੈ। ਇਸ ਤੇ ਅਸੀਂ ਕਾਫੀ ਡਿਸਕਸ਼ਨ ਕਰ ਚੁਕੇ ਹਾਂ। ਇਸ ਦੇ ਬਾਰੇ ਵਿਚ ਕਈ ਜਗ੍ਹਾਂ ਅਨ ਸੋਸ਼ਨ ਐਲੀਮੈਂਟ ਬਣਿਆ ਹੋਇਆ ਹੁੰਦਾ ਹੈ। ਇਸ ਨਾਲ ਸਿਟੀਜ਼ਨਜ਼ ਨੂੰ ਬਹੁਤ ਮੁਸ਼ਕਲ ਪੈਂਦੀ ਹੈ। ਇਹ ਅਨ ਸੋਸ਼ਲ ਐਲੀਮੈਂਟ ਸਮਾਜ ਵਿਚ ਹਮੇਸ਼ਾਂ ਰਿਹਾ ਹੈ। ਪੰਜਾਬ ਦੀ ਪੁਲਿਸ ਤੇ ਇਲਜ਼ਾਮ ਲਗਾਇਆ ਜਾਂਦਾ ਹੈ ਕਿ ਜਦੋਂ ਇਸ ਦੀ ਲੋੜ ਹੋਵੇ ਤਾਂ ਇਹ ਉਹ ਉਥੇ ਨਹੀਂ ਪਹੁੰਚਦੀ। ਕਾਲ ਅਟੈਨਸ਼ਨ ਨੋਟਿਸਾਂ ਵਿਚ ਵੀ ਕਿਹਾ ਗਿਆ ਹੈ ਕਿ ਉਥੇ ਫਲਾਨੇ ਆਦਮੀਂ ਗੜ ਬੜ ਕਰਕੇ ਚਲੇ ਗਏ ਅਤੇ ਪੁਲਿਸ ਕੋਈ ਗਿਰਫਤਾਰੀ ਨਹੀਂ ਕਰ ਸਕੀ। ਇਹੋ ਜਿਹੀ ਚੀਜ਼ ਮੇਰੇ ਨੋਟਿਸ ਵਿਚ ਨਹੀਂ ਆਈ। ਅਨ ਸੋਸ਼ਲ ਐਲੀਮੈਂਟ ਨੂੰ ਇਕਠੇ ਮਿਲ ਕੇ ਡੀਲ ਕਰਨਾ ਚਾਹੀਦਾ ਹੈ ਅਤੇ ਸੋਸ਼ਲ ਕਲਾਈਮੇਟ ਪੈਦਾ ਕਰਨੀ ਚਾਹੀਦੀ ਹੈ। ਸਾਰੀਆਂ ਪਾਰਟੀਆਂ ਦੇ ਸਹਿਯੋਗ ਨਾਲ ਲਾ ਐਂਡ ਆਰਡਰ ਨੂੰ ਪੂਰੀ ਤਾਕਤ ਨਾਲ ਕਾਇਮ ਰਖਣਾ ਚਾਹੀਦਾ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਲਾ ਐਂਡ ਆਰਡਰ ਨੂੰ ਕੋਈ ਵੀ ਆਪਣੇ ਹਥ ਵਿਚ ਲਾ ਲਵੇ। ਜਿਹੜੇ ਕੋਈ ਲਾ ਐਂਡ ਆਰਡਰ ਖਰਾਬ ਕਰਨ ਵਾਲੇ ਹਨ ਉਸ ਐਲੀਮੈਂਟ ਨੂੰ ਦਬਾ ਦਿਤਾ ਜਾਏਗਾ।

ਲੇਬਰ ਪਰਾਬਲਮ ਬਾਰੇ ਕਿਹਾ ਗਿਆ ਹੈ ਕਿ ਇਹ ਸੋਲਵ ਨਹੀਂ ਹੋ ਰਹੀਆਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ (60) ਡਿਮਾਂਡ ਨੋਟਿਸ ਪੰਜਾਬ ਦੇ ਲੇਬਰ ਡਿਪਾਰਟਮੈਂਟ ਨੇ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਐਡਜੂਡੀਕੇਸ਼ਨ ਨੂੰ ਰੈਫਰ ਕਰ ਦਿਤੇ। ਅਗਰ ਸੌ ਕੇਸਿਜ਼ ਸਾਡੇ ਕੋਲ ਆਏ ਸੈਟਲ ਹੋਣ ਲਈ ਤਾਂ ਸਾਢੇ 62% ਕੇਸਿਜ਼ ਨੂੰ ਸੋਲਵ ਕਰ ਦਿਤਾ ਗਿਆ। ਲੇਬਰ ਵੇਜਿਜ਼ ਨੂੰ ਕਨਜ਼ੀਊਮਰ ਪਰਾਈਸ ਨਾਲ ਲਿੰਕ ਕਰਨ ਵਾਸਤੇ ਗਿਆਰਾਂ ਰਪੋਰਟਾਂ ਅਜਿਹੀਆਂ ਹਨ ਜਿਨ੍ਹਾਂ ਬਾਰੇ ਅਸੀਂ ਹਾਲੇ ਫਾਈਨਲ ਫੈਸਲਾ ਨਹੀਂ ਲਿਆ ਅਤੇ ਬਜਟ ਸੈਸ਼ਨ ਤੋਂ ਬਾਦ ਇਹ ਜ਼ਰੂਰ ਕਰਾਂਗੇ ਸਿਰਫ ਪੰਜਾਬ ਸਟੇਟ ਹੀ ਹੈ ਜਿਸ ਨੇ ਹਾਲੇ ਲੇਬਰ ਵੇਜਿਜ਼ ਨੂੰ ਪ੍ਰਾਈਸ ਇੰਡੈਕਸ ਨਾਲ ਲਿੰਕ ਕਰਨ ਦਾ ਪ੍ਰਿੰਸੀਪਲ ਮੰਨਿਆ ਹੈ।

(ਵਿੱਤ ਮੰਤਰੀ)

ਖਾਦੀ ਬੋਰਡ ਬਾਰੇ ਮੈਂ ਕਹਾਂਗਾ ਕਿ ਕੀ ਕਾਂਗਰਸ ਵਿਚ ਹੀ ਗਾਂਧੀ ਭਗਤ ਹਨ ? ਇਨ੍ਹਾਂ ਤੋਂ ਇਲਾਵਾ ਹੋਰ ਕੋਈ ਗਾਂਧੀ ਜੀ ਦੇ ਉਦੇਸ਼ਾਂ ਤੇ ਨਹੀਂ ਚਲ ਸਕਦਾ ? ਇਹ ਕਦੇ ਨਹੀਂ ਹੋ ਸਕਦਾ। ਜਿਹੜਾ ਚੇਅਰਮੈਨ ਬਣਾਇਆ ਹੈ ਉਹ ਗਾਂਧੀ ਭਗਤ ਹੈ ਪਰ ਅਜ ਐਨੀ ਗਲਤੀ ਜ਼ਰੂਰ ਹੋ ਗਈ ਹੈ ਕਿ ਇਹ ਅਕਾਲੀ-ਜਨਸੰਘ ਟਿਕਟ ਤੇ ਲੜ ਕੇ ਆਇਆ ਹੈ। ਇਸ ਲਈ ਹੁਣ ਸ਼ਾਇਦ ਕੁਝ ਖਰਾਬ ਗਲ ਹੋ ਗਈ ਹੈ।

**ਸ਼੍ਰੀ ਗੁਰਦਿਆਲ ਸੈਣੀ :** ਪੁਆਇੰਟ ਆਫ਼ ਆਰਡਰ, ਸਰ।

**ਸ਼੍ਰੀ ਸਪੀਕਰ :** ਕੀ ਪੁਆਇੰਟ ਆਫ਼ ਆਰਡਰ ਹੈ ? (What is the point of order of the Hon. Member) ?

**ਸ਼੍ਰੀ ਗੁਰਦਿਆਲ ਸੈਣੀ :** ਸਵਾਲ ਇਹ ਉਠਾਇਆ ਗਿਆ ਸੀ ਸਦਨ ਵਿਚ ਕਿ ਜਿਹੜਾ ਬੰਦਾ ਬਣਾਇਆ ਗਿਆ ਹੈ, ਉਹਦੇ ਖਿਲਾਫ ਇਨਕੁਆਇਰੀ ਚਲ ਰਹੀ ਹੈ। ਉਹਦੇ ਖਿਲਾਫ ਅਬੈਜ਼ਲਮੈਂਟ ਦੇ ਕੇਸਿਜ਼ ਹਨ। (ਵਿਘਨ)

**Mr. Speaker :** This is no point of order.

**ਸ਼੍ਰੀ ਕ੍ਰਿਸ਼ਨ ਲਾਲ (ਵਿੱਤ ਮੰਤਰੀ) :** ਅਜ ਜਿਹੜਾ ਖਾਦੀ ਦੀ ਫਲਾਸਫੀ ਤੇ ਵਿਸ਼ਵਾਸ਼ ਰਖਦਾ ਹੈ ਉਸਨੂੰ ਹੀ ਚੁਣਿਆ ਗਿਆ ਹੈ। (ਸ਼ੋਰ) (ਵਿਘਨ)

**ਸਰਦਾਰ ਸੰਤੋਖ ਸਿੰਘ :** ਪੁਆਇੰਟ ਆਫ਼ ਆਰਡਰ ਸਰ। ਕੀ ਜਨਸੰਘ ਦੀ ਪਾਰਟੀ ਗਾਂਧੀ ਆਈਡਿਆਲੋਜੀ ਨੂੰ ਮੰਨਦੀ ਹੈ ? (ਵਿਘਨ)

**Mr. Speaker :** This is no point of order.

**ਮੰਤਰੀ :** ਸਪੀਕਰ ਸਾਹਿਬ, ਮੈਂ ਐਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਮਹਾਤਮਾ ਗਾਂਧੀ ਦੇ ਵਿਚਾਰ ਤੁਹਾਡੀ ਮਨਾਪਲੀ ਵਿਚ ਹੀ ਨਹੀਂ ਸਗੋਂ ਜਨਸੰਘ ਅਤੇ ਅਕਾਲੀ ਪਾਰਟੀ ਦੋਨੋਂ ਹੀ ਇਸ ਨਾਲ ਐਗਰੀ ਕਰਦੇ ਹਨ। ਜੋ ਤੁਸੀਂ 22 ਸਾਲ ਚਾਂਸ ਲਿਆ ਹੈ ਤਾਂ ਕਿਸੇ ਹੋਰ ਨੂੰ ਵੀ ਮੌਕਾ ਦੇਣਾ ਚਾਹੀਦਾ ਹੈ।

ਇਥੇ ਇਹ ਗੱਲ ਕਹੀ ਗਈ ਕਿ ਗੁਰੂ ਨਾਨਕ ਦੇਵ ਜੀ ਦੀ ਜਿਹੜੀ 5 ਸੌ ਸਾਲਾ ਜਨਮ ਸ਼ਤਾਬਦੀ ਮਨਾਈ ਜਾ ਰਹੀ ਹੈ ਉਹ ਦੇ ਵਾਸਤੇ ਜਿਹੜਾ 10 ਲੱਖ ਰੁਪਿਆ ਰੱਖਿਆ ਗਿਆ ਹੈ ਉਹ ਬਹੁਤ ਘੱਟ ਹੈ। ਮੈਂ ਅਰਜ਼ ਕਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਪ੍ਰਤੀ ਸਾਡੀ ਸ਼ਰਧਾ ਬੜੀ ਹੈ। ਉਨ੍ਹਾਂ ਨੇ ਜੋ ਪਾਰਟ ਪਲੇ ਕੀਤਾ ਹੈ ਉਹ ਤਾ ਸੁਨਹਿਰੀ ਅੱਖਰਾਂ ਵਿਚ ਲਿਖਣਾ ਚਾਹੀਦਾ ਹੈ। (ਤਾੜੀਆਂ) ਸੋ ਇਹ ਜਿਹੜਾ 10 ਲੱਖ ਰੁਪਿਆ ਰੱਖਿਆ ਗਿਆ ਹੈ ਇਹ ਤਾਂ ਟੋਕਨ ਦੇ ਰੂਪ ਵਿਚ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇ ਕੁਝ ਸਾਡੇ ਪਾਸ ਪ੍ਰੋਪੋਜ਼ਲਾਂ ਆਈਆਂ ਕਿ ਇਹ ਘੱਟ ਰੱਖਿਆ ਗਿਆ ਹੈ ਤਾਂ ਅਸੀਂ 10 ਲੱਖ ਕੀ ਅਸੀਂ ਤਾਂ ਸਾਰਾ ਖਜ਼ਾਨਾ ਵੀ ਵਾਰਨ ਲਈ ਤਿਆਰ ਹੋ ਜਾਵਾਂਗੇ। (ਤਾੜੀਆਂ) ਇਸ ਕਰਕੇ ਇਹ ਗੱਲ ਨਹੀਂ ਕਹਿਣੀ ਚਾਹੀਦੀ ਕਿ ਉਨ੍ਹਾਂ ਪ੍ਰਤੀ ਸਾਡੀ ਸ਼ਰਧਾ ਘੱਟ ਹੈ। ਇਸ ਦੇ ਇਲਾਵਾ ਮੈਂ ਹਰੀਜਨ ਪਾਲਿਸੀ ਦੇ ਬਾਰੇ ਗੱਲ ਕਰਾਂਗਾ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਾਰਾ ਖਜ਼ਾਨਾ ਵਾਰ ਦਿਆਂਗੇ। ਕੀ ਕੋਈ ਉਨ੍ਹਾਂ ਦੀ ਪਰੀਚਿੰਗ ਵੀ ਮੰਨੇਗਾ ਕਿ ਸਾਰਾ ਖਜ਼ਾਨਾ ਹੀ ਵਾਰ ਦਿਉਗੇ ?

**ਵਿੱਤ ਮੰਤਰੀ :** ਇਥੇ ਹਰੀਜਨ ਪਾਲਿਸੀ ਬਾਰੇ ਕਿਹਾ ਗਿਆ ਹੈ। ਮੈਂ ਇਤਨੀ ਹੀ ਅਰਜ਼

ਕਰਾਂਗਾ ਕਿ ਇਸ ਕਾਂਗਰਸ ਨੇ ਹੀ ਹਰੀਜਨਾਂ ਨੂੰ ਡੀਪਰਾਈਵ ਕੀਤਾ ਹੈ ਅਤੇ ਵੱਡੇ ਵੱਡੇ ਲੈਂਡ ਲਾਰਡਜ਼ ਨੂੰ ਫਾਇਦਾ ਪਹੁੰਚਾਇਆ ਹੈ। ਇਹ ਕੰਮ ਕਾਂਗਰਸ ਨੇ 22 ਸਾਲਾਂ ਵਿਚ ਕੀਤਾ। ਹੁਣ ਤੁਸੀਂ ਦੇਖ ਲੈਣਾ ਅਸੀਂ ਕੀ ਇਨਸਾਫ ਦਿੰਦੇ ਹਾਂ। (ਤਾੜੀਆਂ) ਤੁਹਾਨੂੰ ਇਨਸਾਫ਼ ਦਿਆਂਗੇ ਅਤੇ ਸਟੇਟਸ ਨੂੰ ਉੱਚਾ ਚੁੱਕਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ, ਸਪੀਕਰ ਸਾਹਿਬ, ਆਪ ਜੀ ਦਾ ਧੰਨਵਾਦ ਕਰਦਾ ਹਾਂ।

## THIRD REPORT OF THE BUSINESS ADVISORY COMMITTEE

**Mr. Speaker** : I have to report the time table fixed from the 17th April, 1969 as containted in the Third Report of the Business Advisory Committee. The report reads—

The Committee, after some discussion, recommended that—

(i) On Thursday, the 17th April, 1969 the House should meet from 8.30 A.M. to 1.30 P.M.......

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਅੱਡੇ ਤੇ ਜਾਣਾ ਹੈ। ਕੋਈ ਰਸ਼ੀਆ ਦਾ ਡੈਲੀਗੇਸ਼ਨ ਆ ਰਿਹਾ ਹੈ, ਉਸ ਨੂੰ ਰਸੀਵ ਕਰਨ ਵਾਸਤੇ ਜਾਣਾ ਹੈ। ਮੈਨੂੰ ਤਾਂ ਫਿਰ ਦੇਰ ਹੋ ਜਾਵੇਗੀ।

**ਸ਼੍ਰੀ ਸਪੀਕਰ** : ਡੇਢ ਘੰਟੇ ਦੀ ਡਿਸਕੱਸ਼ਨ ਕਰ ਲਵੋ। **(One and a half hours' discussion on the issue may be fixed.)**

**ਸ਼੍ਰੀ ਸਤਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਦੇ ਬੀਹਾਫ ਤੇ ਕੋਈ ਹੋਰ ਵਜ਼ੀਰ ਸਾਹਿਬ ਜੁਆਬ ਦੇ ਦੇਣਗੇ।

**Mr. Speaker** : On Thursday, the 17th April, 1969 the House should meet from 8.30 A.M. to 1.30 P.M. and that after the Question Hour, the situation arising out of the announcement regarding the enlargement of the Northern Food Zone be discussed from 9.30 A.M. to 11.30 A.M. After that the Non-official business be taken up.

(ii) On Thursday, the 24th April, 1969 instead of Non-official business, the following business be transacted :—

(1) Official Resolution regarding the abolition of the Punjab Vidhan Parishad, and

(2) discussion on Financial Review of Pepsu Road Transport Corporation, 1965-66.

(iii) On Friday, the 25th April, 1969, Legislative Business be taken up.

**Sardar Gurmit Singh** : Sir, I beg to move—

That this House agrees with the recommendations contained in the Third Report of the Business Advisory Committee

**Mr. Speaker** : Motion moved—

That this House agrees with the recommendations contained in the Third Report of the Business Advisory Committee.

**Mr. Speaker** : Question is—

**(Mr. Speaker)**

That this House agrees with the recommendations contained in the Third Report of the Business Advisory Committee.

The motion was carried.

**Mr. Speaker :** Now the guillotine will be applied.

**Mr. Speaker :** Question is—

That the Punjab Appropriation (No 2) Bill be taken into consideration atonce.

The motion was carried.

**CLAUSE 2**

**Mr. Speaker :** Question is—

That Clause 2 stand part of the Bill.

The motion was carried.

**CLAUSE 3**

**Mr. Speaker :** Question is—

That Clause 3 stand part of the Bill.

The motion was carried.

**SCHEDULE**

**Mr. Speaker :** Question is—

That Schedule stand part of the Bill.

The motion was carried.

**CLAUSE 1**

**Mr. Speaker :** Question is—

That Clause 1 stand part of the Bill.

The motion was carried.

**TITLE**

**Mr. Speaker :** Question is –

That Title be the Title of the Bill.

The motion was carried.

**Mr. Speaker :** Question is—

That the Punjab Appropriation (No. 2) Bill be passed.

The motion was carried.

**Mr. Speaker :** The House stands adjourned till 8.30 A.M. on Thursday the 17th April, 1969.

1.10 P.M. (The Sabha then adjourned till 8.30 A.M. on Thursday the 17th April, 1969)

## Appendix

## Statements In Reply to Call Attention Notices*

### Call Attention Notice No. 286

**Captain Rattan Singh, M.A L.**, to draw the attention of the Government towards an urgent matter of public importance, namely, that where law and order has completely failed in District Ludhiana, when on the 10th April, 1969 Shri Kartar Singh Sarpanch of village Dakha, District Ludhiana, along with his companions Gurnam Singh, Kehar Singh, Atma Singh and Jaswant Singh etc. forcibly took possession of the land belonging to Gurdwara of Sant Baga Singh and put the Gurdwara on fire. They attacked the Sant and the Sewadars of the Gurdwara who had a narrow escape and reached Police Station Dakha with Banta Singh and Baldev Singh Garewal. When the Sant was lodging the report with the Police, the above said persons made a murderous attack on the Sant, in the Police Station wounding Sant Baga Singh and Banta Singh seriously on their heads. Sewadars Sampuran Singh and Baldev Singh while following the Sant to the Police Station were attacked by these persons on their way and they got serious injuries. In the meantime the D. S. P. reached the spot ; took Sewadar Sohan Singh a minor boy in his custody and beat him to say that the Gurdwara was put on fire by the Sant. The Deputy Commissioner, Ludhiana, also visited the site and, in his presence the said Kartar Singh Sarpanch openly said that they would not allow this Sant to retain possession of the Gurdwara and the land attached to it which he was cultivating. The Deputy Commissioner helplessly watched them and the offenders are still at large. This is the state of law and order where even the religious places are not safe and the administration is a silent spectator.

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਮਿਤੀ 10-4-1969 ਨੂੰ 11-30 ਵਜੇ ਸਵੇਰੇ ਸੰਤ ਬੱਗਾ ਸਿੰਘ, ਗੁਰਦੁਵਾਰਾ ਮੁੱਲਾਂ ਪੁਰ ਦਾਖਾ, ਜ਼ਿਲਾ ਲੁਧਿਆਣਾ ਨੇ ਪੁਲਿਸ ਨੂੰ ਰਿਪੋਟ ਕੀਤੀ ਕਿ ਪਿੰਡ ਦੀ ਪੰਚਾਇਤ ਉਸ ਨੂੰ ਗੁਰਦੁਵਾਰੇ ਤੋਂ ਬਾਹਰ ਕੱਢਣਾ ਚਾਹੁੰਦੀ ਸੀ ਅਤੇ ਇਸੇ ਗੱਲ ਨੂੰ ਮੁੱਖ ਰਖਦਿਆਂ ਹੋਇਆਂ ਸਰਵ ਸ੍ਰੀ ਕਰਤਾਰ ਸਿੰਘ, ਮੱਲ ਸਿੰਘ, ਜਸਵੰਤ ਸਿੰਘ, ਬਾਬਾ ਕੇਹਰ ਸਿੰਘ, ਆਤਮਾ ਸਿੰਘ. ਵਰਿਆਮ ਸਿੰਘ, ਗੁਰਦਿਆਲ ਕੌਰ ਆਦਿ ਨੇ ਮਿਤੀ 10-4-1969 ਨੂੰ 11 ਵਜੇ ਸਵੇਰੇ ਗੁਰਦੁਵਾਰੇ ਨੂੰ ਅੱਗ ਲਗਾ ਦਿੱਤੀ। ਇਸ ਰਿਪੋਟ ਉਤੇ ਮੁਕਦਮਾਂ ਨੰ: 32 ਮਿਤੀ 10-4-1969 ਜੇਰ ਧਾਰਾ 435 ਆਈ. ਪੀ. ਸੀ. ਥਾਣਾ ਦਾਖਾ ਵਿਖੇ ਦਰਜ਼ ਕੀਤਾ ਗਿਆ ਅਤੇ ਡੀ. ਐਸ. ਪੀ. ਸ਼੍ਰੀ ਮੀਤ ਸਿੰਘ 2 ਵਜੇ ਉਸੇ ਦਿਨ ਮੌਕੇ ਤੇ ਪਹੁੰਚ ਗਿਆ। ਤਫਤੀਸ਼ ਦੇ ਦੌਰਾਨ ਪਾਇਆ ਗਿਆ ਕਿ ਬੱਗਾ ਸਿੰਘ ਪਿੰਡ ਵਿਚ ਤਰਖਾਣ ਹੈ। ਇਕ ਵਿਧਵਾ ਸਰਨ ਕੌਰ ਨੇ 10/12 ਸਾਲ ਹੋਏ ਗੁਰਦੁਆਰੇ ਵਾਸਤੇ ਆਪਣੀ ਡੇਢ ਕਨਾਲ ਜ਼ਮੀਨ ਦਿਤੀ ਸੀ ਜਿੱਥੇ ਬੱਗਾ ਸਿੰਘ ਗ੍ਰੰਥੀ ਦਾ ਕੰਮ ਕਰ ਰਿਹਾ ਹੈ। ਗੁਰਦੁਵਾਰੇ ਦੇ ਕੋਲ ਪੰਚਾਇਤ ਦੀ 15 ਏਕੜ ਜ਼ਮੀਨ ਹੈ ਜਿਸ ਵਿਚ ਇਕ ਇਤਿਹਾਸਕ ਗੁਰਦੁਵਾਰਾ ਮੁਸ਼ਕਿਆਨਾ ਅਤੇ ਇਕ ਲੜਕੀਆਂ

---

***Note** : Replies to these Call Attention Notices were received after the Budget Session, 1969.

ਦਾ ਸਕੂਲ ਹੈ । ਕੋਈ ਇਕ ਮਹੀਨਾ ਪਿਛੇ ਇਸ ਗੁਰਦੁਵਾਰੇ ਦੀ, ਮੁਕਾਮੀ ਪੁਲਿਸ ਦੀ ਹਾਜ਼ਰੀ ਵਿਚ, ਪਟਵਾਰੀ ਮਹਿਕਮਾਂ ਮਾਲ ਨੇ ਹੱਦ ਬੰਧੀ ਕਰਕੇ ਇਸ ਦੇ ਗਿਰਦ ਇਕ ਦਿਵਾਰ ਬਣਾ ਦਿੱਤੀ ਸੀ। ਇਹ ਵੀ ਫੈਸਲਾ ਕੀਤਾ ਗਿਆ ਸੀ ਕਿ ਸੰਤ ਬੱਗਾ ਸਿੰਘ ਦਾ ਉਸ ਦਿਵਾਰ ਦੇ ਬਾਹਰ ਦੀ ਜ਼ਮੀਨ ਉਤੇ ਕੋਈ ਹੱਕ ਨਹੀਂ ਹੋਵੇਗਾ । ਕੋਈ 6/7 ਦਿਨ ਹੋਏ ਸੰਤ ਬੱਗਾ ਸਿੰਘ ਨੇ ਉਸ ਹੱਦ ਬੰਦੀ ਤੋਂ ਬਾਹਰ ਦੀ ਜ਼ਮੀਨ ਉਤੇ ਇਕ ਵਿਘੇ ਵਿਚ ਗੰਨਾ ਬੀਜ ਦਿੱਤਾ ਜਿਸ ਨੂੰ ਪਿੰਡ ਦੀ ਪੰਚਾਇਤ ਨੇ ਬੁਰਾ ਮਨਾਇਆ । ਮਿਤੀ 10-4-1969 ਨੂੰ ਪਿੰਡ ਦੀ ਪੰਚਾਇਤ ਨੇ ਇਕੱਠੇ ਹੋ ਕੇ ਕਿਸ਼ਨ ਸਿੰਘ ਪੁੱਤਰ ਗੱਜਨ ਸਿੰਘ ਨੂੰ ਉਸ ਜ਼ਮੀਨ ਉਤੇ ਹਲ ਚਲਾਉਣ ਲਈ ਆਖਿਆ ਅਤੇ ਜਦੋਂ ਕਿਸ਼ਨ ਸਿੰਘ ਨੇ ਹਲ ਚਲਾਉਣਾ ਸ਼ੁਰੂ ਕੀਤਾ ਤਾਂ ਉਸ ਸਮੇਂ ਸੰਤ ਬੱਗਾ ਸਿੰਘ ਨੇ ਹੋਰ ਕੋਈ ਰਸਤਾ ਨਿਕਲਦਾ ਨਾ ਸਮਝਦੇ ਹੋਇਆਂ ਆਪਣੇ ਚਾਰੇ ਵਾਲੇ ਕਮਰੇ ਨੂੰ ਅੱਗ ਲਾ ਦਿਤੀ ਤਾਂ ਜੋ ਪਿੰਡ ਵਾਲੇ ਡਰ ਜਾਣ ਤੇ ਉਨ੍ਹਾਂ ਉਤੇ ਜੁਰਮ ਵੀ ਲਾਇਆ ਜਾ ਸਕੇ । ਪਰੰਤੂ ਸੰਤ ਬੱਗਾ ਸਿੰਘ ਇਸ ਗੱਲ ਤੋਂ ਇਨਕਾਰੀ ਹੈ । ਉਸੇ ਦਿਨ ਕੁਝ ਆਦਮੀਆਂ ਨੇ ਬਲਦੇਵ ਸਿੰਘ ਪੁੱਤਰ ਬੱਗਾ ਸਿੰਘ ਅਤੇ ਸੰਪੂਰਨ ਸਿੰਘ ਨੂੰ ਮੰਡੀ ਦਾਖਾ ਵਿਚ ਜ਼ਖਮੀ ਕਰ ਦਿੱਤਾ, ਜਿਸ ਕਾਰਨ ਮੁਕਦਮਾ ਨੰ: 34, ਮਿਤੀ 11-4-69 ਜ਼ੇਰ ਧਾਰਾ 326 ਆਈ. ਪੀ. ਸੀ. ਪੁਲਿਸ ਸਟੇਸ਼ਨ ਦਾਖਾ ਵਿਚ ਦਰਜ ਕੀਤਾ ਗਿਆ, ਜਿਸ ਵਿਚ ਹੇਠ ਲਿਖਿਆ ਦੇ ਨਾਂ ਬਤੌਰ ਮੁਜ਼ਰਮ ਦਰਜ ਕੀਤੇ ਗਏ :—

1. ਨਿਰਭੈ ਸਿੰਘ ਪੁੱਤਰ ਕਰਤਾਰ ਸਿੰਘ,
2. ਪ੍ਰੇਮ ਸਿੰਘ ਪੁੱਤਰ ਮੁਨਸ਼ਾ ਸਿੰਘ,
3. ਉਜਾਗਰ ਸਿੰਘ ਪੁੱਤਰ ਬਖਤਾਵਰ ਸਿੰਘ,
4. ਗੁਰਦੇਵ ਸਿੰਘ ਪੁੱਤਰ ਭਗਤ ਸਿੰਘ ।

ਇਨ੍ਹਾਂ ਵਿਚੋਂ ਨਿਰਭੈ ਸਿੰਘ ਅਤੇ ਪ੍ਰੇਮ ਸਿੰਘ ਗ੍ਰਿਫ਼ਤਾਰ ਕਰ ਲਏ ਗਏ ਪਰ ਦੂਜੇ ਦੋ ਮੁਲਜ਼ਮ ਭਗੌੜੇ ਹੋ ਗਏ ।

ਕਿਉਂਕਿ ਸੰਤ ਬੱਗਾ ਸਿੰਘ ਨੇ ਪਿੰਡ ਦੀ ਪੰਚਾਇਤ ਦੀ ਜ਼ਮੀਨ ਵਿਚ ਨਜਾਇਜ਼ ਮਦਾਖਲਤ ਕੀਤੀ ਇਸ ਕਾਰਨ ਮੁਕਦਮਾ ਨੰ: 33 ਮਿਤੀ 11-4-69 ਜ਼ੇਰ ਧਾਰਾ 447 ਆਈ. ਪੀ. ਸੀ, ਪੁਲਿਸ ਸਟੇਸ਼ਨ ਦਾਖਾ ਵਿਚ ਸੰਤ ਬੱਗਾ ਸਿੰਘ ਅਤੇ ਉਸਦੇ ਪੁਤੱਰ ਬਲਦੇਵ ਸਿੰਘ ਵਿਰੁੱਧ ਦਰਜ ਕੀਤਾ ਗਿਆ । ਇਸ ਵਿਚ ਕੋਈ ਗ੍ਰਿਫ਼ਤਾਰੀ ਨਹੀਂ ਹੋਈ ।

ਮਿਤੀ 13-4-69 ਨੂੰ ਡਿਪਟੀ ਕਮਿਸ਼ਨਰ ਅਤੇ ਸੁਪਰਡੰਟ ਪੁਲਿਸ, ਲੁਧਿਆਣਾ ਨੇ ਵੀ ਮੌਕੇ ਉਤੇ ਪੁੱਜ ਕੇ ਪੜਤਾਲ ਕਰਕੇ ਉਪਰੋਕਤ ਦਿੱਤੇ ਹੋਏ ਨਤੀਜਿਆਂ ਦੀ ਪੁਖਤਗੀ ਕੀਤੀ ।

ਧਿਆਨ ਦੁਆਊ ਨੋਟਿਸ ਵਿਚ ਲਾਏ ਗਏ ਦੋਸ਼ ਗਲਤ ਪਾਏ ਗਏ ਹਨ । ਸਰਪੰਚ ਕਰਤਾਰ ਸਿੰਘ ਨੇ ਕਦੀ ਨਹੀਂ ਕਿਹਾ ਕਿ ਉਹ ਸੰਤ ਬੱਗਾ ਸਿੰਘ ਨੂੰ ਗੁਰਦੁਵਾਰੇ ਵਿਚ ਨਹੀਂ ਰਹਿਣ ਦੇਵੇਗਾ ਪਰ ਉਸ ਨੇ ਏਨਾ ਜ਼ਰੂਰ ਕਿਹਾ ਹੈ ਕਿ ਪਿੰਡ ਦੇ ਵਿਚ ਸੰਤ ਅਤੇ ਉਸ ਦੀਆਂ ਨਜਾਇਜ਼ ਹਰਕਤਾਂ ਦੇ ਖਿਲਾਫ ਵਿਰੋਧਤਾ ਪਾਈ ਜਾਂਦੀ ਹੈ । ਇਹ ਵੀ ਗਲਤ ਹੈ ਕਿ ਸੰਤ ਬੱਗਾ ਸਿੰਘ ਉਤੇ ਪੁਲਿਸ ਸਟੇਸ਼ਨ ਵਿਚ ਕਿਸੇ ਕਿਸਮ ਦਾ ਹਮਲਾ ਕੀਤਾ ਗਿਆ, ਦੋਨਾਂ ਪਾਰਟੀਆਂ ਦੇ ਵਿਚ ਇਕ ਦੂਜੇ ਦੇ

ਵਿਰੁਧ ਮੁਕਦਮੇ ਦਰਜ ਕਰਾਂਦੇ ਸਮੇਂ ਕੁਝ ਹੱਥਾ ਪਾਈ ਜ਼ਰੂਰ ਹੋਈ ਸੀ ਇਸ ਦੇ ਉਪਰੰਤ ਇਹ ਦੂਸ਼ਨ ਵੀ ਗਲਤ ਪਾਇਆ ਗਿਆ ਹੈ ਕਿ ਡੀ. ਐਸ. ਪੀ ਨੇ ਇਕ ਮੋਹਨ ਸਿੰਘ ਨੂੰ ਇਹ ਕਿਹਾ ਕਿ ਉਹ ਬਿਆਨ ਦੇਵੇ ਕਿ ਸੰਤ ਬੱਗਾ ਸਿੰਘ ਨੇ ਕਮਰੇ ਨੂੰ ਅੱਗ ਲਾਈ ਹੈ ਪਿੰਡ ਵਿਚ ਅਮਨ ਅਮਾਨ ਦੇ ਭੰਗ ਹੋਣ ਦੀ ਕੋਈ ਸੰਭਾਵਨਾ ਨਹੀਂ ਹੈ ਤੇ ਨਾਂ ਹੀ ਸੰਤ ਬੱਗਾ ਸਿੰਘ ਤੇ ਉਸ ਦੀ ਪਾਰਟੀ ਨੂੰ ਕੋਈ ਖਤਰਾ ਹੈ ਤੇ ਇਹ ਸਾਰੀ ਗੱਲ ਵਧਾ ਚੜ੍ਹਾ ਕੇ ਬਣਾਈ ਗਈ ਹੈ।

ਮੁਕਦਮਾ ਨੰ: 34 ਮਿਤੀ 11-4-69 ਵਿਚ ਅੰਤਮ ਰਿਪੋਟ ਮਿਤੀ 19-4-69 ਨੂੰ ਦਿੱਤੀ ਜਾ ਚੁਕੀ ਹੈ ਜਿਸ ਵਿਚ ਕੇਸ ਨੂੰ ਅਦਮ ਪਤਾ ਭੇਜਿਆ ਗਿਆ ਹੈ। ਸ੍ਰੀ ਕਰਤਾਰ ਸਿੰਘ ਸਰਪੰਚ ਆਦਿ ਵਾਸੀ ਮੁੱਲਾਂ ਪੁਰ ਅਤੇ ਸੰਤ ਬੱਗਾ ਸਿੰਘ ਨੇ ਆਪੋ ਵਿਚ ਪੰਚਾਇਤੀ ਜ਼ਮੀਨ ਬਾਰੇ ਪੰਚਾਇਤੀ ਤੌਰ ਤੇ ਰਾਜ਼ੀਨਾਮਾ ਕਰ ਲਿਆ ਹੈ ਅਤੇ ਸੰਤ ਬੱਗਾ ਸਿੰਘ ਦੇ ਕਹਿਣ ਅਨੁਸਾਰ ਉਹ ਗੁਰਦੁਵਾਰੇ ਦੀ ਥਾਂ ਨੂੰ ਛੱਡ ਕੇ ਪੰਚਾਇਤ ਵੱਲੋਂ ਪੱਕੀ ਇੱਟਾਂ ਦੀ ਕੰਧ ਪਟਵਾਰੀ ਮਾਲ ਦੇ ਰਾਹੀਂ ਪੈਮਾਇਸ਼ ਦੇ ਬਾਦ ਬਣਾਈ ਗਈ ਸੀ। ਇਹ ਸਾਰੀ ਕਾਰਵਾਈ ਸੰਤ ਬੱਗਾ ਸਿੰਘ ਦੀ ਰਜ਼ਾਮੰਦੀ ਨਾਲ ਹੋਈ ਸੀ ਅਤੇ ਇਸ ਵਿਚ ਕਿਸੇ ਧਿਰ ਵਲੋਂ ਜਾਂ ਪੁਲਿਸ ਵਲੋਂ ਕੋਈ ਵਧੀਕੀ ਨਹੀਂ ਹੋਈ।

---

**(Serial No. 289)**

**Sardar Mehtab Singh, M.L.A.** to draw the attention of the Government towards an urgent matter of public importance, namely, nearly 300-400 acres of Rabi crops had been submerged as a result of releasing water in Sukkar Nallah through Rajasthan Canal on 20.2.69 due to the negligence of Canal officials and wheat crop on area 200-250 acres of land had been totally destroyed. The land owners who had only 2-3 acres of wheat crop have lost the whole of it. The Minister concerned should please make a statement in the House as to whether the Government propose to give any compensation to them as the damage to crop is the result of negligence on the part of Government officials.

**Sardar Gurnam Singh (Chief Minister)**

1. According to the provisions of the Indus Water Treaty, India has to deliver supplies to Pakistan upto 31st March, 1970 In the year 1968, due to the fact that Pakistan had to deplete the Mangla Dam for urgent repairs, it became possible to stop supplies to Pakistan during the period 11.6.68 to 20.2.69. These supplies had to be resumed from 21.2.69.

2. The supplies which are passed to Pakistan have to be released in the River below Harike Headworks. Under normal circumstances there is no difficulty in releasing these supplies and according to the past practice supplies to Pakistan have always been made by releasing them through the main Barrage at Harike.

3. In Feburary, 1969, when these supplies had to be resumed, it was not possible to pass all the water through the Main Barrage at Harike due to the fact that some urgent repairs were being carried out. Under the circumstances, the supplies were taken in the Rajasthan Feeder and were released through an escape via Sukkar Nullah. This resulted in some spilling in Sukkar Nullah. Total area which came over under spill was about 367 acres, out of which only 25 acres area was adversely affected while the remaining 342 acres was benefited. The quantum of damage is being assessed and required compensation will be paid. There was no negligence of any official in this case.

**(Serial No. 291)**

**1. Comrade Satya Pal Dang, M.L.A.**
**2. Comrade Babu Singh Master M.L.A.)** to draw the attention of the Government towards an urgent matter of public importance, namely, that the tenants on the Government land in village Naiwala sub-Tehsil Samana District Patiala have been deprived of their crops through intervention of the Police there.

Tenants are the lessees of the said land. They had sown it, Girdawaries are in their name in the Revenue Record. After cutting the gram Crop, when they were bringing the same from fields to the village, the police took possession of the carts and brought them in the Police Post Chhatrana without weighing and measuring the same. Crops standing in the fields is being cut under police supervision for the man favourite of the police in the area.

Will the Minister concerned be pleased to make a statement on the incident.

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :** ਉਪਰੋਕਤ ਧਿਆਨ ਦੁਆਊ ਮਤੇ ਵਿਚ ਦਿੱਤੀ ਗਈ ਸੂਚਨਾ ਦੀ ਪੜਤਾਲ ਕਰਾਈ ਗਈ ਹੈ ਅਤੇ ਹਾਲਾਤ ਇਸ ਪਰਕਾਰ ਹਨ :—

ਪਿੰਡ ਨਾਈਵਾਲਾ, ਥਾਣਾ ਘੱਗਾ ਜ਼ਿਲ੍ਹਾ ਪਟਿਆਲਾ ਵਿਚ ਇਕ ਜ਼ਮੀਨ ਦਾ ਟੁਕੜਾ ਹੈ ਜੋ ਸ਼੍ਰੀ ਅਬਦਲਬਾਰੀ ਖਾਨ ਮਾਲਕ ਨੇ ਸਰਕਾਰ ਨੂੰ ਰਹਿਨ ਕਰ ਦਿੱਤਾ ਸੀ । ਸਰਕਾਰ ਇਸ ਜ਼ਮੀਨ ਨੂੰ ਹਰ ਸਾਲ ਠੇਕੇ ਤੇ ਦਿੰਦੀ ਹੈ । ਖਸਰਾ ਨੰ: 54 ਅਤੇ 10, 11, 12, 13, 19 ਅਤੇ 20 ਤੇ ਕੁਝ ਚਣੇ ਦੀ ਫਸਲ ਉਗੀ ਹੋਈ ਸੀ । ਇਕ ਪਾਸੇ ਬਾਰੂ ਰਾਮ ਅਤੇ ਦੂਜੇ ਪਾਸੇ ਗੋਪੀ ਰਾਮ ਆਦਿ ਦਾਹਵਾ ਕਰਦੇ ਸਨ ਕਿ ਇਹ ਫ਼ਸਲ ਉਨ੍ਹਾਂ ਨੇ ਬੀਜੀ ਹੈ । ਗੋਪੀਰਾਮ ਦੀ ਪਾਰਟੀ ਨੇ ਇਹ ਫਸਲ ਕਟ ਕੇ ਤਿੰਨ ਗੱਡਿਆਂ ਤੇ ਲੱਦ ਲਈ ਪਰ ਬਾਰੂ ਰਾਮ ਕਹਿੰਦਾ ਸੀ ਇਹ ਫਸਲ ਉਸਦੀ ਹੈ ਅਤੇ ਗੋਪੀ ਰਾਮ ਦੀ ਪਾਰਟੀ ਨੇ ਇਹ ਫਸਲ ਜ਼ਬਰਦਸਤੀ ਕਟ ਲਈ ਹੈ । ਪੁਲਿਸ ਨੇ ਫੌਰੀ ਨੁਕਸ ਅਮਨ ਦਾ ਖਤਰਾ ਵੇਖ ਕੇ ਅਧੀਨ ਧਾਰਾ 145 ਜ਼ਾਬਤਾ ਫੌਜਦਾਰੀ ਕਾਰਵਾਈ ਕਰਕੇ ਇਸ ਝਗੜੇ ਵਾਲੀ ਕੱਟੀ ਹੋਈ ਫਸਲ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਇਸਨੂੰ ਚੌਕੀ ਛਿਤਰਾਨਾ ਲੈ ਗਏ । ਅਦਾਲਤ ਨੇ ਫੈਸਲਾ ਕੀਤਾ ਹੈ ਕਿ ਇਹ ਚਣੇ ਦੀ ਫਸਲ ਬਾਰੂ ਰਾਮ ਨੇ ਬੀਜੀ ਸੀ ਅਤੇ

ਇਸ ਲਈ ਇਸ ਦਾ ਕਬਜ਼ਾ ਬਾਰੂ ਰਾਮ ਨੂੰ ਦੇ ਦਿੱਤਾ । ਇਸ ਤੋਂ ਇਹ ਜ਼ਾਹਰ ਹੈ ਕਿ ਗੋਪੀ ਰਾਮ ਦੀ ਪਾਰਟੀ ਨੇ ਜ਼ਬਰਦਸਤੀ ਚਣੇ ਦੀ ਫਸਲ ਕਟ ਲਈ ਅਤੇ ਆਪਣੇ ਗੱਡਿਆਂ ਤੇ ਲੱਦ ਕੇ ਖੇਤਾਂ ਵਿਚੋਂ ਲੈ ਗਏ । ਸਥਾਨਕ ਪੁਲਿਸ ਨੇ ਠੀਕ ਕਾਰਵਾਈ ਕੀਤੀ ਅਤੇ ਹਾਲਤ ਨੂੰ ਠੀਕ ਰੱਖਿਆ । ਗੋਪੀ ਰਾਮ ਦੀ ਪਾਰਟੀ ਨੇ ਕਾਨੂੰਨ ਦੇ ਵਿਰੁੱਧ ਕਾਰਵਾਈ ਕੀਤੀ ਅਤੇ ਪੁਲਿਸ ਨੇ ਇਨਸਾਫ ਕੀਤਾ ।

———

(Serlal No. 292)

**H.H. Nawab Iftikhar Ali Khan, M. L. A**, to draw the attention of the Govt. towards an urgent matter of public importance, namely, that large sum of money has been mis-appropriated by Mohammad Ismail, Secretary of the Jamalpura Fertilizer Sub-Depot at Malerkotla, from the said Fertilizer Sub-Depot. The Government has been put to a grave loss. Will the Minister incharge of Co-operative Societies be pleased to State as to what action is being taken in this matter because there is great resentment amongst the public of Malerkotla.

**Sardar Gurnam Singh** (Chief Minister) A complaint was received on 12-3-1969 by the Assistant Registrar, Co-operative Societies, Sangrur about unsound and unsmooth working of the Jamalpura Agriculture Service Society, Malerkotla. The Inspector Co-operative Societies Malerkotla was asked to make physical verification of stock of fertilizer depot of the society and other irregularities pointed out in the application. On this the Inspector had reported vide his letter No. 174 dated 18-3-1968 that in spite of best efforts the record of the society could not be found out. On this Shri Mohd. Ismail S/O Shri Jani was ask d vide No. 3250 dated 18-3-1969 to produce the record of the society in Assistant Registrar's office on 22-3-1969. The Committee of the said society reported to Assistant Registrar on 19-3-69 that the record of the society was with the President of the Society who had gone to U P. and would come back within ten days.

On this Shri Chhota Sahib President of the said society, was asked on 25-3-1969 to produce record of the said society, for audit in Assistant Registrar's office on 29 3.1969. Assistant Registrar himself visited the village for audit purpose. The President of the society did not attend to the Assistant Registrar Sangrur and did not care to produce the record. The Magistrate Malerkotla was requested on 29.3.69 to produce the record of the society as required under section 28 (*i*) of the Co-operative Societies Act 1961. On this court had issued warrants of search and the record was produced in Assistant Registrar's office on 15.4.69. Inspector Audit was asked by the Assistant Registrar to conduct the audit of the society on the same date. The audit of the society has been started by the Inspector Audit Malerkotala on 18.4.69 in Assistant Registrar's office. The correct position will be known after the audit of the society and thereafter appropriate action will be taken in the light of the facts that will be revealed in the audit.

## Serial No. 296

**Shri Sardari Lal Kapoor, M.L.A.** to draw the attention of the Government towards an urgent matter of public importance, namely, that children of Ludhiana, seeking admission to the first Primary or Middle classes, are not allowed admission, either by the Government or private schools of that city, on the plea that they have no accommodation. This has resulted in large number of childern roaming about without any chance for admission in either Government or in private schools. The Minister for Education should be pleased to make a statement as to whether they would consider the desirability of having second shifts in Government and private schools of Ludhiana and employ for such shifts the unemployed Teachers, so that the children of Ludhiana city may be able to get education in the first primary and middle classes. Moreover, the date of admission is now over. The Minister concerned should also state whether the Government would consider the desirability of extending the date of admission so that the children, who have not been able to get their admission, may be able to do so now.

**ਸਰਦਾਰ ਸੁਰਜੀਤ ਸਿੰਘ (ਸਿਖਿਆ ਮੰਤਰੀ) :** ਨਵੇ ਦਾਖਲਿਆਂ ਦੀ ਭੀੜ ਨੂੰ ਨਜਿਠਨ ਲਈ ਸਰਕਾਰ ਨੇ ਪਹਿਲੇ ਹੀ ਲੁਧਿਆਣਾ ਵਿਚ 26 ਸਰਕਾਰੀ ਪ੍ਰਾਈਮਰੀ, ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਡਬਲ ਸ਼ਿਫਟ ਚਾਲੂ ਕੀਤੀ ਹੋਈ ਹੈ। ਜ਼ਿਲ੍ਹਾ ਸਿਖਿਆ ਅਫ਼ਸਰ, ਲੁਧਿਆਣਾ ਨੂੰ ਇਹ ਵੀ ਬੇਨਤੀ ਕੀਤੀ ਹੋਈ ਹੈ ਕਿ ਜਦੋਂ ਉਹ ਲੋੜ ਸਮਝਣ ਹੋਰ ਸਰਕਾਰੀ ਸਕੂਲਾਂ ਵਿਚ ਡਬਲ ਸ਼ਿਫਟ ਸਿਸਟਮ ਚਾਲੂ ਕਰਨ ਤੇ ਵਿਚਾਰ ਕਰ ਲੈਣ। ਮਾਨਤਾ ਪ੍ਰਾਪਤ ਗੈਰ ਸਰਕਾਰੀ ਸਕੂਲਾਂ ਵਿਚ ਸਰਕਾਰ ਇਸ ਪ੍ਰਕਾਰ ਦਾ ਸਿਸਟਮ ਚਾਲੂ ਨਹੀਂ ਕਰ ਸਕਦੀ। ਕਿਉਂਕਿ ਸਕੂਲਾਂ ਦੀਆਂ ਮੈਨੇਜਮੈਂਟਾਂ ਇਸ ਸਿਲਸਲੇ ਵਿਚ ਸੁੰਤਤਰ ਹਨ। ਪੰਜਾਬ ਐਜੂਕੇਸ਼ਨ ਕੋਡ ਦੀ ਧਾਰਾ 208 ਅਨੁਸਾਰ ਪਹਿਲੀ ਜਮਾਤ ਵਿਚ ਬਚਿਆਂ ਦੇ ਦਾਖਲੇ ਅਪ੍ਰੈਲ ਮਈ, ਜੂਨ ਅਤੇ ਅਕਤੂਬਰ ਅਤੇ ਨਵੰਬਰ ਵਿਚ ਹੋ ਸਕਦੇ ਹਨ ਤੇ ਬਾਕੀ ਸ਼੍ਰੇਣੀਆਂ ਦੇ ਦਾਖਲੇ ਅਪ੍ਰੈਲ ਦੇ ਅੰਤ ਤਕ ਹੀ ਹੁੰਦੇ ਹਨ। ਇਸ ਲਈ ਦਾਖਲੇ ਦੀ ਮਿਆਦ ਵਧਾਉਣ ਦਾ ਪ੍ਰਸ਼ਨ ਪੈਦਾ ਨਹੀਂ ਹੁੰਦਾ।

List of Govt. Schools of Ludhiana where double shift has been introduced.

1, Govt. Hr Sec. School for boys Ludhiana.
2. ,, Girls High School Ludhiana.
3. Govt. Co-education Middle School Kundanpuri (Ldh).
4. Govt. Girls high School Division No. 3, Ludhiana.
5. Govt. Junior Middle School, Ludhiana
6. Govt. Girls Middle School Jawahar Nagar (Ludhiana)
7. Govt. Middle School Jawahar Nagar (boys) Ludhiana.
8. Govt. Girls Middle School Kamran Road Ludhiana.
9. Govt. Middle School Jagraon Bridge Ludhiana.
10. Govt. Co-Education Middle School Model Town Ludhiana.
11. Govt. Primary School Saleem Tabri, Ludhiana.
12. -do- Jodhawal, Ludhiana.
13. -do- Miller Ganj ,,
14. -do. Chauhani ,,
15. -do- Govind Nagar ,,
16. -do- Vishkarmatown ,,
17. -do- No. 7 A, ,,
18. -do- 8-B ,,
19. -do- No. 4 ,,
20. -do- No. 9 ,,
21. -do- No. 6-A ,,
22. -do- No. 6-B ,,
23. -do- No 2-A ,,
24. -do- No. 2-B ,,
25. -do- DashmeshNagar ,,-A
26. -do- Do 13 ,,-B

# Punjab Vidhan Sabha

# DEBATES

17th April, 1969

Vol. I—No. 23

OFFICIAL REPORT

## CONTENTS



**Punjab Vidhan Sabha, Chandigarh.** *Price : Rs.* **5.35**

## Errata

To

**Punjab Vidhan Sabha Debates,**

Dated 17th April, 1969, Vol : 1– No. 23.

| *Read* | *For* | *Page* | *Line* |
|---|---|---|---|
| Rehabilitation | Rehalitation | (23)6 | 1. |
| ਦਸਣਗੇ | ਦਜਣਗੇ | (23)23 | 1. |
| ਸਵਾਲ | ਸਾਵਲ | (23)23 | 10. |
| notices | notes | (23)45 | Head Line |
| namely | nemely | (23)50 | 15th from below. |
| Government | Govetnment | (23)50 | 9th from below. |
| ਉਪਰੰਤ | ਉਪ੍ਨ | (23)51 | 1. |
| ਪਾਪੂਲੇਸ਼ਨ | ਪਾਲੇਪੂਸ਼ਨ | (23)65 | 8. |
| ਐਕਸਪੰਜ | ਐਕਸਪੇਜ | (23)70 | 11th from below. |
| ਸਰਦਾਰ ਕਿਰਪਾਲ ਸਿੰਘ | ਸਰਦਾਰ ਕਿਪਾਲ ਸਿੰਘ | (23)74 | 1. |
| acres | agres | (23)91,93,95. | Heading (Line 2) |
| ਇੰਡਸਟਰੀ | ਇੰਡਸਟਸੀ | (23)94 | 4. |
| ਸਰਦਾਰ ਤਰਲੋਚਨ ਸਿੰਘ ਰਿਆਸਤੀ | ਸਰਦਾਰ ਤਰੋਲੋਨ ਸਿੰਘ | (23)102 | Heading. |
| ਪਹੁੰਚਿਆ | ਪਹੁੰਚਿਇਆ | (23)105 | 15th from below. |
| ਸਰਦਾਰ ਦਲੀਪ ਸਿੰਘ ਪਾਂਧੀ | ਸਰਸਾਰ ਦਲੀਪ ਸਿੰਘ ਪਾਂਧੀ | (23)106 | Heading. |
| ਮਾਲੀਆ | ਮਲਿਆ | (23)112 | 17. |
| of land | op tand | (23)113 | Heading |
| give | gives | (vi) (Appendix) | 17th from below. |
| committee | committed | (vii) (Appendix) | —do— |
| reserved | Resevred | (vii) (Appendix) | 8. |

# PUNJAB VIDHAN SABHA

THURSDAY, THE 17TH APRIL, 1969

The Vidhan Sabha met in the Hall of the Punjab Vidhan Bhavan, Sector-1, Chandigarh at 8.30 A. M. of the clock. Mr. Speaker (Sardar Darbara Singh) in the Chair.

---

## Starred Questions and Answers

### Harijan/Non Harijan Cultivators of Government Land in Sutlej-Bet Area of Ludhiana District

*378. **Sardar Partap Singh** : Will the Minister for Revenue and Rehabilitation be pleased to state—

(a) the number of Harijan and non-Harijan cultivators who possess and cultivate Government land in Sutlej-Bet Area of Ludhiana District ;

(b) the time and year since when each one of them is in possession of and cultivating the land referred to in part (a) above ;

(c) whether there is any proposal under the consideration of the Government to transfer the said lands to them ;

(d) whether there are any cases where the said cultivators and actual possessors of land are not shown as such in the girdawari record ;

(e) if the answer to part (d) above be in the affirmative, the action the Government proposes to take to ensure that the girdawari record conforms to the facts about the possession and actual cultivation ?

---

† ਅੰਤਰਮ ਉੱਤਰ

ਅ. ਸ. ਨੰ: 2340-ਆਰ-3-69/1178

ਮੰਤਰੀ,

ਮਾਲੀਆ ਤੇ ਪੁਨਰਵਾਸ, ਵਿਭਾਗ, ਪੰਜਾਬ,

16/4 ਚੰਡੀਗੜ੍ਹ

ਅਪ੍ਰੈਲ 15, 1969.

ਪਿਆਰੇ ਸਰਦਾਰ......,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਵਾਲ ਨੰ: 378 ਜੋ ਮਿਤੀ 17 ਅਪ੍ਰੈਲ 1969 ਨੂੰ ਸੁਆਲਾਂ ਦੀ ਸੂਚੀ ਵਿੱਚ ਸ਼੍ਰੀ ਪ੍ਰਤਾਪ ਸਿੰਘ, ਐਮ. ਐਲ਼. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ

---

† Answer to this question appears in P.V.S. debates Vol I. No. 28, dated 25th April, 1969 (Morning Sitting)

[ਮਾਲ ਮੰਤਰੀ]

ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 25-4-69 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਹਿਤੂ,
ਸਹੀ/-
(ਆਤਮਾ ਸਿੰਘ)

ਸ: ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## CANCELLATION OF LICENCES OF TIMBER MERCHANTS OF KATRA SHER SINGH AREA OF AMRITSAR.

*355. **Shri Gian Chand Kharbanda** : Will the Minister for Finance be pleased to state :—

(*a*) whether any licences of Timber Merchants were cancelled by the Municipal Committee, Amritsar in the month of March, 1969 in Katra Sher Singh area ;

(*b*) if the answer to part (*a*) above be in the affirmative the names of the parties concerned and the date when the said licences were originally granted to them ;

(*c*) whether the Municipal Committee had given any notice to the said merchants before the cancellation of their licences ; if so, the date and particulars of such notices ;

(*d*) the reasons for the cancellation of the said licences ;

(*e*) whether the Government has received any representations from the said merchants in this connection ; if so, the action taken thereon ?

**Shri Krishan Lal** :

(*a*) Yes.

(*b*) First Part— Sarvshri

(*i*) Chaman Lal son of Shri Guranditta Mal.

(*ii*) Raghu Nath Sahai son of Shri Guranditta Mal.

(*iii*) Amar Nath son of Shri Guranditta Mal.

Second Part— As the parties concerned have filed a suit in the Court of law, the requisite municipal record has been deposited there. The date /dates when the licences were originally granted to the parties concerned cannot therefore be given.

(c) First Part— Yes, after the committee had decided to cancel their licences.

Second Part— As the relevant record is in the court of law, the date and particulars of such licences cannot be given.

(d) The residents of the Abadi and the Medical Officer of Health had reported that the trade in question was a source of nuisance to the residents of the locality and caused obstruction to the vehicular and pedestrian traffic.

(e) First Part— No.

Second Part— Question does not arise.

[(ਏ) ਹਾਂ ਜੀ।

(ਬੀ) ਪਹਿਲਾ ਭਾਗ—ਸਰਵਸ਼੍ਰੀ :—

(1) ਚਮਨ ਲਾਲ, ਪੁਤਰ ਸ੍ਰੀ ਗੁਰਾਂ ਦਿੱਤਾ ਮੱਲ।

(2) ਰਘੁਨਾਥ ਸਹਾਏ, ਪੁਤਰ ਸ੍ਰੀ ਗੁਰਾਂ ਦਿੱਤਾ ਮੱਲ।

(3) ਅਮਰ ਨਾਥ, ਪੁਤਰ ਸ੍ਰੀ ਗੁਰਾਂ ਦਿੱਤਾ ਮੱਲ।

ਦੂਜਾ ਭਾਗ—ਚੂੰਕਿ ਉਪਰੋਕਤ ਪਾਰਟੀਆਂ ਨੇ ਕਚਹਿਰੀ ਵਿਚ ਮੁਕੱਦਮਾ ਦਾਇਰ ਕੀਤਾ ਹੋਇਆ ਹੈ, ਨਗਰਪਾਲਕਾ ਦਾ ਸਬੰਧਤ ਰਿਕਾਰਡ ਉਥੇ ਜਮਾ ਕਰਾਇਆ ਜਾ ਚੁਕਾ ਹੈ, ਤਰੀਕਾਂ ਜਦੋਂ ਕਿ ਸਬੰਧਿਤ ਪਾਰਟੀਆਂ ਨੂੰ ਲਾਈਸੈਂਸ ਪਹਿਲਾਂ ਜਾਰੀ ਕੀਤੇ ਗਏ ਸਨ, ਨਹੀਂ ਦੱਸੀਆਂ ਜਾ ਸਕਦੀਆਂ।

(ਸੀ) ਪਹਿਲਾ ਭਾਗ—ਹਾਂ ਜੀ, ਨਗਰਪਾਲਕਾ ਦੇ ਇਹ ਫ਼ੈਸਲਾ ਕਰਨ ਤੋਂ ਬਾਦ ਕਿ ਲਾਈਸੈਂਸ ਕੈਂਸਲ ਕੀਤੇ ਜਾਣ।

ਦੂਜਾ ਭਾਗ—ਚੂੰਕਿ ਸਬੰਧਤ ਰਿਕਾਰਡ ਕਚਹਿਰੀ ਵਿਚ ਜਮਾ ਹੈ, ਇਨ੍ਹਾਂ ਨੋਟਸਾਂ ਦੀਆਂ ਤਰੀਕਾਂ ਅਤੇ ਦੂਜੀ ਸਬੰਧਤ ਸੂਚਨਾ ਨਹੀਂ ਦਿਤੀ ਜਾ ਸਕਦੀ।

(ਡੀ) ਆਬਾਦੀ ਦੇ ਬੰਦਿਆਂ ਨੇ ਅਤੇ ਮੈਡੀਕਲ ਆਫੀਸਰ ਆਫ਼ ਹੈਲਥ ਨੇ ਰਿਪੋਟ ਕੀਤੀ ਸੀ ਕਿ ਇਹ ਟ੍ਰੇਡ ਸਥਾਨਕ ਵਸਨੀਕਾਂ ਲਈ ਇਕ ਕਬਾਹਤ ਹੈ ਅਤੇ ਗੱਡੀਆਂ ਅਤੇ ਪੈਦਲ ਆਵਾਜਾਈ ਵਿਚ ਰੁਕਾਵਟ ਹੈ।

(ਈ) ਪਹਿਲਾ ਭਾਗ—ਨਹੀਂ ਜੀ।

ਦੂਜਾ ਭਾਗ—ਸਵਾਲ ਪੈਦਾ ਨਹੀਂ ਹੁੰਦਾ।]

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਹਕੀਕਤ ਹੈ ਕਿ ਜਿਸ ਦਿਨ ਇਸ ਪਾਰਟੀ ਦਾ ਲਾਇਸੈਂਸ ਕੈਂਸਲ ਕੀਤਾ ਗਿਆ ਉਸ ਤੋਂ ਤਿੰਨ ਦਿਨ ਪਹਿਲੇ ਕਿਸੇ ਹੋਰ ਪਾਰਟੀ ਨੂੰ ਲਾਇਸੈਂਸ ਦਿਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਕਚਿਹਰੀ ਵਿਚ ਹੈ। ਇਹ ਸਬਜੁਡਿਸ ਕੇਸ

[ਵਿੱਤ ਮੰਤਰੀ]

ਹੈ । ਇਸ ਕਰਕੇ ਜਿਹੜੀ ਇਨਫਰਮੇਸ਼ਨ ਦਿਤੀ ਜਾ ਸਕਦੀ ਸੀ ਉਹ ਦੇ ਦਿਤੀ ਗਈ ਹੈ । ਮੇਰੀ ਅਰਜ਼ ਹੈ ਕਿ ਇਸ ਤੇ ਅਗਰ ਹੋਰ ਸਪਲੀਮੈਂਟਰੀਜ਼ ਨਾ ਕੀਤੇ ਜਾਣ ਤਾਂ ਬਿਹਤਰ ਰਹੇਗਾ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਮੈਂ ਸਵਾਲ ਪੁਛਿਆ ਹੈ ਕਿ ਕਿਸੇ ਹੋਰ ਪਾਰਟੀ ਨੂੰ ਇਸ ਪਾਰਟੀ ਦੇ ਲਾਇਸੈਂਸ ਕੈਂਸਲ ਹੋਣ ਤੋਂ ਪਹਿਲਾਂ ਲਾਇਸੈਂਸ ਦਿਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਵਿਚ ਮੈਂ ਕੁਝ ਕਹਿ ਨਹੀਂ ਸਕਦਾ । ਅਗਰ ਤੁਸੀਂ ਸਵਾਲ ਪੁਛਿਆ ਹੁੰਦਾ ਤਾਂ ਮੈਂ ਪਹਿਲਾਂ ਹੀ ਜਵਾਬ ਵਿਚ ਦਸ ਦਿੰਦਾ । ਇਸ ਲਈ ਹੁਣ ਤੁਸੀਂ ਅੱਗਲਾ ਨੋਟਿਸ ਦੇ ਦਿਉ, ਅਸੀਂ ਜਵਾਬ ਦੇ ਦੇਵਾਂਗੇ ।

**ਸ਼੍ਰੀ ਗਿਆਨ ਚਦ ਖਰਬੰਦਾ :** ਕੀ ਮਨਿਸਟਰ ਸਾਹਿਤ ਦਸਣਗੇ ਕਿ ਕੀ ਇਹ ਹਕੀਕਤ ਹੈ ਕਿ ਇਹ ਜਿਹੜਾ ਲਾਇਸੈਂਸ ਕੈਂਸਲ ਕੀਤਾ ਗਿਆ ਹੈ ਰਾਤ ਦੇ ਅੱਠ ਵਜੇ ਜਨਸੰਘ ਨੂੰ ਛੱਡ ਕੇ ਬਾਕੀ ਸਾਰੇ ਮੈਂਬਰ ਅਜ਼ਾਦ, ਪਰਜਾ ਸ਼ੋਸਲਿਸਟ, ਕਾਂਗਰਸ ਆਦਿ ਹੋਰ ਸਭ ਮੈਂਬਰਾਂ ਦੀ ਮਰਜ਼ੀ ਦੇ ਖਿਲਾਫ ਇਹ ਲਾਇਸੈਂਸ ਕੈਂਸਲ ਕੀਤਾ ਗਿਆ ?

**ਮੰਤਰੀ :** ਸਪੀਕਰ ਸਾਹਿਬ, ਹੁਣ ਇਹ ਪਾਰਟੀ ਕਚਿਹਰੀ ਵਿਚ ਇਨਸਾਫ ਲਈ ਚਲੀ ਗਈ ਹੈ ਔਰ ਉਥੇ ਹੁਣ ਆਪਣੀ ਸਾਰੀ ਗਲ ਦਸ ਦੇਣ । (ਵਿਘਨ)

**चौधरी बलबीर सिंह :** स्पीकर साहिब, पार्ट 'सी' जो है इस में लिखा है कि क्या गवर्नमैंट को कोई रिप्रिज़ेंटेशन मिली है ? इसमें ज़िक्र किया गया है कि—

"Whether the Government has received any representations from the said merchants in this connection ; if so, the action taken thereon ?"

**Finance Minister :** This is not part 'c' of the question. It is part 'e'. The reply of this part of the question has already been laid on the Table of the House. The reply of the first part is 'No.' and the reply of the second part is that "Question does not arise."

**चौधरी बलबीर सिंह :** स्पीकर साहिब, रिप्रिज़ेंटेशन भेजी गई है और अब यह कहते हैं कि नहीं आई । (विघ्न) अब आप ही बतायें क्या किया जाये ।

(विघ्न) (शोर)

**ਮੰਤਰੀ :** ਸਪੀਕਰ ਸਾਹਿਬ, ਸਾਡੇ ਪਾਸ ਇਸ ਦੀ ਕੋਈ ਕਾਪੀ ਨਹੀਂ ਆਈ । (ਵਿਘਨ)

**ਸ਼੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਇਹ ਬੜਾ ਇਮਪਾਰਟੈਂਟ ਮਾਮਲਾ ਹੈ ।

(ਵਿਘਨ)

**Mr. Speaker :** The matter is sub-judice. Please take your seat.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰਾ ਇਕ ਸਵਾਲ ਨੰ: 340 ਸੀ ।

**A Voice :** At that time you were absent. Now you cannot put the question.

**Sardar Umrao Singh :** No, no. I was here.

**Mr. Speaker :** All right, you may ask it now.

———

## PUSHPAK AIRCRAFTS GIVEN TO FLYING CLUBS IN THE STATE

*340 **Sardar Umrao Singh** : Will the Minister for Revenue and Rehabilitation be pleased to state—

(*a*) the number of the Pushpak aircrafts belonging to the State Government ;

(*b*) the names of the flying clubs to which these aircrafts have been given along with the conditions, if any, laid down in this connection ;

(*c*) whether there is any flying club in the State which has not been given any aircraft ; if so, the reasons therefor ?

**Sardar Atma Singh :**

(*a*) 23

(*b*) (*i*) Flying Clubs at Patiala, Amritsar and Ludhiana.

(*ii*) the conditions on which the aircrafts are loaned to flying clubs are laid on the Table of the House.

(*c*) Yes. Northern India Flying Club, Jullundur Cantt., because this club is purely private sponsored and it did not agree to comply with the rules and regulations/conditions etc. framed by the State Government.

[(ੲ) 23

(ਬ) (i) ਫਲਾਈਂਗ ਕਲੱਬਾਂ ਪਟਿਆਲਾ, ਅੰਮ੍ਰਿਤਸਰ ਤੇ ਲੁਧਿਆਨਾ ਵਿਖੇ ।

(ii) ਉਹ ਸ਼ਰਤਾਂ ਜਿਸਦੇ ਅਧਾਰ ਤੇ ਹਵਾਈ ਜਹਾਜ਼ ਹਵਾਬਾਜੀ ਕਲੱਬਾਂ ਨੂੰ ਦਿਤੇ ਜਾਂਦੇ ਹਨ, ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ ।

(ਸੀ) ਹਾਂ ਜੀ, ਨਾਰਦਰਨ ਇੰਡੀਆਂ ਫਲਾਈਂਗ ਕਲੱਬ, ਜਲੰਧਰ ਛਾਉਨੀ, ਕਿਉਂਕਿ ਇਹ ਕਲੱਬ ਪਰਾਈਵੇਟ ਸਪਾਨਸਰਡ ਹੈ ਤੇ ਇਸ ਨੇ ਰਾਜ ਸਰਕਾਰ ਵਲੋਂ ਬਣਾਏ ਨੀਯਮ ਤੇ ਵਿਨੀਯਮ/ਸ਼ਰਤਾਂ ਆਦਿ ਪਰਵਾਨ ਨਹੀਂ ਕੀਤੀਆਂ ।

### Statement

The conditions on which aircrafts have been loaned are incorporated in the subsidy agreement made with the clubs every year, namely :—

(1) The gliders, aircrafts and other equipment will remain the property of Government on loan to the club.

(2) The club shall maintain at their cost all such equipment etc. on loan from Government in serviceable condition and notwithstanding the period stipulated at the time of the loan, return to the Government in a serviceable condition all or any of the articles on loan from Government upon a request in writing of the Aviation Adviser.

(3) If the Club, at any time, in the opinion of the Aviation Adviser (which shall be final and binding on the parties) cease to fulfil the objects with which it is formed or shall fail to observe and perform any of the terms and conditions of this

[Minister for Revenue – Rehalitation]

agreement or if the Club shall have a winding up order passed against it, or shall pass a Resolution that the Club be wound up, the possession of such aircraft, gliders, winches, tools and equipment as may have been loaned to it by the Government shall immediately be handed over to the Government.

(4) In the event of the equipment on loan to the Club being found to be in damaged or unserviceable condition on return to Government, the Club shall pay to the Government such amounts in respect of cost of repairs, replacements etc. as may be deemed appropriate by the Aviation Adviser.

(5) The Government shall not be liable for any loss, damage or injury to any person or property resulting from the use of gliders, aircraft or other equipment on loan to the Club whether such loss, damage or injury is caused through negligence, defective workmanship, non-observance of rules etc., or not.

(6) Permit the members of the Club to have facilities for learning and practising the art of gliding on gliders and flying on aircraft, respectively, approved in writing by the Aviation Adviser, on all days at a specified time subject to weather conditions, Club holidays and other special holidays.

(7) Keep and maintain as serviceable a minimum of 75% of the total number of aircraft and gliders, aircraft and winches either owned by it or in its custody on loan from the Central and State Governments.

(8) Observe and comply with such Rules, Regulations and instructions as may from time to time be issued by the Aviation Adviser for the conduct of the Aviation Clubs.

(9) Supply to the Aviation Adviser, every month, on a date not later than 7th of each succeeding month, a statement of flying and launches carried out, the number of persons qualified for licences, personnel and glider and aircraft strength and such other information and statistical returns and statements as the Aviation Adviser may require duly certified in the manner specified by him.

[ਉਹ ਸ਼ਰਤਾਂ ਜਿਨ੍ਹਾਂ ਦੇ ਅਧਾਰ ਤੇ ਹਵਾਈ ਜਹਾਜ਼ ਦਿਤੇ ਜਾਂਦੇ ਹਨ, ਕਲੱਬਾਂ ਨਾਲ ਹਰ ਸਾਲ ਹੋਣ ਵਾਲੇ ਸਬਸਿਡੀ ਐਗਰੀਮੈਂਟ ਵਿਚ ਦਰਜ਼ ਹਨ ਤੇ ਹੇਠ ਪਰਗਾਰ ਹਨ :–

(1) ਹਵਾਈ ਜਹਾਜ਼/ਗਲਾਈਡਰ ਅਤੇ ਦੂਜੇ ਸਾਜ਼ੋ ਸਾਮਾਨ ਸਰਕਾਰ ਦੀ ਜਾਇਦਾਦ ਹੋਵੇਗੀ ਤੇ ਕਲੱਬਾਂ ਪਾਸ ਕਰਜ਼ੇ ਤੇ ਰਹਿਣਗੇ।

(2) ਕਲੱਬ ਅਪਣੇ ਖਰਚੇ ਤੇ ਇਹੋ ਜਿਹੇ ਸਾਜ਼ੋ ਸਾਮਾਨ ਦੀ ਦੇਖ ਭਾਲ ਕਰੇਗੀ ਅਤੇ ਇਨ੍ਹਾਂ ਨੂੰ ਚਾਲੂ ਹਾਲਤ ਵਿਚ ਰਖੇਗੀ। ਸਲਾਹਕਾਰ, ਸ਼ਹਿਰੀ ਹਵਾ ਬਾਜ਼ੀ ਦੀ ਲਿਖਤੀ ਬੇਨਤੀ ਤੇ ਕਰਜ਼ੇ ਉਤੇ ਦਿਤੀਆਂ ਵਸਤੂਆਂ ਸਰਕਾਰ ਵਲੋਂ ਕਰਜ਼ੇ ਦੇ ਦੇਣ ਦੇ ਸਮੇਂ ਨੂੰ ਧਿਆਨ ਵਿਚ ਨਾ ਲਿਆਂਦੇ ਹੋਏ, ਚਾਲੂ ਹਾਲਤ ਵਿਚ ਵਾਪਸ ਕਰੇਗੀ।

(3) ਜੇ ਕਲੱਬ ਕਿਸੇ ਵੀ ਸਲਾਹਕਾਰ, ਸ਼ਹਿਰੀ ਹਵਾ ਬਾਜ਼ੀ ਦੇ ਵਿਚਾਰ ਅਨੁਸਾਰ ਜੋ ਕਿ ਅੰਤਮ ਤੇ ਬਾਈਂਡਿੰਗ ਹੋਵੇਗਾ, ਅਪਣੇ ਮੰਤਵਾਂ ਨੂੰ ਪੂਰਾ ਨਹੀਂ ਕਰਦੀ ਜਿਸ ਮੰਤਵ ਵਾਸਤੇ ਬਣਾਈ ਗਈ ਸੀ ਜਾਂ ਇਸ ਐਗਰੀਮੈਂਟ ਦੀਆਂ ਸ਼ਰਤਾਂ ਨੂੰ ਮੰਨਣ ਅਤੇ ਨਿਭਾਉਣ ਤੋਂ ਅਸਮਰੱਥ ਹੈ ਜਾਂ ਕਲੱਬ ਨੇ ਅਪਨੇ ਵਿਰੁੱਧ ਵਾਈਂਡਿੰਗ ਅਪ ਦਾ ਹੁਕਮ ਪਾਸ ਕਰਵਾ ਲਿਆ ਹੈ, ਜਾਂ ਕਲੱਬ ਨੂੰ ਖਤਮ ਕਰਨ ਦਾ ਮਤਾ ਪਾਸ ਕਰ ਦਿਤਾ ਗਿਆ ਹੈ, ਤਾਂ ਇਹੋ ਜਿਹੇ ਹਵਾਈ ਜਹਾਜ਼/ਗਲਾਈਡਰ ਵਿੰਚ, ਸਾਜ਼ੋ ਸਾਮਾਨ ਆਦਿ

ਜੋ ਸਰਕਾਰ ਨੇ ਉਨ੍ਹਾਂ ਨੂੰ ਕਰਜ਼ੇ ਤੇ ਦਿਤਾ ਹੈ, ਤੁਰੰਤ ਹੀ ਸਰਕਾਰ ਨੂੰ ਵਾਪਸ ਕੀਤਾ ਜਾਵੇਗਾ ।

(4) ਜੇ ਕਰ ਕਿਸੇ ਮੌਕੇ ਤੇ ਕਲੱਬ ਨੂੰ ਦਿਤਾ ਸਾਜ਼ੋ ਸਾਮਾਨ ਟੁਟ ਭੱਜ ਜਾਂ ਨਾ ਚਾਲੂ ਹਾਲਤ ਵਿਚ ਪਾਇਆ ਜਾਵੇ ਜੋ ਸਰਕਾਰ ਨੂੰ ਵਾਪਸ ਕੀਤਾ ਗਿਆ ਹੋਵੇ ਤਾਂ ਕਲੱਬ ਸਰਕਾਰ ਨੂੰ ਇਹੋ ਜਿਹੀ ਰਕਮ ਜੋ ਉਸਦੀ ਮੁਰਮਤ, ਅਦਲਾ ਬਦਲੀ ਤੇ ਜੋ ਸਲਾਹਕਾਰ ਸ਼ਹਿਰੀ ਹਵਾਬਾਜ਼ੀ, ਠੀਕ ਸਮਝਦਾ ਹੋਵੇ, ਦੇਵੇਗੀ ।

(5) ਸਰਕਾਰ ਹਵਾਈ ਜਹਾਜ਼/ਗਲਾਈਡਰ ਜਾਂ ਹੋਰ ਸਾਮਾਨ ਜੋ ਕਲੱਬ ਦੇ ਪਾਸ ਕਰਜ਼ੇ ਤੇ ਹੈ, ਦੀ ਵਰਤੋਂ ਰਾਹੀ ਕਿਸੇ ਮਨੁੱਖ ਨੂੰ ਜਾਂ ਜਾਇਦਾਦ ਨੂੰ ਚੋਟਾਂ ਜਾਂ ਨੁਕਸਾਨ ਆਦਿ ਪੁਜਣ ਦੀ ਜਿਮੇਵਾਰ ਨਹੀ ਹੋਵੇਗੀ ਚਾਹੇ ਇਹ ਟੁਟ ਭਜ ਜਾਂ ਸੱਟਾਂ ਲਾਪਰਵਾਈ ਵਰਕਮੈਨਸ਼ਿਪ ਦੇ ਨੁਕਸ ਜਾਂ ਰੂਲਾਂ ਦੀ ਨਾਂ ਪਾਲਣਾ ਕਰਨ ਕਰਕੇ ਹੋਇਆ ਹੋਵੇ ਜਾਂ ਨਾਂ ।

(6) ਕਲੱਬ ਦੇ ਮੈਬਰਾਂ ਨੂੰ ਗਲਾਈਡੰਗ ਅਤੇ ਹਵਾਈ ਜਹਾਜ਼ਾਂ ਉੱਤੇ ਗਲਾਈਡੰਗ ਅਤੇ ਹਵਾਬਾਜ਼ੀ ਦੀ ਉਡਾਰੀ, ਸਿਲਸਿਲੇ ਵਾਰ, ਸਿਖਣ ਦੀ ਸਹੂਲਤ ਹੋਵੇਗੀ ਅਤੇ ਇਸ ਦੀ ਲਿਖਤੀ ਮਨਜ਼ੂਰੀ ਸਲਾਹਕਾਰ, ਸ਼ਹਿਰੀ ਹਵਾਬਾਜ਼ੀ ਦੇਵੇਗਾ, ਬਸ਼ਰਤੇਕਿ ਮੌਸਮ ਠੀਕ ਹੋਵੇ ਅਤੇ ਕਲੱਬ ਵਿਚ ਛੁੱਟੀ ਨਾ ਹੋਵੇ ।

(7) ਕਲੱਬਾਂ 75% ਹਵਾਈ ਜਹਾਜ਼ ਅਤੇ ਗਲਾਈਡਰ ਅਤੇ ਵਿੰਚਾਂ ਨੂੰ ਚਾਲੂ ਹਾਲਤ ਵਿਚ ਰਖੇਗਾ ਭਾਵੇਂ ਇਹ ਉਨ੍ਹਾਂ ਦੇ ਅਪਣੇ ਹੋਣ ਜਾਂ ਕੇਂਦਰ ਅਤੇ ਰਾਜ ਸਰਕਾਰ ਵਲੋਂ ਕਰਜ਼ੇ ਤੇ ਦਿਤੇ ਹੋਏ ਹੋਣ, ਉਨ੍ਹਾਂ ਦੇ ਅਧਿਕਾਰ ਵਿਚ ਹੋਣ ।

(8) ਕਲੱਬਾਂ ਦੇ ਅਚਰਣ ਲਈ ਸਲਾਹਕਾਰ, ਸ਼ਹਿਰੀ ਹਵਾਬਾਜ਼ੀ ਵਲੋਂ ਸਮੇਂ ਸਮੇਂ ਸਿਰ ਜਾਰੀ ਕੀਤੀਆਂ ਗਈਆਂ ਹਦਾਇਤਾਂ, ਨਿਯਮ ਅਤੇ ਵਿਨੀਯਮਾਂ ਦੀ ਪਾਲਣਾ ਕਰਣਗੀਆਂ ।

(9) ਕਲੱਬ, ਸ਼ਹਿਰੀ ਹਵਾਬਾਜ਼ੀ ਸਲਾਹਕਾਰ ਨੂੰ ਹਰ ਮਹੀਨੇ ਦੀ ਘਟੋ ਘੱਟ ਸੱਤ ਤਾਰੀਖ ਤਕ ਉੜਾਨਾਂ ਅਤੇ ਲਾਂਚਾਂ ਕਿਤਨੀਆਂ ਕੀਤੀਆਂ ਗਈਆਂ, ਕਿਤਨੇ ਆਦਮੀਆਂ ਨੇ ਲੈਸੰਸ ਵਾਸਤੇ ਯੋਗਤਾ ਪਰਾਪਤ ਕੀਤੀ, ਕਰਮਚਾਰੀ ਵਰਗ, ਹਵਾਈ ਜਹਾਜ਼ ਅਤੇ ਗਲਾਈਡਰਾਂ ਦੀ ਗਿਣਤੀ ਦੀ ਸੂਚਨਾ ਅਤੇ ਅੰਕੜੇ, ਵਿਵਰਣ ਪੱਤਰ, ਜਿਨ੍ਹਾਂ ਨੂੰ ਕਿ ਹਵਾਬਾਜ਼ੀ ਸਲਾਹਕਾਰ ਦੀ ਲੋੜ ਅਨੁਸਾਰ, ਤਸਦੀਕ ਸੁਧ ਮਿਥੇ ਢੰਗ ਨਾਲ ਭੇਜਣਗੇ ।

**ਸਰਦਾਰ ਉਮਰਾਓ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਲੰਧਰ ਦੀ ਨਾਰਦਰਨ ਇੰਡੀਆ ਫਲਾਇੰਗ ਕਲੱਬ ਜੋ ਹੈ ਉਹ ਸਾਰੀਆਂ ਸ਼ਰਤਾਂ ਪੂਰੀਆਂ ਕਰਦੀ ਹੈ ਔਰ ਗੌਰਮਿੰਟ ਵਲੋਂ ਜੋ ਸਾਜ਼ੋ ਸਮਾਨ ਤੇ ਹੋਰ ਸਹੂਲਤਾਂ ਮਿਲਦੀਆਂ ਹਨ, ਉਹ ਉਸ ਨੂੰ ਨਹੀਂ ਮਿਲਦੀਆਂ ?

**ਮੰਤਰੀ :** ਸਪੀਕਰ ਸਾਹਿਬ, ਇਕ ਐਗਰੀਮੈਂਟ ਹੁੰਦਾ ਹੈ ਜਿਸ ਤੇ ਕਲੱਬ ਵਾਲਿਆਂ ਨੇ ਸਾਈਨ ਕਰਨੇ ਹੁੰਦੇ ਹਨ । ਉਨ੍ਹਾਂ ਨੇ ਇਹ ਸਾਈਨ ਕਰਨ ਤੋਂ ਇਨਕਾਰ ਕਰ ਦਿਤਾ, ਇਸ ਕਰਕੇ ਉਨ੍ਹਾਂ ਨੂੰ ਕੁਝ ਨਹੀਂ ਦਿਤਾ ਗਿਆ ।

**चौधरी बलबीर सिंह :** क्या सरकार जिन को यह ट्रेनिंग देती है उन को कोई अलाऊंस आदि भी देती है ? (विघ्न) मेरा मतलब है जो ट्रेनिंग लेते हैं उन को सरकार कुछ अपनी तरफ से कोई वज़ीफा भी देती है ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਤਾਂ ਇਸ ਸਵਾਲ ਵਿਚੋਂ ਪੈਦਾ ਹੀ ਨਹੀਂ ਹੁੰਦਾ ।

**चौधरी बलबीर सिंह :** स्पीकर साहिब, सवाल बड़ा कलियर है कि जिन को यह ट्रेनिंग दी जाती है उन को कोई इनसैंटिव भी देना चाहिये । (विघ्न) क्या ऐसा कोई इनसैंटिव दिया जाता है ?

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ, ਜਿਹੜਾ ਉਸ ਕਲੱਬ ਨਾਲ ਐਗਰੀਮੈਂਟ ਜਾਂ ਸ਼ਰਤਾਂ ਕਰਨੀਆਂ ਹਨ, ਉਹ ਸਾਨੂੰ ਦਸ ਸਕਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਉਹ ਸ਼ਰਤਾਂ ਸਦਨ ਦੀ ਮੇਜ਼ ਤੇ ਰਖ ਦਿਤੀਆਂ ਹਨ ।

**ਸਰਦਾਰ ਉਮਰਾਓ ਸਿੰਘ :** ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਉਸ ਕਲੱਬ ਦਾ ਗੌਰਮਿੰਟ ਆਫ ਇੰਡੀਆ ਦੇ ਡਾਇਰੈਕਟਰ ਜਨਰਲ ਏਵੀਏਸ਼ਨ ਨਾਲ ਐਗਰੀਮੈਂਟ ਹੋਇਆ ਹੈ ਔਰ ਉਹ ਹੋਰ ਐਗਰੀਮੈਂਟ ਨਹੀਂ ਕਰ ਸਕਦੇ ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਜੋ ਨੀਯਮ ਹਨ ਉਸ ਮੁਤਾਬਕ ਉਨ੍ਹਾਂ ਨੇ ਐਗਰੀਮੈਂਟ ਤੇ ਸਾਈਨ ਨਹੀਂ ਕੀਤੇ, ਇਸ ਲਈ ਅਸੀਂ ਇਨਕਾਰ ਕੀਤਾ ਹੈ ।

---

## PANEL DOCTORS WORKING AT CHHEHARTA (AMRITSAR) UNDER E.S.I. SCHEME

*160. **Comrade Satya Pal Dang** : Will the Chief Minister be pleased to state—

(a) the total number of Panel doctors in Chheharta (Amritsar) at present under the E.S.I. Scheme ;

(b) whether any posts of Panel doctors are lying vacant in Chheharta ; if so, since when ;

(c) whether the Govt. intends to fill said vacant posts ; if so, when ; and

(d) whether at any stage the Government decided to introduce Service system in place of Panel System in Chheharta.

**Shri Balram Dass Tandon (Minister for Industries)**

(a) 8 (Eight).

(b) Yes, one from 15.9.68.

(c) Yes. As soon as suitable candidate is available.

(d) No.

[(ਏ) 8

(ਬੀ) ਹਾਂ ਜੀ, ਇਕ 15-9-68 ਤੋਂ

(ਸੀ) ਹਾਂ ਜੀ। ਜਦੋਂ ਹੀ ਕੋਈ ਯੋਗ ਉਮੀਦਵਾਰ ਮਿਲ ਜਾਵੇ।

(ਡੀ) ਨਹੀਂ ਜੀ।]

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸਾਡੇ ਰੂਲਜ਼ ਵਿਚ ਪ੍ਰੋਵੀਜ਼ਨ ਹੈ ਕਿ ਇਹੋ ਜਿਹੇ ਸਵਾਲ ਜਿਨ੍ਹਾਂ ਦਾ ਪਹਿਲਾਂ ਜਵਾਬ ਦਿਤਾ ਜਾ ਚੁਕਿਆ ਹੋਵੇ ਉਹ ਫਿਰ ਐਡਮਿਟ ਨਹੀਂ ਹੋਣੇ ਚਾਹੀਦੇ। ਮੈਂ ਅਰਜ਼ ਕਰਦਾ ਹਾਂ ਕਿ ਇਹੋ ਜਿਹਾ ਸਵਾਲ ਅਗੇ ਆ ਚੁਕਾ ਹੈ ਇਸ ਦਫਤਰ ਨੂੰ ਚਾਹੀਦਾ ਹੈ ਕਿ ਜਿਹੜੇ ਸਵਾਲ 2-2, 3-3 ਵਾਰੀ ਆ ਚੁਕੇ ਹਨ, ਉਹ ਫਿਰ ਆਉਣੇ ਠੀਕ ਨਹੀਂ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਅਗੇ ਨਹੀਂ ਆਇਆ ਜੀ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਪੋਸਟ 15.9.1968 ਤੋਂ ਖਾਲੀ ਹੈ ਇਸ ਦੇ ਲਈ ਐਡਵਰਟਾਈਜ਼ਮੈਂਟ ਹੋ ਗਈ ਹੈ ਜਾਂ ਹਾਲਾਂ ਹੋਣੀ ਹੈ?

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਇਹ ਐਡਵਰਟਾਈਜ਼ ਹੋ ਗਈ ਹੈ।

**चौधरी बलबीर सिंह :** क्या मनिस्टर साहिब बतायेंगे कि डाक्टरों की कमी को पूरा करने के लिये जो फाईनल क्लास पास कर लेते हैं इनको दो साल के लिये कमपलसरी, सरकारी हस्पताल में काम करने के लिये कोई शर्त लगायेंगे ?

**ਮੰਤਰੀ :** ਸਪੀਕਰ ਸਾਹਿਬ, ਇਹ ਗਲ ਅਗੇ ਵੀ ਕਈ ਵਾਰੀ ਆਈ ਹੈ ਕਿ ਡਾਕਟਰਾਂ ਦੀ ਕਮੀ ਹੈ, ਖਾਸ ਤੌਰ ਤੇ ਉਹ ਪਿੰਡਾਂ ਵਿਚ ਜਾਣ ਤੋਂ ਗੁਰੇਜ਼ ਕਰਦੇ ਹਨ। ਉਸ ਨੂੰ ਕਿਸ ਤਰ੍ਹਾਂ ਪੂਰਾ ਕੀਤਾ ਜਾਵੇ (ਵਿਘਨ) ਮੈਂ ਅਗੇ ਵੀ ਅਰਜ਼ ਕੀਤੀ ਸੀ ਕਿ ਇਸ ਗਲ ਵਿਚ ਕੋਈ ਲੀਗਲ ਅੜਚਣਾਂ ਹਨ ਜਿਸ ਕਰਕੇ ਇਹ ਚੀਜ਼ ਲਾਗੂ ਨਹੀਂ ਹੋ ਸਕਦੀ।

**चौधरी बलबीर सिंह :** क्या जो कानूनी अड़चनें हैं उनको दूर करने के लिये सरकार कोई कानून बनायेगी ?

**ਮੰਤਰੀ :** ਇਸ ਤੇ ਅਸੀਂ ਵਿਚਾਰ ਕਰਾਂਗੇ।

---

## EXTENSION OF BUILDING OF V. J. HOSPITAL, AMRITSAR

*554 **Shri Gian Chand Kharbanda :** Will the Chief Minister be pleased to state—

(a) whether it is a fact that some years ago land was purchased by the Govt. for the construction of building for the extension of V.J. Hospital, Amritsar ;

(b) whether the constiuction of the said building has not been taken in hand so far ; if so the reasons therefor ;

[Shri Gian Chand Kharbanda]

(c) whether Govt. propose to start construction of the said building, if so, by what time it is likely to start ?

**Shri Balram Dass Tandon** (**Minister for Industries**) :

(a) The land was acquired for extension of V.J. Hospital, Amritsar in the year 1959.

(b) The Hospital Building could not be taken up for want of funds.

(c) Yes please. The Plans and Estimates for Rs. 3482700/-for the construction of O.P.D. Block of New Hospital in New Medical Enclaves, Amritsar have been received by the Govt. and the case is under the consideration of Govt.

[(ਏ) ਸਾਲ 1959 ਵਿਚ ਵੀ. ਜੇ. ਹਸਪਤਾਲ ਨੂੰ ਵਧਾਉਣ ਲਈ ਜ਼ਮੀਨ ਦੀ ਪ੍ਰਾਪਤੀ ਕੀਤੀ ਗਈ ਸੀ ।

(ਬੀ) ਧੰਨ ਦੀ ਕੰਮੀ ਕਾਰਨ ਵੀ. ਜੇ. ਹਸਪਤਾਲ ਅੰਮ੍ਰਿਤਸਰ ਨੂੰ ਵਧਾਉਣ ਲਈ ਜ਼ਮੀਨ ਦੀ ਪ੍ਰਾਪਤੀ ਕੀਤੀ ਗਈ ਸੀ ।

(ਸੀ) ਹਾਂ ਜੀ, ਨਵੇਂ ਮੈਡੀਕਲ ਇਨਕਲੇਵਜ਼ ਅੰਮ੍ਰਿਤਸਰ ਨਵੇਂ ਹਸਪਤਾਲ ਦੇ ਆਊਟ ਡੋਰ ਬਲਾਕ ਦੇ ਪੈਲਾਨ ਅਤੇ ਐਸਟੀਮੇਟ ਜਿਹੜੇ 3482700 ਰੁਪਏ ਦੇ ਹਨ ਸਰਕਾਰ ਕੋਲ ਪੁਜ ਚੁਕੇ ਹਨ ਤੇ ਉਹ ਵਿਚਾਰ ਅਧੀਨ ਹਨ ।]

**ਸ਼੍ਰੀ ਗਿਆਨ ਚੰਦ ਖਰਬੰਦਾ** : ਕੀ ਗੌਰਮਿੰਟ ਕਿਰਪਾ ਕਰਕੇ ਇਹ ਦਸ ਸਕਦੀ ਹੈ ਕਿ ਕੀ ਉਸਦੀ ਕਨਸਟਰੱਕਸ਼ਨ ਇਸ ਸਾਲ ਵਿਚ ਸ਼ੁਰੂ ਹੋ ਜਾਵੇਗੀ ?

**ਮੰਤਰੀ** : ਹਾਂ ਜੀ, ਹੋ ਜਾਵੇਗੀ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਸ਼ੁਕਰੀਆ ।

————

## Memorandum from Agricultural Engineering Students Graduating in May, 1969

*319 **Comrade Kulwant Singh** : Will the Chief Minister be pleased to state—

(a) whether the Government has received a memorandum dated 12th March, 1969 from the Ist Batch of B.Sc. (Agriculture Engg. students graduating in May, 1969, addressed to the Chief Minister, Punjab; if so, a copy of the same be laid on the Table of the House.

(b) the action taken by the Government on the demands contained in the said memorandum ?

†ਅੰਤਰਮ ਉੱਤਰ

ਮੁੱਖ ਮੰਤਰੀ, ਪੰਜਾਬ ।

ਅ.ਸ. ਨੰ: ਖਬ. 1(5)-69/2204

ਚੰਡੀਗੜ੍ਹ, ਮਿਤੀ 16 ਅਪ੍ਰੈਲ, 1969.

ਪਿਆਰੇ ਸਰਦਾਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 319 ਜੋ ਮਿਤੀ 17.4.1969 ਲਈ ਸਵਾਲਾਂ ਦੀ ਸੂਚੀ ਵਿਚ ਸ਼੍ਰੀ ਕੁਲਵੰਤ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ਼ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 24-4-69 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸਪਾਤਰ,

ਸਹੀ/-

(ਗੁਰਨਾਮ ਸਿੰਘ)

ਸ਼੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## OPENING OF A NEW SEED FARM IN THE STATE

*339. **Sardar Umrao Singh** : Will the Chief Minister be pleased to state whether there is any proposal under the consideration of the Government for opening of a new seed farm in the State ; if so, the place, where it is likely to be located ?

**Shri Balram Dass Tandon (Industries Minister)** :

Yes, sir. The place of location is yet to be selected.

[ਹਾਂ ਜੀ । ਮੁਨਾਸਬ ਥਾਂ ਦੀ ਭਾਲ ਕੀਤੀ ਜਾ ਰਹੀ ਹੈ ।]

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਸੀਡ ਫ਼ਾਰਮਜ਼ ਲਈ ਜਗ੍ਹਾਂ ਲਭੀ ਜਾ ਰਹੀ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕਈ ਐਸੀ ਜਗ੍ਹਾ ਤੇ ਸੀਡ ਫ਼ਾਰਮ

†Answer to this Question appears in P.V.S. Debates Vol. I. No. 28, dated 25-4-69 (Morning Sitting)

[ਕਾਮਰੇਡ ਦਰਸ਼ਨ ਸਿੰਘ]

ਤਾਂ ਨਹੀਂ ਬਣਾਉਣਗੇ ਜਿਹੜੀ ਜਗ੍ਹਾ ਆਬਾਦ ਹੋਵੇ ਅਤੇ ਉਥੇ ਦੇ ਆਬਾਦਕਾਰਾਂ ਨੂੰ ਉਜਾੜ ਤਾਂ ਨਹੀਂ ਦਿਤਾ ਜਾਵੇਗਾ ?

**ਮੰਤਰੀ :** ਮੈਂ ਕਿਹਾ ਹੈ ਕਿ ਜਿਹੜੀ ਜਗ੍ਹਾ ਚਾਹੀਦੀ ਹੈ ਉਸਦੀ ਹਾਲਾਂ ਭਾਲ ਕਰ ਰਹੇ ਹਾਂ। ਅਜੇ ਕੋਈ ਫ਼ੈਸਲਾ ਨਹੀਂ ਹੋਇਆ ਕਿ ਕਿਹੜੀ ਜਗ੍ਹਾ ਤੇ ਬਣਾਉਣਾ ਹੈ। ਔਰ ਉਸ ਵੇਲੇ ਹਰ ਇਕ ਚੀਜ਼ ਨੂੰ ਮਦੇ ਨਜ਼ਰ ਰਖਿਆ ਜਾਵੇਗਾ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਚਾਰ ਕਰੋੜ ਰੁਪਏ ਦੀ ਮਸ਼ੀਨਰੀ ਰਸ਼ੀਆ ਤੋਂ ਆ ਗਈ ਹੈ ਤੇ ਉਹ ਐਵੇਂ ਰੁਲਦੀ ਪਈ ਹੈ, ਕੀ ਉਸਦੇ ਵਲ ਕੋਈ ਧਿਆਨ ਦਿਤਾ ਜਾਵੇਗਾ ?

**ਮੰਤਰੀ :** ਇਹ ਤੁਸੀਂ ਸੁਆਲ ਵਿਚ ਪੁਛਿਆ ਨਹੀਂ, ਨਹੀਂ ਤਾਂ ਜ਼ਰੂਰ ਜਵਾਬ ਦੇ ਦਿਦਾ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਪੁਛਣਾ ਹੈ ਕਿ ਇਸ ਸੀਡ ਫ਼ਾਰਮ ਵਾਸਤੇ ਕੋਈ ਗੌਰਮਿੰਟ ਕੋਲ ਮਸ਼ੀਨਰੀ ਆ ਚੁਕੀ ਹੈ ਜਾਂ ਨਹੀਂ ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਕੁਐਸਚਨ ਆਵਰ ਹੈ, ਮੈਂ ਨਹੀਂ ਚਾਹੁੰਦਾ ਕਿ ਟਾਈਮ ਜ਼ਾਇਆ ਹੋਵੇ। (ਵਿਘਨ) (ਸ਼ੋਰ)

**Mr. Speaker :** Order please.

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਸਾਡੇ ਬਹੁਤ ਪੁਰਾਣੇ ਮੈਂਬਰ ਹਨ। ਕੁਐਸਚਨ ਨੂੰ ਜ਼ਰੂਰ ਚੰਗੀ ਤਰ੍ਹਾਂ ਪੜ੍ਹ ਲਿਆ ਕਰਨ। ਕੁਐਸਚਨ ਇਹ ਹੈ—

"Will the Chief Minister be pleased to state whether there is any proposal under the consideration of the Government for opening a new Seed Farm in the State, if so, the place where it is likely to be located ?"

ਇਸਦੇ ਵਿਚ ਮਸ਼ੀਨਰੀ ਦੀ ਗਲ ਕਿਥੇ ਕਹੀ ਹੈ ? (ਵਿਘਨ)

**चौधरी बलबीर सिंह :** अध्यक्ष महोदय, मैं यह मानता हूँ कि सवाल यह है। लेकिन मैं यह कहना चाहता हूँ कि सरकार ने सीड फार्म बनाना है और उसके लिये मशीनरी की ज़रूरत है वह मशीनरी आई हुई है, मगर सवाल के जवाब में मिनिस्टर साहिब का खड़े हो कर यह कहना कि मशीनरी आई हुई है। मगर सरकार को पता नहीं यह कहना ठीक नहीं है। मिनिस्टर साहिबान के लिए लाज़मी बनता है कि वह सारे सवाल के बारे में पूरी तरह तैयार हो कर आया करें।

**ਸਰਦਾਰ ਬਲਵੰਤ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਆਇਆ ਇਹ ਸਹੀ ਹੈ ਕਿ ਪੰਜਾਬ ਦੇ ਵਿਚ ਕੋਈ ਐਸੀ ਜ਼ਮੀਨ ਨਹੀਂ ਹੈ ਜਿਹੜੀ ਇਸ ਸੀਡ ਫ਼ਾਰਮ ਵਾਸਤੇ ਬਿਲਕੁਲ ਵੇਕੇਂਟ ਹੋਵੇ ਔਰ ਜਿੱਥੇ ਕੋਈ ਬੰਦਾ ਨਾ ਬੈਠਾ ਹੋਵੇ ?

**ਮੰਤਰੀ :** ਇਸ ਬਾਰੇ ਵਿਚ ਮੈਂ ਇਸ ਵਕਤ ਕੁਝ ਨਹੀਂ ਕਹਿ ਸਕਦਾ। ਪਤਾ ਕਰਕੇ ਦਸ ਦਿਆਂਗੇ।

**ਚੌਧਰੀ ਸੁੰਦਰ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜੋ ਜ਼ਮੀਨ ਸੀਡ ਫ਼ਾਰਮ

ਵਾਸਤੇ ਲੈਣੀ ਹੈ, ਜਿਹੜੀ ਇਵੈਕੂਈ ਪਰਾਪਰਟੀ ਹਰੀਜਨਾਂ ਨੂੰ ਲੀਜ਼ ਤੇ ਦਿਤੀ ਗਈ ਸੀ, ਕਿਧਰੇ ਉਹ ਜਮੀਨ ਉਸ ਵਾਸਤੇ ਲੈਣ ਦਾ ਵਿਚਾਰ ਤਾਂ ਨਹੀਂ ?

**ਮੰਤਰੀ :** ਜਿਥੋਂ ਤਕ ਇਸ ਗਲ ਦਾ ਤਅਲੁਕ ਹੈ ਮੈਂ ਪਹਿਲਾਂ ਹੀ ਇਹ ਗਲ ਕਹਿ ਚੁਕਾ ਹਾਂ ਕਿ ਹਾਲਾਂ ਕੋਈ ਜਗ੍ਹਾ ਇਸ ਵਾਸਤੇ ਨਿਸ਼ਚਿਤ ਨਹੀਂ ਹੋਈ । ਇਸ ਬਾਰੇ ਇਕ ਕਮੇਟੀ ਬਣੀ ਹੈ ਉਹ ਦਸੇਗੀ ਕਿ ਕਿਹੜੀ ਜਗ੍ਹਾ ਠੀਕ ਹੈ ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਯੋਗ ਥਾਂ ਲਭਣ ਦੇ ਵਿਚ ਇਸ ਗਲ ਨੂੰ ਮੁੱਖ ਰਖਿਆ ਜਾਏਗਾ ਕਿ ਜਿਹੜੇ ਪਹਿਲਾਂ ਕਾਸ਼ਤਕਾਰ ਜਿਥੇ ਬੈਠੇ ਹਨ, ਉਨ੍ਹਾਂ ਨੂੰ ਉਜਾੜਨਾ ਨਹੀਂ ਹੈ । ਬਿਰਲਾ ਲੀਜ਼ ਡੀਡ ਨੂੰ ਖਤਮ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ ਅਤੇ ਉਸਦੇ ਨਾਲ ਹੋਰ ਜਗ੍ਹਾਂ ਵੀ ਪਈ ਹੈ, ਉਥੇ ਸੀਡ ਫ਼ਾਰਮ ਬਣਾਇਆ ਜਾਏ ?

**ਮੰਤਰੀ :** ਜਿਹੜੀਆਂ ਗੱਲਾਂ ਦਸੀਆਂ ਹਨ, ਉਨ੍ਹਾਂ ਤੇ ਅਸੀਂ ਵਿਚਾਰ ਕਰਾਂਗੇ ।

**ਸਰਦਾਰ ਉਮਰਾਓ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਦਾ ਪੱਕਾ ਇਰਾਦਾ ਹੈ ਕਿ ਸੀਡ ਫ਼ਾਰਮ ਪੰਜਾਬ ਵਿਚ ਜ਼ਰੂਰ ਬਣ ਜਾਏਗਾ ?

**ਮੰਤਰੀ :** ਜਿਥੋਂ ਤਕ ਇਸਦਾ ਤੁਅੱਲੁਕ ਹੈ, ਇਸਦੇ ਬਾਰੇ ਦੋ ਰਾਏ ਨਹੀਂ ਹੋ ਸਕਦੀਆਂ । ਅਸੀਂ ਵੇਖਾਂਗੇ । (ਸ਼ੋਰ)

**ਸਰਦਾਰ ਸੁਰਜੀਤ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਜਿਹੜੇ ਛੋਟੇ ਸੀਡ ਫ਼ਾਰਮ 25 : 25 ਏਕੜ ਦੇ ਇਸ ਵੇਲੇ ਮੌਜੂਦ ਹਨ, ਉਨ੍ਹਾਂ ਨੂੰ ਵੇਚ ਦਿਤਾ ਜਾਏਗਾ ਜਾਂ ਉਨ੍ਹਾਂ ਬਾਰੇ ਕੋਈ ਹੋਰ ਗਲ ਹੈ ?

**ਮੰਤਰੀ :** ਇਹ ਤਾਂ ਸਵਾਲ ਇਸ ਸਵਾਲ ਵਿਚੋਂ ਪੈਦਾ ਹੀ ਨਹੀਂ ਹੁੰਦਾ ?

**चौधरी बलबीर सिंह :** क्या यह सीड फार्म अकाली जनसंघ कोलीशन के दौरान बन जायेगा या बाद में ?

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਖਤਰਾ ਹੈ ਕਿ ਸਰਕਾਰ ਗਰੀਬ ਹਰੀਜਨਾਂ ਨੂੰ ਇਸ ਕੰਮ ਲਈ ਨਾ ਕਿਧਰੇ ਉਜਾੜੇ ?......(ਵਿਘਨ) ਕਾਲ ਪਿਆ ਤਾਂ ਵੀ ਗਰੀਬਾਂ ਤੇ ਮਾਰ ਅਤੇ ਜੇ ਸੁਕਾਲ ਹੋਇਆ ਤਾਂ ਵੀ ਗਰੀਬਾਂ ਤੇ ਹੀ ਮਾਰ । ਸਪੀਕਰ ਸਾਹਿਬ, ਇਹ ਦਸਿਆ ਜਾਏ ਕਿ ਉਹ ਸੀਡ ਫ਼ਾਰਮ ਕਿਥੇ ਬਣਾਉਣਾ ਹੈ ? ਜਿਹੜੀ ਪ੍ਰਾਪਰਟੀ 8-4-64 ਨੂੰ ਹਰੀਜਨਾਂ ਨੂੰ ਅਲਾਟ ਹੋਈ ਸੀ ਕਿਧਰੇ ਉਸ ਤੇ ਛਾਪਾ ਤਾਂ ਨਹੀਂ ਮਾਰਨਾ ? ਮੈਨੂੰ ਇਸ ਗਲ ਦਾ ਖਦਸ਼ਾ ਹੈ ਔਰ ਮੈਨੂੰ ਉਮੀਦ ਹੈ ਕਿ ਇਸ ਗਲ ਦਾ ਖਿਆਲ ਕਰੋ ?

**ਮੰਤਰੀ :** ਮੈਂ ਕਿਹਾ ਹੈ ਕਿ ਹਾਲੇ ਕੋਈ ਜਗ੍ਹਾਂ ਫ਼ਾਈਨਲੀ ਨਿਸ਼ਚਿਤ ਨਹੀਂ ਕੀਤੀ । ਕਿਸੇ ਗਲ ਦਾ ਕੋਈ ਖ਼ਦਸ਼ਾ ਨਹੀਂ ਹੋਣਾ ਚਾਹੀਦਾ ।

**चौधरी बलबीर सिंह :** क्या मन्त्री महोदय बतायेंगे कि इस साल कोई छोटे छोटे किसानों की सोसाइटियाँ बना कर सीड फार्म बनाने का विचार करेंगे ?

**ਚੌਧਰੀ ਜਗਤ ਰਾਮ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਦਸਿਆ ਗਿਆ ਹੈ ਕਿ ਸੀਡ ਫ਼ਾਰਮ 10 ਹਜ਼ਾਰ ਏਕੜ ਤੇ ਬਣਾਉਣਾ ਹੈ । ਜੇ ਹਰੀਜਨ ਚੰਗਾ ਬੀਜ ਤਿਆਰ ਕਰਦੇ ਹਨ ਤਾਂ ਇਹ ਸਾਨੂੰ ਦੇ ਦੇਣ ਅਸੀਂ ਤਿਆਰ ਕਰ ਦਿਆਂਗੇ ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਚਾਰ ਪੰਜ ਛੋਟੇ ਸੀਡ ਫ਼ਾਰਮਜ਼ ਰੀਸੈਂਟਲੀ ਮਾਰਚ ਵਿਚ ਨੀਲਾਮ ਹੋਏ ਹਨ ਅਤੇ ਕਈ ਉਸ ਤੋਂ ਬਾਦ ਦਿਤੇ ਗਏ ਹਨ, ਕੀ ਸਰਕਾਰ ਸੀਡ ਫ਼ਾਰਮ ਬਨਾਉਣਾ ਚਾਹੁੰਦੀ ਹੈ ਜਾਂ ਖ਼ਤਮ ਕਰਨਾ ਚਾਹੁੰਦੀ ਹੈ ?

**ਮੰਤਰੀ :** ਇਹ ਸਵਾਲ ਤਾਂ ਇਸ ਸਵਾਲ ਵਿਚੋਂ ਪੈਦਾ ਹੀ ਨਹੀਂ ਹੁੰਦਾ ।

---

## STOCK OF INSECTICIDE DIMECRON WITH THE CO-OPERATIVE DEPARTMENT

*380. **Sardar Balwant Singh :** Will the Chief Minister be pleased to state—

(a) the total stocks of Insecticide Dimecron on 1-4-68 with the Co-operative Department ;

(b) whether any quantity of Dimecron was purchased by the Co-operative Department in the year 1968-69 ; if so, the total quantity purchased along with the value thereof ;

(c) the total quantity of Dimecron consumed up to date ;

(d) whether the Registrar, Co-operative Societies, Punjab raised an objection to the fresh purchase of Dimecron in the year 1968-69 ?

**Shri. Balram Dass Tandon (Industries Minister) :**

(a) 5368 litres.

(b) Yes, 7150 litres, valuing at Rs. 7,01,100-40

(c) 5224 litres upto 1-3-1969.

(d) Yes.

[(ਏ) 5368 ਲਿਟਰ

(ਬੀ) ਜੀ ਹਾਂ । 7150 ਲਿਟਰ ਮੁਲ 7,01,100-40 ਰੁਪਏ

(ਸੀ) 1-3-1969 ਤਕ 5224 ਲਿਟਰ

(ਡੀ) ਜੀ ਹਾਂ ।]

**ਸਰਦਾਰ ਬਲਵੰਤ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਰਜਿਸਟ੍ਰਾਰ ਕੋਅਪਰੇਟਿਵ ਨੇ ਇਸ ਪਰਚੇਜ਼ ਤੇ ਆਬਜੈਕਸ਼ਨ ਰੇਜ਼ ਕੀਤੀ ਸੀ, ਅਗਰ ਕੀਤੀ ਸੀ ਤਾਂ ਉਹ ਕਿਹੜੀ ਆਬਜੈਕਸ਼ਨ ਸੀ ਅਤੇ ਦਵਾਈਆਂ ਕਿਸ ਫਰਮ ਤੋਂ ਖਰੀਦੀਆਂ ਗਈਆਂ ?

**ਮੰਤਰੀ :** ਇਸ ਦੇ ਦੋ ਪੈਕੇਜ ਹੁੰਦੇ ਹਨ ਇਕ 30 ਲਿਟਰਜ਼ ਦਾ ਅਤੇ ਦੂਜਾ ਇਕ ਲਿਟਰ ਦਾ । ਉਨ੍ਹਾਂ ਨੇ ਆਬਜੈਕਸ਼ਨ ਛੋਟੇ ਪੈਕਟ ਤੇ ਕੀਤੀ ਸੀ ਕਿ ਸਾਨੂੰ ਇਹ ਸੂਟ ਨਹੀਂ ਕਰਦਾ, ਵਡੇ ਪੈਕਟ ਮਿਲਣ । ਇਹ ਆਬਜੈਕਸ਼ਨ ਉਨ੍ਹਾਂ ਨੇ ਰੇਜ਼ ਕੀਤਾ ਸੀ ।

**ਸਰਦਾਰ ਬਲਵੰਤ ਸਿੰਘ :** ਕੀ ਇਹ ਗਲ ਸਹੀ ਹੈ ਕਿ ਇਨ੍ਹਾਂ ਨੇ ਆਰਡਰ 20-30 ਲਿਟਰ ਦੇ ਪੈਕੇਜ ਦਾ ਦਿਤਾ ਸੀ ਪਰ ਫਰਮ ਨੇ ਸਪਲਾਈ ਇਕ ਇਕ ਲਿਟਰ ਦੇ ਪੈਕੇਜ ਕਿਤੇ ? ਕੀ ਇਹ ਗਲ ਵੀ ਸਹੀ ਹੈ ਕਿ ਇਕ ਇਕ ਲਿਟਰ ਦੇ ਪੈਕੇਜ ਪਹਿਲਾਂ ਹੀ ਕੋਅਪਰੇਟਿਵ ਸੋਸਾਇਟੀ ਪਾਸ ਬੜੇ ਮੌਜੂਦ ਸਨ ? ਇਹ ਗਲ ਕਿਥੇ ਤਕ ਠੀਕ ਹੈ ਕਿ ਫਰਮ ਨੂੰ ਅਤੇ ਅਫਸਰਾਂ ਨੂੰ ਫਾਇਦਾ ਪਹੁੰਚਾਉਣ ਲਈ ਇਸ ਤਰ੍ਹਾਂ ਕੀਤਾ ਗਿਆ ਜਦ ਕਿ ਦਵਾਈ ਕੋਅਪਰੇਟਿਵ ਸੋਸਾਇਟੀ ਪਾਸ ਪਹਿਲਾਂ ਹੀ ਮੌਜੂਦ ਸੀ ?

**ਮੰਤਰੀ :** ਜਿਥੇ ਤਕ ਇਸ ਗਲ ਦਾ ਸਵਾਲ ਹੈ ਕਿ ਇਕ ਇਕ ਲਿਟਰ ਦੇ ਪੈਕਟ ਦਿਤੇ, ਇਹ ਗਲ ਠੀਕ ਹੈ । ਜਿਥੇ ਤਕ ਫਾਇਦਾ ਪਹੁੰਚਾਉਣ ਦੀ ਗਲ ਹੈ ਉਹ ਠੀਕ ਨਹੀਂ ਹੈ । 30 ਲਿਟਰ ਦਾ ਜੋ ਪੈਕਟ ਹੈ ਉਸ ਵਿਚ ਘੱਟ ਕੀਮਤ ਲਗਦੀ ਹੈ ਤੇ ਛੋਟੇ ਪੈਕਟ ਵਿਚ ਵੱਧ ਕੀਮਤ ਪੈਂਦੀ ਹੈ । ਫਰਮ ਨੂੰ ਕੀਮਤ 30 ਲਿਟਰ ਦੇ ਪੈਕਟ ਦੇ ਹਿਸਾਬ ਨਾਲ ਦਿਤੀ ਗਈ ਹੈ ।

———

## LOW RATE OF RECOVERY IN SUGARCANE

*381. **Sardar Balwant Singh :** Will the Chief Minister be pleased to state—

(a) the factors which led to the low rate of Recovery in the sugarcane in the State ;

(b) the details of the efforts made by the Agriculture Department to maintain the recovery standard ?

**Shri Balram Dass Tandon (Industries Minister) :**

(a) (i) Sudden attack of Pyrilla pest.

(ii) Attack of red-rot disease of sugarcane.

(iii) Prolonged drought.

(b) The canegrowers were advised to take up spraying/dusting operations to control Pyrilla. Insecticides were made available to the canegrowers at 40% subsidised cost in the sugar mills area. Sprayers/Dusters were made available for taking up control measures. The Govt. Staff got Sprayed/dusted an area of 8644 acres. The only method of control of red-rot disease is the replacement of seed which is being done.

[(ੳ) (i) ਕਮਾਦ ਦੇ ਘੋੜੇ (ਪਰੇਲੇ) ਦਾ ਇਕੱਠ ਰੂਪ ਵਿਚ ਗੰਨੇ ਤੇ ਹਮਲਾ ।

(ii) ਰੱਤਾ ਰੋਗ ਬਿਮਾਰੀ ਦਾ ਗੰਨੇ ਤੇ ਹਮਲਾ ।

(iii) ਲਗਾਤਾਰ ਸੋਕਾ ਪੈਣਾ ।

[ਉਦਯੋਗ ਮੰਤਰੀ]

(ਅ) ਜ਼ਿਮੀਦਾਰਾਂ ਨੂੰ ਪਰੇਲੇ ਨੂੰ ਕਾਬੂ ਕਰਨ ਲਈ ਛੜਕਾਉ/ਧੂੜਾ ਕਰਨ ਲਈ ਹਦਾਇਤਾਂ ਕੀਤੀਆਂ ਗਈਆਂ ਸਨ । ਮਿਲ ਖੇਤਰਾਂ ਵਿਚ ਗੰਨਾਂ ਕਾਸ਼ਤਕਾਰਾਂ ਨੂੰ 40% ਸਬਸਿਡੀ ਤੇ ਕੀਟ ਨਾਸ਼ਕ ਦਵਾਈਆਂ ਦਿਤੀਆਂ ਗਈਆਂ ਸਨ । ਰੋਕ ਥਾਮ ਲਈ ਛੜਕਾਉ ਅਤੇ ਧੂੜਾ ਕਰਨ ਵਾਲੀਆਂ ਮਸ਼ੀਨਾਂ, ਦਿਤੀਆਂ ਗਈਆਂ ਸਨ । ਸਰਕਾਰੀ ਕਰਮਚਾਰੀਆਂ ਨੇ 8644 ਏਕੜ ਦਾ ਛੜਕਾਉ/ਧੂੜਾ ਕਰਵਾਇਆ ਸੀ । ਰੱਤੇ ਰੋਗ ਦੀ ਬਿਮਾਰੀ ਨੂੰ ਕਾਬੂ ਕਰਨ ਲਈ, ਇਕੋ ਇਕ ਤਰੀਕਾ ਬੀਜ ਨੂੰ ਤਬਦੀਲ ਕਰਨਾ ਹੈ,ਜਿਹੜਾ ਕਿ ਹੋ ਰਿਹਾ ਹੈ ।]

**ਸਰਦਾਰ ਬਲਵੰਤ ਸਿੰਘ :** ਕੀ ਇਹ ਗਲ ਸਹੀ ਹੈ ਕਿ ਇਸ ਬੀਮਾਰੀ ਤੋਂ ਬਚਾਉਣ ਲਈ ਫਸਲ ਦੀ ਏਰੀਅਲ ਸਪਰੇ ਬਹੁਤ ਜ਼ਰੂਰੀ ਸੀ ਅਤੇ ਬਾਵਜੂਦ ਇਸ ਗਲ ਦੇ ਕਿ ਸਾਡੇ ਪੜੋਸੀ ਸੂਬੇ ਏਰੀਅਲ ਸਪਰੇ ਕਰ ਰਹੇ ਸਨ । ਸਾਡੇ ਡਿਪਾਰਟਮੈਂਟ ਨੇ ਇਸ ਬਾਰੇ ਕੁਝ ਨਾ ਕੀਤਾ ?

**ਮੰਤਰੀ :** ਜੋ ਇਨ੍ਹਾਂ ਨੇ ਕਿਹਾ ਹੈ ਠੀਕ ਹੈ, ਅਸੀਂ ਇਸ ਮਾਸਲੇ ਦੀ ਛਾਣਬੀਨ ਕਰ ਰਹੇ ਹਾਂ ।

**ਸਰਦਾਰ ਬਲਵੰਤ ਸਿੰਘ :** ਇਸ ਗਲ ਨੂੰ ਦੇਖਦੇ ਹੋਏ ਕਿ ਮਹਿਕਮੇ ਦੀ ਨੈਗਲੀਜੈਂਸ ਕਰਕੇ ਪੰਜਾਬ ਦੇ ਕਿਸਾਨਾਂ ਦਾ ਨੁਕਸਾਨ ਹੋਇਆ ਹੈ, ਕੀ ਸਰਕਾਰ ਇਸ ਬਾਰੇ ਕੋਈ ਕਮੇਟੀ ਜਾਂ ਇਨਕੁਆਇਰੀ ਕਮਿਸ਼ਨ ਬੈਠਾਣਾ ਠੀਕ ਸਮਝਦੀ ਹੈ ਤਾਂਕਿ ਪਤਾ ਲਗ ਸਕੇ ਕਿ ਕਿਸ ਅਫ਼ਸਰ ਦੀ ਗਲਤੀ ਕਰਕੇ ਇਹ ਨੁਕਸਾਨ ਹੋਇਆ ?

**ਮੰਤਰੀ :** ਇਹ ਤਾਂ ਸਵਾਲ ਦਾ ਛੋਟਾ ਪਾਟਣ ਹੈ, ਵਡਾ ਪਾਟਣ ਹੈ ਰੀਪਲੇਸਮੈਂਟ ਆਫ ਸੀਡ, ਉਸ ਨੂੰ ਮੁੱਖ ਰਖਿਆ ਜਾ ਰਿਹਾ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਸਰਕਾਰ ਨੂੰ ਇਸ ਗਲ ਦਾ ਪਤਾ ਹੈ ਕਿ ਇਸ ਬੀਮਾਰੀ ਕਰਕੇ ਮਿਲਾਂ ਨੇ ਭਾਅ ਘਟਾ ਦਿਤਾ ਹੈ ਅਤੇ ਕਿਸਾਨਾਂ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ ?

**ਮੁੱਖ ਮੰਤਰੀ :** ਨੁਕਸਾਨ ਤਾਂ ਹੋਇਆ ਹੈ ਅਤੇ ਭਾਅ ਘਟੇ ਹਨ ਕਿਉਂਕਿ ਰਿਕਵਰੀ ਘੱਟ ਗਈ ਹੈ । ਇਹ ਠੀਕ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਇਹ ਇਸ ਗਲ ਦੇ ਕਾਰਨਾਂ ਦੀ ਇਨਕੁਆਇਰੀ ਕਰਾਉਣਗੇ ਤਾਂਕਿ ਅਗੇ ਨੂੰ ਇਸ ਗਲ ਤੋਂ ਬਚਿਆ ਜਾ ਸਕੇ ?

**ਮੁੱਖ ਮੰਤਰੀ :** ਇਥੇ ਕਿਹਾ ਗਿਆ ਹੈ ਕਿ ਸੀਡ ਬਿਲਕੁਲ ਨਵਾਂ ਮੰਗਾਇਆ ਜਾਵੇ ।

**चौधरी बलबीर सिंह :** इस हालत को देखते हुए कि स्परे का इंतज़ाम ठीक नहीं होता क्या सरकार अपने स्परेइंग स्कवैड बनायेगी ताकि जब बीमारी का हमला हो तो सरकारी स्कवैड काम शुरू कर दें ?

**ਮੰਤਰੀ :** ਇਸ ਲਈ ਸਾਧਨ ਅਪਣਾ ਰਹੇ ਹਾਂ ਪਰ ਜਿਵੇਂ ਕਿ ਮੈਂ ਦਸਿਆ ਹੈ ਮੇਨ ਗਲ ਚੰਗੇ ਸੀਡ ਦੀ ਹੈ । (ਵਿਘਨ)

**ਕਾਮਰੇਡ ਸੱਤਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ ਗੰਨੇ ਦੀ ਕੀਮਤ ਘੱਟ ਦਿਵਾਈ ਗਈ ਕਿਉਂਕਿ ਰੀਕਵਰੀ ਘੱਟ ਹੋਈ ਸੀ। ਕੀ ਇਹ ਹਕੀਕਤ ਹੈ ਕਿ ਸ਼ੂਗਰ ਮਿਲਾਂ ਨਾਲ ਗਵਰਨਮੈਂਟ ਆਫ ਇੰਡੀਆ ਨੇ ਫੈਸਲਾ ਕੀਤਾ ਸੀ ਕਿ ਉਹ ਘੱਟੋ ਘੱਟ 10/- ਰੁ: ਫੀ ਕਵਿੰਟਲ ਦਾ ਭਾਅ ਜ਼ਰੂਰ ਦੇਣ ਅਤੇ ਜੇ ਇਸ ਤਰ੍ਹਾਂ ਕਰਨ ਨਾਲ ਘਾਟਾ ਪਵੇ ਤਾਂ ਸਰਕਾਰ ਉਨ੍ਹਾਂ ਨੂੰ ਸਬਸੇਡਾਈਜ਼ ਕਰੇਗੀ ?

**ਮੰਤਰੀ :** ਇਸ ਦਾ ਨਵਾਂ ਨੋਟਿਸ ਦੇ ਦਿਉ ਤਾਂ ਜਵਾਬ ਦੇ ਸਕਦਾ ਹਾਂ।

**ਸਰਦਾਰ ਉਮਰਾਓ ਸਿੰਘ :** ਇਨ੍ਹਾਂ ਨੇ ਮੰਨਿਆ ਹੈ ਕਿ ਕਿਸਾਨਾਂ ਨੂੰ ਬੀਮਾਰੀ ਦੇ ਕਾਰਨ ਘਾਟਾ ਪਿਆ ਹੈ। ਕੀ ਇਹ ਇਨਕੁਆਇਰੀ ਕਰਕੇ ਰਿਸਪਾਂਸੇਬਿਲਟੀ ਫਿਕਸ ਕਰਨਗੇ ਤਾਂ ਜੋ ਕਰੋੜਾਂ ਰੁਪਏ ਦਾ ਜੋ ਨੁਕਸਾਨ ਹੋਇਆ ਹੈ ਉਸ ਦਾ ਪਤਾ ਲਗ ਸਕੇ ਕਿ ਕਿਉਂ ਹੋਇਆ ?

**ਮੰਤਰੀ :** ਬੀਮਾਰੀਆਂ ਤਾਂ ਹੁੰਦੀਆਂ ਹੀ ਰਹਿੰਦੀਆਂ ਹਨ। ਇਹ ਕੋਈ ਨਵੀਂ ਗਲ ਨਹੀਂ ਹੈ। ਅਸੀਂ ਸਟੈਪਸ ਲਏ ਹਨ, ਲਖਾਂ ਦੀ ਤਾਦਾਦ ਵਿਚ ਇਸ ਬਾਰੇ ਪੈਂਮਫਲੈਟ ਵੰਡੇ ਹਨ ਤਾਂ ਜੋ ਕੇਨਗ੍ਰੋਅਰ ਨੂੰ ਜਾਣਕਾਰੀ ਦਿਤੀ ਜਾ ਸਕੇ। ਇਸ ਬੀਮਾਰੀ ਤੋਂ ਬਚਿਆ ਜਾ ਸਕੇ, ਸੀਡ ਬਦਲਿਆ ਜਾਵੇ।

**ਸਰਦਾਰ ਬਲਵੰਤ ਸਿੰਘ :** ਕੀ ਹਿੰਦ ਸਰਕਾਰ ਨੇ ਇਸ ਬੀਮਾਰੀ ਨੂੰ ਦੂਰ ਕਰਨ ਲਈ ਸਟੈਪਸ ਲਏ ਹਨ। ਕੀ ਇਹ ਉਸ ਤੋਂ ਪੂਰੀ ਤਰ੍ਹਾਂ ਸੈਟਿਸਫਾਈਡ ਹਨ।

**ਮੁੱਖ ਮੰਤਰੀ :** ਕਹਿ ਨਹੀਂ ਸਕਦੇ, ਉਨ੍ਹਾਂ ਤੋਂ ਪਤਾ ਕਰ ਲਵਾਂਗੇ।

**ਕੈਪਟਨ ਰਤਨ ਸਿੰਘ :** ਕੀ ਸਰਕਾਰ ਦੇ ਧਿਆਨ ਵਿਚ ਇਹ ਗਲ ਹੈ ਕਿ ਸ਼ੂਗਰ ਮਿਲਾਂ ਨੇ ਜੋ ਕਿਸਾਨਾਂ ਨੂੰ ਚੰਗੇ ਬੀਜ ਦੇਣੇ ਸਨ ਜਾਂ ਹੋਰ ਮਦਦ ਕਰਨੀ ਸੀ ਉਹ ਉਨ੍ਹਾਂ ਨੇ ਬਿਲਕੁਲ ਨਹੀਂ ਕੀਤੀ ?

**ਮੰਤਰੀ :** ਇਸ ਵਿਚ ਸ਼ਕ ਨਹੀਂ ਹੈ ਕਿ ਸ਼ੂਗਰ ਮਿਲਾਂ ਦਾ ਇਸ ਵਿਚ ਤੁਅੱਲੁਕ ਹੈ, ਉਨ੍ਹਾਂ ਨਾਲ ਗਲ ਬਾਤ ਕਰਕੇ ਉਨ੍ਹਾਂ ਨੂੰ ਕਹਾਂਗੇ ਕਿ ਉਹ ਧਿਆਨ ਰਖਣ।

**ਡਾਕਟਰ ਅਮੀਰ ਸਿੰਘ ਕਲਕਟ :** ਕੀ ਸਰਕਾਰ ਨੂੰ ਪਤਾ ਹੈ ਕਿ ਅਗਰ 8600 ਏਕੜ ਵਿਚ ਦਵਾਈ ਦੀ ਸਪਰੇ ਹੁੰਦੀ ਤਾਂ ਇਹ ਬੀਮਾਰੀ ਇਫੈਕਟ ਨਾ ਕਰਦੀ ? ਕੀ ਇਹ ਇਸ ਬਾਰੇ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਇਹ ਜੋ ਫਿਗਰਜ਼ ਹਨ ਉਹ ਪੇਪਰ ਤੇ ਹੀ ਹਨ, ਐਕਚੂਅਲੀ ਸਪਰੇ ਨਹੀਂ ਹੋਈ ?

**ਮੰਤਰੀ :** ਹੁਣੇ ਤਾਂ ਜਵਾਬ ਦਿਤਾ ਹੈ।

— — — —

## GAZETTED/NON GAZETTED POSTS IN THE SOCIAL WELFARE DEPARTMENT

*371. **Sardar Raja Singh :** Will the Chief Minister be pleased to state—

[Sardar Raja Singh]

(a) the number of gazetted Class I and Class II as well as non-gazetted class III and class IV, posts in the Social Welfare Department, Punjab at present ;

(b) the number of post out of those referred to in part (a) above against which officers/officials belonging to the Scheduled Castes and Backward Classes have been appointed together with the number of reserved posts against which such persons have not been appointed ;

(c) the number of employees belonging to the Scheduled Castes and Backward Classes who have been removed from service/transferred to other Departments from the said Departments since Ist January, 1969 and the reasons therefor ;

(d) the reasons for which officers/officials belonging to the Scheduled Castes and Backward Classes have not been appointed against all the posts reserved for them ?

**ਸ਼੍ਰੀ ਬਲਰਾਮ ਦਾਸ ਟੰਡਨ (ਉਦਯੋਗ ਮੰਤਰੀ) :**

(ਏ) ਅਤੇ (ਬੀ) ਲੋੜੀਂਦੀ ਸੂਚਨਾ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ਸੀ) ਕੋਈ ਨਹੀਂ ਜੀ।

(ਡੀ) ਘੱਟ ਗਿਣਤੀ ਦਾ ਕਾਰਣ ਇਹ ਹੈ ਕਿ ਇਨ੍ਹਾਂ ਅਸਾਮੀਆਂ ਦੀ ਭਰਤੀ ਸਮੇਂ ਠੀਕ ਜ਼ਾਤ, ਯੋਗਤਾਵਾਂ ਵਾਲੇ ਉਮੀਦਵਾਰ ਨਹੀਂ ਮਿਲੇ।

ਭਾਗ ਏ

| ਕਲਾਸ : 1 | ਕਲਾਸ : 2 | ਕਲਾਸ : 3 | ਕਲਾਸ : 4 (ਇਸ ਸੂਚਨਾ ਵਿਚ ਸਫਾਈ ਮਜ਼ਦੂਰੀ ਦੀ ਗਿਣਤੀ ਨਹੀਂ ਲਈ ਗਈ ਹੈ) |
|---|---|---|---|
| 1* | 9 | 195 | 77 |

*ਇਹ ਅਸਾਮੀ ਡਾਇਰੈਕਟਰ ਅਤੇ ਸੰਯੁਕਤ ਸਕੱਤਰ ਦੀ ਹੈ ਅਤੇ ਇਨ੍ਹਾਂ ਦੀ ਤਨਖਾਹ ਸਕੱਤਰ ਦੇ ਅਮਲੇ ਦੀ ਮੱਦ ਵਿਚੋਂ ਨਿਕਲਵਾਈ ਜਾਂਦੀ ਹੈ ।

ਸਮਾਜਕ ਭਲਾਈ ਵਿਭਾਗ ਵਿਚ ਅਨੁਸੂਚਿਤ ਜਾਤਾਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਲਈ ਰਿਜ਼ਰਵ ਕੀਤੀਆਂ ਗਈਆਂ ਅਸਾਮੀਆਂ ਦੀ ਸੂਚੀ :

ਭਾਗ ਬੀ

| ਲੜੀ ਨੰ: | ਅਸਾਮੀ ਦਾ ਨਾਂ | ਗ੍ਰੇਡ | ਅਸਾਮੀਆਂ ਦੀ ਕੁਲ ਗਿਣਤੀ | ਜਿੰਨ੍ਹੀਆਂ ਅਸਾਮੀਆਂ ਰਿਜ਼ਰਵ ਕੀਤੀਆਂ ਗਈਆਂ ਹਨ | | ਕਰਮਚਾਰੀਆਂ ਦੀ ਨਿਯੁਕਤੀ | | ਰਿਮਾਰਕਸ |
|---|---|---|---|---|---|---|---|---|
| | | | | ਅਨੁਸੂਚਿਤ ਜਾਤਾ ਦੇ ਉਮੀਦਵਾਰਾਂ ਲਈ | ਪਛੜੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਲਈ | ਅਨੁਸੂਚਿਤ ਜਾਤਾਂ ਵਿਚ | ਪਛੜੀਆਂ ਸ਼੍ਰੇਣੀਆਂ ਵਿਚੋਂ । | |
| 1. | 2. | 3. | 4. | 5. | 6. | 7. | 8. | 9. |
| | ਕਲਾਸ 1 ਦੀਆਂ ਅਸਾਮੀਆ | | | | | | | |
| 1. | ਡਾਇਰੈਕਟਰ ਅਤੇ ਸੰਯੁਕਤ ਸਕੱਤਰ | 1800-2250 | 1. | — | — | — | — | — |
| | ਕਲਾਸ 2 ਦੀਆਂ ਅਸਾਮੀਆਂ | | | | | | | |
| 2. | ਚੀਫ ਇੰਸਪੈਕਟਰ ਅਤੇ | 500-800 | 1. | — | — | — | — | — |
| | ਐਡਮਿਨਿਸਟ੍ਰੇਟਿਵ ਅਫਸਰ | (ਹੁਣ ਰਿਵਾਈਜ਼ ਹੋ ਗਿਆ ਹੈ ।) | 1. | — | — | — | — | — |

| | | | | | | | | |
|---|---|---|---|---|---|---|---|---|
| 3. | ਉਪ ਡਾਇਰੈਕਟਰ, ਉਦਯੋਗ | 350-900 | 1 | — | — | — | — | — |
| 4. | ਉਪ ਡਾਇਰੈਕਟਰ, ਸੋਸ਼ਲ ਵੇਲਫੇਅਰ | 400-800 | 1 | — | — | — | — | — |
| 5. | ਵਿਸ਼ੇਸ਼ ਭਲਾਈ ਅਫਸਰ (ਬੁਢਾਪਾ ਪੈਨਸ਼ਨ) | 400-800 | 1 | — | — | — | — | — |
| 6. | ੳ) ਖੋਜ ਅਫ਼ਸਰ | 300-600 | 1 | — | — | — | — | — |
| | ਅ) ਮੁੱਖ ਅਧਿਆਪਕਾ | 300-600 | 2 | — | — | — | — | — |
| 7. | ੳ) ਮੰਡਲ ਭਲਾਈ ਅਫ਼ਸਰ | 300-600 | 2 | 1 | — | 1 | — | — |
| | | | 9 | 1 | — | 1 | — | — |
| | ਕਲਾਸ 3 ਦੀਆਂ ਅਸਾਮੀਆਂ | | | | | | | |
| 8. | ਮੁੱਖ ਸਹਾਇਕ | 300-500 | 1 | — | — | — | — | — |
| 9. | ਕੇਸ ਵਰਕਰ | 300-600 | 3 | — | — | — | — | — |
| 10. | ਸੁਪਰਡੰਟ ਹੋਮਜ਼ | 300-600 | 2 | — | — | — | — | — |
| 11. | ਉਪਰੋਕਤ | 220-500 | 6 | 1 | — | — | ਯੋਗ ਉਮੀਦਵਾਰ ਨਾਂਹ ਮਿਲਣ ਕਰਕੇ ਦੂਜੀਆਂ ਸ਼੍ਰੇਣੀਆਂ ਦੇ ਕਰਮਚਾਰੀ ਨਿਯੁਕਤ ਹਨ। | |
| 12. | ਸਹਾਇਕ ਸੁਪਰਡੰਟ | 200-450 | 2 | — | — | — | | |
| 13. | ਹਾਉਸ ਮਿਸਟ੍ਰੈਸ | 200-450 | 1 | — | — | — | | |
| 14. | ਉੱਚ ਪੜਤਾਲ ਕਾਰ | 300-600 | 1 | — | — | — | — | — |
| 15. | ਬੀ.ਏ./ਬੀ.ਟੀ/ਬੀ.ਐੱਡ. ਟੀਚਰ ਆਦਿ | 220-500 | 16 | 4 | — | 1 | 1 ਇਨ੍ਹਾਂ ਅਸਾਮੀਆਂ ਤੇ ਪਹਿਲਾਂ ਹੀ ਕਰਮਚਾਰੀ ਕੰਮ ਕਰ ਰਹੇ ਹਨ ਅਤੇ ਹੁਣ ਜਦੋਂ ਖਾਲੀ ਹੋਣ ਉਸ ਸਮੇਂ ਕੋਟੇ ਅਨੁਸਾਰ ਭਰਤੀ ਕਰ ਲਈ ਜਾਵੇਗੀ। | |
| 16. | ਇਨਵੈਸਟੀਗੇਟਰ | 200-450 | 3 | — | — | — | — | |

| | | | | | | | | |
|---|---|---|---|---|---|---|---|---|
| 17. | ਟੈਕਨੀਸ਼ੀਅਨ | 140-300 | 15 | 4 | — | — | — | ਇਨ੍ਹਾਂ ਅਸਾਮੀਆਂ ਤੇ ਪਹਿਲਾਂ ਹੀ ਕੰਮ ਕਰ ਰਹੇ ਹਨ। |
| 18. | ਟੈਕਨੀਸ਼ਨ (ਸ਼ੌਪ) | 120-250 | 1 | — | — | — | — | — |
| 19. | ਸਹਾਇਕ 'ਏ' ਗਰੇਡ ਐਮ.ਏ. | 200-450 | 5 | 1 | — | 1 | — | ਇਕ ਅਸਾਮੀ ਖਾਲੀ ਪਈ ਹੈ। |
| 20. | ਲੇਖਾਕਾਰ, ਸਹਾਇਕ ਕੈਸ਼ੀਅਰ | 160-400 | 24 | 5 | — | 7 | 23 | ਅਸਾਮੀਆਂ ਖਾਲੀ ਪਈਆਂ ਹਨ। |
| 21. | ਹੋਸਟਲ ਸੁਪਰਡੰਟ | 220-500 | 1 | — | — | — | — | — |
| 22. | ਹੋਸਟਲ ਵਾਰਡਨ | 110-200 | 1 | — | — | — | — | — |
| 23. | ਰਿਕਰੇਸ਼ਨ ਸੁਪਰਵਾਈਜ਼ਰ | 120-250 | 1 | — | — | — | — | — |
| 24. | ਅਧਿਆਪਕ | 125-300 | 35 | 7 | — | 3 | 1 | ਬਾਕੀ ਅਸਾਮੀਆਂ ਤੇ ਪਹਿਲਾਂ ਹੀ ਦੂਜੇ ਕਰਮਚਾਰੀ ਕੰਮ ਕਰ ਰਹੇ ਹਨ। |
| 25. | ਕਲਰਕ | 110-300 | 40 | 8 | — | 4 | 2 | ਦੋ ਅਸਾਮੀਆਂ ਖਾਲੀ ਹਨ ਅਤੇ ਉਨ੍ਹਾਂ ਦੀਆਂ ਅਸਾਮੀਆਂ ਤੇ ਦੂਜੇ ਕਰਮਚਾਰੀ ਕੰਮ ਕਰ ਰਹੇ ਹਨ। |
| 26. | ਨਰਸ ਅਤੇ ਡਿਸਪੈਂਸਰ | 140-300 | 4 | 1 | — | — | — | ਇਨ੍ਹਾਂ ਅਸਾਮੀਆਂ ਤੇ ਪਹਿਲਾਂ ਹੀ ਦੂਜੇ ਕਰਮਚਾਰੀ ਕੰਮ ਕਰ ਰਹੇ ਹਨ। |
| 27. | ਕਰਾਫਟ ਟੀਚਰ | 125-300 | 6 | 1 | — | — | — | ਉਪਰੋਕਤ |
| 28. | ਮਿਊਜ਼ਿਕ ਟੀਚਰ | 125-300 | 4 | 1 | — | — | — | ਦੋ ਅਸਾਮੀਆਂ ਖਾਲੀ ਪਈਆਂ ਹਨ। |
| 29. | ਜੂਨੀਅਰ ਅਡੀਟਰ | 140-300 | 1 | — | — | — | — | ਖਾਲੀ ਪਈ ਹੈ। |

| | | | | | | | | |
|---|---|---|---|---|---|---|---|---|
| 30. | ਸਟੈਨੋ-ਟਾਈਪਿਸਟ | 110-220+25/- ਰੁ: ਅਲਾਊਂਸ | 5 | 1 | — | — | — | ਦੋ ਅਸਾਮੀਆਂ ਖਾਲੀ ਪਈਆਂ ਹਨ। |
| 31. | ਸਟੇਨੋਗਰਾਫਰ ਜੂਨੀਅਰ | 140-250 | 2 | — | — | 1 | — | — |
| 32. | ਬਰੇਲ ਅਤੇ ਟਾਇਪਿੰਗ ਇੰਸਟ੍ਰਕਟਰ | 125-30) | 2 | — | — | — | — | — |
| 33. | ਹਿਸਾਬ ਮਾਸਟਰ | 125-300 | 1 | — | — | — | — | — |
| 34. | ਫੀਜੀਕਲ ਇੰਸਟ੍ਰਕਟਰ | 220-500 | 1 | — | — | — | — | ਖਾਲੀ ਪਈ ਹੈ। |
| 35. | ਉਪਰੋਕਤ | 125-300 | 2 | — | — | — | — | ਇਕ ਖਾਲੀ ਪਈ ਹੈ। |
| 36. | ਉਪ ਸੁਪਰਡੰਟ | 200-450+50/- ਰੁ: ਸਪੈਸ਼ਲ ਪੇ | 1 | — | — | — | — | — |
| 37. | ਮੈਡੀਕਲ ਅਫਸਰ | 350-600 ਅਤੇ 25% ਪੀ. ਏ. ਐਨ. | 2 | — | — | — | — | — |
| 38. | ਨਰਸ ਦਾਈ | ੪0-120 | 2 | — | — | — | — | — |
| 39. | ਡਰਾਇੰਗ ਟੀਚਰ | 125-300 | 2 | — | — | — | — | ਇਕ ਖਾਲੀ ਪਈ ਹੈ। |
| 40. | ਡਰਾਇਵਰ | 100-160 | 1 | — | — | — | — | — |
| 41. | ਮਸ਼ੀਨ ਮੈਨ | | 1 | — | — | — | — | — |
| | | | 195 | 35 | — | 18 | 6 | |
| | ਕਲਾਸ 4 ਦੀਆਂ ਅਸਾਮੀਆਂ | | | | | | | |
| 42. | ਦਫਤਰੀ | 75-95 | 1 | — | — | 1 | 1 | — |
| 43. | ਸੇਵਾਦਾਰ/ਚੌਕੀਦਾਰ ਕੁੱਕ ਅਤੇ ਭਿਸ਼ਤੀ ਆਦਿ | 70-85 | 76 | 15 | 2 | 24 | 6 | — |
| | | | 77 | 15 | 2 | 25 | 7 | |

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਮਹਿਕਮੇ ਦਾ ਜੋ ਡਾਇਰੈਕਟਰ ਸ਼੍ਰੀ ਪੀ. ਸੀ. ਪੰਡਤ ਹੈ ਉਹ ਇਕ ਕਾਂਗਰਸੀ ਵਰਕਰ ਦ ਸਪੁਤਰ ਹੈ ਅਤੇ ਉਹ ਇਸ ਪੋਸਟ ਦੀਆਂ ਕਵਾਲੀਫਿਕੇਸ਼ਨਜ਼ ਵੀ ਫੁਲਫਿਲ ਨਹੀਂ ਕਰਦਾ । ਉਨ੍ਹਾਂ ਨੂੰ ਕੇਵਲ ਇਸ ਲਈ ਰਖਿਆ ਗਿਆ ਹੈ ਕਿ ਉਹ ਇਕ ਕਾਂਗਰਸੀ ਦਾ ਪੁਤਰ ਹੈ ਅਤੇ ਉਨ੍ਹਾਂ ਦਾ ਸੁਪਰਡੈਂਟ ਅਮਰ ਸਿੰਘ ਜੋ ਐਮ. ਏ., ਐਲ. ਐਲ. ਬੀ. ਹੈ, ਨੂੰ ਮਹਿਕਮੇ ਵਿਚੋਂ ਕੇਵਲ ਇਸ ਕਰਕੇ ਕਢਿਆ ਗਿਆ ਕਿਉਂਕਿ ਉਹ ਇਸ ਅਫਸਰ ਵਲੋਂ ਮਹਿਕਮੇ ਵਿਚ ਪਾਈ ਅੰਧੇਰਗਰਦੀ ਦੇ ਖਿਲਾਫ ਰੌਲਾ ਪਾਉਂਦਾ ਸੀ ?

**ਮੰਤਰੀ :** ਕਿਸੇ ਕਾਂਗਰਸੀ ਦਾ ਜਾਂ ਕਿਸੇ ਹੋਰ ਪੁਲੀਟੀਕਲ ਪਾਰਟੀ ਦੇ ਵਰਕਰ ਦਾ ਪੁਤਰ ਹੋਣਾ ਕੋਈ ਡਿਸਕਵਾਲੀਫਿਕੇਸ਼ਨ ਨਹੀਂ ਹੈ ਸਰਕਾਰੀ ਸਰਵਿਸ ਲਈ । ਜਿਥੋਂ ਤਕ ਇਨ੍ਹਾਂ ਦੇ ਸਾਵਲ ਦੇ ਦੂਜੇ ਭਾਗ ਦਾ ਤੁਅੱਲਕ ਹੈ ਇਨ੍ਹਾਂ ਦੀ ਇਨਫਰਮੇਸ਼ਨ ਗ਼ਲਤ ਹੈ ।

**ਚੌਧਰੀ ਸੁੰਦਰ ਸਿੰਘ :** ਜਵਾਬ ਦੇ 'ਡੀ' ਭਾਗ ਵਿਚ ਲਿਖਿਆ ਹੈ ਕਿ ਹਰੀਜਨਾਂ ਵਿਚੋਂ ਸੂਟੇਬਲ ਆਦਮੀ ਨਾ ਮਿਲਣ ਕਰਕੇ ਰਿਜ਼ਰਵ ਪੋਸਟਾਂ ਉਨ੍ਹਾਂ ਨੂੰ ਨਾ ਦਿਤੀਆਂ ਗਈਆਂ । ਇਸੇ ਤਰ੍ਹਾਂ ਪਬਲਿਕ ਸਰਵਿਸ ਕਮਿਸ਼ਨ ਵਲੋਂ ਵੀ ਸੈਂਕੜੇ ਪੋਸਟਾਂ ਇਸੇ ਬਹਾਨੇ ਨਾਲ ਦੂਜਿਆਂ ਨੂੰ ਦੇ ਦਿਤੀਆਂ ਜਾਂਦੀਆਂ ਹਨ । ਮੈਂ ਪੁਛਦਾ ਹਾਂ ਕਿ ਇਹ ਪੋਸਟਾਂ ਜਿਨ੍ਹਾਂ ਬਾਰੇ ਨਾਨ ਅਵੇਲੇਬਿਲਟੀ ਦੀ ਗਲ ਹੋਈ ਕੀ ਇਨ੍ਹਾਂ ਨੂੰ ਅਗੇ ਲਈ ਰਿਜ਼ਰਵ ਰਖਿਆ ਜਾਵੇਗਾ ?

**ਮੰਤਰੀ :** ਅਸੀਂ ਤਾਂ ਇਨ੍ਹਾਂ ਦੇ ਨਕਸ਼ੇ ਕਦਮ ਤੇ ਚਲ ਰਹੇ ਹਾਂ । (ਵਿਘਨ) । ਇਹ ਆਪ ਹਮੇਸ਼ਾ ਇਸੇ ਤਰ੍ਹਾਂ ਕਰਦੇ ਰਹੇ ਹਨ । ਵੇਟ ਨਹੀਂ ਸਨ ਕਰਦੇ । ਅਗਰ ਉਹ ਅਵੇਲੇਬਲ ਹੀ ਨਾ ਹੋਣ ਤਾਂ ਕੀ ਕੀਤਾ ਜਾਵੇ ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਥੇ ਰੀਜ਼ਰਵੇਸ਼ਨ ਵਿਚ ਹਰੀਜਨਾਂ ਨੂੰ ਪੂਰੀਆਂ ਅਸਾਮੀਆਂ ਨਹੀਂ ਦਿਤੀਆਂ ਗਈਆਂ ਕੀ ਉਸ ਕਮੀ ਨੂੰ ਸਰਕਾਰ ਪੂਰਾ ਕਰਨ ਲਈ ਕੋਈ ਠੋਸ ਕਦਮ ਉਠਾਵੇਗੀ ?

**ਮੰਤਰੀ :** ਮੈਂ ਤਾਂ ਪਹਿਲਾਂ ਹੀ ਅਰਜ਼ ਕੀਤਾ ਹੈ ਕਿ ਜਿਥੇ ਹਰੀਜਨ ਜਾਂ ਸ਼ਡੂਲ ਕਾਸਟ ਉਮੀਦਵਾਰ ਨਹੀਂ ਮਿਲਦੇ ਉਸ ਸੂਰਤ ਵਿਚ ਹੀ ਬਾਹਰ ਤੋਂ ਲੈਣ ਦਾ ਸਵਾਲ ਪੈਦਾ ਹੁੰਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੰਤਰੀ ਸਾਹਿਬ ਇਹ ਦਸਣਗੇ ਕਿ ਜਿਨ੍ਹਾਂ ਅਧਿਕਾਰੀਆਂ ਨੇ ਸਰਵਿਸਾਂ ਵਿਚ ਹਰੀਜਨਾਂ ਲਈ ਰਖੀ ਗਈ ਰੀਜ਼ਰਵੇਸ਼ਨ ਤੇ ਅਮਲ ਨਹੀਂ ਕੀਤਾ ਅਤੇ ਬਾਹਰ ਤੋਂ ਬੰਦੇ ਲਏ ਗਏ ਹਨ ਉਨ੍ਹਾਂ ਦੇ ਖਿਲਾਫ਼ ਸਰਕਾਰ ਐਕਸ਼ਨ ਲਵੇਗੀ ?

**ਮੰਤਰੀ :** ਮੈਂ ਤਾਂ ਕਿਹਾ ਹੈ ਕਿ ਬੰਦੇ ਨਹੀਂ ਮਿਲਦੇ ਇਸ ਲਈ ਬਾਹਰ ਤੋਂ ਲੈਣੇ ਪੈਂਦੇ ਹਨ ।

**ਚੌਧਰੀ ਸੁੰਦਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਾਂ ਹਰੀਜਨਾਂ ਵਾਸਤੇ ਸਨ ਪਰ ਉਨ੍ਹਾਂ ਦੇ ਨਾ ਮਿਲਨ ਕਾਰਨ ਉਨ੍ਹਾਂ ਨੂੰ ਨਹੀਂ ਦਿਤੀਆਂ ਗਈਆਂ ਉਸ ਗਿਣਤੀ ਨੂੰ ਅਗਲੇ ਸਾਲ ਦੀ ਅਜੇਹੀਆਂ ਪੋਸਟਾਂ ਦੀ ਗਿਣਤੀ ਵਿਚ ਸ਼ਾਮਿਲ ਕਰਕੇ ਅਗਲੇ ਸਾਲ ਲਈ ਹਰੀਜਨਾਂ ਦੀਆਂ ਪੋਸਟਾਂ ਦਾ ਨੰਬਰ ਵਧਾ ਦਿਤਾ ਜਾਵੇਗਾ ਤਾਂ ਕਿ ਹਰੀਜਨਾਂ ਦੀ ਰੀਪਰਜ਼ੇਂਟੇਸ਼ਨ ਸਰਵਿਸਾਂ ਵਿਚ ਪੂਰੀ ਰਹਿ ਸਕੇ ?

**ਮੰਤਰੀ :** ਚੌਧਰੀ ਸਾਹਿਬ ਨੇ ਸ਼ਾਇਦ ਇਸ ਸਵਾਲ ਅਤੇ ਇਸ ਦੇ ਸਾਰੇ ਜਵਾਬ ਨੂੰ ਨਹੀਂ ਪੜ੍ਹਿਆ, ਮੈਂ ਤਾਂ ਇਹ ਦਸਿਆ ਹੈ ਕਿ ਇਕ ਥਾਂ ਤੇ ਆਦਮੀ ਨਹੀਂ ਸਨ ਮਿਲਦੇ ਇਸ ਲਈ ਰੀਪਰੀਜ਼ੈਂਟੇਸ਼ਨ ਘਟ ਰਹਿ ਗਈ ਹੈ ਪਰ ਦੂਜੇ ਪਾਸੇ ਜ਼ਿਆਦਾ ਭਰ ਲਈਆਂ ਗਈਆਂ ਹਨ । ਮੈਂ ਇਥੇ ਹਾਊਸ ਨੂੰ ਅਸ਼ੋਅਰ ਕਰਾਉਂਦਾ ਹਾਂ ਕਿ ਜਦ ਵੀ ਇਸ ਤਰ੍ਹਾਂ ਦੀਆਂ ਪੋਸਟਾਂ ਭਰਦੇ ਹਾਂ ਤਾਂ ਹਰੀਜਨਾਂ ਦਾ ਪੂਰਾ ਖਿਆਲ ਰਖਿਆ ਜਾਂਦਾ ਹੈ ।

**ਵੈਦ ਕਰਤਾਰ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਕੀ ਉਹ ਇਸ ਗਲ ਦੀ ਇਨਕੁਆਇਰੀ ਕਰਾਉਣਗੇ ਕਿ ਜਿਹੜੀਆਂ ਪੋਸਟਾਂ ਤੇ ਹਰੀਜਨ ਮੁਲਾਜ਼ਮ ਲਗੇ ਹੋਏ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਬਹਾਨੇ ਹਟਾਇਆ ਜਾਂਦਾ ਹੈ ? ਕੀ ਉਹ ਸਬੰਧਤ ਅਫ਼ਸਰਾਂ ਦੇ ਖਿਲਾਫ਼ ਐਕਸ਼ਨ ਲੈਣ ਨੂੰ ਤਿਆਰ ਹਨ ?

**ਮੁੱਖ ਮੰਤਰੀ :** ਅਗਰ ਕੋਈ ਸ਼ਿਕਾਇਤ ਆਨਰੇਬਲ ਮੈਂਬਰ ਦੇਣਗੇ ਤਾਂ ਅਸੀਂ ਉਸ ਦੀ ਇਨਕੁਆਇਰੀ ਕਰਾ ਲਵਾਂਗੇ ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਸੋਸ਼ਲ ਵੈਲਫੇਅਰ ਦੇ ਮਹਿਕਮੇ ਵਿਚ ਜਿਹੜੇ ਗੈਜ਼ਟਿਡ ਅਤੇ ਨਾਨ ਗੈਜ਼ਟਿਡ ਅਫ਼ਸਰ ਸ਼ਡੂਲ ਕਾਸਟ ਲਗੇ ਹੋਏ ਹਨ ਉਹ ਸਾਰੇ ਹੀ ਹਰੀਜਨ ਵਜ਼ੀਰਾਂ ਦੇ ਰਿਸ਼ਤੇਦਾਰ ਹਨ ? (ਵਿਘਨ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਡਰ, ਸਰ । ਇਥੇ ਕਈ ਤਰ੍ਹਾਂ ਦੀਆਂ ਗੱਲਾਂ ਰੋਜ਼ ਹੁੰਦੀਆਂ ਹਨ ਕਿ ਮਨਿਸਟਰਾਂ ਦੇ ਰਿਸ਼ਤੇਦਾਰ ਸਰਵਿਸਾਂ ਵਿਚ ਲਗੇ ਹੋਏ ਹਨ ਤਾਂ ਕੀ ਇਹ ਬੇਹਤਰ ਨਹੀਂ ਹੋਵੇਗਾ ਕਿ ਇਕ ਲਿਸਟ ਤਿਆਰ ਕਰਕੇ ਹਾਊਸ ਦੀ ਮੇਜ਼ ਤੇ ਰਖ ਦਿਤੀ ਜਾਵੇ ਕਿ ਫਲਾਂ ਫਲਾਂ ਅਫ਼ਸਰ ਐਮ. ਐਲ. ਏਜ਼ ਅਤੇ ਵਜ਼ੀਰਾਂ ਦੇ ਰਿਸ਼ਤੇਦਾਰ ਲਗੇ ਹੋਏ ਹਨ । (ਹਾਸਾ)

---

***Starred Question No. 372**

**Mr. Speaker :** Extension has been asked for in respect of starred question No. 372.

---

SOCIAL WELFARE DEPARTMENT PUNJAB

*373 **Sardar Raja Singh :** Will the Chief Minister be pleased to state—

(*a*) the date when the Social Welfare Department, Punjab, was created ;

(*b*) the date when the Social Welfare Department, (Relief Branch) was merged with the Social Welfare Department ;

(*c*) whether the record (files) of the said department is entered in the Index Registers, yearwise and subjectwise and the number of 'Kacha' & 'Pacca' files are maintained yearwise, if not the reason therefor ;

---

***Note :** Starred Question No. 372 and its answer appears in Appendix to this debate

(*d*) whether it is a fact that some record of the said deptt. had been burnt ; if so, the schemes to which the said record related and the measures adopted by the said department to prepare the said record afresh ;

(*e*) whether the Social Welfare Department distributed some amount of Flood Relief Fund in 1964 and whether the whole record relating thereto is lying in the Social Welfare Department and whether the Audit Party of A.G.'s office Punjab has audited it ;

(*f*) whether it is a fact that a case of misappropriation in the distribution of flood relief fund in 1964 was entrusted to the Special Enquiry Agency ; if so, the action taken by the agency in the said case ;

(*g*) whether the record of Foster Care Service scheme is in order ; if not, the reasons therefor ;

(*h*) whether any complaint of misappropriation in the purchase of foreign wool under permit from the Textile Commissioner Bombay, was received by the Department ; if so, the action taken thereon ?

**ਸ੍ਰੀ ਬਲਰਾਮ ਦਾਸ ਟੰਡਨ (ਉਦਯੋਗ ਮੰਤਰੀ) :—**

(ਏ) ਸਤੰਬਰ, 1955 ਵਿਚ ।

(ਬੀ) ਜੂਨ, 1958 ਵਿਚ ਟ੍ਰਾਂਸਫਰ ਹੋਇਆ ।

(ਸੀ) ਇੰਡੈਕਸ ਰਜਿਸਟਰ 1967 ਤੀਕ, ਜਦੋਂ ਕਿ ਡਾਇਰੈਕਟੋਰੇਟ, ਅਤੇ ਸਕੱਤਰੇਤ ਵਿੰਗ ਇਕੱਠੇ ਸਨ, ਰਖੇ ਜਾਂਦੇ ਸਨ । ਉਸ ਤੋਂ ਬਾਦ ਇਹ ਵਿੰਗ ਵਖਰੇ ਹੋ ਗਏ ਅਤੇ ਡਾਇਰੈਕਟਰ ਵਿੰਗ ਦੇ ਰੀਕਾਰਡ ਦੇ ਵਖਰੇ ਇੰਡੈਕਸ ਰਜਿਸਟਰ ਬਣਾਏ ਜਾ ਰਹੇ ਹਨ ।

(ਡੀ) ਜੀ ਹਾਂ, ਫਾਸਟਰ ਕੇਅਰ ਸਕੀਮ ਦਾ ਕੁਝ ਰਿਕਾਰਡ ਜੁਲਾਈ, 1967 ਵਿਚ ਸੜ ਗਿਆ ਸੀ । ਇਹ ਪੋਸਟਲ ਅਧਿਕਾਰੀਆਂ ਅਤੇ ਪੇ-ਮੈਂਟ ਸਰਟੀਫੀਕੇਟਾਂ ਤੋਂ ਦੁਬਾਰਾ ਤਿਆਰ ਕੀਤਾ ਜਾ ਰਿਹਾ ਹੈ ।

(ਈ) ਤੇ(ਐਫ) ਸਮਾਜ ਭਲਾਈ ਵਿਭਾਗ ਨੇ ਆਪਣਾ ਰੁਪਈਆ 1964 ਵਿਚ ਨਹੀਂ ਵੰਡਿਆ । ਇਕ ਕੇਸ 25,000/ਰੁ: ਦੀ ਇੰਡੀਅਨ ਮੈਮਿਨ ਟ੍ਰਸਟ ਵਲੋਂ ਦਿੱਤੀ ਗ੍ਰਾਂਟ ਦੇ ਬਾਰੇ ਸਪੈਸ਼ਲ ਇੰਕੁਆਇਰੀ ਏਜੰਸੀ ਨੂੰ ਭੇਜਿਆ ਗਿਆ ਸੀ । ਰੀਕਾਰਡ ਮਿਲ ਗਿਆ ਹੈ ਤੇ ਏਜੰਸੀ ਨੂੰ ਦੇ ਦਿੱਤਾ ਹੈ ।

(ਜੀ) ਮੌਜੂਦਾ ਲਾਭ ਪਾਤਰਾਂ ਦਾ ਰੀਕਾਰਡ ਠੀਕ ਹੈ, ਬਾਕੀ ਰੀਕਾਰਡ ਦੁਬਾਰਾ ਨਹੀਂ ਬਣਿਆ, ਕਿਉਂਕਿ ਸਬੰਧਤ ਰੀਕਾਰਡ ਪੁਲੀਸ ਪਾਸ ਹੈ ।

(ਐਚ) ਇਸ ਸ਼ਕਾਇਤ ਬਾਰੇ ਆਡਿਟ ਹੋ ਰਿਹਾ ਹੈ ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਜੋ ਰੀਕਾਰਡ ਇਸ ਮਹਿਕਮੇ ਦੇ ਜਲਾਏ ਗਏ ਜਾਂ ਸੜ ਗਏ ਸਨ ਇਸ ਵਿਚ ਸ਼੍ਰੀ ਪੀ. ਸੀ. ਪੰਡਤ ਦਾ ਹਥ ਸੀ ਅਤੇ ਚੌਕੀਦਾਰਾਂ ਨੂੰ ਇਸ ਲਈ ਮੁੱਅਤਲ ਕਰ ਦਿਤਾ ਗਿਆ ਕਿ ਕੇਸ ਨੂੰ ਖੁਰਦ ਬੁਰਦ ਕਰ ਦਿਤਾ ਜਾਵੇ ?

**ਮੰਤਰੀ :** ਜਿਹੜੀ ਇਨਫ਼ਰਮੇਸ਼ਨ ਮੈਂਬਰ ਸਾਹਿਬ ਦੇ ਰਹੇ ਹਨ ਇਸ ਬਾਰੇ ਵਿਚ ਜਾਂਚ-ਪੜਤਾਲ ਕਰ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਇਹ ਇਕ ਇੰਨਾ-ਵਡਾ ਕੇਸ ਹੋਇਆ ਹੈ ਕਿ 1964-65 ਵਿਚ ਅੱਗ ਲਗ ਗਈ ਅਤੇ ਅਜੇ ਤਕ ਇਸ ਗੱਲ ਦੀ ਪੜਤਾਲ ਨਹੀਂ ਕੀਤੀ ਗਈ । ਕੀ ਉੱਚ ਅਧਿਕਾਰੀਆਂ ਅਤੇ ਨਾਨ-ਆਫੀਸ਼ਲ ਦੀ ਇਕ ਕਮੇਟੀ ਬਣਾ ਕੇ ਇਸ ਗਲ ਦੀ ਪੜਤਾਲ ਕਰਾਈ ਜਾਵੇਗੀ ?

**ਮੰਤਰੀ :** ਇਹ ਕੇਸ ਪੁਲਿਸ ਪਾਸ ਹੈ । ਪੁਲਿਸ ਦੀ ਰੀਪੋਰਟ ਆਉਣ ਤੇ ਇਹ ਸਵਾਲ ਪੈਦਾ ਹੋਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਇਹ ਕੇਸ ਪੁਲਿਸ ਪਾਸੋਂ ਕਦ ਤਕ ਵਾਪਸ ਆ ਜਾਵੇਗਾ ?

**ਮੰਤਰੀ :** ਜਲਦੀ ਹੀ ਇਹ ਪੜਤਾਲ ਮੁਕੰਮਲ ਹੋ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ :** ਇਸ ਨੂੰ ਤਾਂ ਪਹਿਲਾਂ ਹੀ ਚਾਰ ਸਾਲ ਹੋ ਗਏ ਹਨ । ਅਜੇ ਤਕ ਪੁਲਿਸ ਨੇ ਇਨਕੁਆਇਰੀ ਮੁਕੰਮਲ ਕਿਉਂ ਨਹੀਂ ਕੀਤੀ ?

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਦ ਅੱਗ ਲਗੀ ਤਾਂ ਡੀਪਾਰਟਮੈਂਟਲ ਇਨਕੁਆਇਰੀ ਕਰਨ ਤੋਂ ਬਾਦ ਕੇਸ ਪੁਲਿਸ ਨੂੰ ਦਿਤਾ ਗਿਆ ਅਤੇ ਕੰਪਲੇਂਟ ਲਾਜ ਕੀਤੀ ਗਈ ਜਾਂ ਪੁਲਿਸ ਨੂੰ ਇਹ ਵੀ ਕੰਮ ਸੌਂਪ ਦਿਤਾ ਗਿਆ ਕਿ ਉਹ ਹੀ ਲਭੇ ਕਿ ਅੱਗ ਕਿਸ ਤਰ੍ਹਾਂ ਲਗੀ ਅਤੇ ਕਦੋਂ ਲਗੀ ?

**ਮੰਤਰੀ :** ਇਹ ਕੇਸ ਪੁਲਿਸ ਨੂੰ ਸੰਨ 1967 ਵਿਚ ਰੈਫ਼ਰ ਕੀਤਾ ਗਿਆ ਸੀ । ਅਸੀਂ ਜਲਦੀ ਤੋਂ ਜਲਦੀ ਪਤਾ ਕਰਕੇ ਦੱਸ ਦੇਵਾਂਗੇ ।

---

## COLD STORAGES CONSTRUCTED BY FISHERIES DEPARTMENT

*384. **Sardar Jasdev Singh Sandhu** : (Put by Sardar Dalip Singh Pandhi) : Will the Chief Minister be pleased to state :—

(a) the names of places in the State where cold storages have been constructed by the Fisheries Department in Punjab together with the year of their construction ;

(b) the total storage capacity of each of the said cold storages ;

(c) the storage capacity utilized and the tariff realised from each of the said cold storages, yearwise ?

**Shri Balram Dass Tandon (Industries Minister)** :

(a)
(b) } A statement is laid on the Table of the House.
(c)

(ੲ)
(ਬੀ) } [ਵੇਰਵਾ ਸਭਾ ਦੀ ਮੇਜ਼ ਤੇ ਰਖਿਆ ਜਾਂਦਾ ਹੈ ।]
(ਸੀ)

| | (a) | | (b) | (c) | |
|---|---|---|---|---|---|
| S. No. | Names of the Places where Cold Storages have been constructed by Fisheries Department in Punjab. | Year of construction. | Total Storage Capacity of each of the Cold Storage. | The storage capacity utilized from each Cold Storage. | Tariff realized from each yearwise. |
| 1 | 2 | 3 | 4 | 5 | 6 |
| 1. | Ludhiana | 1961–62 | 2240 Lbs. | 1050 Lbs. | Rs. 7·16 Year. 1964–65. |
| 2. | Patiala. | 1960–61 | 3360 Lbs. | 1120 Lbs. | 3·50 1964—65. |
| 3. | Amritsar. | 1961–62 | 2352 Lbs. | 1200 Lbs. | 51·37 1963–64 |
| 4. | Kapurthala. | 1960–61 | 2240 Lbs. | 830 Lbs. | 5·64 1963–64 |

## INDUSTRIAL ESTATE, LUDHIANA

*345. **Shri Joginder Pal Pandey** : (Put by Shri Sardari Lal Kapur) Will the Minister for Industries be pleased to state :—

(a) the rate at and the year in which land was acquired by the Government for the Industrial Estate, Ludhiana ;

(b) the amount spent on the development and sewerage of the said estate ;

(c) the years in which allotments of all the sheds were made in the said Industrial Estate ;

(d) the economic rent fixed for the said Industrial Estate ;

(e) the rate of P. W. D. Departmental charges levied upto the year 1961 on the construction of sheds in the said Industrial Estate ;

(f) whether any representations have been received by the Government from the allottees of the Industrial Estate, Ludhiana, against excessive prices charged ; if so, the result of such representation ?

**Shri Balram Dass Tandon** :

(a) (i) Rs. 15430/-per acre
(ii) 1956-57

(b) Rs. 471369/-

(c) The allotment of sheds was made during the year from 1959 to 1962.

(d) Not yet determined.

(e) Fourteen percent.

(f) (i) Yes.
(ii) Some of the representations were accepted.

**ਚੌਧਰੀ ਤੁਲਸੀ ਰਾਮ ਚੌਹਾਨ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਸਰਕਾਰ ਦੇ ਸਾਹਮਣੇ ਹੋਰ ਵੀ ਇਸ ਤਰ੍ਹਾਂ ਦੀਆਂ ਸਕੀਮਾਂ ਹਨ ?

**ਮੰਤ੍ਰੀ** : ਹਾਂ ਜੀ ।

**ਚੌਧਰੀ ਤੁਲਸੀ ਰਾਮ ਚੌਹਾਨ** : ਜੇਕਰ ਹਨ ਤਾਂ ਕਿਤਨੇ ਚਿਰ ਤੋਂ ਇਹ ਗੌਰਮਿੰਟ ਦੇ ਪਾਸ ਪੈਂਡਿੰਗ ਹਨ ?

**ਮੰਤਰੀ** : ਜਿੱਥੋਂ ਤੱਕ ਲੁਧਿਆਣੇ ਦਾ ਸਵਾਲ ਹੈ ਇਹ ਲਾਗੂ ਕਰ ਦਿੱਤੀ ਗਈ ਹੈ । ਬਾਕੀ ਦੇ ਮੁਤਾਲਿਕ ਵੀ ਵਿਚਾਰ ਕੀਤਾ ਜਾ ਰਿਹਾ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ** : ਕਿ ਵਜ਼ੀਰ ਸਾਹਿਬ ਦੱਸਣਗੇ ਕਿ ਬਾਕੀ ਦੇ ਇਲਾਕਿਆਂ ਨੂੰ ਕਦੋਂ ਤੱਕ ਟੇਕ-ਅਪ ਕਰ ਲਿਆ ਜਾਵੇਗਾ ?

**ਮੰਤਰੀ** : ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਕਿ ਇਸ ਦੇ ਮੁਤਾਲਿਕ ਅਸੀਂ ਡੀਸੀਜ਼ਨ ਲੈ ਲਿਆ ਹੈ, ਕੁਝ ਜਗ੍ਹਾ ਤੇ ਕੰਮ ਸ਼ੁਰੂ ਹੋ ਚੁਕਾ ਹੈ, ਬਾਕੀ ਦੇ ਮੁਤਾਲਿਕ ਜਲਦੀ ਸ਼ੁਰੂ ਕਰਨ ਦਾ ਸਾਡਾ ਵਿਚਾਰ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਇਹ ਗੱਲ ਦੱਸਣਗੇ ਕਿ ਜਿਤਨਾ ਏਰੀਆ ਇੰਪਰੂਵਮੈਂਟ ਟੱਰਸਟ ਰਾਹੀਂ ਡੀਵੈਲਪ ਕੀਤਾ ਜਾ ਰਿਹਾ ਹੈ ਉਸ ਨੂੰ ਇਤਨੀਆਂ ਫੈਸਿਲਿ- ਟੀਜ਼, ਕਰਜ਼ੇ ਆਦਿ ਦੀਆਂ ਨਹੀਂ ਹਨ ਜਿਤਨੀਆਂ ਕਿ ਉਸ ਡੀਵੈਲਪਮੈਂਟ ਦੇ ਏਰੀਆ ਲਈ ਹਨ, ਜਿਹੜੀ ਸਰਕਾਰ ਰਾਹੀਂ ਹੋ ਰਹੀ ਹੈ । ਕੀ ਸਰਕਾਰ ਦਾ ਇਨ੍ਹਾਂ ਇੰਮਪਰੂਵਮੈਂਟ ਟਰੱਸਟਸ ਨੂੰ ਵੀ ਉਸੇ ਤਰ੍ਹਾਂ ਦੀਆਂ ਫੈਸਿਲਿਟੀਜ਼ ਦੇਣ ਦਾ ਵਿਚਾਰ ਹੈ ?

**ਮੰਤਰੀ :** ਜਿੱਥੋਂ ਤੱਕ ਕਰਜ਼ੇ ਆਦਿ ਦਾ ਸਵਾਲ ਹੈ, ਇਸ ਦੇ ਵਿਚ ਇਮਪਰੂਵਮੈਂਟ ਟਰਸੱਟਸ ਨਾਲੋਂ ਕੋਈ ਵਿਤਕਰਾ ਨਹੀਂ । ਬਾਕੀ ਦੀਆਂ ਗੱਲਾਂ ਬਾਰੇ ਉਹ ਮੈਨੂੰ ਕੋਈ ਨੋਟਿਸ ਦੇ ਦੇਣ ਪਤਾ ਕਰਕੇ ਦੱਸ ਦਿੱਤਾ ਜਾਵੇਗਾ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਜਿਸ ਤਰ੍ਹਾਂ ਦੂਸਰੇ ਜ਼ਿਲ੍ਹਿਆਂ ਦੇ ਵਿਚ ਇੰਡਸਟਰੀਅਲ ਐਸਟੇਟਸ ਬਣਾਈਆਂ ਗਈਆਂ ਹਨ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਅੰਮ੍ਰਿਤਸਰ ਦੇ ਵਿਚ ਵੀ ਕੋਈ ਇਸ ਤਰ੍ਹਾਂ ਦੀ ਇੰਡਸਟਰੀਅਲ ਐਸਟੇਟ ਬਣਾਈ ਗਈ ਹੈ ?

**ਮੰਤਰੀ :** ਇਸ ਤਰ੍ਹਾਂ ਦੀ ਕੋਈ ਐਸਟੇਟ ਬਣਾਈ ਨਹੀਂ ਗਈ । ਇਥੇ ਇੰਪਰੂਵਮੈਂਟ ਟਰੱਸਟ ਜੋ ਕੰਮ ਕਰ ਰਿਹਾ ਹੈ ।

**ਚੌਧਰੀ ਸੁੰਦਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਇੰਡਸਟਰੀਅਲ ਐਸਟੇਟਸ ਦੇ ਵਿਚ ਜਿਹੜੀ ਹਰੀਜਨਾਂ ਦੇ ਲਈ ਪਰਸੈਂਟੇਜ ਰੱਖੀ ਗਈ ਹੈ ਉਹ ਕਿਤਨੀ ਕੁ ਹੈ । ਕੀ ਸਾਡਾ ਵੀ ਕੋਈ ਖਿਆਲ ਹੈ ਇਸ ਸਰਕਾਰ ਨੂੰ ?

**ਮੰਤਰੀ :** ਚੌਧਰੀ ਸਾਹਿਬ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਅਸੀਂ ਆਪਣੇ ਵਿਚ ਅਤੇ ਹਰੀਜਨਾਂ ਦੇ ਵਿਚ ਕੋਈ ਵਿਤਕਰਾ ਨਹੀਂ ਸਮਝਦੇ । ਤੁਸੀਂ ਆਪਣੀਆਂ ਤਕਲੀਫਾਂ ਜੇ ਦੱਸੋਗੇ ਤਾਂ ਜ਼ਰੂਰ ਦੂਰ ਕਰਾਂਗੇ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਦਾ ਹਾਂ ਕਿ ਜੇ ਅੰਮ੍ਰਿਤਸਰ ਦੇ ਲਈ ਇਮਪਰੂਵਮੈਂਟ ਟਰੱਸਟ ਬਣਾਇਆ ਸੀ ਤਾਂ ਉਸ ਦੇ ਲਈ ਸਹੂਲਤਾਂ ਵੀ ਮਿਲਣੀਆਂ ਚਾਹੀਦੀਆਂ ਸਨ ?

**ਮੰਤਰੀ :** ਇਸ ਚੀਜ਼ ਦਾ ਸਵਾਲ ਪੈਦਾ ਨਹੀਂ ਹੁੰਦਾ ਤੁਸੀਂ ਨੋਟਿਸ ਦੇ ਦਿਓ ਮੈਂ ਪਤਾ ਕਰਕੇ ਦੱਸ ਸਕਦਾ ਹਾਂ ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ, ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੀ ਕਾਂਗਰਸ ਰੀਜੀਮ ਦੇ ਵਿਚ ਪਿੰਡਾਂ ਦੇ ਵਿਚ ਬੇਸ਼ੁਮਾਰ ਤਬਾਹੀ ਹੋਈ ਹੈ, ਉਸ ਬਰਬਾਦੀ ਨੂੰ ਮੁੜ ਸੁਰਜੀਤ ਕਰਨ ਲਈ ਇਹ ਸਰਕਾਰ ਕੋਈ ਕਦਮ ਉਠਾਵੇਗੀ ?

**ਮੰਤਰੀ :** ਇਨ੍ਹਾਂ ਦਾ ਸਵਾਲ, ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ ।

**ਚੌਧਰੀ ਸੁੰਦਰ ਸਿੰਘ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਵਿਤਕਰਾ ਨਹੀਂ ਰਖਿਆ ਜਾਵੇਗਾ, ਮੈਂ ਪੁਛਦਾ ਹਾਂ ਕਿ ਜਿਹੜੇ ਕੰਮਾਂ ਦੇ ਵਿਚ ਸਾਡੇ ਵੇਲੇ ਕੋਈ ਕਮਜ਼ੋਰੀ ਰਹਿ ਗਈ ਹੈ ਕੀ ਇਹ ਸਰਕਾਰ ਉਸ ਨੂੰ ਪੂਰਾ ਕਰੇਗੀ ?

**ਮੰਤਰੀ :** ਮੈਂ ਪਹਿਲਾਂ ਵੀ ਵਿਸਵਾਸ ਦਿਲਾਇਆ ਸੀ ਹੁਣ ਫੇਰ ਦਿਲਾਉਂਦਾ ਹਾਂ ਕਿ ਅਸੀਂ ਤੁਹਾਨੂੰ ਸਾਰੇ ਹੱਥ ਵਖਾਵਾਂਗੇ। (ਹਾਸਾ)

**चौधरी बलबीर सिंह :** क्या वज़ीर साहिब यह बतायेंगे कि होशयारपुर के इलाके के लिये जिसे बिलकुल इगनोर किया गया है इंडस्टरी के मामला में, कोई मयाद रखी गई है कि कब तक यहाँ पर इंडस्टरी पूरी तरह से चल सकेगी ?

**ਮੰਤਰੀ :** ਇਹ ਸਾਰੀਆਂ ਗੱਲਾਂ ਜਦੋਂ ਇੰਡਸਟਰੀ ਦੇ ਮੁਤਾਲਿਕ ਬਹਿਸ ਹੋਈ ਸੀ ਤਾਂ ਮੈਂ ਜਵਾਬ ਦੇਂਦਿਆਂ ਦੱਸੀਆਂ ਸਨ ਪਰ ਜੇ ਤੁਸੀਂ ਸੁਣੋ ਹੀ ਨਾ ਤਾਂ ਮੈਂ ਕੀ ਕਰ ਸਕਦਾ ਹਾਂ।

**चौधरी बलबीर सिंह :** इस तरह तो इन्होंने हर डिमांड के जवाब में कहा है। क्या इस का यह मतलब है कि हम इन से किसी सवाल का ज़बाव भी नहीं ले सकते। यह मेरा एक डैफिनिट सवाल है कि हमारे इलाके को कब तक पूरी तरह से इंडसटरी में फैसिलिटीज़ मिल सकेंगी ?

**ਮੰਤਰੀ :** ਇਸ ਸਵਾਲ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ। ਜੇ ਪੁਛਣਾ ਚਾਹੁੰਦੇ ਹਨ ਤਾਂ ਇਸ ਦਾ ਇਹ ਨੋਟਿਸ ਦੇਣ।

---

## INDUSTRIAL ESTATES.

*356 **Shri Joginder Pal Pandey** (Put by Shri Sardari Lal Kapur) : Will the Minister for Industries be pleased to state—

(*a*) the amount of loan and subsidies given by the Government of India for the construction of Industrial Estates in the Punjab ;

(*b*) whether the allottees of Industrial Estates in the State are entitled to allotments on economic rent basis or hire-purchase basis or on the basis of direct purchase by easy instalments ;

(*c*) the economic rent fixed for each Industrial Estates and the basis on which it is fixed ;

(*d*) whether the prices of Industrial States are fixed on 'No Profit No Loss' basis or on the basis of Capital Cost or more than the Capital Cost ;

(*e*) the total number of units in the Industrial Estates in Punjab, and the number of sheds allotted to industrialists and others in the Industrial Estates, separately ;

(*f*) the number of sheds in Industrial Estates, which have not been allotted so far ?

**Shri Balram Dass Tandon** :

(*a*) Rs. 1,42,26,130/-(loan)

(*b*) The sheds in the Industrial Estates are to be alloted on economic rent basis. Pending finalisation of the economic rents, provisional rents are being charged. It has been decided to sell the sheds to the allottees on hire purchase basis or on out-right sale basis in Industrial Estates, Ludhiana, Jullundur, Batala, Bhatinda, Patiala and Rajpura.

(*c*) The economic rents have not yet been fixed. The basis on which these are to be fixed is yet to be determined.

(*d*) The price of sheds in Industrial Estates are being fixed on no-profit no loss basis which would include the capital cost and other expenses incurred by the Government.

(*e*) & (*f*) As per enclosed annexure I.

## ANNEXURE I.

| S. No. | Name of Indl. Estate. | Total No. of sheds. | No. of sheds-allotted. | Sheds allotted to Industrialists. | Sheds allotted to others. | Sheds un-allotted. |
|---|---|---|---|---|---|---|
| | **Urban Ind. Estates.** | | | | | |
| 1. | Batala | 50 | 50 | 47 | 3 | — |
| 2. | Gurdaspur | 10 | 10 | 1 | 9 | — |
| 3. | Ferozepur | 18 | 18 | 3 | 15 | — |
| 4. | Ludhiana | 223 | 223 | 211 | 12 | — |
| 5. | Amritsar | 50 | 4 | 2 | 2 | 46 |
| 6. | Malerkotla | 30 | 26 | 17 | 9 | 4 |
| 7. | Bhatinda | 20 | 19 | 19 | — | 1 |
| 8. | Hoshiarpur | 20 | 16 | 14 | 2 | 4 |
| 9. | Rajpura | 20 | 19 | 19 | — | 1 |
| 10. | Patiala | 20 | 20 | 20 | — | — |
| 11. | Jullundur | 40 | 40 | 38 | 2 | — |
| | **Rural Ind. Estates.** | | | | | |
| 12. | Fatehgarh Churian | 8 | 8 | — | 8 | — |
| 13. | Ghunan | 8 | 1 | — | 1 | 7 |
| 14. | Dhariwal | 8 | — | — | — | 8 |
| 15. | Dhudike | 9 | 7 | 1 | 6 | 2 |
| 16. | Sarainaga | 5 | 5 | — | 5 | — |
| 17. | Otalon | 12 | 12 | 2 | 10 | — |
| 18. | Ramgarh Sardaran | 8 | 8 | — | 8 | — |
| 19. | Ajnala | 8 | 1 | 1 | — | 7 |
| 20. | Kathunangal | 8 | 5 | 5 | — | 3 |
| 21. | Lauka | 8 | 2 | 2 | — | 6 |
| 22. | Sunam | 8 | 7 | 2 | 5 | 1 |
| 23. | Panjgrain | 8 | 8 | 1 | 7 | — |
| 24. | Dasuya | 7 | 7 | 2 | 5 | — |
| 25. | Hariana | 6 | — | — | — | 6 |
| 26. | Banur | 10 | 2 | 1 | 1 | 8 |
| 27. | Nakodar | 12 | 10 | 1 | 9 | 2 |
| 28. | Purhakala | 11 | 10 | 7 | 3 | 1 |
| 29. | Adampur | 8 | 5 | — | 5 | 3 |
| 30. | Talwandi Chaudhrian. | 9 | 4 | — | 4 | 5 |
| 31. | Morinda | 7 | 7 | 1 | 6 | — |
| | Total | 669 | 554 | 417 | 137 | 115 |

**ਸਰਦਾਰ ਕਿਰਪਾਲ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇੰਡਸਟਰੀਅਲ ਏਰੀਆ ਇਮਪਰੂਵਮੈਂਟ ਟਰੱਸਟ ਨੇ ਬਣਾਇਆ ਹੈ ਕੀ ਸਰਕਾਰ ਇਸ ਨੂੰ ਇੰਡਸਟਰੀਅਲ ਐਸਟੇਟ ਦੇ ਵਿਚ ਬਦਲੀ ਕਰਨ ਦਾ ਕੋਈ ਇਰਾਦਾ ਰਖਦੀ ਹੈ ?

**ਮੰਤਰੀ :** ਹਾਲੇ ਤੱਕ ਤਾਂ ਕੋਈ ਇਰਾਦਾ ਨਹੀਂ ਹੈ ।

**ਭਗਤ ਗੁਰਾਂਦਾਸ ਹੰਸ :** ਕੀ ਹੁਸ਼ਿਆਰਪੁਰ ਨੂੰ ਜਿਹੜਾ ਕਿ ਇਕ ਪਛੜਿਆ ਹੋਇਆ ਇਲਾਕਾ ਹੈ ਇੰਡਸਟਰੀਅਲ ਐਸਟੇਟ ਦੀ ਰਿਆਇਤ ਦੇਣ ਵਾਸਤੇ ਇਹ ਸਰਕਾਰ ਤਿਆਰ ਹੈ ?

**ਮੰਤਰੀ :** ਇਸ ਦੇ ਮੁਤਾਲਿਕ ਵਿਚਾਰ ਕੀਤੀ ਜਾ ਸਕਦੀ ਹੈ ।

**ਸਾਥੀ ਰੂਪ ਲਾਲ :** ਕੀ ਮਨਿਸਟਰ ਸਾਹਿਬ ਦੇ ਵਿਚਾਰ ਦੇ ਮੁਤਾਬਿਕ ਕੋਈ ਇੰਡਸਟਰੀਅਲ ਐਸਟੇਟ ਬਣਨੀ ਹੈ ?

**ਮੰਤਰੀ :** ਅਜੇ ਤੱਕ ਤੁਸੀਂ ਮੈਨੂੰ ਦਸਿਆ ਹੀ ਕੁਝ ਨਹੀਂ ਕਿਥੇ ਬਣਨੀ ਹੈ ਜਾਂ ਨਹੀਂ ਬਣਨੀ । ਇਸ ਬਾਰੇ ਆਨਰੇਬਲ ਮੈਂਬਰਜ਼ ਜੇਕਰ ਕੋਈ ਗੱਲ ਪੁਛਦੇ ਹਨ ਤਾਂ ਸੈਪੇਰੇਟ ਨੋਟਿਸ ਦੇ ਕੇ ਪੁਛੀ ਜਾ ਸਕਦੀ ਹੈ ।

**ਭਗਤ ਗੁਰਾਂਦਾਸ ਹੰਸ :** ਮੈਂ ਵਜ਼ੀਰ ਸਾਹਿਬ ਤੋਂ ਪੁਛਦਾ ਹਾਂ ਕਿ ਸਾਡਾ ਪਛੜਿਆ ਹੋਇਆ ਇਲਾਕਾ ਹੈ, ਤੁਸੀਂ ਫੋਕਲ ਪੁਆਇੰਟਸ ਵਿਚੋਂ ਇਸ ਇਲਾਕੇ ਨੂੰ ਵੀ ਕੁਝ ਹਿੱਸਾ ਦਿਓ । ਇਨ੍ਹਾਂ ਦੀ ਕਰਜ਼ੇ ਵਿਚ ਵੀ ਕੋਈ ਰਿਆਇਤ ਕੀਤੀ ਜਾਵੇ ।

**ਮੰਤਰੀ :** ਇਹ ਕੋਈ ਸਪੈਸਿਫਿਕ ਸਵਾਲ ਨਹੀਂ ਹੈ, ਤੁਸੀਂ ਇਸ ਦਾ ਸੈਪੇਰੇਟ ਕੁਐਸ਼ਚਨ ਦੇ ਦਿਉ । ਅਸੀਂ ਵੇਖ ਲਵਾਂਗੇ ਕਿ ਫੋਕਲ ਪੁਆਇੰਟਸ ਦੀਆਂ ਫੈਸਿਲਿਟੀਜ਼ ਜੇ ਅਸੀਂ ਦੇ ਸਕਦੇ ਹੋਈਏ ਤਾਂ ਜ਼ਰੂਰ ਦੇਵਾਂਗੇ ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਲੁਧਿਹਾਣੇ ਦੇ ਏਰੀਆ ਦੀ ਜਿਹੜੀ ਇੰਡਸਟਰੀਅਲ ਏਰੀਆ ਸਕੀਮ ਸੀ ਉਹ ਕਦੋਂ ਤੱਕ ਮੁਕੰਮਲ ਹੋ ਜਾਵੇਗੀ ? ਉਹ ਸ਼ੁਰੂ ਕੀਤੀ ਹੈ ਜਾਂ ਨਹੀਂ ?

**ਮੰਤਰੀ :** ਅਜੇ ਤੱਕ ਸ਼ੁਰੂ ਨਹੀ ਹੋਈ ।

**ਚੌਧਰੀ ਸੁੰਦਰ ਸਿੰਘ ;** ਜਿਹੜੇ ਅਨਅਲਾਟਿਡ ਸ਼ੈਡ ਹੁਣ ਤੱਕ ਪ੍ਰਏ ਹਨ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਹ ਹਰੀਜਨਾਂ ਨੂੰ ਦੇਣਗੇ ਯਾ ਨਹੀਂ ਦੇਣਗੇ ?

**ਮੰਤਰੀ :** ਜਿਹੜੇ ਅਨਅਲਾਟਿਡ ਹੋਏ ਉਹ ਵੀ ਔਰ ਜਿਹੜੇ ਹੋਰ ਹੋਣਗੇ ਅਸੀਂ ਤਾਂ ਉਹ ਵੀ ਦੇਣ ਨੂੰ ਤਿਆਰ ਹਾਂ ਤੁਸੀਂ ਕੋਈ ਇੰਡਸਟਰੀ ਚਾਲੂ ਤਾਂ ਕਰੋ ।

———

## PROTECTION BUND BUILT ROUND VILLAGE NANGAL KHAJA

*375. **Doctor Amir Singh Kalkat** : Will the Minister for Irrigation and Power be pleased to state—

(a) whether it is a fact that a protection BUND HAS RECENTLY BEEN built round village Nangal Khaja ;

(b) whether such protection bunds have been built around other contiguous villages in Tanda Ilaqa ; if not, the reasons therefor ?

ਸ਼੍ਰੀ ਬਲਰਾਮ ਦਾਸ ਟੰਡਨ (ਉਦਯੋਗ ਮੰਤਰੀ) :

(ੳ) ਹਾਂ ਜੀ।

(ਅ) ਡੀ. ਸੀ. ਹੁਸ਼ਿਆਰਪੁਰ ਦੀ ਸਲਾਹ ਨਾਲ ਪਿੰਡ ਬੇਹਲਾ ਸ਼ੇਰਪੁਰ, ਗੋਂਦਪੁਰ ਜਿਹੜੇ ਟਾਂਡਾ ਖੇਤਰ ਵਿਚ ਆਉਂਦੇ ਹਨ, ਉਨ੍ਹਾਂ ਦੀ ਸੁਰਖਿਆ ਵਾਸਤੇ ਕੰਮ ਸ਼ੁਰੂ ਕਰ ਦਿੱਤਾ ਹੈ।

---

## SIRHIND CANAL SYSTEM

*385. **Sardar Jasdev Singh Sandhu** : (Put by Sardar Dalip Singh Pandhi) Will the Minister for Irrigation and Power be pleased to state—

(a) whether Patiala Feeder which feeds the area of old Pepsu channels of Sirhind Canal System does not have adequate supply of water; if so, by how many cusecs ;

(b) whether the shortage, if any, is proposed to be met in the rotational running of canals; if so, during which period ?

**Shri Balram Dass Tandon (Industries Minister)** :

(a) No. Patiala Feeder is receiving its due share of supplies.

(b) Does not arise.

[(ੳ) ਨਹੀਂ ਜੀ, ਪਟਿਆਲਾ ਫੀਡਰ ਆਪਣਾ ਪਾਣੀ ਦਾ ਉਚਿਤ ਹਿੱਸਾ ਲੈ ਰਿਹਾ ਹੈ।

(ਅ) ਸਵਾਲ ਪੈਦਾ ਹੀ ਨਹੀਂ ਹੁੰਦਾ।]

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਇਸ ਪਾਣੀ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਕੋਈ ਕਦਮ ਚੁਕੇਗੀ ?

**ਮੰਤਰੀ :** ਸਰਕਾਰ ਇਸ ਗਲ ਨੂੰ ਮੰਨਦੀ ਨਹੀਂ ਕਿ ਪਾਣੀ ਉਥੇ ਘੱਟ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਗਲ ਬਿਲਕੁਲ ਠੀਕ ਹੈ ਕਿ ਪਾਣੀ ਅੰਮ੍ਰਿਤਸਰ ਨਾਲੋਂ ਸਰਹਿੰਦ ਫੀਡਰ ਦਾ ਬਹੁਤ ਘੱਟ ਹੈ ? ਕੀ ਉਹ ਇਸ ਸਬੰਧੀ ਪੜਤਾਲ ਕਰਾਉਣ ਨੂੰ ਤਿਆਰ ਹਨ ?

**ਮੰਤਰੀ :** ਇਸ ਦਫਾ ਸਾਰੇ ਪਾਸੇ ਹੀ ਪਾਣੀ ਘੱਟ ਹੈ। ਦਰਿਆਵਾਂ ਵਿਚ ਵੀ ਪਾਣੀ ਘੱਟ ਹੈ। ਸਰਹਿੰਦ ਦੀ ਕੋਈ ਖਾਸ ਗਲ ਨਹੀਂ।

**ਸਰਦਾਰ ਦਲੀਪ ਸਿੰਘ ਪਾਂਧੀ :** ਮਨਿਸਟਰ ਸਾਹਿਬ ਨੇਪਹਿਲਾਂ ਦਸਿਆ ਹੈ ਕਿ ਪਾਣੀ ਘੱਟ ਨਹੀਂ ਹੈ। ਹੁਣ ਇਹ ਕਹਿੰਦੇ ਹਨ ਕਿ ਪਾਣੀ ਸਾਰੀਆਂ ਨਹਿਰਾਂ ਵਿਚ ਘੱਟ ਹੈ। ਇਹ ਜਿਹੜਾ ਗਲਤ ਜਵਾਬ ਦਿਤਾ ਗਿਆ ਹੈ ਔਰ ਜਿਸ ਅਫਸਰ ਨੇ ਇਹ ਗਲਤ ਜਵਾਬ ਸਪਲਾਈ ਕੀਤਾ ਹੈ ਕੀ ਮਨਿਸਟਰ ਸਾਹਿਬ ਉਸਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ?

**ਮੰਤਰੀ :** ਇਹ ਇਸ ਵੇਲੇ ਤੁਹਾਡਾ ਖਿਆਲ ਹੈ ਕਿ ਜਵਾਬ ਗ਼ਲਤ ਦਿੱਤਾ ਹੈ। ਜੇ ਸਾਨੂੰ ਕਨਵਿਨਸ ਕਰਾ ਦਿਉਗੇ ਕਿ ਜਵਾਬ ਗਲਤ ਦਿਤਾ ਗਿਆ ਹੈ ਤਾਂ ਜ਼ਰੂਰ ਐਕਸ਼ਨ ਲਵਾਂਗੇ।

**ਕਾਮਰੇਡ ਬਾਬੂ ਸਿੰਘ ਮਾਸਟਰ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ, ਮਨਿਸਟਰ ਸਾਹਿਬ ਨੇ ਹੁਣੇ ਜਵਾਬ ਦਿਤਾ ਹੈ ਕਿ ਪਾਣੀ ਦੀ ਸ਼ੌਰਟੇਜ ਨਹਿਰਾਂ ਵਿਚ ਵੱਖਰੀ ਵੱਖਰੀ ਨਹੀਂ ਹੈ। ਮੈਂ ਕਲੀਅਰਲੀ ਉਨ੍ਹਾਂ ਨੂੰ ਕਿਹਾ ਹੈ ਕਿ ਪਾਣੀ ਘੱਟ ਦਿਤਾ ਜਾਂਦਾ ਹੈ ਅਤੇ ਇਹ ਹੁਣ ਵੀ ਕਹਿਦੇ ਹਨ ਕਿ ਨਹੀਂ ਨੇਚਰ ਖ਼ਰਾਬ ਹੋਣ ਕਰਕੇ ਪਾਣੀ ਸਾਰੀਆਂ ਨਹਿਰਾਂ ਵਿਚ ਹੀ ਘੱਟ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਾਲੀ ਨਹਿਰ ਨੂੰ ਤਾਂ 3.5 ਕਿਊਸੈਕ ਅਤੇ ਸਰਹੰਦ ਨੂੰ 2.04 ਕਿਊਸੈਕ ਪਾਣੀ ਦਿਤਾ ਜਾਂਦਾ ਹੈ, ਇਹ ਇਸ ਤਰ੍ਹਾਂ ਕਿਉਂ ਹੈ ?

**ਮੰਤਰੀ :** ਇਹ ਨੋਟਿਸ ਦੇ ਦੇਣ। ਕੰਪੇਰੇਟਿਵਲੀ ਕੀ ਫਰਕ ਹੈ; ਇਸ ਦਾ ਮੈਂ ਜਵਾਬ ਦੇ ਦਿਆਂਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਦੱਸਣਗੇ ਕਿ ਐਵੇਂ ਟਰਕਾਉਂਦੇ ਹਨ। ਕੀ ਇਹ ਜਿਹੜਾ ਇਨ੍ਹਾਂ ਨੇ ਗਲਤ ਜਵਾਬ ਦਿਤਾ ਹੈ ਉਸ ਦੇ ਸਬੰਧ ਵਿਚ ਜਿਹੜੇ ਅਫ਼ਸਰ ਨੇ ਇਹ ਗਲਤ ਜਵਾਬ ਦਿਤਾ ਹੈ। ਉਹਦੇ ਖ਼ਿਲਾਫ ਕੋਈ ਐਕਸ਼ਨ ਲੈਣਗੇ ਕਿ ਨਹੀਂ ? ਇਹ ਹੀ ਦੱਸ ਦੇਣ। (ਸ਼ੋਰ)

**ਮੰਤਰੀ :** ਵੈਸੇ ਸਰਟੀਫਿਕੇਟ ਦੇਣ ਵਾਸਤੇ ਸਾਡੇ ਸਰਦਾਰ ਕਿਰਪਾਲ ਸਿੰਘ ਜੀ ਕਾਫ਼ੀ ਹਨ। ਉਹ ਹਰ ਵਕਤ ਮੇਹਰਬਾਨ ਰਹਿੰਦੇ ਹਨ। ਮੇਰਾ ਖਿਆਲ ਹੈ ਅਗਰ ਕੁਐਸਚਨ ਪੜ੍ਹ ਲਿਆ ਜਾਵੇ ਤਾਂ ਸਾਰੀ ਗਲ ਕਲੀਅਰ ਹੋ ਜਾਂਦੀ ਹੈ।

the main Question is—

(a) whether Patiala Feeder which feeds the area of old Pepsu channels of Sirhind Canal System does not have adequate supply of water; if so, by how many cusecs.

(b) whether the shortage if any is proposed to be met in the rotational running of canals; if so, during which period.'

and the reply given is—

(a) No. Patiala feeder is receiving its due share of supplies.

(b) Does not arise.

ਜੇ ਇਹ ਸਾਨੂੰ ਕਨਵਿਨਸ ਕਰ ਦੇਣ ਕਿ ਜਵਾਬ ਗ਼ਲਤ ਹੈ ਅਤੇ ਇਸ ਬਾਰੇ ਸਾਬਤ ਹੋ ਜਾਵੇ ਤਾਂ ਅਸੀਂ ਮੁਨਾਸਬ ਕਾਰਵਾਈ ਕਰਾਂਗੇ।

**ਜਥੇਦਾਰ ਗੁਰਬਚਨ ਸਿੰਘ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਕਈ ਪਿੰਡ ਐਸੇ ਹਨ ਜਿਥੇ ਕਿ ਟੀਊਬਵੈਲ ਦਾ ਪਾਣੀ ਮੁਆਫ਼ਕ ਨਹੀਂ ਬੈਠਦਾ ਅਤੇ ਕੱਸੀ ਦਾ ਪਾਣੀ ਮੁਆਫਕ ਬੈਠਦਾ ਹੈ। ਕੀ ਇਸ ਬਾਰੇ ਵੀ ਕੋਈ ਪਰਬੰਧ ਹੋਵੇਗਾ ?

**ਮੰਤਰੀ :** ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦਿਆਂਗੇ ।

**ਸਰਦਾਰ ਨਰਿੰਦਰ ਸਿੰਘ :** ਜਿਹੜਾ ਵਿਤਕਰਾ ਹੈ ਇਸ ਗਲ ਨੂੰ ਤਾਂ ਵਜ਼ੀਰ ਸਾਹਿਬ ਮਨਣਗੇ । ਅੰਮ੍ਰਿਤਸਰ ਦੇ ਏਰੀਏ ਵਿਚ ਜਿਹੜਾ ਏਕੜ ਦੇ ਹਿਸਾਬ ਨਾਲ ਪਾਣੀ ਦਿੱਤਾ ਜਾਂਦਾ ਹੈ ਉਹ ਹੋਰ ਸ਼ਰ੍ਹਾ ਨਾਲ ਦਿਤਾ ਜਾਂਦਾ ਹੈ ਅਤੇ ਪੈਪਸੂ ਦੇ ਏਰੀਏ ਨੂੰ ਹੋਰ ਸ਼ਰ੍ਹਾ ਨਾਲ ਪਾਣੀ ਦਿਤਾ ਜਾਂਦਾ ਹੈ । ਦੂਸਰਾ ਸਵਾਲ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਵਿਤਕਰਾ ਨਹੀਂ ਸਮਝਦੇ । 2.5 ਔਰ 3.5 ਕਿਊਸੈਕਸ ਵਿਚ ਫਰਕ ਹੈ । ਇਸ ਨੂੰ ਦੂਰ ਕਰਨ ਵਾਸਤੇ ਕੀ ਕਰ ਰਹੇ ਹੋ, ਐਧਰ ਰੇਤਲੀ ਜ਼ਮੀਨ ਹੈ ਅਤੇ ਉਧਰ ਵੱਤਰੀ ।

**ਮੰਤਰੀ :** ਕੰਪੈਰੇਟਿਵ ਜ਼ਮੀਨ ਮੇਰੇ ਨੋਟਿਸ ਵਿਚ ਨਹੀਂ । ਸੈਪਰੇਟ ਨੋਟਿਸ ਦੇ ਦਿਉ ਜਵਾਬ ਦੇ ਦਿਆਂਗੇ ।

**ਸਰਦਾਰ ਰਾਜਾ ਸਿੰਘ :** ਇਹ ਦੱਸਿਆ ਜਾਵੇ ਕਿ ਸਰਹਿੰਦ ਕੈਨਾਲ ਦਾ ਜੋ ਫੀਡਰ ਹੈ ਉਹ ਰੋਪੜ ਵਿਚੋਂ ਨਿਕਲਦਾ ਹੈ । ਉਥੇ ਜਿਹੜੇ ਇਸ ਸਿਲਸਿਲੇ ਵਿਚ ਖਾਲ ਕਢੇ ਹੋਏ ਹਨ ਉਹ ਖਾਲ ਖਰਾਬ ਹੋ ਗਏ ਹਨ । ਇਸ ਨਾਲ ਪਿੰਡਾਂ ਵਿਚ ਪਾਣੀ ਪੂਰਾ ਨਹੀਂ ਪਹੁੰਚਦਾ । ਇਹ ਟੁਟਣ ਨਾਲ ਰਸਤੇ ਵੀ ਖਰਾਬ ਹੋ ਜਾਂਦੇ ਹਨ । ਸਰਕਾਰ ਇਸ ਪਾਸੇ ਕੀ ਕਰ ਰਹੀ ਹੈ ?

**ਮੰਤਰੀ :** ਇਹ ਅੱਛੀ ਇਨਫਰਮੇਸ਼ਨ ਹੈ । ਸੈਪੇਰੇਟ ਨੋਟਿਸ ਦੇ ਦਿਉ, ਪਤਾ ਕਰਕੇ ਦੱਸ ਦਿਆਂਗੇ ।

**ਡਾਕਟਰ ਸਾਧੂ ਰਾਮ :** ਵਡੇ ਜ਼ਿਮੀਂਦਾਰ ਪਾਣੀ ਨਾਜਾਇਜ਼ ਵਰਤਦੇ ਹਨ । ਪੁਲਿਸ ਵਿਚ ਭੀ ਰਿਪੋਰਟਾਂ ਦਰਜ ਹੁੰਦੀਆਂ ਹਨ ਪਰ ਕੋਈ ਐਕਸ਼ਨ ਨਹੀਂ ਲਿਆ ਜਾਂਦਾ । ਮਾੜੇ ਕਿਸਾਨ ਦਾ ਕੋਈ ਖਿਆਲ ਨਹੀਂ ਕਰਦਾ ।

———

*Starred Question No. 332

**Mr. Speaker** : Extension has been asked for in respect of this question, next question please.

———

## CONSTRUCTION OF OLD MADHOPUR ROAD

*333. **Chaudhri Ram Singh** : Will the Minister for Irrigation and Power be pleased to state—

(a) the time by which the bridge on old Madhopur road which is under construction is likely to be completed ;

(b) the time by which old Madhopur road is likely to be opened for traffic alongwith the details about the construction of this metalled road ?

*Starred Question No. 332 and answer therets appear in Appendix to this debate.

**Shri Balram Dass Tandon (Industries Minister) :**

(a) The bridge is likely to be completed by December, 1969.

(b) The old Madhopur road belongs to Zila Parishad. Hence P.W.D., B & R Organisation is not concerned.

**ਸਰਦਾਰ ਕਿਰਪਾਲ ਸਿੰਘ :** ਇਹ ਜਿਹੜੀਆਂ ਜ਼ਿਲ੍ਹਾ ਪਰੀਸ਼ਦ ਦੀਆਂ ਸੜਕਾਂ ਹਨ, ਉਸ ਏਰੀਏ ਵਿਚ ਜਿਥੇ ਕਿ ਮਿਲਿਟਰੀ ਸਟਰੈਟੇਜੀ ਹੋਵੇ, ਉਸ ਥਾਂ ਦੀਆਂ ਸੜਕਾਂ ਸਰਕਾਰ ਆਪ ਬਣਾਵੇਗੀ ਜਾਂ ਜ਼ਿਲ੍ਹਾ ਪਰੀਸ਼ਦ ਹੀ ਬਣਾਵੇਗੀ ?

**ਮੰਤਰੀ :** ਅਸੀਂ ਜ਼ਰੂਰ ਉਨ੍ਹਾਂ ਨੂੰ ਕਹਾਂਗੇ। ਕਿਸੇ ਵੀ ਮਿਲਟਰੀ ਸਟਰੈਟੇਜਿਕ ਏਰੀਏ ਵਿਚ ਕੰਮ ਹੋ ਸਕੇ ਤਾਂ ਠੀਕ ਹੈ।

**ਚੌਧਰੀ ਰਾਮ ਸਿੰਘ :** ਇਹ ਸਰਕਾਰ ਤਿੰਨ ਚਾਰ ਲੱਖ ਰੁਪਿਆ ਲਗਾ ਕੇ ਉਥੇ ਪੁਲ ਬਣਾ ਰਹੀ ਹੈ। ਕੀ ਇਹ ਸੜਕ ਵੀ ਸਰਕਾਰ ਬਨਾਉਣ ਵਾਸਤੇ ਕੰਮ ਨੂੰ ਆਪਣੇ ਹੱਥ ਵਿਚ ਲਵੇਗੀ ?

**ਮੰਤਰੀ :** ਮੈਂ ਪਹਿਲਾਂ ਦੱਸ ਚੁਕਾ ਹਾਂ ਕਿ ਇਹ ਕੰਮ ਜ਼ਿਲ੍ਹਾ ਪਰੀਸ਼ਦ ਦਾ ਹੈ। ਅਸੀਂ ਉਨ੍ਹਾਂ ਨੂੰ ਕਹਾਂਗੇ ਪਰਾਰਥਨਾਂ ਵੀ ਕਰਾਂਗੇ ਕਿ ਉਹ ਇਸ ਸੜਕ ਨੂੰ ਜਲਦੀ ਤੋਂ ਜਲਦੀ ਬਣਾ ਦੇਣ।

**ਚੌਧਰੀ ਰਾਮ ਸਿੰਘ :** ਜ਼ਿਲ੍ਹਾ ਪਰੀਸ਼ਦ ਤੋਂ ਸੜਕ ਬਣਾਉਣ ਦਾ ਕੰਮ ਸਰਕਾਰ ਨੂੰ ਆਪ ਲੈਣਾ ਚਾਹੀਦਾ ਹੈ। ਉਹਦੇ ਕੋਲ ਰੁਪਿਆ ਨਹੀਂ ਹੈ। ਉਹ ਸੜਕਾਂ ਕਿਸ ਤਰ੍ਹਾਂ ਬਣਾ ਸਕਦੀ ਹੈ। ਮਿਲਿਟਰੀ ਸਟਰੈਟੇਜਿਕ ਪੁਆਇੰਟ ਨੂੰ ਮੁੱਖ ਰਖਦੇ ਹੋਏ ਇਹ ਸੜਕ ਸਰਕਾਰ ਨੂੰ ਆਪ ਬਨਾਉਣੀ ਚਾਹੀਦੀ ਹੈ।

**ਸਰਦਾਰ ਬੇਅੰਤ ਸਿੰਘ :** ਜ਼ਿਲ੍ਹਾ ਪਰੀਸ਼ਦ ਤੋਂ ਸੜਕਾਂ ਬਣਾਉਣ ਦਾ ਕੰਮ ਚੰਗੀ ਤਰ੍ਹਾਂ ਨਾਲ ਨਹੀਂ ਹੋ ਰਿਹਾ। ਇਹ ਕੰਮ ਇਨ੍ਹਾਂ ਤੋਂ ਲੈ ਕੇ ਪੀ. ਡਬਲੀਊ. ਡੀ. ਨੂੰ ਦੇ ਦੇਣਾ ਚਾਹੀਦਾ ਹੈ।

**ਮੰਤਰੀ :** ਇਹ ਟੇਕ ਅਪ ਕਰਨਾ ਮੁਸ਼ਕਲ ਹੈ।

**चौधरी बलबीर सिंह :** जो सुरक्षा के सिलसिले में सड़कें हैं, क्या इन सड़कों के लिए सरकार दिल्ली वाली सरकार से बात करेगी कि इन पर खर्च आने वाली रकम वह दें ताकि काम जल्दी खत्म हो सके ?

**ਮੰਤਰੀ :** ਇਸ ਕੰਮ ਵਾਸਤੇ ਸਰਕਾਰ ਅਗੇ ਹੀ ਜਲਦੀ ਕਰਦੀ ਰਹੀ ਹੈ।

**ਸ੍ਰੀ ਸਪੀਕਰ :** ਕੁਐਸਚਨ ਆਵਰ ਇਜ਼ ਓਵਰ। ਬਾਕੀ ਦੇ ਰਹਿੰਦੇ ਸਵਾਲ ਰੂਲ ਨੰ: 45 ਥੱਲੇ ਜਵਾਬ ਦਿਤੇ ਗਏ ਸਮਝੇ ਜਾਣਗੇ। (Question hour is over. The remaining questions will be deemed to have been answered under Rule No. 45.)

———

## REPLIES TO STARRED QUESTIONS LAID ON THE TABLE UNDER RULE 45.

———

### BOOKS PURCHASED BY DISTRICT EDUCATION OFFICER, HOSHIARPUR AND B.E.O., GARHSHANKAR

*318. **Comrade Kulwant Singh** : Will the Minister for Irrigation and Power be pleased to state :

(a) the criteria laid down for the purchase of books by the District Education Officers in the State ;

(b) whether it is a fact that the District Education Officer, Hoshiarpur and the Block Education Officer, Garhshankar purchased books from different firms in the year 1966 ;

(c) whether the payment of the books as referred in para (b) above had been made ; if not, the names of the different firms to whom the payment has not been made together with the amount thereof ;

(d) the detailed reasons for not making the said payment and the time by which it is likely to be made ?

**ਸਰਦਾਰ ਸੋਹਨ ਸਿੰਘ ਬਾਸੀ, ਸਿੰਚਾਈ, ਬਿਜਲੀ ਤੇ ਸਿਖਿਆ ਮੰਤਰੀ :—**

(ੳ) ਮਹਿਕਮੇ ਵਲੋਂ ਮੰਨਜ਼ੂਰ ਪੁਸਤਕਾਂ ਹੀ ਜ਼ਿਲ੍ਹਾ ਸਿਖਿਆ ਅਫਸਰ ਖਰੀਦਦੇ ਹਨ ।

(ਅ) ਹਾਂ ਜੀ ।

(ੲ ਅਤੇ ਸ) ਸਭ ਫਰਮਾਂ ਨੂੰ ਅਦਾਇਗੀ ਹੋ ਚੁੱਕੀ ਹੈ ਸਿਰਫ ਇੰਗਲਿਸ਼ ਬੁਕ ਸ਼ੋਪ, ਚੰਡੀਗੜ੍ਹ ਨੇ ਇਹ ਕਿਹਾ ਹੈ ਕਿ ਉਨ੍ਹਾਂ ਨੂੰ ਇਕ ਕਿਤਾਬ ਦੇ ਪੈਸੇ ਨਹੀਂ ਮਿਲੇ । ਇਸਦੀ ਬਾਬਤ ਝਗੜਾ ਹੈ ਕਿਉ ਕਿ ਕੋਈ ਆਰਡਰ ਜਾਂ ਲਿਖਤ ਫਰਮ ਕੋਲ ਨਹੀਂ ਹੈ ਜ਼ਬਾਨੀ ਹੁਕਮ ਕਿਹਾ ਜਾਂਦਾ ਹੈ । ਇਨਕਵਾਰੀ ਹੋ ਰਹੀ ਹੈ ।

———

**Books supplied by English Book Shop, Chandigarh to the District Education Officer, Hoshiarpur and B.E.O. Garhshankar**

*320. **Comrade Kulwant Singh** : Will the Minister for Irrigation and Power be pleased to state—

(a) whether the English Book Shop, Chandigarh, supplied any books in the month of September, 1966 or thereabout to the District Education Officer, Hoshiarpur and/or the Block Education Officer, Garhshankar ; if so, the authority who placed the order for these books and whether payment has been made to the said Book Shop ;

(b) whether it is a fact that the payment for the books mentioned in part (a) above has not been made so far; if so, the reasons therefor ?

[ਸਿੰਚਾਈ ਅਤੇ ਬਿਜਲ ਮੰਤਰੀ]

ਅੰਤਰਮ ਉੱਤਰ

ਅ. ਸ. ਨੰ: ਐਲ. ਬੀ ਸਿ 2(3ਸ)-69/
ਮੰਤਰੀ,
ਵਿਭਾਗ, ਪੰਜਾਬ,
ਚੰਡੀਗੜ੍ਹ ।
ਮਿਤੀ :—16-4-1969.

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 320, ਜੋ ਮਿਤੀ 17-4-1969 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਕੁਲਵੰਤ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜੁਆਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਜ਼ਿਲਾ ਸਿਖਿਆ ਅਫਸਰ, ਹੋਸ਼ਿਆਰਪੁਰ ਤੋਂ ਇਕੱਠੀ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਜੁਵਾਬ ਦੇਣ ਦੀ ਮਿਆਦ ਵਿਚ ਇੱਕ ਹਫਤੇ ਦਾ ਵਾਧਾ ਕਰਨ ਅਤੇ ਇਸ ਸਮੇਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਸਤਿਕਾਰ ਸਹਿਤ,

ਹਿਤੂ,
ਸਹੀ/-
(ਸੋਹਨ ਸਿੰਘ ਬਾਸੀ)।

ਸ: ਦਰਬਾਰਾ ਸਿੰਘ ਜੀ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## AWARD OF LECTURERS' GRADE TO M. As. WORKING IN GOVERNMENT SCHOOLS IN THE STATE

*346. **Major Harinder Singh** : Will the Minister for Irrigation and Power be pleased to state :

(a) whether it is a fact that the Government decided in January, 1967, to accept the recommendation of Kothari Commission and award Lecurer's grade to all the M. A.s working in the Government schools of the State ;

(b) whether it is also a fact that the Finance Minister, Punjab, during his Budget Speech of 1967, declared that Lecturers' grade would be awarded to all the M. As. working in Government Schools of the State ;

(c) whether it is also a fact that the post Graduate Teachers Association, Government schools, Punjab, prayed during the regime of the Ministery headed by Shri Lachhman Singh Gill for the implementation of the decisions of the State Government, referred to in parts (a) and (b) above ; if so, the result thereof ;

(d) whether the present Government proposes to award the Lecturers' Grade to all the M.As. working in the Government schools in the State ; if so, when ?

**ਸਰਦਾਰ ਸੋਹਣ ਸਿੰਘ ਬਾਸੀ :—**

[(ੲ) ਨਹੀਂ ਜੀ।

(ਬੀ) ਨਹੀਂ ਜੀ।

(ਸੀ) ਜੀ ਹਾਂ। ਪ੍ਰੰਤੂ ਕੋਈ ਫੈਸਲਾ ਨਹੀਂ ਹੋਇਆ।

(ਡੀ) ਮਾਮਲਾ ਵਿਚਾਰ ਅਧੀਨ ਹੈ। ਕੋਈ ਤਰੀਕ ਨੀਯਤ ਨਹੀਂ ਹੋ ਸਕਦੀ।]

————

## Upgrading of certain Middle Schools in certain villages of Hoshiarpur District

*374. **Doctor Amir Singh Kalkat** : Will the Minister for Irrigation and Power be pleased to state—

(a) whether it is a fact that the standard of the following Middle Schools to Higher Secondary Schools was temporarily raised during the regime of Janta Party Government—

1. Rajpur Ghalot,
2. Jaja,
3. Budipind,
4. Mach Kalan, and
5. Talwandi Quadian

in tehsil Dasuya, district Hoshiarpur ;

(b) whether it is also a fact that after the fall of the Janta Party Government in the State, the Education Department stated that they had no knowledge about the upgrading of the Middle Schools referred to in part (a) above ;

(c) if the reply to part (a) above be in the affirmative, whether the Government ordered to hold an enquiry to find out the reasons for not implementing the orders of the ex-Finance Minister in this regard ?

[ਸਿਖਿਆ ਮੰਤਰੀ]

**ਅੰਤਰਮ ਉੱਤਰ**

ਅ. ਸ. ਪੱਤਰ ਨੰ: 388-ਏ. ਕਿਯੂ-ਸਿ (3)-69/
ਮੰਤਰੀ,
ਸਿੱਖਿਆ ਵਿਭਾਗ, ਪੰਜਾਬ,
ਚੰਡੀਗੜ੍ਹ ।

ਅਪ੍ਰੈਲ 16, 1969.

ਵਿਸ਼ਾ :—ਵਿਧਾਨ ਸਭਾ ਦਾ ਸਟਾਰਡ ਪ੍ਰਸ਼ਨ ਨੰ: 374 ਜੋ ਡ: ਅਮੀਰ ਸਿੰਘ ਕਲਕਟ, ਐਮ.ਐਲ. ਏ. ਨੇ ਜ਼ਿਲਾ ਹੁਸ਼ਿਆਰਪੁਰ ਦੇ ਕੁਝ ਮਿਡਲ ਸਕੂਲਾਂ ਦਾ ਪੱਧਰ ਉਚਾ ਕਰਨ ਬਾਰੇ ਪੁਛਿਆ ਹੈ ।

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਪ੍ਰਸ਼ਨ ਨੰ: 374, ਜੋ ਮਿਤੀ 17.4.1969 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਡਾਕਟਰ ਅਮੀਰ ਸਿੰਘ ਕਲਕਟ ਐਮ.ਐਲ.ਏ. ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦੇ ਉੱਤਰ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਪ੍ਰਸ਼ਨ ਨੂੰ ਮਿਤੀ 1.5.1969 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਹਿਤੂ,
ਸਹੀ/-
(ਸੋਹਨ ਸਿੰਘ ਬਾਸੀ)

ਸ਼੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

---

## UNSTARRED QUESTIONS AND ANSWERS

### Quarters constructed for School Teachresses in some villages of Patti Sub-Division, District Amritsar

93. **Sardar Kirpal Singh** : Will the Minister for Irrigation and Power be pleased to state—

(a) whether any residential quarters for school teachresses were constructed by the Government in some villages of Patti Sub-Division, district Amritsar, during the period from 1954 to 1967 ; if so, the date when construction of each of the said quarters was completed ;

(b) the share of expenditure borne by the Government and the Panchayat, respectively in respect of each of the said quarters;

(c) the particulars of the quarters in which any of the teachresses took up residence after their completion and the period for which they resided in those quarters ;

(d) the amount of house rent recovered from each of the teachresses referred to in part (c) above ;

(e) the manner in which the quarters which were not taken possession of by any of the school teachresses were used :

(f) the manner in which the said quarters are now being used and the names of persons who are in possession of the same ?

### ਅੰਤਰਮ ਉੱਤਰ

ਵਿਸ਼ਾ : – ਪੱਟੀ ਸਬ-ਡਵੀਜ਼ਨ ਜ਼ਿਲਾ ਅੰਮ੍ਰਿਤਸਰ ਦੇ ਕੁਝ ਪਿੰਡਾਂ ਵਿਚ ਲੇਡੀ ਟੀਚਰਾਂ ਵਾਸਤੇ ਰਹਾਇਸ਼ੀ ਕਵਾਰਟਰ ਬਣਾਉਣ ਸਬੰਧੀ ਸ੍ਰ: ਕ੍ਰਿਪਾਲ ਸਿੰਘ ਐਮ. ਐਲ. ਏ. ਵਲੋਂ ਅਨਸਟਾਰਡ ਪ੍ਰਸ਼ਨ ਨੰ: 93.

ਸਭਾ ਦੇ ਸਵਾਲ ਨੰ: 93, ਮਿਤੀ ਜੋ 17.4.1969 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿੱਚ ਸ਼੍ਰੀ ਕ੍ਰਿਪਾਲ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ਼ ਹੈ, ਦਾ ਜਵਾਬ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾਂ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ।

ਸਹੀ/-
ਸਿੱਖਿਆ ਮੰਤਰੀ, ਪੰਜਾਬ

ਸਕੱਤਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

ਗ.ਸ.ਨੰ: 3395-ਸਿੱ(3)-69/ ਮਿਤੀ 16.4.1969

——

## SHORT NOTICE QUESTION AND ANSWER

## AERIAL SPRAY OF COTTON CROP IN FEROZEPUR & BHATINDA DISTT.

*458. **Sardar Balwant Singh** : Will the Chief Minister be pleased to state—

(a) the number of times aerial spray was conducted on cotton crop in the districts of Ferozepur and Bhatinda during the year 1968-69 ;

[Sardar Balwant Singh]

(b) the amount charged in advance for the said aerial sprays and the amount was agreed upon ;

(c) whether it is a fact that the insecticide supplied was below specification; if so, the action taken in the matter ;

(d) whether the Government has received any communications from the Deputy Commissioners of Ferozepur and Bhatinda Districts regarding the unsatisfactory aerial spray ?

**Sardar Gurnam Singh** :

(a) An area of 5182 acres was sprayed once, 34310 acres was sprayed twice and 8756 acres was sprayed thrice.

(b) Rupees 19,11,591/-at the rate of Rs. 33.00 per acre for 57927 acres.

(c) No, Sir.

(d) Yes, Sir.

[(ਏ) 5182 ਏਕੜ ਉਤੇ ਇਕ ਵੇਰਾਂ, 34310 ਏਕੜ ਉਤੇ ਦੋ ਵੇਰਾਂ ਅਤੇ 856 ਏਕੜ ਉਤੇ ਤਿੰਨ ਵੇਰਾਂ ਛਿੜਕਾਉ ਕੀਤਾ ਗਿਆ ।

(ਬੀ) 19,11,591/-ਰੁਪਏ, 33.00 ਰੁਪਏ ਪ੍ਰਤੀ ਏਕੜ ਦੀ ਦਰ ਨਾਲ 57927 ਏਕੜ ਲਈ ।

(ਸੀ) ਨਹੀਂ ਜੀ ।

(ਡੀ) ਹਾਂ ਜੀ ।]

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਬਹੁਤ ਸਾਰੇ ਜ਼ਿਮੀਂਦਾਰਾਂ ਤੇ ਕਿਸਾਨਾਂ ਕੋਲੋਂ ਸਪਰੇ ਲਈ ਰੁਪਏ ਲਏ ਗਏ ਸਨ, ਲੇਕਿਨ ਸਪਰੇ ਨਹੀਂ ਕੀਤੀ ਗਈ । ਕੀ ਗੌਰਮਿੰਟ ਉਨ੍ਹਾਂ ਦੇ ਰੁਪਏ ਵਾਪਿਸ ਕਰੇਗੀ ?

**ਮੰਤਰੀ** : ਇਹ ਗੱਲ ਇਸ ਕੁਐਸਚਨ ਦੇ ਵਿਚ ਨਹੀਂ ਪੁੱਛੀ ਗਈ । ਤੁਸੀਂ ਇਸ ਦੇ ਬਾਰੇ ਸੈਪਰੇਟ ਕੁਐਸਚਨ ਕਰ ਦਿਉ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਮੁੱਖ ਮੰਤਰੀ ਸਾਹਿਬ, ਤੁਸੀਂ ਜੁਆਬ ਦੇ ਦਿਉ ।

**ਮੁੱਖ ਮੰਤਰੀ** : ਜੇ ਬਿਲਕੁਲ ਸਪਰੇ ਨਹੀਂ ਹੋਇਆ ਤਾਂ ਦੇਖ ਲਵਾਂਗੇ ।

**ਸਰਦਾਰ ਬਲਵੰਤ ਸਿੰਘ** : ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਏਰੀਅਲ ਸਪਰੇ ਤਿੰਨ ਦਫ਼ਾ ਕਰਨ ਬਾਰੇ ਐਗਰੀਮੈਂਟ ਕੀਤਾ ਗਿਆ ਸੀ, ਲੇਕਿਨ ਉਹ ਏਰੀਅਲ ਸਪਰੇ ਨਹੀਂ ਹੋਈ । ਏਰੀਅਲ ਸਪਰੇ ਨਾ ਹੋਣ ਕਰਕੇ ਕਾਟਨ ਕਰਾਪ ਬਠਿੰਡੇ ਅਤੇ ਫਿਰੋਜ਼ਪੁਰ ਵਿਚ ਖਰਾਬ ਹੋ ਗਈ । ਕੀ ਸਰਕਾਰ ਇਸ ਡੈਮੇਜ ਨੂੰ ਏਰੀਅਲ ਕੰਪਨੀ ਉਤੇ ਪਾ ਰਹੀ ਹੈ ?

**ਉਦਯੋਗ ਮੰਤਰੀ** : ਮੈਂ ਤਾਂ ਪਹਿਲਾਂ ਹੀ ਜੁਆਬ ਦੇ ਦਿੱਤਾ ਹੈ । ਜਿਥੋਂ ਤੱਕ ਡੈਮੇਜ ਦਾ ਤੁਅਲਕ ਹੈ, ਤੁਸੀਂ ਇਸ ਬਾਰੇ ਸੈਪਰੇਟ ਨੋਟਿਸ ਦੇ ਦਿਉ, ਫਿਰ ਦੇਖ ਲਵਾਂਗੇ ।

**ਸਰਦਾਰ ਬਲਵੰਤ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡਾ ਅਤੇ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰਾਂ ਨੇ ਜਿਹੜੀਆਂ ਰਿਪੋਰਟਾਂ ਭੇਜੀਆਂ ਹਨ, ਉਹ ਹਾਊਸ ਦੀ ਮੇਜ਼ ਤੇ ਰੱਖੀਆਂ ਜਾਣ ।

**ਉਦਯੋਗ ਮੰਤਰੀ :** ਉਹ ਮੇਰੇ ਪਾਸ ਅਵੇਲੇਬਲ ਨਹੀਂ । ਜੇ ਤੁਸੀਂ ਡੀਟੇਲ ਚਾਹੁੰਦੇ ਹੋ ਤਾਂ ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਦਿਉ ।

**ਕੰਵਰ ਲਾਜਿੰਦਰ ਸਿੰਘ ਬੇਦੀ :** ਕੀ ਇਹ ਠੀਕ ਹੈ ਕਿ ਤਿੰਨ ਸਪਰੇਆਂ ਦੇ ਜ਼ਿਮੀਂਦਾਰਾਂ ਕੋਲੋਂ ਪੈਸੇ ਲਏ ਗਏ ਸਨ ?

**ਮੰਤਰੀ :** ਇਸ ਬਾਰੇ ਤੁਸੀਂ ਸੈਪਰੇਟ ਕੁਐਸਚਨ ਕਰ ਦਿਉ । ਬਾਕੀ ਮੈਂ ਇਹ ਗੱਲ ਪਹਿਲਾਂ ਹੀ ਦੱਸ ਦਿੱਤੀ ਹੈ ਕਿ ਜਿਨ੍ਹਾਂ ਦੇ ਨਹੀਂ ਹੋਈ ਉਸ ਬਾਰੇ ਸਰਕਾਰ ਸਟੈਪ ਲੈ ਰਹੀ ਹੈ ।

**ਕੰਵਰ ਲਾਜਿੰਦਰ ਸਿੰਘ ਬੇਦੀ :** ਇਹ 3 ਸਪਰੇਆਂ ਦੇ ਪੈਸੇ ਲਏ ਗਏ ਸਨ ? ਕਿਤੇ ਇਕ ਸਪਰੇ ਹੋਈ ਹੈ ਕਿਤੇ 2 ਹੋਈਆਂ ਹਨ ।

**ਮੰਤਰੀ :** ਇਸ ਬਾਰੇ ਤੁਸੀਂ ਸੈਪੇਰੇਟ ਕੁਐਸਚਨ ਕਰ ਦਿਉ । ਮੈਂ ਇਹ ਨਹੀਂ ਚਾਹੁੰਦਾ ਕਿ ਹਾਊਸ ਵਿਚ ਤੁਹਾਨੂੰ ਇਸ ਤਰ੍ਹਾਂ ਦਾ ਜੁਆਬ ਦੇ ਦਿਆਂ ਜੋ ਠੀਕ ਨਾ ਹੋਵੇ ।

**ਕੰਵਰ ਲਾਜਿੰਦਰ ਸਿੰਘ ਬੇਦੀ :** ਇਹ ਜਿਹੜੇ ਜ਼ਿਮੀਂਦਾਰਾਂ ਕੋਲੋਂ ਸਪਰੇਆਂ ਦੇ ਪੈਸੇ ਇਕੱਠੇ ਕੀਤੇ ਗਏ ਸਨ, ਇਹ ਕਿੰਨੀਆਂ ਸਪਰੇਆਂ ਦੇ ਸਨ ?

**ਮੰਤਰੀ :** ਤੁਸੀਂ ਇਸ ਬਾਰੇ ਸੈਪੇਰੇਟ ਕੁਐਸਚਨ ਕਰ ਦਿਉ ?

**ਸਰਦਾਰ ਗੁਰਮੀਤ ਸਿੰਘ :** ਪਿਛਲੀ ਵਾਰੀ ਐਗਰੀਮੈਂਟ ਦੇ ਮੁਤਾਬਿਕ ਪੈਸੇ ਲਏ ਗਏ, ਲੇਕਿਨ ਜਹਾਜ਼ ਲੇਟ ਹੋਣ ਕਰਕੇ ਫਸਲਾਂ ਦਾ ਬਹੁਤ ਨੁਕਸਾਨ ਹੋਇਆ । ਕੀ ਸਰਕਾਰ ਇਸ ਬਾਰੇ ਐਤਕੀਂ ਕੋਈ ਸਟੈਪ ਲਏਗੀ ਕਿ ਵਕਤ ਸਿਰ ਜਹਾਜ਼ ਪਹੁੰਚ ਜਾਵੇ ਅਤੇ ਫਸਲਾਂ ਦਾ ਕੋਈ ਨੁਕਸਾਨ ਨਾ ਹੋਵੇ ?

**ਮੰਤਰੀ :** ਇਸ ਬਾਰੇ ਸਾਰੇ ਪ੍ਰਬੰਧ ਕੀਤੇ ਗਏ ਹਨ ਤਾਂਕਿ ਮੁੜਕੇ ਐਸਾ ਨਾ ਹੋਵੇ ।

**ਕੰਵਰ ਲਾਜਿੰਦਰ ਸਿੰਘ ਬੇਦੀ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਕੰਪਨੀਆਂ ਨਾਲ ਕੋਈ ਐਗਰੀਮੈਂਟ ਹੋਇਆ ਸੀ ਕਿ ਜੇ ਪੂਰਾ ਸਪਰੇ ਨਾ ਕੀਤਾ ਤਾਂ ਉਹ ਕੋਈ ਹਰਜਾਨਾ ਦੇਣਗੀਆਂ ?

**ਮੰਤਰੀ :** ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ ਮੇਰੇ ਪਾਸ ਡੀਟੇਲਜ਼ ਅਵੇਲੇਬਲ ਨਹੀਂ ਹਨ । ਇਸ ਬਾਰੇ ਤੁਸੀਂ ਸੈਪੇਰੇਟ ਕੁਐਸਚਨ ਕਰ ਦਿਉ ।

**ਕੰਵਰ ਲਾਜਿੰਦਰ ਸਿੰਘ ਬੇਦੀ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਦੁਬਾਰਾ ਪੈਸੇ ਇਕੱਠੇ ਕਰ ਰਹੇ ਹੋ ਕਿਤੇ ਪਿਛਲੀ ਵਾਂਗ ਨਾ ਹੋਵੇ ?

**ਮੁੱਖ ਮੰਤਰੀ :** ਬਿਲਕੁਲ ਤੁਹਾਡਾ ਖ਼ਿਆਲ ਰਖਾਂਗੇ ।

**ਸਰਦਾਰ ਨਰਿੰਦਰ ਸਿੰਘ :** ਕੱਲ੍ਹ ਇਹ ਡਿਪਟੀ ਕਮਿਸ਼ਨਰਜ਼ ਦੀਆਂ ਰਿਪੋਰਟਾਂ ਹਾਊਸ ਦੀ ਟੇਬਲ ਤੇ ਰੱਖਣ ਤਾਂ ਫਿਰ ਠੀਕ ਹੋ ਜਾਵੇਗਾ। (ਵਿਘਨ) ਕੀ ਇਨ੍ਹਾਂ ਪਾਸ ਰਿਪੋਰਟਾਂ ਆਈਆਂ ਹਨ ?

**ਉਦਯੋਗ ਮੰਤਰੀ :** ਇਸ ਬਾਰੇ ਤੁਸੀਂ ਸਾਨੂੰ ਸੈਪੇਰੇਟ ਕੁਐਸਚਨ ਕਰ ਦਿਉ ਅਸੀਂ ਜੋ ਡੀਟੇਲਜ਼ ਹੋਈਆਂ ਉਹ ਤੁਹਾਨੂੰ ਦੱਸ ਦਿਆਂਗੇ।

———

## CALL ATTENTION NOTICES

(ਕ੍ਰਮ ਨੰ: 258)

**ਸਰਦਾਰ ਕਿਰਪਾਲ ਸਿੰਘ ਮਾਖੇਵਾਲਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, 16-3-69 ਨੂੰ ਸ਼ਾਮ ਦੇ 3-15 ਵਜੇ ਥਾਨਾ ਘੱਲ ਖੁਰਦ, ਜ਼ਿਲਾ ਫੀਰੋਜ਼ਪੁਰ ਵਿਖੇ ਇਕ ਵਿਧਾਨ ਸਭਾ ਦਾ ਮੈਂਬਰ ਅਤੇ ਉਸ ਨਾਲ ਸ: ਗੁਰਦਿਆਲ ਸਿੰਘ ਢੀਂਡਸਾ ਸਰਪੰਚ ਗਰਾਮ ਪੰਚਾਇਤ, ਢੀਂਡਸਾ, ਤਹਿਸੀਲ ਅਤੇ ਜ਼ਿਲ੍ਹਾ ਫੀਰੋਜ਼ਪੁਰ ਅਤੇ ਕੁਝ ਹੋਰ ਆਦਮੀਆਂ ਨਾਲ ਗਏ। ਪੁਲਿਸ ਸਟੇਸ਼ਨ ਵਿਚ ਜਾ ਕੇ ਇਨ੍ਹਾਂ ਨੇ ਇਕ ਪੁਲੀਸ ਕਰਮਚਾਰੀ ਨੂੰ ਡਰਾਇਆ ਅਤੇ ਧਮਕਾਇਆ, ਗੰਦੀਆਂ ਗਾਲ੍ਹਾਂ ਕੱਢੀਆਂ। ਨਾਲ ਹੀ ਪੁਲੀਸ ਕਰਮਚਾਰੀ ਨੂੰ ਕਿਹਾ ਕਿ ਜੋ ਦਰਖਾਸਤਾਂ ਸੂਬਾ ਸਿੰਘ ਵਲੋਂ ਉਸ ਦੀ ਜਾਨ ਨੂੰ ਖਤਰੇ ਦੀਆਂ ਆਈਆਂ ਹਨ, ਜੋ ਕਿ ਸ: ਗੁਰਦਿਆਲ ਸਿੰਘ ਢੀਂਡਸਾ ਦੇ ਖਿਲਾਫ ਹਨ, ਉਹ ਉਸ ਉਤੇ ਕੋਈ ਤਫਤੀਸ਼ ਜਾਂ ਕਾਰਵਾਈ ਨਾ ਕਰੇ। ਇਸ ਦੇ ਨਾਲ ਹੀ ਕਿਹਾ ਕਿ ਮੇਰੇ ਪਿੰਡਾਂ ਵਿਚ ਤੂੰ ਬਿਲਕੁਲ ਨਹੀਂ ਆਉਣਾ। ਇਸ ਵਾਅਕੇ ਬਾਰੇ ਥਾਨੇ ਦੇ ਰਜਿਸਟਰ ਵਿਚ ਪੁਲੀਸ ਕਰਮਚਾਰੀ ਨੇ ਰਪੋਟ ਲਿਖ ਦਿਤੀ ਹੈ। ਇਸ ਸੰਗੀਨ ਮਾਮਲੇ ਬਾਰੇ ਸਰਕਾਰ ਹਾਊਸ ਨੂੰ ਪੂਰੀ ਪੂਰੀ ਜਾਣਕਾਰੀ ਦੇਵੇ ਅਤੇ ਰਪੋਟ ਦੀ ਨਕਲ ਹਾਊਸ ਨੂੰ ਦੱਸੀ ਜਾਵੇ। ਕੀ ਸਰਕਾਰ ਕੋਈ ਕਦਮ ਚੁਕ ਰਹੀ ਹੈ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। **(Admitted. The hon. Minister concerned may please make a statement.)**

———

(ਕ੍ਰਮ ਨੰ: 303)

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਮਿਉਂਸੀਪਲ ਕਰਮਚਾਰੀਆਂ ਲਈ ਤਨਖਾਹ ਕਮੇਟੀ ਦੀ ਰਿਪੋਰਟ ਰਾਜ ਸਰਕਾਰ ਦੁਆਰਾ ਪਰਕਾਸ਼ਤ ਅਤੇ ਲਾਗੂ ਕੀਤੇ ਜਾਣ ਵਿਚ ਦੇਰੀ ਦੇ ਵਿਰੁਧ ਰੋਸ ਪਰਗਟ ਕਰਨ ਲਈ ਮਿਉਂਸੀਪਲ ਕਰਮਚਾਰੀ ਯੂਨੀਅਨ ਦੇ 21-4-69 ਤੋਂ ਧਰਨਾ ਮਾਰਨ ਦੇ ਫੈਸਲੇ ਨੂੰ ਰਾਜ ਵਿਚ ਕਈ ਹੋਰ ਥਾਵਾਂ ਤੇ ਵੀ ਅਪਨਾਏ ਜਾਣ ਦੀ ਸੰਭਾਵਨਾ ਹੈ। ਮਾਮਲੇ ਦੀ ਮਹੱਤਤਾ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਸਰਕਾਰ ਨੂੰ ਸਦਨ ਵਿਚ ਇਕ ਬਿਆਨ ਦੇਣ ਲਈ ਕਿਹਾ ਜਾਵੇ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

(ਕ੍ਰਮ ਨੰ: 304)

1. **ਕਾਮਰੇਡ ਸੱਤ ਪਾਲ ਡਾਂਗ**
2. **ਕਾਮਰੇਡ ਕੁਲਵੰਤ ਸਿੰਘ**
3. **ਕਾਮਰੇਡ ਦਾਨਾ ਰਾਮ**

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਮੈਡੀਕਲ ਅਤੇ ਡੈਂਟਲ ਕਾਲਜਾਂ ਦੇ ਰਸੋਈਆਂ ਅਤੇ ਕਹਾਰਾਂ ਦਾ 22-4-69 ਤੋਂ ਅਨਿਸਚਿਤ ਸਮੇਂ ਲਈ ਹੜਤਾਲ ਕਰਨ ਦਾ ਫੈਸਲਾ। ਹੜਤਾਲ ਇਸ ਕਰਕੇ ਹੋਈ ਹੈ ਕਿ ਸਰਕਾਰ ਉਨ੍ਹਾਂ ਦੀਆਂ ਉਚਿਤ ਮੰਗਾਂ ਪੂਰੀਆਂ ਨਹੀਂ ਕਰ ਸਕੀ ਜਿਨ੍ਹਾਂ ਵਿਚ ਇਕ ਇਹ ਮੰਗ ਵੀ ਹੈ ਕਿ ਭਾਵੇਂ ਉਹ ਵਧ ਤਨਖਾਹ ਦੇ ਭਾਗੀ ਹਨ, ਪਰ ਉਨ੍ਹਾਂ ਨੂੰ 60/-ਰੁਪਏ ਮਾਸਕ ਦੀ ਬਜਾਏ ਘਟੋ ਘਟ ਚੌਥੀ ਸ਼ਰੇਣੀ ਦੇ ਕਰਮਚਾਰੀਆਂ ਦੇ ਬਰਾਬਰ ਪੈਸੇ ਮਿਲਣੇ ਚਾਹੀਦੇ ਹਨ।

ਇਸ ਨਾਲ ਵਿਦਿਆਰਥੀਆਂ ਦੀ ਬਹੁਤ ਬੜੀ ਗਿਣਤੀ ਨੂੰ ਬਹੁਤ ਤਕਲੀਫ ਹੋਣ ਦੀ ਸੰਭਾਵਨਾ ਹੈ ਅਤੇ ਇਸ ਦੇ ਹੋਰ ਗੰਭੀਰ ਸਿਟੇ ਨਿਕਲ ਸਕਦੇ ਹਨ।

ਇਸ ਮਾਮਲੇ ਦੀ ਤਤਪਰਤਾ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਸਰਕਾਰ ਨੂੰ ਇਸ ਸਦਨ ਵਿਚ ਧਿਆਨ ਦੇਣ ਲਈ ਕਿਹਾ ਜਾਵੇ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

---

(ਕ੍ਰਮ ਨੰ: 305)

1. **ਕਾਮਰੇਡ ਸੱਤ ਪਾਲ ਡਾਂਗ**
2. **ਕਾਮਰੇਡ ਕੁਲਵੰਤ ਸਿੰਘ**
3. **ਕਾਮਰੇਡ ਦਾਨਾ ਰਾਮ**

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਂਤ, ਰੋਜ਼ਗਾਰ ਸਬੰਧੀ ਸਰਕਾਰ ਦੀ ਨੀਤੀ ਵਿਰੁਧ ਰੋਸ ਵਜੋਂ ਬੇਰੁਜ਼ਗਾਰ ਅਧਿਆਪਕਾਂ ਨੇ ਵਿਧਾਨ ਸਭਾ ਦੇ ਬਾਹਰ ਧਰਨਾ ਲਇਆ ਹੋਇਆ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸਿਖਿਆ ਪ੍ਰਾਪਤ ਅਧਿਆਪਕ ਬੇਰੁਜ਼ਗਾਰ ਹਨ ਅਤੇ ਉਨ੍ਹਾਂ ਨੂੰ ਸਾਲ ਹਾ ਸਾਲ ਤਕ ਨੌਕਰੀ ਨਹੀਂ ਮਿਲਦੀ ਅਤੇ ਜਦੋਂ ਤਕ ਉਨ੍ਹਾਂ ਨੂੰ ਮੌਕਾ ਮਿਲਦਾ ਹੈ ਉਨ੍ਹਾਂ ਦੀ ਉਮਰ ਵਧ ਹੋ ਜਾਂਦੀ ਹੈ। ਅਧਿਆਪਕਾਂ ਦੀ ਟਰੇਨਿੰਗ ਲਈ ਯੋਜਨਾ-ਬਧ ਪਰੋਗਰਾਮ ਨ ਹੋਣ ਕਾਰਨ ਇਹ ਹਾਲਤ ਪੈਦਾ ਹੋ ਗਈ ਹੈ। ਪ੍ਰਾਈਮਰੀ ਸਕੂਲਾਂ ਵਿਚ ਹਰ 30 ਵਿਦਿਆਰਥੀਆਂ ਪਿਛੇ ਇਕ ਅਧਿਆਪਕ ਲਾਉਣ ਅਤੇ ਸੈਕੰਡਰੀ ਸਕੂਲਾਂ ਵਿਚ ਹਰ ਅਧਿਆਪਕ ਨੂੰ 30 ਪੀਰੀਅਡ ਦੇਣ ਸਬੰਧੀ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਅਮਲ ਕਰਨ ਤੋਂ ਸਰਕਾਰ ਅਸਮਰਥ ਰਹੀ ਹੈ। 1966 ਤੋਂ ਕੋਈ ਅਧਿਆਪਕ ਨਹੀਂ ਚੁਣੇ ਗਏ ਹਨ। ਅਤੇ ਟਰੇਂਡ ਟੀਚਰਾਂ ਵਿਚ ਲਗਾਤਾਰ ਬੇਰੁਜ਼ਗਾਰੀ ਦੇ ਕਾਰਨ ਨਿਰਾਸ਼ਾ ਫੈਲ

[ਕਾਮਰੇਡ ਸੱਤਪਾਲ ਡਾਂਗ]

ਚੁਕੀ ਹੈ ਅਤੇ ਜਦੋਂ ਉਨ੍ਹਾਂ ਨੂੰ ਭਰਤੀ ਕੀਤਾ ਜਾਂਦਾ ਹੈ ਤਾਂ ਉਹ ਵਿਦਿਆਰਥੀਆਂ ਵਿਚ ਉਤਸ਼ਾਹ ਪੈਦਾ ਨਹੀਂ ਕਰ ਸਕਦੇ । ਸਰਕਾਰ ਨੂੰ ਇਲਾਨ ਕਰਨਾ ਚਾਹੀਦਾ ਹੈ ਕਿ ਬੇਰੁਜ਼ਗਾਰ ਅਧਿਆਪਕਾਂ ਨੂੰ ਕਿਵੇਂ ਕੰਮ ਤੇ ਲਾਇਆ ਜਾਵੇਗਾ ਅਤੇ ਸਰਕਾਰ ਦੀ ਲੰਮੇ ਸਮੇਂ ਲਈ ਕੀ ਨੀਤੀ ਹੋਵੇਗੀ । ਇਸ ਲਈ ਇਹ ਨੋਟਿਸ ਦਿਤਾ ਗਿਆ ਹੈ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

---

(ਕ੍ਰਮ ਨੰ: 306)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੇ ਸਰਕਾਰੀ ਹਾਇਰ ਸੈਕੰਡਰੀ ਸਕੂਲਾਂ ਦੇ ਲੈਕਚਰਾਰਾਂ ਦੇ ਕੇਡਰ ਬਣੇ ਹੋਏ ਨੂੰ ਪੰਜ ਸਾਲ ਹੋ ਗਏ ਹਨ । ਅਜੇ ਤਕ ਉਹਨਾਂ ਲਈ ਕੋਈ ਸੇਵਾ ਨਿਯਮਾਵਲੀ ਨਹੀਂ ਬਣੀ ਅਤੇ ਨਾ ਹੀ ਉਹਨਾਂ ਨੂੰ ਅਜੇ ਤਕ ਪਕਿਆਂ ਕੀਤਾ ਗਿਆ ਹੈ । ਜਿਸ ਕਾਰਨ ਇਸ ਵਰਗ ਵਿਚ ਆਪਣੇ ਭਵਿਖਤ ਬਾਰੇ ਬੇਚੈਨੀ ਹੈ । ਇਹ ਅਵਸਥਾ ਬੇਦਿਲੀ ਤੇ ਅਸੰਤੁਸ਼-ਟਤਾ ਪੈਦਾ ਕਰਦੀ ਹੈ । ਸਬੰਧਤ ਵਜ਼ੀਰ ਇਸ ਸਿਲਸਿਲੇ ਵਿਚ ਜਵਾਬ ਦੇਣ ਦੀ ਖੇਚਲ ਕਰਨ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement)

---

(ਕ੍ਰਮ ਨੰ: 307)

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਰਕਾਰ ਦੇ ਕਰਮਚਾਰੀਆਂ ਦੀਆਂ ਮੰਗਾਂ ਤੇ ਸਵਾਲ ਤੇ ਸਮਝੌਤੇ ਲਈ ਸਰਕਾਰ ਨੇ ਪੰਜਾਬ ਸੁਬੌਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਪਰਧਾਨ ਸ੍ਰੀ ਤਰਲੋਕ ਨਾਥ ਅਤੇ ਜਨਰਲ ਸਕੱਤਰ ਰਣਬੀਰ ਢਿਲੋਂ ਨਾਲ ਦੋ ਪੱਖੀ ਗਲ ਬਾਤ ਕਰਨ ਦਾ ਫੈਸਲਾ ਕੀਤਾ ਹੈ ਜਿਸ ਦੇ ਵਿਰੁਧ ਰੋਸ ਵਜੋਂ ਪੀ. ਡਬਲਿਊ. ਡੀ. (ਬੀ. ਐਂਡ ਆਰ) ਕਰਮਚਾਰੀ ਐਸੋਸ਼ੀਏਸ਼ਨਾਂ/ ਯੂਨੀਅਨਾਂ ਨੇ ਸਾਰੇ ਜ਼ਿਲ੍ਹਾ ਹੈਡਕੁਆਟਰਾਂ ਤੇ ਧਰਨਾ ਲਾਉਣ ਸਬੰਧੀ ਅਪਣੇ ਮੈਂਬਰਾਂ ਨੂੰ ਹਦਾਇਤ ਕਰਨ ਦਾ ਫੈਸਲਾ ਕੀਤਾ ਹੈ । ਇਹ ਪਤਾ ਲੱਗਾ ਹੈ ਕਿ ਸਰਕਾਰ ਨੇ ਉਨ੍ਹਾਂ ਨਾਲ ਗਲ ਬਾਤ ਸ਼ੁਰੂ ਕਰ ਲਈ ਹੈ । ਜਦੋਂ ਐਜੀਟੇਸ਼ਨ ਹੁੰਦੀ ਹੈ ਤਾਂ ਕਰਮਚਾਰੀ ਇਹ ਸਮਝਦੇ ਹਨ ਕਿ ਸਰਕਾਰ ਐਜੀਟੇਸ਼ਨ ਦੇ ਪੁਆਇੰਟ ਤੇ ਗਲ-ਬਾਤ ਕਰਦੀ ਹੈ । ਇਹ ਬੜੀ ਗੰਭੀਰ ਪ੍ਰਵਿਰਤੀ ਹੈ । ਸਰਕਾਰ ਨੂੰ ਪੰਜਾਬ ਸੁਬੌਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਪਰਧਾਨ ਸ੍ਰੀ ਤਰਲੋਕ ਨਾਥ ਅਤੇ ਜਨਰਲ ਸਕੱਤਰ ਰਣਬੀਰ ਢਿਲੋਂ ਨਾਲ ਗਲ-ਬਾਤ ਸ਼ੁਰੂ ਕਰਨ ਬਾਰੇ ਆਪਣੀ ਨੀਤੀ ਬਾਰੇ ਇਲਾਨ ਕਰਨਾ ਚਾਹੀਦਾ ਹੈ ਤਾਂ ਜੋ ਕਰਮਚਾਰੀ ਅੰਦੋਲਨ ਚਲਾਉਣ ਦਾ ਰਾਹ ਨਾ ਅਪਣਾਉਣ ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

————

(ਕ੍ਰਮ ਨੰ: 308)

**ਕਾਮਰੇਡ ਦਾਨਾ ਰਾਮ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੈਰਾ ਮੈਡੀਕਲ ਅਤੇ ਹੈਲਥ ਇਮਪਲਾਈਜ਼ ਐਸੋਸੀਏਸ਼ਨ ਅਤੇ ਯੂਨੀਅਨਾਂ ਦੀ ਤਾਲ-ਮੇਲ ਕਮੇਟੀ ਦੇ ਹੈਡ ਕੁਆਟਰਾਂ ਤੇ ਕਰਮਚਾਰੀਆਂ ਦੀਆਂ ਮੰਗਾਂ ਨੂੰ ਸਵੀਕਾਰ ਕਰਨ ਲਈ 19 ਜਨਵਰੀ, 1969 ਨੂੰ ਸਰਕਾਰ ਦੇ ਹਜ਼ਾਰਾਂ ਕਰਮਚਾਰੀਆਂ ਦੁਆਰਾ ਪੰਜਾਬ ਦੇ ਰਾਜਪਾਲ ਨੂੰ ਯਾਦ-ਪੱਤਰ ਵਿਚ ਭੇਜੀਆਂ ਸਾਰੀਆਂ ਮੰਗਾਂ ਤੇ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਪਰਧਾਨ ਸ੍ਰੀ ਤਿਰਲੋਕ ਨਾਥ ਅਤੇ ਰਣਬੀਰ ਸਿੰਘ ਢਿਲੋਂ, ਜਨਰਲ ਸਕਤਰ ਬਾਰੇ ਸਾਰੇ ਰਾਜ ਵਿਚ ਧਰਨਿਆਂ ਕਾਰਨ ਉਤਪੰਨ ਹੋਈ ਸਥਿਤੀ। ਸਿਹਤ ਕਰਮਚਾਰੀ ਇਸ ਮਸਲੇ ਤੇ ਬਹੁਤ ਘਬਰਾਏ ਹੋਏ ਹਨ ਅਤੇ ਗਲ ਬਾਤ ਸ਼ੁਰੂ ਕਰਨ ਤੋਂ ਸਰਕਾਰ ਦਾ ਅਸਮਰਥ ਰਹਿਣਾ ਇਕ ਗੰਭੀਰ ਚੀਜ਼ ਜਿਵੇਂ ਕਿ ਸ੍ਰੀ ਤਰਲੋਕ ਨਾਥ ਅਤੇ ਰਣਬੀਰ ਢਿਲੋਂ ਨਾਲ ਸਰਕਾਰ ਦਾ ਸਮਝੌਤਾ ਕਰਨ ਦੀ ਇਨਕਾਰੀ ਇਹ ਦਸਦੀ ਹੈ ਕਿ ਸਰਕਾਰ ਸਮਝੌਤੇ ਵਿਚ ਦਿਲਚਸਪੀ ਨਹੀਂ ਸੀ ਰਖਦੀ ਅਤੇ ਇਹ ਸੋਚਦੀ ਹੈ ਕਿ ਸਭ ਚੀਜ਼ਾਂ ਦਾ ਫੈਸਲਾ ਤਾਕਤ ਨਾਲ ਕੀਤਾ ਜਾਵੇ। ਇਹ ਗੰਭੀਰ ਝੁਕਾਅ ਆਮ ਜਨਤਾ ਲਈ ਸਰਕਾਰੀ ਦਫਤਰ, ਹਸਪਤਾਲਾਂ, ਸਕੂਲਾਂ ਅਤੇ ਜਨਤਾ ਦੇ ਦਫਤਰਾਂ ਵਿਚ ਮੁਸ਼ਕਲਾਂ ਪੈਦਾ ਕਰੇਗਾ, ਸਰਕਾਰ ਨੂੰ ਆਪਣੀ ਨੀਤੀ ਦਾ ਜ਼ਰੂਰ ਐਲਾਨ ਕਰਨਾ ਚਾਹੀਦਾ ਹੈ ਕਿ ਜੇ ਸਰਕਾਰ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਪਰਧਾਨ ਸ੍ਰੀ ਤਿਰਲੋਕ ਨਾਥ ਅਤੇ ਰਣਬੀਰ ਢਿਲੋਂ ਜਨਰਲ ਸਕੱਤਰ ਨਾਲ ਸਮਝੌਤਾ ਸ਼ੁਰੂ ਕਰਨ ਵਿਚ ਦਿਲਚਸਪ ਸੀ ਜਿਨ੍ਹਾਂ ਨੂੰ ਕਰਮਚਾਰੀ ਆਪਣੀ ਪ੍ਰਤੀਨਿਧ ਸਮਝਦੇ ਹਨ। ਸਰਕਾਰ ਬਿਆਨ ਦੇਵੇ ਅਤੇ ਇਸ ਲਈ ਨੋਟਿਸ ਦਿੱਤਾ ਜਾਂਦਾ ਹੈ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

————

(ਕ੍ਰਮ ਨੰ: 309)

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜਿੰਨੇ ਵੀ ਦੋਸ਼ੀਆਂ ਨੂੰ ਕਿਸੇ ਭੀ ਕੇਸ ਵਿਚ ਫੜ ਕੇ ਲਿਆਵੇ, ਤਫਤੀਸ਼ ਦੇ ਅਧੀਨ ਪੁਲੀਸ ਹਿਰਾਸਤ ਵਿਚ ਰੱਖਿਆ ਜਾਂਦਾ ਹੈ। ਉਸ ਨੂੰ ਕੇਵਲ ਨਵੇਂ ਬੱਤੀ ਪੈਸੇ ਇਕੋ ਡੰਗ ਦੀ ਖੁਰਾਕ ਵਜੋਂ ਪੁਲੀਸ ਦਿੰਦੀ ਹੈ, ਪਰਤੂੰ ਪੁਰਾਣੇ ਰੂਲਾਂ ਅਨੁਸਾਰ ਤਾਂ ਠੀਕ ਸੀ ਹੁਣ ਹਰ ਇਕ ਚੀਜ਼ ਦੇ ਭਾਅ ਵਧਣ ਕਰਕੇ ਇਹ ਰਕਮ ਘਟ ਹੈ। ਦੋਸ਼ੀ ਰੋਟੀ ਰੱਜ ਕੇ ਨਹੀਂ ਖਾ ਸਕਦਾ, ਸਰਕਾਰ ਆਪਣੀ ਪੁਜ਼ੀਸ਼ਨ ਸਪਸ਼ਟ ਕਰੇ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

———

(ਕ੍ਰਮ ਨੰ: 310)

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਸ਼ੇਰਪੁਰ ਦੇ ਪਿੰਡ ਪੰਜ ਗ੍ਰਾਈਂ ਤੇ ਗੰਡਾ ਸਿੰਘ ਵਾਲਾ, ਹਮੀਦੀ ਤੇ ਗੁਰਮ ਅਤੇ ਵਧੇਛੇ ਅਤੇ ਕੁਠਾਲਾ ਵਿਚਕਾਰ ਡਰੇਨਾਂ ਤੇ ਕੋਈ ਪੁਲ ਨਹੀਂ ਹੈ । ਜਿਸ ਦੇ ਫਲ ਸਰੂਪ ਲਗਭਗ 30 ਪਿੰਡਾਂ ਦੇ ਲੋਕਾਂ ਲਈ ਬਰਸਾਤ ਦੇ ਦਿਨਾਂ ਵਿਚ ਬਹੁਤ ਦਿੱਕਤ ਪੇਸ਼ ਆਉਂਦੀ ਹੈ । ਕਈ ਮੌਤਾਂ ਵੀ ਹੋ ਗਈਆਂ ਹਨ । ਡਰੇਨਾਂ ਬਹੁਤ ਚੌੜੀਆਂ ਤੇ ਡੂੰਘੀਆਂ ਪੁੱਟੀਆਂ ਹੋਈਆਂ ਹਨ ਇਸ ਲਈ ਜਦੋਂ ਉਨ੍ਹਾਂ ਵਿਚ ਬਹੁਤ ਪਾਣੀ ਆ ਜਾਂਦਾ ਹੈ ਤਾਂ ਲੋਕਾਂ ਦੀ ਆਵਾਜਾਈ ਕਈ ਕਈ ਦਿਨ ਬੰਦ ਹੋ ਜਾਂਦੀ ਹੈ। ਕਈ ਵਾਰੀ ਇਲਾਕੇ ਵਲੋਂ ਇਸ ਸਬੰਧੀ ਬੇਨਤੀਆਂ ਭੇਜੀਆਂ ਜਾ ਚੁੱਕੀਆਂ ਹਨ ਪਰ ਅਜੇ ਤਕ ਕੋਈ ਪੁਲ/ਪੁਲੀ ਨਹੀਂ ਬਣਾਈ ਗਈ । ਸਰਕਾਰ ਦੇ ਇਸ ਵਤੀਰੇ ਵਿਰੁਧ ਲੋਕਾਂ ਵਿਚ ਸਖਤ ਰੋਸ ਅਤੇ ਬੇਆਰਾਮੀ ਹੈ । ਜਨਤਾ ਦੀ ਇਸ ਤਕਲੀਫ ਨੂੰ ਦੂਰ ਕਰਨ ਲਈ ਸਰਕਾਰ ਉਪਰਲੀਆਂ ਡਰੇਨਾਂ ਤੇ ਤੁਰਤ ਪੁਲ ਬਣਾਉਣ ਬਾਰੇ ਆਪਣੇ ਵਿਚਾਰ ਦੇਵੇ ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

————

(ਕ੍ਰਮ ਨੰ: 311)

**ਚੌਧਰੀ ਰਾਮ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਉਦਯੋਗ ਵਿਭਾਗ ਤੇ ਉਦਯੋਗ ਸਿਖਲਾਈ ਵਿਭਾਗ ਦੇ ਕਰਮ-ਚਾਰੀਆਂ ਵਲੋਂ 21 ਤੋਂ 24 ਅਪਰੈਲ ਤਕ ਆਪਣੀਆਂ ਮੰਗਾਂ ਦੇ ਹੱਕ ਵਿਚ ਧਰਨਾ ਮਾਰਨ ਦਾ ਫੈਸਲਾ ਕੀਤਾ । 7 ਅਪਰੈਲ, ਨੂੰ ਪਹਿਲਾਂ ਵੀ ਇਕ ਦਿਨ ਦਾ ਧਰਨਾ ਵਿਭਾਗ ਦੇ ਡਾਇਰੈਕਟਰ ਦੇ ਦਫਤਰ ਬਾਹਰ ਕੀਤਾ ਸੀ । ਮਹਿਕਮੇ ਵਲੋਂ ਅਜੇ ਗਲ ਬਾਤ ਸ਼ੁਰੂ ਹੀ ਨਹੀਂ ਕੀਤੀ ਗਈ। ਕਰਮਚਾਰੀਆਂ ਦੀਆਂ ਜਥੇਬੰਦੀਆਂ ਨੇ ਇਸ ਤਰ੍ਹਾਂ ਦਾ ਨਿਰਨਾ ਵੀ ਕੀਤਾ ਹੈ ਕਿ ਉਹ ਮੰਗਾਂ ਨਾ ਮੰਨੇ ਜਾਣ ਦੀ ਹਾਲਤ 'ਚ ਵਡੇ ਘੋਲ 'ਚ ਰੁਝ ਜਾਣਗੇ । ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਜਨਰਲ ਸਕੱਤਰ ਸ਼੍ਰੀ ਰਣਬੀਰ ਢਿਲੋਂ ਵਲੋਂ ਗਲ ਬਾਤ ਰਾਹੀਂ ਮਾਮਲਾ ਹੱਲ ਕਰਨ ਦੀ ਬੇਨਤੀ ਤੇ ਮਹਿਕਮੇ ਵਲੋਂ ਚੰਗਾ ਹੁੰਗਾਰਾ ਨਹੀਂ ਮਿਲਿਆ । ਸਰਕਾਰ ਵਿਗੜ ਰਹੀ ਹਾਲਤ ਨੂੰ ਸੁਧਾਰਨ ਨੂੰ ਠੀਕ ਕਰਨ ਲਈ ਤੁਰਤ ਕਦਮ ਚੁਕੇ ਤਾਂ ਜੋ ਕਰਮਚਾਰੀਆਂ ਵਲੋਂ ਉਠ ਰਿਹਾ ਇਤਬਾਰ ਕੋਈ ਭਿਆਨਕ ਰੂਪ ਧਾਰਨ ਨਾ ਕਰ ਜਾਵੇ ।

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

---

## STATEMENTS LAID ON THE TABLE IN REPLY TO CALL ATTENTION NOTICES

ਉਦਯੋਗ ਮੰਤਰੀ (ਸ੍ਰੀ ਬਲਰਾਮ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਨੋਟਿਸ ਨੰ: 82,147,161,175,176,202,207 ਅਤੇ 230 ਦੇ ਜੁਆਬ ਸਦਨ ਦੀ ਮੇਜ਼ ਤੇ ਰਖਦਾ ਹਾਂ ।

**(Serial No. 82)**

Notice

1. **Comrade Babu Singh**
2. **Comrade Satya Pal Dang**

} to draw the attention of the Government towards an urgent matter of public importance, namely, the non-issue of diploma certificates to 70 candidates of the class started in 1955 by Pepsu Government Veterinary science and Animal Husbandry two year course at Faridkot institution district Bhatinda. Though full twelve years have passed and the Pepsu Government has started the class vide Gazette Notification according with I.C.A.R regarding time and standard of Education. The incumbents are feeling great hinderance hurdles in improving their higher education as condensed Course etc. The other 10 centres in India i.e. Bikaner (Rajasthan) Patna (Bihar) have issued on requisite certificate justice be imparted and the aggrieved and hence the statement of the Minister concerned.

**Statement**

**Sardar Gurnam Singh :**

At the instance of Government of India two years' Emergency Course in Vety. Science was conducted by the erstwhile Pepsu State from 7th November, 1955. The Emergency course was intended to be an intermediary course between the B.V.Sc degree and Stockmen course for providing only basic training, in comparatively simple veterinary and Animal Husbandry work in the field such as, general Animal Husbandry, inoculation, castration, first-aid-treatment, distribution of bulls, Artificial insemination etc. with emphasis on practical work. It was also stated that these officers would not function as Vety. Officers but this group of persons so trained would work under the general guidance and supervision of a fully qualified Vety. Officer. From this point of view the two years emergency course's successful trainees could not be taken on final training, and as such, they cannot be regarded as regular diploma holders. The award of diploma to the two years emergency course trainees would result in an anomaly and confusion between these trainees and old diploma holders viz L.V.Ps who were awarded a diploma after undertaking four years trianing course

In view of the above decision of Government of India (I.C.A.R.) the successful trainees of two years emergency course were not to be awarded diploma but only certificates and as such provisional certificates were issued to successful candidates by the Officer Incharge Pepsu Vety. Institution of erswhile Pepsu.

[ਸਰਦਾਰ ਗੁਰਨਾਮ ਸਿੰਘ]

[(ਭਾਰਤ ਸਰਕਾਰ ਦੇ ਕਹਿਣ ਤੇ ਸਾਬਕਾ ਪੈਪਸੂ ਸਰਕਾਰ ਨੇ ਦੋ ਸਾਲਾ ਵੈਟਨਰੀ ਵਿਗਿਆਨ ਦਾ ਕੋਰਸ 7-11-1955 ਨੂੰ ਸ਼ੁਰੂ ਕੀਤਾ ਸੀ। ਇਹ ਦੋ ਸਾਲਾਂ ਸੰਕਟ ਕਾਲ ਕੋਰਸ ਬੀ. ਵੀ. ਐਸ. ਸੀ. ਡਿਗਰੀ ਅਤੇ ਸਟਾਕ ਮੈਨਾਂ ਦੇ ਵਿਚਕਾਰ ਦਾ ਕੋਰਸ ਰੱਖਣ ਦੀ ਮਨਸ਼ਾ ਸੀ, ਅਤੇ ਇਹ ਕੋਰਸ ਕੇਵਲ ਬੁਨਿਆਦੀ ਸਿਖਲਾਈ ਦੇਣ ਲਈ ਸੀ ਜਿਸ ਦੀ ਕਿ ਮੁਕਾਬਲਤਨ ਸਧਾਰਣ ਵੈਟਨਰੀ ਅਤੇ ਪਸ਼ੂ ਪਾਲਣ ਦੇ ਕੰਮਾਂ ਦੀ ਫੀਲਡ ਵਿਚ ਲੋੜ ਹੈ ਜਿਸ ਤਰਾਂ ਕਿ ਸਾਧਾਰਣ ਪਸ਼ੂ ਪਾਲਣ, ਟੀਕਿਆਂ ਦਾ ਕੰਮ, ਖੱਸੀ, ਮੁਢਲੀ ਡਾਕਟਰੀ ਸਹਾਇਤਾ ਦਾ ਇਲਾਜ ਸਾਂਢਾਂ ਦੀ ਵੰਡ, ਮਸਨੂਈ ਗਰਭਦਾਨ ਆਦਿ ਜਿਸ ਵਿਚ ਅਮਲੀ ਕੰਮਾਂ ਤੇ ਬਹੁਤਾ ਜ਼ੋਰ ਦਿੱਤਾ ਗਿਆ ਸੀ। ਇਹ ਭੀ ਦਸਿਆ ਗਿਆ ਸੀ ਕਿ ਇਹ ਅਫਸਰ ਵੈਟਨਰੀ ਅਫਸਰਾਂ ਦੇ ਤੌਰ ਤੇ ਕੰਮ ਨਹੀਂ ਕਰਨਗੇ, ਸਗੋਂ ਇਸ ਸਿਖਲਾਈ ਵਾਲੇ ਬੰਦਿਆਂ ਦਾ ਗਰੁਪ ਪੂਰਣ ਤਰਬੀਅਤ ਯਾਫਤਾ ਵੈਟਨਰੀ ਅਫਸਰਾਂ ਦੇ ਅਧੀਨ ਉਨ੍ਹਾਂ ਦੀ ਅਗਵਾਈ ਅਤੇ ਨਿਗਰਾਨੀ ਹੇਠ ਕੰਮ ਕਰੇਗਾ। ਇਸ ਅਧਾਰ ਤੇ ਦੋ ਸਾਲਾ ਕੋਰਸ ਵਾਲੇ ਸਫਲ ਉਮੀਦਵਾਰਾਂ ਨੂੰ ਸੰਪੂਰਨ ਉਪਜ ਨਹੀਂ ਸਮਝਿਆ ਜਾ ਸਕਦਾ, ਅਤੇ ਇਸ ਲਈ, ਉਹ ਨਿਯਮਤ ਡਿਪਲੋਮਾ ਹੋਲਡਰ ਨਹੀਂ ਮੰਨੇ ਜਾ ਸਕਦੇ। ਇਨ੍ਹਾਂ ਦੋ ਸਾਲਾਂ ਕੋਰਸ ਵਾਲਿਆਂ ਨੂੰ ਡਿਪਲੋਮਾ ਦੇਣ ਨਾਲ ਇਨ੍ਹਾਂ ਅਤੇ ਚਾਰ ਸਾਲਾ ਕੋਰਸ ਵਾਲੇ ਡਿਪਲੋਮਾ ਹੋਲਡਰਾਂ (ਐਲ. ਵੀ. ਪੀਜ਼) ਵਿਚਕਾਰ ਫਰਕ ਨਹੀਂ ਪਤਾ ਲਗੇਗਾ, ਜਿਨ੍ਹਾਂ ਨੂੰ ਕਿ ਚਾਰ ਸਾਲਾਂ ਦੀ ਸਿਖਲਾਈ ਮਗਰੋਂ ਡਿਪਲੋਮਾ ਦਿੱਤਾ ਜਾਂਦਾ ਸੀ।

ਭਾਰਤ ਸਰਕਾਰ (ਆਈ. ਸੀ. ਏ. ਆਰ.) ਦੇ ਉਪਰੋਤਕ ਫੈਸਲੇ ਅਨੁਸਾਰ ਦੋ ਸਾਲਾਂ ਕੋਰਸ ਵਾਲੇ ਸਫਲ ਸਿਖਿਆਰਥੀਆਂ ਨੂੰ ਡਿਪਲੋਮਾ ਨਹੀਂ ਦੇਣਾ ਸੀ ਸਗੋਂ ਕੇਵਲ ਸਰਟੀਫਿਕੇਟ ਦੇਣਾ ਸੀ। ਇਸ ਲਈ ਇਹਨਾਂ ਨੂੰ ਅਫਸਰ ਇੰਚਾਰਜ ਪੈਪਸੂ ਵੈਟਨਰੀ ਸੰਸਥਾ ਫਰੀਦਕੋਟ ਨੇ ਅਣਅੰਤਮ (ਪਰੋਵੀਨਲ) ਸਰਟੀਫਿਕੇਟ ਦਿੱਤੇ ਸਨ।)]

**(Serial No. 147)**

Notice

**Dr. Amir Singh Kalkat**: to draw the attention of the Government towards an urgent matter of Public importance, nemely, the Government Girls Higher Secondry School, Urmar Tehsil Dasua is housed in a six roomed building with about 1200 students. The Municipal Committee, Urmar Tanda, has donated 25 kanals of valuable land and a sum of Rs. 10,000. The building of the school is not being taken in hand for a long time. The children and the staff of the school have to face great hardships.

It is, therefore, a fit matter to be considered sympathetically by the Govetnment and a statement, as to the position of the Government in regard to this matter, may be made on the floor of the House.

**ਸਰਦਾਰ ਸੋਹਨ ਸਿੰਘ ਬਾਸੀ :**

1950 ਤੋਂ ਪਹਿਲਾਂ ਮਿਉਂਸੀਪਲ ਕਮੇਟੀ, ਟਾਂਡਾ ਇਕ ਅਨਮਾਨਤਾ ਪ੍ਰਾਪਤ ਗਰਲਜ਼ ਸਕੂਲ ਟਾਂਡਾ ਵਿਖੇ ਚਲਾ ਰਹੀ ਸੀ। 1951-52 ਵਿਚ ਸਰਕਾਰ ਨੇ ਉਸ ਜਗ੍ਹਾ ਆਪਣਾ ਸਰਕਾਰੀ ਗਰਲਜ਼ ਮਿਡਲ ਸਕੂਲ ਚਾਲੂ ਕੀਤਾ ਜਿਹੜਾ 1956 ਵਿਚ ਹਾਈ ਸਕੂਲ ਦੇ ਪੱਧਰ ਤਕ ਕਰ ਦਿੱਤਾ ਗਿਆ। ਇਸ ਨਾਲ ਇਹ ਸ਼ਰਤ ਲਗਾਈ ਗਈ ਕਿ ਮਿਉਂਸੀਪਲ ਕਮੇਟੀ ਟਾਂਡਾ ਉੜਮੜ, ਜਦੋਂ ਤਕ ਕਿ ਸਰਕਾਰ ਸਕੂਲ ਲਈ ਇਮਾਰਤ ਨਹੀਂ ਬਣਾ ਲੈਂਦੀ ਉਹ ਬਿਨਾ ਕਿਰਾਏ ਦੇ ਇਮਾਰਤ

ਦੇਵੇਗੀ । ਇਸ ਤੋਂ ਉਪ੍ਰੰਤ ਨਵੀਂ ਇਮਾਰਤ ਬਣਨ ਸਮੇਂ 10,000/-ਰੁਪਏ ਵੀ ਦੇਵੇਗੀ ।

2. ਜਨਤਾ ਦੀ ਜ਼ੋਰਦਾਰ ਮੰਗ ਨੂੰ ਮੁੱਖ ਰਖਦੇ ਹੋਏ, ਨਗਰਪਾਲਕਾ ਨੇ ਆਪਣੇ ਮਤੇ ਨੰਬਰ 50 ਮਿਤੀ 20-9-62 ਅਨੁਸਾਰ ਇਹ ਫੈਸਲਾ ਕੀਤਾ ਕਿ 10,000/-ਰੁਪਏ ਤੇ ਜ਼ਮੀਨ ਸਕੂਲ ਦੀ ਇਮਾਰਤ ਬਣਾਉਣ ਲਈ ਦੇਵੇਗੀ ਪੰਜਾਬ ਸਰਕਾਰ (ਮੈਡੀਕਲ ਤੇ ਸਥਾਨਕ ਸਰਕਾਰ) ਨੇ ਆਪਣੇ ਯਾਦ ਪੱਤਰ ਨੰਬਰ 1518-(ਏ)-ਡੀ. ਐਲ. ਜੀ-67/1884 ਮਿਤੀ 23-2-67 ਦੁਆਰਾ 33 ਕਨਾਲ 13 ਮਰਲੇ ਭੂਮੀ ਸਿਖਿਆ ਵਿਭਾਗ ਨੂੰ ਗੌਰਮਿੰਟ ਗਰਲਜ਼ ਹਾਈ ਸਕੂਲ ਦੀ ਇਮਾਰਤ ਬਣਾਉਣ ਲਈ ਹਵਾਲੇ ਕਰਨ ਦੀ ਮਨਜ਼ੂਰੀ ਜਾਰੀ ਕਰ ਦਿਤੀ । ਨਗਰਪਾਲਕਾ, ਟਾਂਡਾ ਉੜਮੜ ਨੇ ਡਿਪਟੀ ਕਮਿਸ਼ਨਰ ਨੂੰ ਬੇਨਤੀ ਕੀਤੀ ਕਿ ਭੂਮੀ ਹਵਾਲੇ ਦਾ ਇੰਤਕਾਲ ਸਿਖਿਆ ਵਿਭਾਗ ਦੇ ਨਾਮ ਕਰ ਦਿਤਾ ਜਾਵੇ ਤੇ ਨਾਲ 10,000/-ਰੁਪਏ ਲੋਕ ਨਿਰਮਾਣ ਵਿਭਾਗ ਪਾਸ ਜਮ੍ਹਾਂ ਕਰਵਾ ਦਿੱਤੇ ਜਾਣ ਤਾਕਿ ਇਮਾਰਤ ਬਣਾਉਣ ਦਾ ਕੰਮ ਸ਼ੁਰੂ ਹੋ ਸਕੇ । 1968 ਵਿਚ ਡੀ. ਸੀ. ਹੁਸ਼ਿਆਰਪੁਰ ਨੇ ਇਹ ਦਸਿਆ ਕਿ ਪਿੰਡ ਵਿਚ ਮੁਰੱਬਾ ਬੰਦੀ ਹੋਣ ਕਾਰਣ ਇਹ ਨਹੀਂ ਹੋ ਸਕਿਆ ।

3. ਨਗਰਪਾਲਕਾ ਨੇ ਹੁਣ ਇਹ ਦਸਿਆ ਹੈ ਕਿ ਉਨ੍ਹਾਂ ਨੇ 10,000/-ਰੁਪਏ 13-3-69 ਨੂੰ ਸਟੇਟ ਬੈਂਕ ਆਫ਼ ਇੰਡੀਆ, ਦਸੂਹਾ ਵਿਚ ਜਮ੍ਹਾਂ ਕਰਵਾ ਦਿਤੇ ਹਨ । ਜਿਥੋਂ ਤਕ ਭੂਮੀ ਦੇ ਇੰਤਕਾਲ ਦਾ ਕੰਮ ਹੈ ਉਸ ਬਾਰੇ ਜ਼ਿਲ੍ਹਾ ਸਿਖਿਆ ਅਫਸਰ, ਹੁਸ਼ਿਆਰਪੁਰ ਨੂੰ ਇਹ ਫਿਰ ਲਿਖਿਆ ਜਾ ਰਿਹਾ ਹੈ ਕਿ ਭੂਮੀ ਦਾ ਇੰਤਕਾਲ ਸਿਖਿਆ ਵਿਭਾਗ ਦੇ ਨਾਮ ਛੇਤੀ ਕਰਵਾਏ ਤਾਂਕਿ ਇਮਾਰਤ ਦੀ ਉਸਾਰੀ ਦਾ ਕੰਮ ਜਲਦੀ ਚਾਲੂ ਕੀਤਾ ਜਾ ਸਕੇ ।

---

**(Serial No. 161)**

Notice

**Sardar Kirpal Singh Makhewala** : to draw the attention of the Government towards an urgent matter of public importance, namely, that the damage caused to crops by hailstorm in villages (1) Bajewala (2) Jherawali (3) Birewala (4) Nama Nandi (5) Udhat-Bhagat Ram (6) Maujl (7) Chhapewali (8) Makha (9) Talwandi Akli (10) Raipur (11) Bananwala (12) Bainiwal (13) Paihro (14) Lehri (15) Maniana and (16) Tame Kalan in District Bhatinda. The Government should pay attention to this matter with a view to provide grants to the cultivators for fodder, seeds etc, and remit land revenue of all these villages.

**ਸਰਦਾਰ ਆਤਮਾ ਸਿੰਘ :** ਧਿਆਨ ਦਿਆਊ ਨੋਟਿਸ ਵਿਚ ਦਿੱਤੇ ਪਿੰਡਾਂ ਵਿਚ ਗੜਿਆਂ ਨਾਲ ਰੱਬੀ 1969 ਫਸਲਾਂ ਨੂੰ ਨੁਕਸਾਨ ਹੋਣ ਕਰਕੇ ਸਪੈਸ਼ਲ ਗਿਰਦਾਵਰੀ ਕੀਤੀ ਜਾ ਰਹੀ ਹੈ । ਨੁਕਸਾਨ ਦਾ ਸਹੀ ਅੰਦਾਜ਼ਾ ਮਿਲਣ ਤੋਂ ਬਾਦ, ਸਰਕਾਰ ਪੀੜਤ ਲੋਕਾਂ ਨੂੰ ਯੋਗ ਸਹਾਇਤਾ ਦੇਣ ਦਾ ਪ੍ਰਬੰਧ ਕਰੇਗੀ ।

---

**(Serial No. 175)**

Notice

1. **Comrade Kulwant Singh**
2. **Comrade Dana Ram**
3. **Comrade Satya Pal Dang**
4. **Comrade Babu Singh**

to draw the attention of the Government towards an urgent matter of public importance, namely, the break down of talks between the Finance Minister and the representatives of the Post Graduate teachers and the decision of the teachers representatives to sit Dharna before the Punjab Vidhan Sabha on 1.3.69. The refusal of the Government to honour its commitments has caused great resentment among the post graduate teachers of the State.

In view of the urgency of the matter the Minister concerned may please be asked to make a statement in the House.

**ਸਰਦਾਰ ਸੋਹਨ ਸਿੰਘ ਬਾਸੀ :** ਮਾਸਟਰਾਂ ਦਾ ਜਿਨ੍ਹਾਂ ਵਿਚੋਂ ਕੁਝ ਪੋਸਟ-ਗਰੈਜੂਏਟ ਵੀ ਸਨ, ਪਹਿਲੋਂ ਗਰੇਡ 110-250 ਸੀ। ਹੁਣ ਸਭ ਦਾ ਗਰੇਡ ਜਿਹੜਾ, ਕਿ ਕੋਠਾਰੀ ਕਮਿਸ਼ਨ ਦੀ ਸਿਫਾਰਿਸ਼ ਨਾਲੋਂ ਥੋੜ੍ਹਾ ਜ਼ਿਆਦਾ ਹੈ 220-500 ਹੈ। ਸਕੂਲ ਲੈਕਚਰਾਰਾਂ ਦਾ ਗਰੇਡ ਜੇ ਥਰਡ ਕਲਾਸ ਐਮ. ਏ. ਹੋਵੇ ਤਾਂ 250-550 ਹੁੰਦਾ ਹੈ ਤੇ ਜੇ ਫਰਸਟ ਤੇ ਸੈਕੰਡ ਕਲਾਸ ਐਮ. ਏ. ਹੋਵੇ ਤਾਂ 300-600 ਹੁੰਦਾ ਹੈ। ਲੈਕਚਰਾਰਾਂ ਦੀਆਂ ਪੋਸਟਾਂ ਹਾਇਰ ਸੈਕੰਡਰੀ ਸਕੂਲਾਂ ਵਿਚ ਮਜ਼ਮੂਨਾਂ ਦੀ ਲੋੜ ਅਨੁਸਾਰ ਹੁੰਦੀਆਂ ਹਨ। ਕੋਠਾਰੀ ਕਮਿਸ਼ਨ ਨੇ ਇਹ ਵੀ ਕਿਹਾ ਸੀ ਕਿ ਲੈਕਚਰਾਰ ਕੁੱਲ ਮਾਸਟਰਾਂ ਨਾਲੋਂ 10% ਤਕ ਹੋਣੇ ਚਾਹੀਦੇ ਹਨ। ਪਰੰਤੂ ਇਸ ਵਿਚ ਵੀ ਸਰਕਾਰ ਨੇ ਖੁਲ੍ਹ ਕੀਤੀ ਤੇ 829 ਮਾਸਟਰਾਂ ਦੀਆਂ ਅਸਾਮੀਆਂ ਅਪਗਰੇਡ ਕਰਕੇ ਲੈਕਚਰਾਰਾਂ ਦੀਆਂ ਬਣਾ ਦਿਤੀਆਂ ਜਿਹੜੀਆਂ ਕਿ ਮਾਸਟਰਾਂ ਦੀਆਂ ਅਸਾਮੀਆਂ ਦਾ ਤਕਰੀਬਨ 24% ਹਨ। ਇਸ ਤਰ੍ਹਾਂ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਨਾਲੋਂ ਵੱਧ ਤਰੱਕੀ ਮਾਸਟਰਾਂ ਨੂੰ ਦਿੱਤੀ। ਪਰੰਤੂ ਮਾਸਟਰ ਸਾਹਿਬਾਨ ਇਸ ਤੇ ਸੰਤੁਸ਼ਟ ਨਾ ਹੋਏ ਤਾਂ ਉਨ੍ਹਾਂ ਦੀ ਮੰਗ ਇਹ ਹੈ ਕਿ ਭਾਵੇਂ ਕਿਸੇ ਲੈਕਚਰਾਰ ਦੀ ਅਸਾਮੀ ਦੀ ਲੋੜ ਹੋਵੇ ਜਾਂ ਨਾਂ ਜਿਹੜਾ ਵੀ ਮਾਸਟਰ ਪੋਸਟ-ਗਰੈਜੂਏਟ ਹੈ ਜਾਂ ਪੋਸਟ-ਗਰੈਜੂਏਟ ਹੋ ਜਾਂਦਾ ਹੈ ਉਸਨੂੰ ਲੈਕਚਰਾਰ ਦਾ ਗਰੇਡ ਦੇ ਦਿੱਤਾ ਜਾਵੇ।

(2) ਅਸੂਲਨ ਇਹ ਠੀਕ ਨਹੀਂ ਹੈ ਕਿ ਹਰ ਪੋਸਟ ਗਰੈਜੂਏਟ ਨੂੰ, ਭਾਵੇਂ ਉਹ ਪ੍ਰਾਇਮਰੀ ਮਿਡਲ, ਹਾਈ, ਜਾਂ ਹਾਇਰ ਸੈਕੰਡਰੀ ਸਕੂਲ ਵਿਚ ਪੜ੍ਹਾਉਂਦਾ ਹੋਵੇ, ਲੈਕਚਰਾਰ ਦਾ ਗਰੇਡ ਦੇ ਦਿਤਾ ਜਾਵੇ ਕਿਉਂਕਿ ਸਰਕਾਰ ਗਰੇਡ ਤੇ ਕਾਡਰ ਲੋੜ ਅਨੁਸਾਰ ਨੀਅਤ ਕਰਦੀ ਹੈ ; ਯੋਗਤਾ ਅਨੁਸਾਰ ਤਨਖਾਹ ਤੇ ਕਾਡਰ ਨਹੀਂ ਦਿੱਤੇ ਜਾ ਸਕਦੇ। ਜੇ ਇਹ ਮੰਗ ਮੰਨੀ ਜਾਵੇ ਤਾਂ ਇਹ ਹੋਵੇਗਾ ਕਿ ਜਿਹੜੇ ਜੇ. ਬੀ. ਟੀ. ਟੀਚਰਾਂ ਕੋਲ ਬੀ. ਟੀ. ਜਾਂ ਬੀ. ਐਡ. ਦੀ ਯੋਗਤਾ ਹੈ ਉਹ ਮਾਸਟਰਾਂ ਦੇ ਗਰੇਡ ਮੰਗਣਗੇ ਤੇ ਇਸੇ ਤਰ੍ਹਾਂ ਹਰ ਇਕ ਮੁਲਾਜ਼ਮ ਭਾਵੇਂ ਉਹ ਜਿਥੇ ਵੀ ਹੈ ਆਪਣੀ ਯੋਗਤਾ ਅਨੁਸਾਰ ਤਨਖਾਹ ਮੰਗੇਗਾ ਨਾਂ ਕਿ ਸਰਕਾਰ ਦੀ ਲੋੜ ਤੇ ਆਡਰ ਅਨੁਸਾਰ। ਸਰਕਾਰ ਵਿਚ ਨੌਕਰੀਆਂ ਲੋੜ ਅਨੁਸਾਰ ਹੁੰਦੀਆਂ ਹਨ ਤੇ ਕਿਸੇ ਨੂੰ ਉਚਾ ਗਰੇਡ ਲੋੜ ਜਾਂ ਨੌਕਰੀ ਖਾਲੀ ਹੋਣ ਦੇ ਨਹੀਂ ਦਿੱਤਾ ਜਾ ਸਕਦਾ।

(3) ਜਿਸ ਤਰ੍ਹਾਂ ਉਪਰ ਦੱਸਿਆ ਹੈ ਪਹਿਲਾਂ ਫੈਸਲਾ ਕੋਠਾਰੀ ਕਮਿਸ਼ਨ ਦੀ ਸਿਫਾਰਿਸ਼ ਤੇ ਮੁਤਾਬਿਕ ਹੈ ਸਗੋਂ ਕਮਿਸ਼ਨ ਦੀ ਸਿਫਾਰਸ਼ ਨਾਲੋਂ ਬਹੁਤ ਵਧੇਰੀ ਰਿਆਇਤ ਦਿੱਤੀ ਹੈ ਪਰੰਤੂ ਹੁਣ ਫਿਰ ਇਹ ਮੰਗ ਵਿਚਾਰ ਅਧੀਨ ਹੈ ।

———

**(Serial No. 176)**

Notice

1. **Comrade Kulwant Singh**
2. **Comrade Satya Pal Dang**
3. **Comrade Dana Ram**
4. **Comrade Babu Singh**

to draw the attention of the Government towards an urgent matter of Public importance, namely, the confusion created regarding the education policy of the Punjab Government by the contradictory statement of the Ministers and top leaders of the ruling coalition. While Akali Dal Ministers and leaders are taking a stand that Punjabi would be the State language and Hindi a link language the leaders, Ministers of Jan Sangh are taking a different position regarding the status of Hindi. This has caused great confusion among the public.

In view of the urgency of matter the Education Minister may kindly be asked to make a statement.

**ਸਰਦਾਰ ਸੋਹਨ ਸਿੰਘ ਬਾਸੀ :** ਰੀਆਰਗੇਨਾਈਜੇਸ਼ਨ ਤੋਂ ਪਹਿਲਾਂ ਸੱਚਰ ਤੇ ਪੈਪਸੂ ਫਾਰਮੂਲਾ ਪੰਜਾਬੀ ਰਿਜਨ ਵਿਚ ਪ੍ਰਚਲਤ ਸਨ । ਪੁਰਾਣੇ ਪੈਪਸੂ ਦੇ ਇਲਾਕਿਆਂ ਵਿਚ ਪੈਪਸੂ ਫਾਰਮੂਲਾ ਸੀ ਯਾਨੀ ਪਹਿਲੀ ਤੋਂ ਪੰਜਾਬੀ ਸ਼ੁਰੂ ਹੁੰਦੀ ਸੀ ਤੇ ਹਿੰਦੀ ਤੀਸਰੀ ਜਮਾਤ ਤੋਂ ਪੜ੍ਹਾਈ ਜਾਂਦੀ ਸੀ । ਸੱਚਰ ਫਾਰਮੂਲੇ ਅਨੁਸਾਰ ਪੰਜਾਬੀ ਪਹਿਲੀ ਤੋਂ ਪੜ੍ਹਾਈ ਜਾਂਦੀ ਹੈ ਅਤੇ ਹਿੰਦੀ ਚੌਥੀ ਜਮਾਤ ਤੋਂ ਲੈਕੇ ਅਗ ਜ਼ਰੂਰੀ ਪੜ੍ਹਾਈ ਜਾਂਦੀ ਹੈ । ਐਪਰ ਜੇ ਬੱਚੇ ਦੇ ਮਾਤਾ ਪਿਤਾ ਚਾਹੁਣ ਤਾਂ ਹਿੰਦੀ ਪਹਿਲੀ ਤੋਂ ਸ਼ੁਰੂ ਹੋ ਜਾਂਦੀ ਹੈ ਜੇਕਰ ਇਕ ਕਲਾਸ ਵਿਚ 10 ਤੇ ਸਕੂਲ ਵਿਚ 40 ਤੋਂ ਜ਼ਿਆਦਾ ਐਸੇ ਬੱਚੇ ਹੋਣ । ਇਨ੍ਹਾਂ ਹਾਲਾਤ ਵਿਚ ਉਨ੍ਹਾਂ ਬਚਿਆਂ ਨੂੰ ਚੌਥੀ ਤੋਂ ਪੰਜਾਬੀ ਜ਼ਰੂਰੀ ਪੜ੍ਹਾਈ ਜਾਂਦੀ ਹੈ ।

(2) ਪਰੰਤੂ ਨਵੰਬਰ, 1966 ਤੋਂ ਬਾਦ ਹੇਠ ਲਿਖੇ ਹਾਲਾਤ ਪੈਦਾ ਹੋਏ ਹਨ :—

(1) ਪੰਜਾਬ ਇਕ ਭਾਸ਼ਾਈ ਸੂਬਾ ਬਣ ਚੁੱਕਾ ਹੈ ।

(2) ਹਰਿਆਣੇ ਦੇ ਵਿਚ ਸੱਚਰ ਫਾਰਮੂਲੇ ਨੂੰ ਬੰਦ ਕਰ ਦਿੱਤਾ ਗਿਆ ਹੈ। ਜਿਸ ਰਾਹੀਂ ਉਥੇ ਪੰਜਾਬੀ ਪੜ੍ਹਾਈ ਜਾਂਦੀ ਸੀ ।

(3) ਇਸ ਵਕਤ ਦੋ ਅਮਲੀ ਹੈ । ਪੈਪਸੂ ਦੇ ਇਲਾਕੇ ਦੇ ਵਿਚ ਪੈਪਸੂ ਫਾਰਮੂਲਾ ਹੈ ਤੇ ਪੁਰਾਣੇ ਪੰਜਾਬ ਦੇ ਜ਼ਿਲਿਆਂ ਵਿਚ ਸੱਚਰ ਫਾਰਮੂਲਾ ਹੈ ।

(4) 1967 ਵਿਚ ਪੰਜਾਬ ਭਾਸ਼ਾ ਐਕਟ, 1967 ਪਾਸ ਹੋ ਗਿਆ ਹੈ ਤੇ ਸਰਕਾਰ ਦੇ ਸਾਰੇ ਦਫਤਰਾਂ ਵਿਚ ਪੰਜਾਬੀ ਲਾਗੂ ਕਰ ਦਿੱਤੀ ਗਈ ਹੈ ।

[ਸਰਦਾਰ ਸੋਹਨ ਸਿੰਘ ਬਾਸੀ]
ਉਪਰ ਲਿਖੀਆਂ ਗੱਲਾਂ ਕਰਕੇ ਕੁਦਰਤੀ ਹੁਣ ਇਹ ਮਸਲਾ ਵਿਚਾਰ ਅਧੀਨ ਹੈ ।

ਪੰਜਾਬ ਪ੍ਰਦੇਸ਼ ਵਿਚ ਹਿੰਦੀ ਨੂੰ ਉਹੀ ਦਰਜਾ ਦਿਤਾ ਗਿਆ ਹੈ ਜਿਹੜਾ ਕਿ ਬਾਕੀ ਹਿੰਦੀ ਨਾ ਬੋਲਣ ਵਾਲੇ ਪਰਦੇਸ਼ਾਂ ਨੇ ਦਿੱਤਾ ਹੈ । ਅਰਥਾਤ ਹਿੰਦੀ ਨੂੰ ਇਸ ਪ੍ਰਾਂਤ ਵਿਚ ਅੰਗਰੇਜ਼ੀ ਦੀ ਥਾਂ ਭਾਰਤ ਸਰਕਾਰ ਅਤੇ ਦੂਜੇ ਹਿੰਦੀ ਬੋਲਦੇ ਪ੍ਰਾਤਾਂ ਨਾਲ (ਹਿੰਦੀ ਨਾ ਬੋਲਦੇ ਪਰਦੇਸ਼ਾਂ ਨਾਲ ਆਪਸੀ ਸਮਝੌਤੇ ਨਾਲ) ਲਿਖਾ ਪੜ੍ਹੀ ਕਰਨ ਹਿਤ ਲਿੰਕ-ਭਾਸ਼ਾ ਦੇ ਤੌਰ ਤੇ ਵਰਤਿਆ ਜਾ ਰਿਹਾ ਹੈ ।

———

**(Serial No. 202)**

Notice

1. **Shri Gian Chand Kharbanda**
2. **Chaudhri Ram Singh**

} to draw the attention of the Government towards an urgent matter of public importance, namely, the situation caused due to the decision of Punjab Schools (Recognised) Teachers Union, to go on one day casual leave on 11.4.69, due to the failure of Punjab Government to bring legislation to Provide Security of Service to the Teachers working in Private Schools. They have decided to hold massive demonstration on the same date in front of Punjab Vidhan Bhawan.

The situation is likely to grow worse if the Govt. fails to bring legislation and fix date for doing the same before 10-4-69.

Hence this Call Attention Motion.

**Statement**

**ਸਰਦਾਰ ਸੋਹਨ ਸਿੰਘ ਬਾਸੀ :** 17.2.1969 ਨੂੰ ਪੰਜਾਬ ਦੀ ਨਵੀਂ ਸਰਕਾਰ ਬਣੀ । ਉਸ ਦੇ ਮਗਰੋਂ ਟੀਚਰਾਂ ਦੇ ਡੈਪੂਟੇਸ਼ਨ ਨੇ ਸਰਕਾਰ ਨੂੰ ਐਸਾ ਕਾਨੂੰਨ ਬਣਾਉਣ ਦੇ ਲਈ ਬੇਨਤੀ ਕੀਤੀ । ਸਰਕਾਰ ਨੇ ਇਹ ਦਸਿਆ ਕਿ ਇਸ ਚੀਜ਼ ਨੂੰ ਵਿਚਾਰ ਕਰਕੇ ਕਾਨੂੰਨ ਜਲਦੀ ਤੋਂ ਜਲਦੀ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ । ਰਾਜਪਾਲ ਜੀ ਦੇ ਐਡਰੈਸ ਵਿਚ ਵੀ ਇਹ ਕਿਹਾ ਗਿਆ ਕਿ ਸਰਕਾਰ ਐਸਾ ਕਾਨੂੰਨ ਜਲਦੀ ਤੋਂ ਜਲਦੀ ਬਣਾਏਗੀ ਤੇ ਆਸ ਹੈ ਕਿ ਇਸ ਸੈਸ਼ਨ ਵਿਚ ਹੀ ਐਸਾ ਬਿਲ ਲਿਆਂਦਾ ਜਾਵੇਗਾ । ਐਸਾ ਬਿਲ ਲਿਆਉਣ ਦਾ ਫੈਸਲਾ ਹੋ ਚੁਕਿਆ ਹੈ ਤੇ ਇਹ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਬਿਲ ਇਸ ਸੈਸ਼ਨ ਦੇ ਵਿਚ ਹੀ ਪੇਸ਼ ਕੀਤਾ ਜਾਵੇ ।

———

**(Serial No. 207)**

Notice

**Shri Gurdial Saini** : to draw the attention of the Government towards an urgent matter of public importance, namely, that Malik Rajinder Lal, Incharge Police Chowki No. 3, Jullundur City, called Shri Dev Kumar of Qazi Mohalla to the Police Station and, on his arrival, his tuft of hair (bodi) was cut, thus gravely injuring the religious feelings of Shri Dev Kumar . By cutting the bodi of a

citizen, the Incharge Police Chowki has attacked the Hindu religion with the result that communal atmosphere of the ilaqa is tense. The Police is not registering the case of Dev Kumar. With a view to keep communal feeling at the proper level, it is necessary that the Chief Minister should order that complaint of Shri Dev Kumar be registered and Malik Rajinder Lal, the S. H. O. be transferred with immediate effect.

## Statement

**ਸਰਦਾਰ ਗੁਰਨਾਮ ਸਿੰਘ :** ਪੁਛ ਪੜਤਾਲ ਤੋਂ ਪਤਾ ਚਲਿਆ ਹੈ ਕਿ ਦੇਵ ਕੁਮਾਰ ਵਾਸੀ ਕਾਜ਼ੀ ਮੁੱਹਲਾ, ਜਲੰਧਰ ਸ਼ਹਿਰ, ਇਕ ਸਜ਼ਾ ਯਾਫਤਾ ਆਦਮੀ ਹੈ। ਮਿਤੀ 4-4-69 ਨੂੰ ਮੁਕਦਮਾਂ ਨੰ: 287 ਜ਼ੇਰ ਧਾਰਾ 61/1/14 ਐਕਸਾਈਜ਼ ਐਕਟ, ਥਾਣਾ ਜਲੰਧਰ ਸ਼ਹਿਰ ਵਿਖੇ ਉਸ ਦੇ ਵਿਰੁਧ ਰਜਿਸਟਰ ਕੀਤਾ ਗਿਆ ਤੇ ਨਜਾਇਜ਼ ਸ਼ਰਾਬ ਦੀਆਂ 9 ਬੋਤਲਾਂ ਉਸਦੇ ਕੋਲੋਂ ਬਰਾਮਦ ਕੀਤੀਆ ਗਈਆਂ। ਧਿਆਨ ਦੁਆਊ ਨੋਟਿਸ ਵਿਚ ਪੁਲਿਸ ਦੇ ਵਿਰੁਧ ਉਸਦੀ ਬੋਦੀ ਕਟਣ ਦਾ ਲਾਇਆ ਹੋਇਆ ਦੋਸ਼ ਗਲਤ ਹੈ ਤੇ ਇਹ ਸ਼ਕਾਇਤ ਕੇਵਲ ਪੁਲਿਸ ਦੇ ਐਕਸ਼ਨ ਤੋਂ ਬਚਣ ਲਈ ਕੀਤੀ ਗਈ ਹੈ, ਵਰਨਾ ਇਸ ਦੇ ਵਿਚ ਕੋਈ ਸਚਾਈ ਨਹੀਂ ਹੈ। ਇਲਾਕੇ ਵਿਚ ਵੀ ਕੋਈ ਫਿਰਕੂ ਝਗੜਾ ਹਾਲਾਤ ਨਹੀਂ ਪਾਏ ਜਾਂਦੇ ਹਨ।

————

**(Serial No.** 230)

NOTICE

**Comrade Babu Singh Master** : to draw the attention of the Government towards an urgent matter of public importance, namely, that the retrenchment of Steno-Typists posted in Panchayat Samitis which has led to wide spread resentment amongst them and they have planned programme of Dharnas and hunger strikes. This will create serious situation and the Development Employees are stated to have decided to support them in the struggle. This calls for immediate attention of the Govt. The Government should make a statement on this issue and hence this Notice.

**Sardar Gurnam Singh** : There were two posts of Steno-typists in the Blocks, one on Samiti side and the other on Government side. The Finance Deparment observed that this duplication was contrary to the principles of economy in administration, and the post of Steno-typist on Samiti side be abolished. The Government in the Development Department formed a Committee to assess the position of staff in the Blocks/Samitis. Since Punjabi has been introduced in the State at all levels, the other Steno-typist provided from the Government side could cope with the work. The Committee recommended that the post of Steno-typist on Samiti side be abolished.

2. Under sub-rule 2 of rule 3 of the Punjab Panchayat Samitis

[Sardar Gurnam Singh, Chief Minister]

and Zila Parishads Services Rules, 1955, Government is competent to make reduction in the cadre of the Panchayat Samiti/Zila Parished. Accordingly, the post of Steno-typist in the cadre of Panchayat Samiti service was abolished. All the Chairmen of the Panchayat Samitis were asked to take steps to dispense with the services/revert the incumbents of the said posts. The following guide-lines were given in this behalf :—

(i) Officials on deputation/foreign service from Government Department/offices should be reverted to their parent departments/offices ;

(ii) Officials in permanent/temporary employ should be offered alternative jobs. If no such job is available, the permanent officials should be given notice of at least three months and temporary of one month, before their services are dispensed with.

[ਵਿਕਾਸ ਬਲਾਕਾਂ ਦੇ ਦਫ਼ਤਰਾਂ ਵਿਚ ਸਟੈਨੋ ਟਾਈਪਿਸਟਾਂ ਦੀਆਂ ਦੋ ਆਸਾਮੀਆਂ ਸਨ, ਇਕ ਸੰਮਤੀ ਵਲੋਂ ਦੂਜੀ ਸਰਕਾਰ ਵਲੋਂ। ਵਿੱਤ ਵਿਭਾਗ ਨੇ ਰਾਏ ਜ਼ਾਹਿਰ ਕੀਤੀ ਕਿ ਇਹ ਆਸਾਮੀਆਂ ਦੀ ਦੂਹਰ ਪ੍ਰਸ਼ਾਸਨ ਵਿਚ ਕਫਾਇਤ ਦੇ ਅਸੂਲਾਂ ਦੇ ਪ੍ਰਤਿਕੂਲ ਹੈ ਅਤੇ ਸੁਝਾ ਦਿਤਾ ਕਿ ਸੰਮਤੀ ਵਲ ਦੀ ਆਸਾਮੀ ਖਤਮ ਕਰ ਦਿਤੀ ਜਾਵੇ ਵਿਕਾਸ ਵਿਭਾਗ ਨੇ ਇਕ ਕਮੇਟੀ ਬਲਾਕ ਸੰਮਤੀਆਂ ਵਿਚ ਅਮਲੇ ਦੀ ਪੋਜ਼ੀਸਨ ਦਾ ਨਿਰਧਾਰਨ ਕਰਨ ਲਈ ਬਣਾਈ। ਕਿਉਂ ਜੋ ਸਰਕਾਰੀ ਕੰਮ ਕਾਰ ਵਿਚ ਸਾਰੇ ਥਾਵਾਂ ਤੇ ਪੰਜਾਬੀ ਲਾਗੂ ਹੋ ਗਈ ਹੈ, ਇਹ ਮਹਿਸੂਸ ਕੀਤਾ ਗਿਆ ਕਿ ਸਰਕਾਰ ਵਲ ਦਾ ਸਟੈਨੋ ਟਾਈਪਿਸਟ ਹੀ ਕੰਮ ਚਲਾ ਸਕਦਾ ਹੈ। ਕਮੇਟੀ ਨੇ ਸਿਫਾਰਸ਼ ਕੀਤੀ ਕੀ ਸੰਮਤੀ ਵਲ ਦੀ ਸਟੈਨੋ ਟਾਈਪਿਸਟ ਦੀ ਆਸਾਮੀ ਖਤਮ ਕਰ ਦਿਤੀ ਜਾਵੇ।

2. ਪੰਜਾਬ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਸੇਵਾ ਨਿਯਮਾਵਲੀ 1965, ਦੇ ਨਿਯਮ 3(2) ਦੇ ਅਧੀਨ ਸਰਕਾਰ ਨੂੰ ਅਖਤਿਆਰ ਹੈ ਕਿ ਉਹ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਕਾਡਰ ਵਿਚ ਕਮੀ ਕਰ ਸਕੇ ਇਸ ਅਨੁਸਾਰ ਸਟੈਨੋ ਟਾਈਪਿਸਟ ਦੀ ਆਸਾਮੀ ਪੰਚਾਇਤ ਸੰਮਤੀ ਦੇ ਕਾਡਰ ਵਿਚੋਂ ਖਤਮ ਕਰ ਦਿਤੀ ਗਈ। ਸਾਰੇ ਪੰਚਾਇਤ ਸੰਮਤੀਆਂ ਦੇ ਪਰਧਾਨਾਂ ਨੂੰ ਲਿਖ ਦਿਤਾ ਗਿਆ ਕਿ ਉਹ ਖਤਮ ਕੀਤੀਆਂ ਗਈਆਂ ਆਸਾਮੀਆਂ ਤੇ ਲਗੇ ਹੋਏ ਕਰਮਚਾਰੀਆਂ ਨੂੰ ਹਟਾਉਣ ਜਾਂ ਰਿਵਰਟ ਕਰਨ ਲਈ ਮੁਨਾਸਿਬ ਕਾਰਵਾਈ ਕਰਨ। ਉਨਾਂ ਨੂੰ ਇਸ ਸਬੰਧ ਵਿਚ ਹੇਠ ਲਿਖੀਆਂ ਹਿਦਾਇਤਾਂ ਕੀਤੀਆਂ ਗਈਆਂ :—

(1) ਜਿਹੜੇ ਕਰਮਚਾਰੀ ਸਰਕਾਰੀ ਵਿਭਾਗਾਂ ਤੇ ਦਫਤਰਾਂ ਵਲੋਂ ਡੈਪੂਟੇਸ਼ਨ ਤੇ ਹਨ ਉਨ੍ਹਾਂ ਨੂੰ ਆਪਣੇ ਵਿਭਾਗਾਂ ਨੂੰ ਵਾਪਸ ਕਰ ਦਿਤਾ ਜਾਵੇ।

(2) ਜਿਹੜੇ ਕਰਮਚਾਰੀ ਸਥਾਈ ਜਾਂ ਅਸਥਾਈ ਹਨ ਉਹਨਾਂ ਨੂੰ ਕਿਸੇ ਦੂਜੇ ਹੋਰ ਆਸਾਮੀ ਤੇ ਲਾ ਦਿਤਾ ਜਾਵੇ। ਜੇ ਕੋਈ ਦੂਜੀ ਆਸਾਮੀ ਖਾਲੀ ਨਾ ਹੋਵੇ ਤਾਂ ਉਨ੍ਹਾਂ ਦੀਆਂ ਸੇਵਾਵਾਂ ਖਤਮ ਕਰਨ ਤੋਂ ਪਹਿਲਾਂ ਸਥਾਈ ਕਰਮਚਾਰੀਆਂ ਨੂੰ ਘਟੋ ਘਟ 3 ਮਹੀਨੇ ਦਾ ਅਤੇ ਅਸਥਾਈ ਕਰਮਚਾਰੀਆਂ ਨੂੰ ਇਕ ਮਹੀਨੇ ਦਾ ਨੋਟਿਸ ਦਿਤਾ ਜਾਵੇ।]

————

## DISCUSSION OF THE SITUATION ARISING OUT OF THE ANNOUNCEMENT REGARDING THE ENLARGEMENT OF THE NORTHERN FOOD ZONE

**ਸਰਦਾਰ ਉਮਰਾਓ ਸਿੰਘ :** ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਹ ਜਿਹੜੀ ਤੁਸੀਂ ਡਿਸਕੱਸ਼ਨ ਐਲਾਉ ਕੀਤੀ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਚੀਜ਼ਾਂ ਇਥੇ ਲਿਆਂਦੀਆਂ ਜਾਣ ਜਿਹੜੀਆਂ ਸਟੇਟ ਗੌਰਮਿੰਟ ਦੀ ਜੁਰਿਸਡਿਕਸ਼ਨ ਵਿਚ ਆਉਣ। ਕਿਉਂਕਿ ਇਨਲਾਰਜਮੈਂਟ ਆਫ ਫੂਡ ਜ਼ੋਨ ਦਾ ਤਾਂ ਸੈਂਟਰਲ ਗੌਰਮਿੰਟ ਦਾ ਕੰਮ ਹੈ। ਇਸ ਵਾਸਤੇ ਇਨਲਾਰਜ-ਮੈਂਟ ਆਫ ਫੂਡ ਜ਼ੋਨ ਤੇ ਡਿਸਕੱਸ਼ਨ ਨਹੀਂ ਹੋਣੀ ਚਾਹੀਦੀ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਜਨਰਲ ਡਿਸਕੱਸ਼ਨ ਤਾਂ ਇਸ ਦੇ ਉਤੇ ਹੋ ਸਕਦੀ ਹੈ। (General discussion can be had on this point.)

**ਮੁੱਖ ਮੰਤਰੀ :** ਇਹ ਤਾਂ ਜਨਰਲ ਡਿਸਕੱਸ਼ਨ ਹੈ। (ਸ਼ੋਰ)

**ਸਰਦਾਰ ਉਮਰਾਓ ਸਿੰਘ :** ਤੁਸੀਂ ਪਰਾਈਸਿਜ਼ ਆਫ ਪਰੌਕਿਉਰਮੈਂਟ ਦੇ ਉਤੇ ਤਾਂ ਕਰ ਸਕਦੇ ਹੋ, ਪਰ ਐਨਲਾਰਜਮੈਂਟ ਆਫ ਫੂਡ ਜ਼ੋਨ ਦੇ ਉਤੇ ਨਹੀਂ ਕਰ ਸਕਦੇ। (ਸ਼ੋਰ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਇਹ ਜਿੰਨਾ ਟਾਈਮ ਲਈ ਜਾ ਰਹੇ ਹਨ, ਇਹ ਕਾਂਗਰਸ ਪਾਰਟੀ ਦੇ ਟਾਈਮ ਵਿਚੋਂ ਕੱਟ ਲੈਣਾ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਜੇ ਇਹ ਕੰਪੀਟੈਂਟ ਨਹੀਂ ਤਾਂ ਇਹ ਸੈਂਟਰਲ ਗੌਰਮਿੰਟ ਨੂੰ ਤਾਂ ਰਿਕਮੈਨਡੇਸ਼ਨ ਕਰ ਸਕਦੇ ਹਨ ਫੂਡ ਜ਼ੋਨ ਦੇ ਬਾਰੇ ਵਿਚ (If this State Govt. is not competent in this matter then it can make a recommendation to the Central Govt. about the Food Zone.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਫੂਡ ਜ਼ੋਨ ਪੰਜਾਬ ਦੇ ਜੁਰਿਸੀਡਿਕਸ਼ਨ ਵਿਚ ਨਹੀਂ ਆਉਂਦਾ। ਜੋ ਰੈਜ਼ੋਲਿਊਸ਼ਨ ਹੈ ਉਹ ਤਾਂ ਸਾਡੇ ਸਾਹਮਣੇ ਨਹੀਂ ਹੈ। ਇਹ ਵਿਦਿਨ ਦੀ ਜੁਰਿਸਡਿਕਸ਼ਨ ਚੱਲਣ। (ਸ਼ੋਰ)

**ਸ੍ਰੀ ਸਪੀਕਰ :** ਇਹ ਤਾਂ ਰੇਕਮੈਂਡੇਸ਼ਨਜ਼ ਹਨ। (These are only recommendations)

**ਸਰਦਾਰ ਉਮਰਾਓ ਸਿੰਘ :** ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਨਲਾਰਜਮੈਂਟ ਆਫ ਫੂਡ ਜ਼ੋਨ ਤੇ ਡਿਸਕੱਸ਼ਨ ਨਹੀਂ ਹੋ ਸਕਦੀ ਕਿਉਂਕਿ ਇਹ ਸਾਡੀ ਜੁਰਿਸਡਿਕਸ਼ਨ ਵਿਚ ਡੈਫਿਨਿਟਲੀ ਨਹੀਂ ਆਉਂਦਾ। ਮੈਂ ਬੇਨਤੀ ਕਰਦਾ ਹਾਂ ਕਿ ਕਾਨਸਟੀਚੂਸ਼ਨ ਦੇ ਮੁਤਾਬਿਕ ਇਸ ਤੇ ਡਿਸਕੱਸ਼ਨ ਨਹੀਂ ਹੋਣੀ ਚਾਹੀਦੀ। (ਸ਼ੋਰ) (ਵਿਘਨ)

**Mr. Speaker :** The House can make recommendations to the Central Government. (Interruptions)

**ਸਰਦਾਰ ਗੁਰਮੀਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੇ ਮੈਂਬਰ ਹਨ । ਕੱਲ ਇਹ ਐਗਰੀ ਕਰਕੇ ਆਏ ਹਨ ਔਰ ਅੰਗੂਠਾ ਲਾ ਕੇ ਆਏ ਹਨ । (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ ਤੁਸੀਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੇ ਮੈਂਬਰ ਹੋ ਔਰ ਤੁਸੀਂ ਉਥੇ ਐਗਰੀ ਕੀਤਾ ਹੈ । **(Sardar Umrao Singh is one of the Members of the Business Advisory Committee and he has agreed to this programme there.)**

The relevant portion from the Report of the Business Advisory Committee is—

"On Thursday, the 17th April, 1969, the House should meet from 8.30 A M. to 1.30 P.M. and that after the Question Hour, the situation arising out of the announcement regarding the enlargement of the Northern Food Zone be discussed from 9.30 A.M. to 11.30 A.M.—"

**ਸਰਦਾਰ ਉਮਰਾਓ ਸਿੰਘ :** ਮੇਰੀ ਅਰਜ਼ ਹੈ ਕਿ ਉਥੇ ਜੋ ਡਿਸਕਸ ਹੋਇਆ ਸੀ ਉਹ ਫੂਡ ਪਾਲਿਸੀ ਬਾਰੇ ਸੀ । (ਵਿਘਨ) ਉਸ ਤੇ ਅਸੀਂ ਡਿਸਕਸ਼ਨ ਇਥੇ ਕਰ ਸਕਦੇ ਹਾਂ । (ਵਿਘਨ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਬਿਜ਼ਨਸ ਐਡਵਾਇਜ਼ਰੀ ਕਮੇਟੀ ਵਿਚ ਇਸ ਚੀਜ਼ ਦੀ ਮਨਜ਼ੂਰੀ ਦਿਤੀ ਸੀ । (ਵਿਘਨ) ਮੈਂ ਸਮਝਦਾ ਹਾਂ ਕਿ ਜਦੋਂ ਤਕ ਕੋਈ ਸਪੀਕਰ ਕਨਸਟੀਚੂਸ਼ਨ ਤੋਂ ਬਾਹਰ ਗਲ ਨਾ ਕਰੇ ਤਾਂ ਸਾਡਾ ਕੋਈ ਹੱਕ ਨਹੀਂ ਬਣਦਾ ਕਿ ਅਸੀਂ ਪਹਿਲਾਂ ਹੀ ਰੋਕ ਦੇਈਏ । ਮੈਂ ਸਮਝਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਪੁਰਾਣੇ ਮੈਂਬਰ ਹਨ ਔਰ ਜਿਹੜੀ ਗਲ ਵਾਜਬ ਨਹੀਂ ਉਹ ਨਹੀਂ ਕਹਿਣਗੇ । (ਵਿਘਨ) ਜੇ ਉਹ ਕੋਈ ਇਹੋ ਜਿਹੀ ਗਲ ਕਹਿਣਗੇ ਤਾਂ ਅਸੀਂ ਫਿਰ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦਾ ਹੱਕ ਰਖਦੇ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਕੱਲ ਤੁਸੀਂ ਇਹ ਕਿਹਾ ਸੀ ਕਿ ਕਾਲ ਅਟੈਨਸ਼ਨ ਮੋਸ਼ਨਜ਼ ਪੜ੍ਹੀਆਂ ਜਾਣਗੀਆਂ । (ਵਿਘਨ) ਮੇਰੀ ਇਕ ਐਡਜਰਨਮੈਂਟ ਮੋਸ਼ਨ ਹੈ ਉਸ ਬਾਰੇ ਮੈਨੂੰ ਕੁਝ ਨਹੀਂ ਦਸਿਆ ।

**ਸ਼੍ਰੀ ਸਪੀਕਰ :** ਕੱਲ ਹਾਊਸ ਦਾ ਇਹ ਫੈਸਲਾ ਹੋਇਆ ਸੀ ਕਿ ਅੱਜ ਐਡਜਰਨਮੈਂਟ ਮੋਸ਼ਨਜ਼ ਨਹੀਂ ਆਉਣਗੀਆਂ । (ਵਿਘਨ) **(It was decided by the House yesterday that the Adjournment Motion would not be taken today.) (Interruption)**

**ਸਰਦਾਰ ਬਲਵੰਤ ਸਿੰਘ (ਨੂਰ ਮਹਲ) :** ਸਪੀਕਰ ਸਾਹਿਬ, ਪਰਸੋਂ ਦਿਲੀ ਸਰਕਾਰ ਨੇ ਇਕ ਜ਼ਬਰਦਸਤ ਫੈਸਲਾ ਕੀਤਾ ਹੈ ਜਿਸ ਦਾ ਅਸਰ ਪੰਜਾਬ ਵਿਚ ਹੀ ਨਹੀਂ ਹਿੰਦੁਸਤਾਨ ਦੇ ਬਾਕੀ ਸੂਬਿਆਂ ਤੇ ਵੀ ਭਾਰੀ ਪਵੇਗਾ । ਇਸ ਚੀਜ਼ ਨੂੰ ਮਦੇਨਜ਼ਰ ਰਖਦੇ ਹੋਏ ਤੁਸੀਂ ਇਸ ਸੰਬੰਧ ਵਿਚ ਦੋ ਘੰਟੇ ਲਈ ਇਸ ਹਾਊਸ ਵਿਚ ਡਿਸਕਸ਼ਨ ਦੀ ਇਜਾਜ਼ਤ ਦਿਤੀ ਹੈ । ਸਪੀਕਰ ਸਾਹਿਬ, ਫੈਸਲਾ ਇਹ ਹੈ ਕਿ ਨਾਰਦਰਨ ਫੂਡ ਜ਼ੋਨ ਜਿਹੜਾ ਹੈ ਉਸ ਨੂੰ ਵਡਾ ਕੀਤਾ ਜਾਵੇ ਪਹਿਲਾਂ ਉਹ ਛੋਟਾ ਹੁੰਦਾ ਸੀ । (ਵਿਘਨ)

**ਸ਼੍ਰੀ ਸਪੀਕਰ :** ਜੋ ਐਡਜਰਨਮੈਂਟ ਮੋਸ਼ਨ ਸਰਦਾਰ ਦਰਸ਼ਨ ਸਿੰਘ ਝਬਾਲ ਵਲੋਂ ਫੂਡ ਜ਼ੋਨ ਬਾਰੇ ਆਈ ਹੈ; ਫੂਡ ਜ਼ੋਨ ਦੇ ਵਧਾਣ ਬਾਰੇ ਆਲਰੇਡੀ ਡਿਸਕਸ਼ਨ ਹੋ ਰਹੀ ਹੈ, ਇਸ ਲਈ ਐਡਜਰਨਮੈਂਟ ਮੋਸ਼ਨ ਐਡਮਿਟ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ। (The adjournment motion given notice of by Sardar Darshan Singh Jhabal relates to the Food Zone. The enlargement of Food Zone is already under discussion. The question of admitting the adjournment motion, therefore, does not arise )

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਜਿਹੜੀ ਨਵੀਂ ਪਾਲਿਸੀ ਸ਼੍ਰੀ ਜਗਜੀਵਨ ਰਾਮ ਜੀ ਨੇ ਅਨਾਊਂਸ ਕੀਤੀ ਹੈ ਉਹ ਇਹ ਹੈ—

"The new Northern Wheat Zone will now include the State of Jammu and Kashmir, Punjab Haryana, Uttar Pradesh, Bihar, Madhya Pradesh, Rajasthan, West Bengal (excluding the statutory rationed areas of Calcutta) and the Union Territories of Himachal Pradesh, Delhi and Chandigarh.

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਸਟੇਟਮੈਂਟ ਪਰਸੋਂ ਸ਼੍ਰੀ ਜਗਜੀਵਨ ਰਾਮ ਜੀ ਦੀ ਆਈ ਹੈ ਇਹ ਕੋਈ ਛੋਟੀ ਜਿਹੀ ਗਲ ਨਹੀਂ ਹੈ ਔਰ ਇਹ ਇਕ ਬਹੁਤ ਵਡੀ ਚੀਜ਼ ਹੈ। ਖਾਸ ਤੌਰ ਤੇ ਸਭ ਤੋਂ ਵਡੀ ਚੀਜ਼ ਇਹ ਹੈ ਕਿ ਇਹ ਸੈਂਟਰ ਗੌਰਮਿੰਟ ਜਿਹੜੀ ਹੈ ਉਹ ਨਾਨ-ਕਾਂਗਰਸ ਸੂਬਿਆਂ ਦੀਆਂ ਸਰਕਾਰਾਂ ਦੇ ਉਤੇ ਆਪਣੀ ਇਕਤਸਾਦੀ ਪਾਲਿਸੀ ਡਾਇਰੈਕਟ ਜਾਂ ਇਨਡਾਇਰੈਕਟ ਢੰਗ ਨਾਲ ਠੋਸਣਾ ਚਾਹੁੰਦੀ ਹੈ। ਦਿਲੀ ਦੀ ਸਰਕਾਰ ਇਸ ਕਿਸਮ ਦੀਆਂ ਪਾਲਿਸੀਆਂ ਬਣਾਉਂਦੀ ਹੈ ਤਾਂ ਕਿ ਜਿਹੜੀਆਂ ਨਾਨ-ਕਾਂਗਰਸ ਸਰਕਾਰਾਂ ਕਾਇਮ ਹੋਈਆਂ ਹਨ ਉਹ ਫੇਹਲ ਹੋਣ, ਇਹ ਉਸ ਦਾ ਮੇਨ ਮਕਸਦ ਹੈ। ਸਪੀਕਰ ਸਾਹਿਬ, ਪੰਜਾਬ ਵੱਲ ਪੂਰੇ ਧਿਆਨ ਨਾਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਸ ਸਾਲ 40 ਮਿਲੀਅਨ ਟਨ ਕਣਕ ਪੈਦਾ ਹੋਈ ਹੈ।

**ਕੈਪਟਨ ਰਤਨ ਸਿੰਘ :** 40 ਮਿਲੀਅਨ ਟਨ ਨਹੀਂ ਜੀ, 40 ਲੱਖ ਟਨ।

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, 40 ਲੱਖ ਟਨ ਕਣਕ ਪੈਦਾ ਹੋਈ ਹੈ ਔਰ ਪਿਛਲੇ ਸਾਲ ਨਾਲੋਂ ਛੇ ਲੱਖ ਟਨ ਜ਼ਿਆਦਾ ਹੈ। ਇਸ ਜਿਨਸ ਦੇ ਵਿਚੋਂ ਪੰਜਾਬ ਦੇ ਲੋਕਾਂ ਨੂੰ ਖਾਣ ਵਾਸਤੇ 18 ਲੱਖ ਟਨ ਮਿਲੇਗੀ ਔਰ ਬਾਕੀ ਦੀ 20-22 ਲੱਖ ਟਨ ਦੇ ਕਰੀਬ ਅਸੀਂ ਬਾਹਰਲੇ ਸੂਬਿਆਂ ਨੂੰ ਭੇਜਣੀ ਚਾਹੁੰਦੇ ਹਾਂ। ਜਿਥੇ ਸਵਾਲ ਹੈ ਇਨਲਾਰਜ ਕਰਨ ਦਾ ਇਸ ਦੇ ਨਾਲ ਹੀ ਪ੍ਰੋਕਿਉਅਰ ਕਰਨ ਤੋਂ ਬਾਦ ਸੂਬੇ ਵਿਚ ਲਗਾਤਾਰ ਸਾਰਾ ਸਾਲ ਸਟੇਬਲ ਪ੍ਰਾਈਸ ਰਖਣ ਦਾ ਵੀ ਸਵਾਲ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਫੂਡ ਜ਼ੋਨ ਬਣਾਇਆ ਗਿਆ ਹੈ ਇਹ ਇਕ ਕਿਸਮ ਦਾ ਦਿਲੀ ਸਰਕਾਰ ਨੇ ਵਡੇ ਵਡੇ ਟਰੇਡਰਜ਼ ਨੂੰ ਬਲੈਕ ਕਰਨ ਦਾ ਲਾਇਸੈਂਸ ਦਿਤਾ ਹੈ ਤਾਂ ਕਿ ਉਹ ਜ਼ਿਆਦਾ ਤੋਂ ਜ਼ਿਆਦਾ ਬਲੈਕ ਕਰ ਸਕਣ। ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ 1966-67 ਸਾਲ ਵਲ ਦਿਵਾਉਣਾ ਚਾਹੁੰਦਾ ਹਾਂ। ਤੁਹਾਨੂੰ ਯਾਦ ਹੋਵੇਗਾ ਕਿ ਇਸ ਤੋਂ ਪਹਿਲਾਂ ਵੀ ਉਸ ਵੇਲੇ ਵਡਾ ਜ਼ੋਨ ਸੀ ਔਰ ਉਸ ਵੇਲੇ ਵੀ ਇਸ ਤਰ੍ਹਾਂ ਹੋਇਆ ਸੀ। ਜਦੋਂ ਕਣਕ ਜ਼ਿਮੀਦਾਰਾਂ ਤੋਂ ਆਈ ਸੀ ਤਾਂ 65 ਰੁਪਏ ਤੋਂ ਲੈ ਕੇ 70 ਰੁਪਏ ਤਕ ਇਸ ਦਾ ਭਾਅ ਸੀ। ਉਸ ਤੋਂ ਬਾਦ

[ਸਰਦਾਰ ਬਲਵੰਤ ਸਿੰਘ]

ਜਨਵਰੀ, ਫਰਵਰੀ ਵਿਚ ਜਦੋਂ ਮੇਰੇ ਦੋਸਤ ਕੈਪਟਨ ਰਤਨ ਸਿੰਘ ਜੀ ਅਲੈਕਸ਼ਨ ਲੜ ਰਹੇ ਸੀ, ਮੈਂ ਵੀ ਅਲੈਕਸ਼ਨ ਲੜ ਰਿਹਾ ਸੀ, ਉਨ੍ਹਾਂ ਨੂੰ ਯਾਦ ਹੋਣਾ ਹੈ ਕਿ ਉਸ ਦਾ ਭਾਅ 130, 140 ਔਰ 150 ਤਕ ਚਲਾ ਗਿਆ ਸੀ। ਇਸ ਦੀ ਵਜ੍ਹਾ ਇਹ ਸੀ ਕਿ ਲਾਰਜ ਜ਼ੋਨ ਸੀ। ਜਿਹੜਾ ਟਰੇਡਰ ਸੀ ਉਸ ਨੇ ਵਡੇ ਵਡੇ ਸਟਾਕ ਭਰੇ ਹੋਏ ਸੀ ਔਰ ਉਸ ਨੇ ਐਸਾ ਮਾਹੌਲ ਪੈਦਾ ਕੀਤਾ ਸੀ ਤਾਂ ਕਿ ਭਾਅ ਵਧਾਇਆ ਜਾ ਸਕੇ। ਮੈਂ ਸਮਝਦਾ ਹਾਂ ਕਿ ਪੰਜਾਬ ਦੀ ਨਾਨ ਕਾਂਗਰਸ ਸਰਕਾਰ ਜਿਹੜੀ ਕਿ ਲੋਕਾਂ ਦੀ ਸਰਕਾਰ ਹੈ ਔਰ ਲੋਕਾਂ ਦਾ ਭਲਾ ਚਾਹੁੰਦੀ ਹੈ ਉਸ ਨੂੰ ਫੇਲ੍ਹ ਕਰਨ ਵਾਸਤੇ ਇਕ ਬੜੀ ਵਡੀ ਸਾਜਸ਼ ਕੀਤੀ ਗਈ ਹੈ। (ਵਿਘਨ) ਤਾਂ ਕਿ ਇਹ ਸਰਕਾਰ ਸਿੰਗਲ ਜ਼ੋਨ ਬਣਾ ਕੇ 40 ਰੁਪਏ ਕਣਕ ਦੀ ਕੀਮਤ ਨਾ ਰਖ ਸਕੇ। ਉਹ ਸਰਕਾਰ ਜਿਸ ਦੀ ਮਸ਼ਹੂਰੀ ਸਿਰਫ ਇਸ ਗਲ ਦੀ ਹੈ ਕਿ ਉਸ ਨੇ ਸਾਰਾ ਸਾਲ ਸਟੇਬਲ ਪ੍ਰਾਈਸ ਆਪਣੇ ਸੂਬੇ ਵਿਚ ਰਖੀ ਸੀ। ਇਹ ਉਸ ਦੇ ਪਾਰਟ ਤੇ ਕਰੈਡੀ-ਟੇਬਲ ਚੀਜ਼ ਸੀ ਔਰ ਮੈਂ ਸਮਝਦਾ ਹਾਂ ਕਿ ਅੱਜ ਤਕ ਇਸ ਗੌਰਮਿੰਟ ਨੇ ਹੀ ਸਟੇਬਲ ਪ੍ਰਾਈਸ ਰਖੀ ਸੀ। ਮੈਂ ਸਮਝਦਾ ਹਾਂ ਕਿ ਇਸ ਨੂੰ ਫੇਲ੍ਹ ਕਰਨ ਵਾਸਤੇ ਹੀ ਇਕ ਸਾਜ਼ਸ਼ ਬਣਾਈ ਗਈ ਹੈ ਔਰ ਲਾਰਜ ਜ਼ੋਨ ਬਣਾਇਆ ਗਿਆ ਤਾਂ ਕਿ ਪ੍ਰਾਸੀਸਿਜ਼ ਵਿਚ ਇਮਬੈਲੈਂਸ ਹੋਵੇ।

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਥੇ ਇਕ ਵਾਹੀਕਾਰ ਦਲ ਬਣਾਇਆ ਗਿਆ। ਸਰਦਾਰ ਤਿਰਲੋਚਨ ਸਿੰਘ ਰਿਆਸਤੀ ਉਸ ਦੇ ਚੇਅਰਮੈਨ ਰਹੇ। ਉਸ ਦੀ ਖਾਹਸ਼ ਸੀ ਕਿ ਸਾਰੇ ਹਿੰਦੁਸਤਾਨ ਦਾ ਇਕ ਜ਼ੋਨ ਬਣੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਇਕ ਜ਼ੋਨ ਸਾਰੇ ਹਿੰਦੁਸਤਾਨ ਦਾ ਬਣਨਾ ਹੋਵੇ ਤਾਂ ਫੂਡ ਜ਼ੋਨ ਪਾਲਿਸੀ ਬਣਨੀ ਚਾਹੀਦੀ ਹੈ ਔਰ ਉਸ ਦੀ ਜ਼ਿਮੇਵਾਰੀ ਹਿੰਦੁਸਤਾਨ ਦੀ ਸਰਕਾਰ ਆਪਣੇ ਤੇ ਲਵੇ। ਜੇ ਜ਼ਿਮੇਵਾਰੀ ਸੂਬਿਆਂ ਦੇ ਉਤੇ ਹੀ ਪੈਣੀ ਹੈ ਤਾਂ ਮੈਂ ਸਮਝਦਾ ਹਾਂ ਕਿ ਸੂਬਿਆਂ ਦੀਆਂ ਸਰਕਾਰਾਂ ਨੂੰ ਇਸ ਚੀਜ਼ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਹ ਆਪਣੇ ਜ਼ੋਨ ਦਾ ਫੈਸਲਾ ਕਰ ਸਕਣ। ਸਪੀਕਰ ਸਾਹਿਬ, ਜਿਹੜੀਆਂ ਪ੍ਰੋਕਿਉਰਮੈਂਟਸ ਹਨ ਉਸ ਸਬੰਧੀ ਸਟੇਟ ਟੂ ਸਟੇਟ ਡਲਿਵਰੀ ਦੇ ਸਿਲਸਿਲੇ ਵਿਚ ਸੂਬਿਆਂ ਦੀਆਂ ਸਰਕਾਰਾਂ ਨੂੰ ਇਜਾਜ਼ਤ ਦਿਤੀ ਜਾਵੇ।

ਸਪੀਕਰ ਸਾਹਿਬ, ਮੈਂ ਇਕ ਦੋ ਚੀਜ਼ਾਂ ਹੋਰ ਰਖਣੀਆਂ ਚਾਹੁੰਦਾ ਹਾਂ। ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਨੇ ਔਰ ਕਾਂਗਰਸ ਪਾਰਟੀ ਨੇ ਸ਼ੁਰੂ ਤੋਂ ਇਹ ਸਲੋਗਨ ਦਿਤਾਸੀ ਕਿ ਸਟੇਟ ਟਰੇਡਿੰਗ ਹੋਵੇ। ਔਰ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਸਟੇਟ ਟਰੇਡਿੰਗ ਹੈ ਇਹ ਕੋਈ ਬਹੁਤ ਵਡਾ ਰੈਵੋਲਿਊਸ਼ਨਰੀ ਸਟੈਪ ਨਹੀਂ ਹੈ। ਅਸੀਂ ਦੁਨੀਆਂ ਵਿਚ ਵੇਖਦੇ ਹਾਂ ਕਿ ਜਿਹੜੇ ਵਡੇ ਕੈਪੀਟਲਿਸਟ ਦੇਸ਼ ਹਨ ਜਿਵੇਂ ਕਿ ਜਾਪਾਨ ਆਸਟਰੇਲੀਆ ਆਦਿ ਨੇ ਇਹ ਚੀਜ਼ਾਂ ਕਰਕੇ ਇੰਨੀ ਵਡੀ ਤਰਕੀ ਕੀਤੀ ਹੈ। ਸਟੇਟ ਟਰੇਡਿੰਗ ਜਿਹੜੀ ਹੈ ਉਹ ਅਲਟੀਮੇਟਲੀ ਲੋਕਾਂ ਦੇ ਹਿਤ ਵਿਚ ਜਾਂਦੀ ਹੈ। ਜੇ ਸਟੇਟ ਟਰੇਡਿੰਗ ਨਾ ਹੋਈ ਤਾਂ ਅਸੀਂ ਪ੍ਰਾਈਸਿਜ਼ ਨੂੰ ਠੀਕ ਸਤਾਹ ਤੇ ਨਹੀਂ ਰਖ ਸਕਾਂਗੇ। ਔਰ ਕੰਨਜ਼ਿਊਮਰ ਨੂੰ ਕੋਈ ਫਾਇਦਾ ਨਹੀਂ ਪਹੁੰਚਾ ਸਕਾਂਗੇ। ਜੇ ਜ਼ੋਨ ਲਾਰਜ ਕਰ ਦਿਤਾ ਗਿਆ। ਪਿਛਲੀ ਵਾਰੀ ਵੀ ਯੁਨਾਇਟਿਡ ਫ਼ਰੰਟ ਨੇ ਜ਼ੋਨ ਛੋਟਾ ਰਖ ਕੇ ਤੇ ਕੰਨਜ਼ਿਊਮਰ ਨੂੰ ਵਾਜਬ ਪ੍ਰਾਈਸ ਤੇ ਸਾਰਾ ਸਾਲ ਅਨਾਜ ਦਿਤਾ ਸੀ। ਅਸੀਂ ਸਟੇਟ ਦੀ ਖਪਤ ਤੋਂ ਵਧ ਅਨਾਜ ਪ੍ਰਿਕਿਉਰ ਕਰਾਂਗੇ ਤਾ ਕਿ ਪ੍ਰਾਈਸਿਜ਼ ਠੀਕ ਰਹਿ ਸਕਣ। ਲਾਰਜਰ ਜ਼ੋਨ ਵਿਚ ਸਮਗਲਿਗ,

ਹੋਲਡਿੰਗ ਆਦਿ ਸਾਰੀ ਈਵਲਜ਼ ਇੱਕਠੀਆਂ ਹੋਣਗੀਆਂ । ਅਜ ਮੌਕਾ ਹੈ ਆਓ ਅਗੇ ਰਲ ਮਿਲ ਕੇ ਲੋਕਾਂ ਦੀ ਸੇਵਾ ਕਰੀਏ । ਅਜ ਜਿਹੜੀ ਡਿਸਕੱਸ਼ਨ ਹੋਣੀ ਹੈ ਕਾਂਗਰਸ ਪਾਰਟੀ ਇਸ ਤੇ ਇਸ ਢੰਗ ਨਾਲ ਸੋਚੇ ਕਿ ਛੋਟਾ ਜ਼ੋਨ ਬਣਾਇਆ ਜਾਏ ਤਾ ਕਿ ਛੋਟੇ ਦੁਕਾਨਦਾਰ, ਮਜ਼ਦੂਰ, ਗਰੀਬ ਹਰੀਜਨ ਦਾ ਇੰਟਰੈਸਟ ਵਾਚ ਕੀਤਾ ਜਾ ਸਕੇ । (ਵਿਘਨ) (ਸ਼ੋਰ)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਟਾਈਮ ਮੁਕਰੱਰ ਕਰ ਦਿਓ ਤਾਕਿ ਹਰ ਪਾਰਟੀ ਨੂੰ ਮੌਕਾ ਮਿਲ ਸਕੇ ਆਪਣੇ ਵਿਚਾਰ ਪੇਸ਼ ਕਰਨ ਦਾ । (ਵਿਘਨ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਸਾਡੇ ਵਿਧਾਨ ਦੇ ਮੁਤਾਬਕ ਇਕ ਐਗਰੀ-ਕਲਚਰ ਪ੍ਰਾਈਸ ਕਮਿਸ਼ਨ ਮੁਕਰੱਰ ਕੀਤਾ ਗਿਆ ਹੈ ਔਰ ਉਸ ਐਗਰੀਕਲਚਰ ਕਮਿਸ਼ਨ ਨੇ ਮੈਨੂੰ ਬੜੇ ਦੁਖ ਨਾਲ ਦਸਣਾ ਪੈਂਦਾ ਹੈ ਕਿ, ਲਾਰਜਰ ਜ਼ੋਨ ਜਿਹੜਾ ਬਣਾਇਆ ਹੈ ਉਸਦੇ ਵਿਚ ਕਣਕ ਦੀ ਕੀਮਤ 76 ਰੁਪਏ ਮੁਕਰੱਰ ਕੀਤੀ ਹੈ । ਮੈਂ ਇਹ ਵੀ ਅਰਜ਼ ਕਰਾਂ ਕਿ ਉਸ ਐਗਰੀਕਲਚਰ ਪ੍ਰਾਈਸ ਕਮਿਸ਼ਨ ਦੇ ਵਿਚ ਪੰਜਾਬ ਦਾ, ਜਿਹੜੀ ਸਭ ਨਾਲੋਂ ਜ਼ਿਆਦਾ ਅਨਾਜ ਪ੍ਰੋਡਿਊਸਿੰਗ ਸਟੇਟ ਹੈ, ਕੋਈ ਆਦਮੀ ਨਹੀਂ । ਮੈਂ ਇਹ ਕਹਾਂਗਾ ਕਿ ਉਸ ਐਗਰੀਕਲਚਰ ਪ੍ਰਾਈਸ ਕਮਿਸ਼ਨ ਦਾ ਚੇਅਰਮੈਨ ਪੰਜਾਬ ਦਾ ਹੋਣਾ ਚਾਹੀਦਾ ਹੈ, ਕਿਉਂਕਿ ਇਸ ਵੇਲੇ ਇਕ ਐਸੀ ਚੀਜ਼ ਹੈ, ਜਦ ਕਿ ਹਿੰਦੁਸਤਾਨ ਵਿਚ ਸ਼ਾਰਟੇਜ ਹੈ ਅਨਾਜ ਦੀ ਅਤੇ ਅਸੀਂ ਅਮਰੀਕਾ ਅਤੇ ਆਸਟਰੇਲੀਆ ਆਦਿ ਵਿਚੋਂ ਅਨਾਜ ਮੰਗਵਾਉਂਦੇ ਹਾਂ । ਉਸਨੂੰ ਬੰਦ ਕਰਨ ਲਈ ਸਾਨੂੰ ਕਿਸਾਨ ਨੂੰ ਇਨਸੈਂਟਿਵ ਪ੍ਰਾਈਸ ਦੇਣੀ ਚਾਹੀਦੀ ਹੈ ਤਾਕਿ ਕਿਸਾਨ ਵਧ ਅਨਾਜ ਸ਼ੌਕ ਨਾਲ ਪੈਦਾ ਕਰ ਅਤੇ ਸ਼ਾਰਟੇਜ ਖ਼ਤਮ ਹੋ ਸਕੇ । ਜਦ ਤਕ ਉਸ ਕਮਿਸ਼ਨ ਵਿਚ ਸਾਡੀ ਸਭ ਤੋਂ ਵਧ ਪ੍ਰੋਡਿਊਸਿੰਗ ਸਟੇਟ ਦਾ ਆਦਮੀ ਚੇਅਰ-ਮੈਨ ਨਾ ਹੋਵੇ ਤਦ ਤਕ ਕਿਸਾਨ ਨੂੰ ਇਨਸੈਂਟਿਵ ਨਹੀਂ ਮਿਲ ਸਕਦਾ । ਮੈਂ ਸਮਝਦਾ ਹਾਂ ਕਿ ਉਸਦਾ ਚੇਅਰਮੈਨ ਪੰਜਾਬ ਦਾ ਚੀਫ਼ ਮਨਿਸਟਰ ਹੀ ਹੋਣਾ ਚਾਹੀਦਾ ਹੈ, ਚਾਹੇ ਉਹ ਕਿਸ ਪਾਰਟੀ ਦਾ ਹੋਵੇ । ਉਹ ਅਲਟੀਮੇਟਲੀ ਕਿਸਾਨ ਦਾ ਖਿਆਲ ਰਖੇਗਾ । ਨਹੀਂ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਇਨਸੈਂਟਿਵ ਪ੍ਰਾਈਸ ਨਹੀਂ ਮਿਲ ਸਕਦੀ ਅਤੇ ਅਸੀਂ ਉਨਾ ਚਿਰ ਤਕ ਖ਼ੁਰਾਕ ਦੇ ਮਸਲੇ ਵਿਚ ਸੈਲਫ਼ ਸਫੀਸ਼ੈਂਟ ਨਹੀਂ ਹੋ ਸਕਦੇ । ਮੈਂ ਸਮਝਦਾ ਹਾਂ ਕਿ ਪਿਛਲੇ ਸਾਲ ਵੀ ਕਣਕ ਦੀ ਕੀਮਤ 76 ਰੁਪਏ ਮੁਕਰੱਰ ਕੀਤੀ ਸੀ ਅਤੇ ਐਤਕੀ ਵੀ 76 ਰੁਪਏ ਮੁਕਰੱਰ ਕੀਤੀ ਹੈ, ਬਲਕਿ ਮੈਂ ਸਮਝਦਾ ਹਾਂ ਕਿ ਇਕ ਅਧਾ ਰੁਪਈਆ ਘੱਟ ਕੀਤੀ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੀਕਲਚਰ ਪ੍ਰਾਈਸ ਕਮਿਸ਼ਨ ਜਿਸ ਨੇ ਕੀਮਤ ਮੁਕਰੱਰ ਕੀਤੀ, ਜੇ ਉਹ ਅਨਾਜ ਬਾਰੇ ਕੰਨਕਰੀਟ ਨਾਲਜ ਰਖਦਾ ਅਤੇ ਜੇ ਉਸ ਨੂੰ ਪੂਰੀ ਜਾਣਕਾਰੀ ਇਸ ਬਾਰੇ ਹੁੰਦੀ ਤਾਂ ਉਹ ਇਹ ਪ੍ਰਾਈਸ ਮੁਕਰੱਰ ਨਾ ਕਰਦਾ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਪਿਛਲੇ ਸਾਲ ਨਾਲੋਂ ਇਸ ਸਾਲ ਫ਼ਰਟੇਲਾਈਜ਼ਰ ਦੀ ਕੀਮਤ ਵਧੀ, ਪੰਪਿੰਗ ਸੈਟਸ ਦੀ ਕੀਮਤ ਵਧੀ, ਸੀਡਜ਼ ਦੀ ਕੀਮਤ ਵਧੀ ਅਤੇ ਐਗਰੀਕਲਚਰ ਦੇ ਇੰਪਲੀਮੈਂਟਸ ਦੀ ਕੀਮਤ ਵਧੀ ਹੈ ਅਤੇ ਟਰਿਪਲ ਡਵਾਰਫ਼ ਦੋ ਸੌ ਰੁਪਏ ਕਿਲੋ ਖ਼ਰੀਦ ਕੇ ਜ਼ਿਮੀਂਦਾਰ ਨੇ ਆਪਣੀ ਫ਼ਸਲ ਵਿਚ ਪਾਈ ਅਤੇ ਗੌਰਮਿੰਟ ਆਫ਼ ਇੰਡੀਆ ਨੇ ਵੀ ਟੈਕਸ ਲਾਏ । ਇਨ੍ਹਾਂ ਚੀਜ਼ਾਂ ਨਾਲ ਮੈਂ ਸਮਝਦਾ ਹਾਂ ਕਿ ਘਟੋ ਘਟ ਇਸ ਸਾਲ 15 : 20 ਫ਼ੀ ਸਦੀ ਕਾਸਟ ਆਫ਼ ਪ੍ਰੋਡਕਸ਼ਨ ਵਧੀ ਹੈ । ਲੇਬਰ ਦਾ ਵੇਜ ਉਚਾ ਗਿਆ ਹੈ । ਮੈਨੂੰ ਆਸ ਹੈ ਕਿ ਇਸ ਸਿਲਸਿਲੇ ਵਿਚ ਕੈਪਟਨ ਰਤਨ ਸਿੰਘ ਜੀ ਮੇਰੀ ਸਪੋਰਟ ਕਰਨਗੇ ਕਿ ਐਗਰੀ-

[ਸਰਦਾਰ ਬਲਵੰਤ ਸਿੰਘ]

ਕਲਚਰ ਦੀ ਕਾਸਟ ਆਫ਼ ਪ੍ਰੋਡਕਸ਼ਨ ਪਿਛਲੇ ਸਾਲ ਨਾਲੋਂ ਵਧੀ ਹੈ । (ਵਿਘਨ) ਮੈਂ ਇਸ ਕਰਕੇ ਅਰਜ਼ ਕਰਾਂਗਾ ਕਿ ਐਗਰੀਕਲਚਰ ਪ੍ਰਾਈਸ ਕਮਿਸ਼ਨ ਦਾ ਡਿਸੀਜ਼ਨ ਪ੍ਰਾਈਸ ਮੁਕਰੱਰ ਕਰਨ ਤੇ ਹੈ ਉਹ ਗਲਤ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪ੍ਰੋਡਿਊਸਰ ਨੂੰ ਇਨਸੈਂਟਿਵ ਦੇਣਾ ਹੈ ਉਥੇ ਕਨਜ਼ਿਊਮਰ ਨੂੰ ਵੀ ਅਕੋਮੋਡੇਟ ਕਰਨਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਇੰਟਰਫੀਅਰੰਸ ਕਰਕੇ ਗੌਰਮੈਂਟ ਆਫ਼ ਇੰਡੀਆ ਪੰਜਾਬ ਦੀ ਸਰਕਾਰ ਨੂੰ ਜਾਣ ਕੇ ਫੇਲ੍ਹ ਕਰਨ ਦੀ ਕੋਸ਼ਿਸ਼ ਕਰਦੀ ਹੈ । ਤੁਸੀਂ ਹੈਰਾਨ ਹੋਵੋਗੇ ਕਿ ਪੀ. ਐਲ. 480 ਜਿਹੜੀ ਅਮਰੀਕਾ ਤੋਂ ਮੰਗਵਾਉਂਦੇ ਹਾਂ ਉਸ ਤੇ ਸੈਂਟਰ ਦੀ ਸਰਕਾਰ ਸਬਸੀਡਾਈਜ਼ ਕਰਦੀ ਹੈ ਅਤੇ ਜਿਹੜੀ ਖੰਡ ਬਾਹਰਲੇ ਮੁਲਕਾਂ ਵਿਚ ਭੇਜਦੇ ਹਾਂ ਉਸਦੇ ਵਿਚ ਜੋ ਘਾਟਾ ਪੈਂਦਾ ਹੈ ਉਨ੍ਹਾਂ ਫ਼ੈਕਟਰੀਆਂ ਨੂੰ ਸਬਸੀਡਾਈਜ਼ ਕਰਦੇ ਹਾਂ । ਪਰ ਹਿੰਦੁਸਤਾਨ ਦੇ ਗਰੀਬ ਹਰੀਜਨਾਂ ਜਾਂ ਦੂਜੇ ਲੋਕਾਂ ਨੂੰ ਅਨਾਜ ਦੇ ਮਾਮਲੇ ਵਿਚ ਸਬਸੀਡਾਈਜ਼ ਕਰਨ ਨੂੰ ਸੈਂਟਰ ਦੀ ਸਰਕਾਰ ਤਿਆਰ ਨਹੀਂ ਹੁੰਦੀ । ਦਿਲੀ ਦੀ ਸਰਕਾਰ ਇਥੇ ਅਮਰੀਕਾ ਅਤੇ ਅਸਟਰੇਲੀਆ ਆਦਿ ਤੋਂ ਕਣਕ ਮੰਗਾਉਣ ਦੇ ਸਿਲਸਿਲੇ ਵਿਚ ਸਬਸੀਡਾਈਜ਼ ਕਰਦੀ ਹੈ ਤੇ ਆਪਣੇ ਦੇਸ਼ ਵਿਚ ਕਣਕ ਬਹੁਤ ਹੋਵੇ ਅਤੇ ਕੰਨਜ਼ਿਊਮਰ ਨੂੰ ਕਿਉਂ ਨਹੀਂ ਸਬਸੀਡਾਈਜ਼ ਕਰ ਸਕਦੀ ? ਜਿਹੜਾ ਮਿਹਨਤਕਸ਼ ਗਰੀਬ ਹੈ, ਹਰੀਜਨ ਹੈ ਜਿਹੜਾ 24 ਘੰਟਿਆਂ ਵਿਚੋਂ 18 ਘੰਟੇ ਕੰਮ ਕਰਦਾ ਹੈ, ਜਿਸ ਦੇ ਬੱਚੇ ਕੰਮ ਕਰਦੇ ਹਨ, ਜਿਸ ਦੀ ਜ਼ਨਾਨੀ ਕੰਮ ਕਰਦੀ ਹੈ, ਉਸਨੂੰ ਸਹੀ ਕੀਮਤ ਤੇ ਖਾਣ ਨੂੰ ਕਿਉਂ ਨਾ ਅਨਾਜ ਮਿਲ ਸਕੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸਨੂੰ ਜ਼ਰੂਰ ਸਬਸੇਡਾਈਜ਼ ਕੀਤਾ ਜਾਣਾ ਚਾਹੀਦਾ ਹੈ ।

ਹੁਣ, ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਉਸ ਐਗਰੀਕਲਚਰ ਪ੍ਰਾਈਸ ਕਮਿਸ਼ਨ ਵਿਚ 50 ਫੀਸਦੀ ਪ੍ਰੋਡਿਊਸਿੰਗ ਅਤੇ 50 ਫੀਸਦੀ ਕਨਜ਼ਿਊਮਿੰਗ ਸਟੇਟ ਦੇ ਮੈਂਬਰ ਹੋਣ ਤਾਂ ਹੀ ਠੀਕ ਕੀਮਤ ਉਹ ਮੁਕਰੱਰ ਕਰ ਸਕਦਾ ਹੈ । ਪਰ ਉਸ ਕਮਿਸ਼ਨ ਵਿਚ 90 ਫ਼ੀਸਦੀ ਸਿਰਫ਼ ਕੰਨਜ਼ਿਊਮਿੰਗ ਸਟੇਟ ਦੇ ਮੈਂਬਰ ਹਨ ਉਹ ਜ਼ਿਮੀਦਾਰਾਂ ਦਾ ਇੰਟਰੈਸਟ ਕਿਸ ਤਰ੍ਹਾਂ ਵੇਖ ਸਕਦੇ ਹਨ ? ਇਸ ਤਰ੍ਹਾਂ ਦੇਸ਼ ਦਾ ਫ਼ਾਇਦਾ ਨਹੀਂ ਹੋਣਾ ਤੇ ਹਰ ਸਾਲ ਦੇਸ਼ ਨੂੰ ਕਣਕ ਬਾਹਰੋਂ ਇੰਪੋਰਟ ਕਰਨੀ ਪੈਣੀ ਹੈ । ਇਸ ਬਾਰੇ ਕੋਈ ਓਰੀਐਂਟਿਡ ਪਾਲੀਸੀ ਨਹੀਂ ਹੈ । (ਵਿਘਨ) (ਸ਼ੋਰ)

**ਕਈ ਆਵਾਜ਼ਾਂ :** ਤੁਸੀਂ ਦਸੋ ਕਿ ਕੀਮਤ ਕਿਹੜੀ ਮੁਕਰੱਰ ਹੋਣੀ ਚਾਹੀਦੀ ਹੈ ?

**ਸਰਦਾਰ ਬਲਵੰਤ ਸਿੰਘ :** ਉਹ ਵਾਹੀਕਾਰ ਦਲ ਦਸੇਗਾ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਾਡਾ ਦੇਸ਼ ਕਾਨਸਟੀਚਿਊਸ਼ਨਲੀ ਫ਼ੈਡਰਲ ਹੈ । ਕੰਸਟੀਚਿਊਸ਼ਨ ਦੀ ਕੰਨਕਰੰਟ ਲਿਸਟ ਵਿਚ ਫੂਡ ਅਤੇ ਫੂਡ ਸਟਫ਼ ਸ਼ਾਮਲ ਹੈ ਜਿਸਦੇ ਮੁਤਾਬਕ ਗੌਰਮੈਂਟ ਆਫ਼ ਇੰਡੀਆ ਸੂਬਿਆਂ ਦੀ ਪਾਲਿਸੀ ਵਿਚ ਡਾਇਰੈਕਟ ਔਰ ਇਨਡਾਇਰੈਕਟ ਇੰਟਰਫੀਅਰ ਕਰ ਸਕਦੀ ਹੈ ਅਤੇ ਕਰਦੀ ਹੈ । ਮੈਂ ਅਰਜ਼ ਕਰਾਂਗਾ ਕਿ ਇਹ ਚੀਜ਼ ਕਾਂਸਟੀਚਿਊਸ਼ਨ ਵਿਚ ਅਮੈਂਡ ਹੋਣੀ ਚਾਹੀਦੀ ਹੈ ਕਿਉਂਕਿ ਫੂਡ ਪ੍ਰੋਡਕਸ਼ਨ ਸਟੇਟ ਸਬਜੈਕਟ ਹੈ । ਫੂਡ ਪ੍ਰੋਡੈਕਸ਼ਨ, ਫੂਡ ਦੀ ਡਿਸਟਰੀਬਿਊਸ਼ਨ ਅਤੇ ਪ੍ਰੋਕਿਓਰਮੈਂਟ ਆਦਿ ਇਹ ਸਾਰੇ ਦੇ ਸਾਰੇ ਅਧਿਕਾਰ ਸਟੇਟ ਕੋਲ ਹੋਣੇ ਚਾਹੀਦੇ ਹਨ (ਘੰਟੀ) । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪ੍ਰਚੇਜ਼ ਅਤੇ ਸੇਲਜ਼ ਦੇ ਸਾਰੇ ਅਧਿਕਾਰ ਸਟੇਟ ਨੂੰ ਦਿਤੇ ਜਾਣੇ ਚਾਹੀਦੇ ਹਨ ਤਾਕਿ ਉਹ ਸਹੀ ਔਰ ਵਾਜਬ ਕੀਮਤਾਂ ਮੁਕਰੱਰ ਕਰ ਸਕੇ ਅਤੇ ਲੈਂਡ ਲਾਰਡਾਂ ਆਦਿ ਕੋਲ ਤਾਕਤ ਲੈ ਕੇ ਉਨ੍ਹਾਂ ਦਾ ਟਾਕਰਾ ਕਰ ਸਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਸ਼ੁਕਰੀਆ ਕਰਦਾ ਹੋਇਆ ਬੈਠ ਜਾਂਦਾ ਹਾਂ ।

**ਕੈਪਟਨ ਰਤਨ ਸਿੰਘ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਮੈਂ ਇਹ ਸਮਝਦਾ ਸੀ ਕਿ ਅਜ ਦੀ ਜਿਹੜੀ ਡਿਸਕਸ਼ਨ ਹੋਏਗੀ ਉਹ ਪਾਰਟੀ ਬਾਜ਼ੀ ਤੋਂ ਉਪਰ ਉਠ ਕੇ ਡਿਸਕਸ਼ਨ ਕੀਤੀ ਜਾਏਗੀ। ਪੰਜਾਬ ਔਰ ਹਿੰਦੁਸਤਾਨ ਯਾਨੀ ਸਾਰੇ ਦੇਸ਼ ਨੂੰ ਮੁਖ ਰੱਖ ਕੇ ਕੀਤੀ ਜਾਏਗੀ। ਮੈਨੂੰ ਅਫ਼ਸੋਸ ਹੈ ਕਿ ਸਰਦਾਰ ਬਲਵੰਤ ਸਿੰਘ ਨੇ ਸੈਂਟਰ ਨੂੰ ਕੋਸਣ ਦੀ ਕੋਸ਼ਿਸ਼ ਕੀਤੀ ਹੈ। ਸੈਂਟਰ ਨੇ ਕੀ ਕੀਤਾ ਹੈ ਇਸ ਵਿਚ ਉਨ੍ਹਾਂ ਨੇ ਆਪਣੇ ਕਾਂਸਟੀਚਿਊਸ਼ਨਲ ਰਾਈਟ ਨੂੰ ਮਖ ਰਖਦਿਆਂ ਹੋਇਆਂ ਇਹ ਫ਼ੈਸਲਾ ਕੀਤਾ ਹੈ। ਫੈਸਲਾ ਕਰਨ ਤੋਂ ਪਹਿਲਾਂ ਚੀਫ਼ ਮਨਿਸਟਰਾਂ ਦੀ ਕਾਨਫਰੈਂਸ ਕੀਤੀ ਅਤੇ ਜਿੰਨਾਂ ਵੀ ਉਹ ਐਕਮੋਡੇਟ ਕਰ ਸਕਦੇ ਸੀ ਐਕਮੋਡੇਟ ਕਰਨ ਦੀ ਕੋਸ਼ਿਸ਼ ਕੀਤੀ। (ਵਿਘਨ)

ਮੈਂ ਸਮਝਦਾ ਹਾਂ ਕਿ ਇਹ ਗੱਲ ਚੀਫ ਮਨਿਸਟਰ ਸਾਹਿਬ ਦਸਣਗੇ ਸਰਦਾਰ ਬਲਵੰਤ ਸਿੰਘ ਹੋਰੀ ਹਾਲੇ ਚੀਫ ਮਨਿਸਟਰ ਨਹੀਂ ਬਣੇ, ਮਨਿਸਟਰ ਵੀ ਨਹੀਂ ਬਣੇ। ਮੈਂ ਸਮਝਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਆਪਣਾ ਕੇਸ ਉੱਨੀ ਚੰਗੀ ਤਰ੍ਹਾਂ ਨਹੀਂ ਪੇਸ਼ ਕਰ ਪਾਏ ਜਿੰਨਾ ਕਿ ਇਨ੍ਹਾਂ ਨੂੰ ਕਰਨਾ ਚਾਹੀਦਾ ਸੀ। ਸਪੀਕਰ ਸਾਹਿਬ, ਮੇਰੀ ਪਾਰਟੀ ਸੋਸ਼ਲਿਸਟਿਕ ਪੈਟਰਨ ਆਫ ਸੋਸਾਇਟੀ ਹੀ ਨਹੀਂ ਸਗੋਂ ਪੂਰੇ ਸੋਸ਼ਲਿਜ਼ਮ ਵਿਚ ਯਕੀਨ ਰਖਦੀ ਹੈ। ਅਸੀਂ ਇਸ ਸਦਨ ਵਿਚ ਬਾਰਹਾ ਕਿਹਾ ਹੈ ਕਿ ਅਗਰ ਫੂਡ ਦੇ ਸਿਲਸਿਲੇ ਵਿਚ ਗਰੀਬ ਨੂੰ ਸਹੂਲਤ ਦੇਣੀ ਹੈ ਤਾਂ ਇਸ ਦੀ ਸਟੇਟ ਟ੍ਰੇਡਿੰਗ ਕਰਨੀ ਪਵੇਗੀ। (ਤਾੜੀਆਂ) ਪਰ ਸਾਡੇ ਇਹ ਭਾਈ ਇਸ ਤਰ੍ਹਾਂ ਕਰਨਾ ਨਹੀਂ ਚਾਹੁੰਦੇ। ਸਪੀਕਰ ਸਾਹਿਬ, ਸਾਡੀਆਂ ਪੁਲੀਟੀਕਲ ਪਾਰਟੀਆਂ ਵਿਚ ਇਕ ਨੁਕਸ ਹੈ ਕਿ ਇਹ ਪਿਛਲੇ ਦਸਾਂ ਸਾਲਾਂ ਦੀ ਹੀ ਗਲ ਨੂੰ ਅਗੇ ਰਖ ਰਹੀਆਂ ਹਨ ਜੋ ਉਦੋਂ ਇਨ੍ਹਾਂ ਦੇ ਦਿਮਾਗ ਵਿਚ ਸੀ। ਅਗਰ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਇਹੀ ਸਪੀਚ ਅਜ ਤੋਂ 4 ਸਾਲ ਪਹਿਲਾਂ ਕੀਤੀ ਹੁੰਦੀ ਤਾਂ ਇਹ ਠੀਕ ਹੁੰਦੀ ਪਰ ਦੁਨੀਆਂ ਕਿਥੇ ਦੀ ਕਿਥੇ ਜਾ ਪੁਜੀ ਹੈ, ਹਿੰਦੋਸਤਾਨ ਤਰੱਕੀ ਕਰ ਰਿਹਾ ਹੈ। ਅਸੀਂ ਫੂਡ ਵਿਚ ਸੈਲਫ ਸਫੀਸ਼ੈਂਸੀ ਦੇ ਨੇੜੇ ਆ ਪਹੁੰਚੇ ਹਾਂ। ਅਤੇ ਇਹ ਤਬਦੀਲੀ ਇਕ ਲਫਜ਼ ਕਰਕੇ ਹੋਈ ਹੈ। ਪਹਿਲਾਂ ਹਿੰਦੋਸਤਾਨ ਦੇ ਪ੍ਰੋਡੀਊਸਰ ਨੂੰ ਰੀਜ਼ਨੇਬਲ ਪ੍ਰਾਈਸ ਦੇਣ ਦੀ ਗਲ ਕੀਤੀ ਜਾਂਦੀ ਸੀ। ਜਦ ਕਿ ਹੁਣ ਰੈਮੂਨਰੇਟਿਵ ਪ੍ਰਾਈਸ ਦੀ ਗਲ ਹੁੰਦੀ ਹੈ। ਇਸੇ ਕਰਕੇ ਇਸ ਪਾਸੇ ਤਰਕੀ ਹੋਈ ਹੈ। ਅਸੀਂ ਜਾਣਦੇ ਹਾਂ ਕਿ ਪੰਜਾਬ ਇਜ਼ ਏ ਲੈਂਡ ਆਫ ਪੈਲੈਂਟੀ ਪਰ ਸਾਨੂੰ ਇਹ ਪਲੈਂਟੀ ਗਰੀਬਾਂ ਨਾਲ ਵੀ ਸ਼ੇਅਰ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ ਇਨ੍ਹਾਂ ਦਾ ਅੰਦਾਜਾ ਹੈ ਕਿ ਇਸ ਸਾਲ ਪੰਜਾਬ ਵਿਚ 40 ਲਖ ਟਨ ਅਨਾਜ਼ ਪੈਦਾ ਹੋਵੇਗਾ। ਮੇਰਾ ਖਿਆਲ ਹੈ ਕਿ ਪੈਦਾਵਾਰ ਇਸ ਤੋਂ ਵਧ ਹੋਵੇਗੀ। ਇਸ ਵਿਚ ਇਨ੍ਹਾਂ ਨੇ ਸਾਢੇ 18 ਲਖ ਟਨ ਪ੍ਰੋਕਿਯੂਰ ਕਰਨਾ ਹੈ। ਇਨ੍ਹਾਂ ਦਾ ਅੰਦਾਜ਼ਾ ਹੈ ਕਿ ਪੰਜਾਬ ਨੂੰ 17 ਲਖ ਟਨ ਕਣਕ ਚਾਹੀਦੀ ਹੈ। ਮੇਰਾ ਖਿਆਲ ਹੈ ਕਿ ਬੀਜ ਸਮੇਤ ਇਹ ਜ਼ਰੂਰਤ 13 ਲਖ ਟਨ ਤੋਂ ਵਧ ਨਹੀਂ ਹੈ। ਇਸ ਤਰ੍ਹਾਂ ਜੋ ਇਹ 8-10 ਲਖ ਟਨ ਐਡੀਸ਼ਨਲ ਹੈ ਇਹ ਸਾਡੇ ਤੇ ਸੈਂਟਰ ਦੀ ਮਿਹਰਬਾਨੀ ਹੀ ਤਸਵੱਰ ਕਰਨੀ ਪਵੇਗੀ। ਅਗਰ ਸੈਂਟਰ ਸਾਢੇ 3 ਮਿਲੀਅਨ ਟਨ ਕਣਕ ਦਾ ਬਫਰ ਸਟਾਕ ਨਾ ਰਖਦਾ ਅਤੇ ਉਸ ਵਿਚੋਂ ਅਧਾ ਪੰਜਾਬ ਨੂੰ ਨਾ ਦਿੰਦਾ ਤਾਂ ਪੰਜਾਬ ਦੀ ਕਣਕ ਦੀ ਕੀਮਤ ਬਿਲਕੁਲ ਥਲੇ ਚਲੀ ਜਾਣੀ ਸੀ। ਜਦੋਂ, ਸਪੀਕਰ ਸਾਹਿਬ, ਮੈਨੂੰ ਪਤਾ ਲਗਾ ਕਿ ਫੂਡ ਜ਼ੋਨ ਐਨਲਾਰਜ ਹੋ ਗਿਆ ਹੈ ਤਾਂ ਮੈਨੂੰ ਵੀ ਠੇਸ ਪਹੁੰਚੀ ਸੀ। ਪਰ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਪੂਰੀ ਗਲ ਨਹੀਂ ਪੜ੍ਹੀ। ਇਨ੍ਹਾਂ ਨੇ ਦੇਖਿਆ ਨਹੀਂ ਕਿ ਇਸ ਜ਼ੋਨ ਵਿਚੋਂ ਡਿਫਿਸਿਟ ਏਰੀਆ ਸਾਰਾ ਕਢ ਦਿਤਾ ਹੈ, ਜੋ ਇਸ ਵਿਚ ਏਰੀਆ ਹੈ ਉਹ ਸਾਰੇ ਦਾ ਸਾਰਾ ਵੀਟ ਪ੍ਰੋਡੀਊਸਿੰਗ ਏਰੀਆ ਹੈ। ਇਸ ਨਾਲ ਫਾਰਮਰ ਨੂੰ ਨੁਕਸਾਨ ਹੋ ਸਕਦਾ ਹੈ।

[ਕੈਪਟਨ ਰਤਨ ਸਿੰਘ]
ਪੰਜਾਬ ਦੇ ਕੇਸ ਵਿਚ ਪ੍ਰੋਕਿਯੁਰਮੈਂਟ ਦੀ ਡਿਫੀਕਲਟੀ ਹੋਵੇਗੀ । ਆਪ ਦੇ ਪਾਸ ਸਾਰੀ ਰੇਲ ਕਪੈਸਿਟੀ ਸਿਰਫ 3 ਲਖ ਟਨ ਦੀ ਹੈ ਮੰਥਲੀ । ਸੋ ਇਨ੍ਹਾਂ ਦੋ ਮਹੀਨਿਆਂ ਵਿਚ ਤੁਸੀਂ ਬਾਹਰ 6 ਲਖ ਟਨ ਭੇਜ ਸਕਦੇ ਹੋ । ਮੈਂ ਆਪ ਨੂੰ ਵਾਰਨ ਕਰਦਾ ਹਾਂ ਕਿ ਟ੍ਰੇਡਰ ਨੇ ਕੋਸ਼ਿਸ਼ ਕਰਨੀ ਹੈ ਰੇਲਵੇ ਦੀ ਬੁਕਿੰਗ ਉਹ ਕਿਸੇ ਨਾ ਕਿਸੇ ਤਰ੍ਹਾਂ ਲੈ ਜਾਵੇ, ਸਰਕਾਰ ਨੂੰ ਨਾ ਮਿਲੇ । ਮੈਂ ਇਨ੍ਹਾਂ ਨੂੰ ਸੁਜੈਸਨ ਦਿੰਦਾ ਹਾਂ ਕਿ ਇਹ ਹੁਣੇ ਤੋਂ ਖਬਰਦਾਰ ਹੋ ਜਾਣ ਅਤੇ ਇਸ ਲਈ ਜ਼ਰੂਰੀ ਮਸ਼ੀਨਰੀ ਕਾਇਮ ਕਰ ਦੇਣ, ਟ੍ਰੇਡਰ ਦੇ ਮੈਦਾਨ ਵਿਚ ਆਉਣ ਤੋਂ ਪਹਿਲਾਂ ਹੀ । ਮਈ-ਜੂਨ ਵਿਚ 70% ਕਣਕ ਮੰਡੀਆਂ ਵਿਚ ਆ ਜਾਣੀ ਹੈ । (ਵਿਘਨ) ਮੈਂ ਇਨ੍ਹਾਂ ਨੂੰ ਸਮਝਾਉਣ ਲਈ ਇਹ ਗਲਾਂ ਕਹਿ ਰਿਹਾ ਹਾਂ । ਅਗਰ ਇਹ ਡਿਸਕਸ਼ਨ ਇਨ ਕੈਮਰਾ ਹੁੰਦੀ ਤਾਂ ਸ਼ਾਇਦ ਇਨ੍ਹਾਂ ਭਾਈਆਂ ਨੇ ਵੀ ਸਰਕਾਰ ਨੂੰ ਕਾਫੀ ਸੁਝਾ ਦਿਤੇ ਹੁੰਦੇ ਅਤੇ ਇਹ ਗੈਲਰੀ ਨੂੰ ਪਲੇ ਨਾ ਕਰਦੇ ਪਰ ਮੈਂ ਤਾਂ ਸਹੀ ਗਲ ਕਰਾਂਗਾ । ਮੈਂ ਕਹਾਂਗਾ ਕਿ ਪਿੰਡਾਂ ਵਿਚ ਜੋ ਬਣੇ ਹੋਏ ਮਾਰਕਿਟ ਯਾਰਡਜ਼ ਹਨ ਉਹ ਇਨ੍ਹਾਂ ਨੂੰ ਹੁਣ ਖੋਲ੍ਹ ਦੇਣੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਸੈਂਟਰ ਨੇ ਇਹ ਗਲਤੀ ਕੀਤੀ ਹੈ ਕਿ ਉਨ੍ਹਾਂ ਨੇ ਹਰ ਵੇਰਾਇਟੀ ਦੀ ਇਸ਼ੂ ਪ੍ਰਾਈਸ 78 ਰੁਪਏ ਰਖੀ ਹੈ । ਪੰਜਾਬ ਨੂੰ ਇਸ ਦੇ ਖਿਲਾਫ ਆਵਾਜ਼ ਉਠਾਉਣੀ ਚਾਹੀਦੀ ਹੈ । ਪਹਿਲਾਂ ਇਨਫੀਰੀਅਰ ਵ੍ਹੀਟ ਦੀ ਇਸ਼ੂ ਪ੍ਰਾਈਸ 70 ਰੁ: ਸੀ ਅਤੇ ਸੁਪੀਰੀਅਰ ਵ੍ਹੀਟ ਦੀ 90-95 ਰੁ: ਸੀ । ਇਸ ਦਾ ਮਤਲਬ ਹੈ ਕਿ ਇਨਫੀਰੀਅਰ ਵ੍ਹੀਟ ਦੀ ਇਸ਼ੂ ਪ੍ਰਾਈਸ 76 ਰੁ. ਅਤੇ ਇਸ਼ੂ ਪ੍ਰਾਈਸ 70 ਰੁ: ਤੇ ਸੁਪੀਰੀਅਰ ਵ੍ਹੀਟ ਦੇ ਕੇਸ ਵਿਚ ਇਹ 81 ਅਤੇ ਇਸ਼ੂ ਪ੍ਰਾਈਸ 90-95 ਰੁ: ਸੀ । ਇਹ ਮੁਨਾਸਬ ਸੀ । ਜੋ ਅਮੀਰ ਹਨ, ਜੋ ਅਪਣੇ ਆਪ ਨੂੰ ਚੰਗੇ ਕਹਿੰਦੇ ਹਨ ਉਹ ਜ਼ਿਆਦਾ ਮੁਲ ਦੇ ਦੇਣ ਤਾਂ ਕੀ ਹਰਜ ਹੈ । ਉਨ੍ਹਾਂ ਨੂੰ ਸਬਸਿਡੀ ਦੀ ਲੋੜ ਨਹੀਂ ਹੈ । ਅਗਰ ਪੰਜਾਬ ਸਰਕਾਰ ਨੇ ਇਹ ਕਦਮ ਉਠਾਉਣਾ ਹੈ ਕਿ ਜੋ ਇਸ ਨੇ 3 ਲਖ ਟਨ ਪ੍ਰੋਕਿਯੁਰ ਕਰਨੀ ਹੈ ਉਸ ਨੂੰ ਗਰੀਬਾਂ ਨੂੰ ਮਾਰਕਿਟ ਪ੍ਰਾਈਸ ਤੋਂ ਘਟ ਤੇ ਦੇ ਸਕੇ ਤਾਂ ਕਰੀਬ 10 ਰੁ: ਫੀ ਕਵਿੰਟਲ ਦੇ ਹਿਸਾਬ ਨਾਲ ਦੇਣ ਨਾਲ ਤਕਰੀਬਨ 15 ਕਰੋੜ ਰੁ: ਦਾ ਖਰਚ ਬਣੇਗਾ । ਇਹ ਖਰਚ ਆਪ ਕਿਸ ਤਰ੍ਹਾਂ ਪੂਰਾ ਕਰੋਗੇ ? ਜੋ ਸੁਪੀਰੀਅਰ ਵਹੀਟ ਹੈ ਉਸ ਦੀ ਪ੍ਰੋਕਿਯੁਰਮੈਂਟ ਪ੍ਰਾਈਸ ਥੋੜ੍ਹੀ ਵਧਾ ਦਿਉ ਅਤੇ ਇਸ਼ੂ ਪ੍ਰਾਈਸ ਜ਼ਿਆਦਾ ਕਰ ਦਿਉ । ਇਸ ਤੋਂ ਉਹ ਖਰਚ ਪੂਰਾ ਕਰ ਲਉ । ਪੰਜਾਬ ਦੀ ਕਣਕ ਸੁਪੀਰੀਅਰ ਹੈ, ਰੈਡ ਵਹੀਟ ਸਾਡੇ ਪਾਸ ਨਹੀਂ ਹੈ । ਜਿਹੜੀਆਂ ਮੈਕਸੀਕਨ ਵਹੀਟਸ ਦੀ ਗਿਣਤੀ ਇਨਫੀਰੀਅਰ ਵਹੀਟਸ ਵਿਚ ਹੁੰਦੀ ਸੀ ਉਹ 308 ਅਤੇ ਕਲਿਆਨ ਸੁਪੀਰੀਅਰ ਵਹੀਟ ਵਿਚ ਆਉਂਦੀਆਂ ਹਨ । ਇਸ ਲਈ ਇਨ੍ਹਾਂ ਦੀ ਪ੍ਰੋਕਿਯੁਰਮੈਂਟ ਪ੍ਰਾਈਸ ਵਧਾ ਦਿਉ ਅਤੇ ਇਸ ਤੋਂ ਗਰੀਬਾਂ ਨੂੰ ਸਬਸਿਡੀ ਦਿਉ ਜੋ ਲਾਜ਼ਮੀ ਹੈ । ਕਈ ਦੋਸਤ ਕਹਿੰਦੇ ਹਨ ਕਿ ਵਡੇ ਫ਼ਾਰਮਰ ਨੂੰ ਫਾਇਦਾ ਹੈ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਦੇ ਫਿਗਰਜ਼ ਨਹੀਂ ਦੇਖੇ । ਸਪੀਕਰ ਸਾਹਿਬ, ਪੰਜਾਬ ਵਿਚ ਕੁਲ ਹੋਲਡਿੰਗਜ਼ ਦੀ ਗਿਣਤੀ 1,45,663 ਹੈ । 5 ਏਕੜ ਤੋਂ ਘਟ ਹੋਲਡਿੰਗਜ਼ ਦੀ ਗਿਣਤੀ 24589 ਹੈ, 5 ਤੋਂ 29 ਏਕੜ ਤਕ ਹੋਲਡਿੰਗਜ਼ ਦੀ ਗਿਣਤੀ 1,06,393 ਹੈ ਅਤੇ 50 ਏਕੜ ਤੋਂ ਉਪਰ ਹੋਲਡਿੰਗਜ਼ ਕੀ ਗਿਣਤੀ 3473 ਹੈ । ਇਹ ਜੋ ਘਟ ਪ੍ਰਾਈਸ ਮਿਲਣੀ ਹੈ ਇਸ ਦਾ ਛੋਟੇ ਫਾਰਮਰ ਨੂੰ ਹੋਰ ਵੀ ਨੁਕਸਾਨ ਹੈ । ਪਹਿਲਾਂ ਛੋਟੇ ਫਾਰਮਰ ਪਾਸ ਸਰਪਲਸ ਪੈਦਾਵਾਰ ਨਹੀਂ ਸੀ ਹੁੰਦੀ ਪਰ ਅੱਜ ਜੋ ਕਿਸਾਨ 3 ਏਕੜ ਕਣਕ ਵੀਜਦਾ ਹੈ ਉਸ ਦੇ ਪਾਸ ਵੀ 40-45 ਕਵਿੰਟਲ ਕਣਕ ਐਕਸਟਰਾ ਹੁੰਦੀ ਹੈ ਜਿਸ ਦਾ ਉਸ ਨੂੰ 3000/-ਰੁਪਏ ਦੇ ਕਰੀਬ ਮਿਲਣਾ ਹੈ, ਅਗਰ ਪ੍ਰਾਈਸ ਵਧੇ । ਇਹ ਉਸ ਦੀ ਗ੍ਰਾਸ ਇਨਕਮ ਦਾ ਸਾਢੇ 12% ਦੇ ਕਰੀਬ ਬਣਦਾ ਹੈ । ਵਡਾ ਜੋ ਫਾਰਮਰ ਹੈ ਉਸ ਨੂੰ ਪ੍ਰਾਈਸ

ਘਟਣ ਨਾਲ ਘਾਟਾ ਨਹੀਂ ਪੈਂਦਾ । (ਵਿਘਨ) ਇਹ ਤਾਂ ਸਿਰਫ ਹੁਣ ਇਕ ਦਿਮਾਗੀ ਤੌਰ ਤੇ ਸੋਚਣ ਵਾਲੀ ਹੀ ਗਲ ਰਹਿ ਗਈ ਹੈ । 30 ਸਟੈਂਡਰਡ ਏਕੜ ਦੀ ਹਦ ਲਗਣ ਨਾਲ ਹੁਣ ਬਹੁਤੇ ਵਡੇ ਜ਼ਮੀਂਦਾਰ ਰਹਿ ਨਹੀਂ ਗਏ । ਉਨ੍ਹਾਂ ਕੋਲ ਹੀ 30 ਸਟੈਂਡਰਡ ਤੋਂ ਵਧ ਜ਼ਮੀਨ ਹੈ ਜਿਥੇ 3-4 ਭਰਾ ਇਕਠੇ ਹਨ ਅਤੇ ਉਨ੍ਹਾਂ ਵਿਚ ਮੇਲ ਜੋਲ ਹੈ । ਛੋਟਾ ਜੋ ਫਾਰਮਰ ਹੈ ਉਸ ਨੂੰ ਸਬਸੇਡਾਈਜ਼ ਕੀਤਾ ਜਾਵੇ ।

ਸਪੀਕਰ ਸਾਹਿਬ, ਅਗਰ ਪੰਜਾਬ ਨੇ, ਅਗਰ ਹਿੰਦੋਸਤਾਨ ਨੇ ਤਰਕੀ ਕਰਨੀ ਹੈ ਤਾਂ ਸਾਨੂੰ ਆਪਣੀ ਐਗਰੀਕਲਚਰਲ ਪ੍ਰੋਡਕਸ਼ਨ ਨੂੰ ਵਧਾਣਾ ਹੋਵੇਗਾ । ਇਸ ਲਈ ਦੋ ਗਲਾਂ ਹਨ । ਇਕ ਪੱਖ ਪ੍ਰੋਡਯੂਸਰ ਦਾ ਹੈ । ਸਾਡੇ ਮੁਲਕ ਵਿਚ 76% ਪਾਲੇਪੂਸ਼ਨ ਰੂਰਲ ਪਾਪੂਲੇਸ਼ਨ ਹੈ । 1961 ਦੇ ਆਂਕੜਿਆਂ ਮੁਤਾਬਕ ਪੰਜਾਬ ਵਿਚ ਵਰਕਰਜ਼ ਦੀ ਗਿਣਤੀ 34,66,269 ਹੈ, ਜਿਸ ਵਿਚੋਂ ਤਕਰੀਬਨ 16 ਲਖ ਕਲਟੀਵੇਟਰਜ਼ ਹਨ । 3,34,000 ਐਗਰੀਕਲਚਰਲ ਲੇਬਰ ਹੈ । ਇਹ ਸੋਚ ਕੇ ਕਿ ਮੇਜਾਰਿਟੀ ਆਫ ਵਰਕਰਜ਼ ਹਨ ਤਾਂ ਫਿਰ ਅਗਰ ਉਨ੍ਹਾਂ ਦੀ ਇਨਕਮ ਘਟਦੀ ਹੈ ਤਾਂ ਪੰਜਾਬ ਦੀ ਇਨਕਮ ਵੀ ਘਟ ਹੋ ਜਾਵੇਗੀ । ਸਭ ਜਾਣਦੇ ਹਨ ਕਿ ਪੰਜਾਬ ਕੀ ਸਾਰੇ ਹਿੰਦੋਸਤਾਨ ਦੀ ਇਕਾਨੋਮੀ ਐਗਰੀਕਲਚਰ ਤੇ ਬੇਸਡ ਹੈ । ਅਗਰ ਐਗਰੀਕਲਚਰ ਦੀ ਹਾਲਤ ਚੰਗੀ ਹੋਵੇ ਤਾਂ ਸਮਝ ਲਉ ਕਿ ਇਥੇ ਦੀ ਇੰਡਸਟਰੀ ਦੀ ਹਾਲਤ ਵੀ ਚੰਗੀ ਹੋਵੇਗੀ । ਕਿਸਾਨ ਫਿਨਿਸ਼ਡ ਗੁਡਜ਼ ਜ਼ਿਆਦਾ ਖਰੀਦੇਗਾ ।

ਸਦੀਆਂ ਦਾ ਦਬਿਆ ਹੋਇਆ ਕਿਸਾਨ ਜੇਕਰ ਸਾਲ ਦੋ ਸਾਲ ਵਿਚ ਆਪਣੀ ਹਾਲਤ ਚੰਗੀ ਕਰ ਲਵੇ, ਆਪਣੇ ਲਈ ਰਿਹਾਇਸ਼ ਲਈ ਮਕਾਨ ਬਣਾ ਲਵੇ ਜਾਂ ਇਕ ਚੰਗਾ ਟਯੂਬ ਵੈਲ ਲਗਾ ਲਵੇ ਤਾਂ ਦੂਜਿਆਂ ਨੂੰ ਸੱਪ ਨਹੀਂ ਸੁੰਘ ਜਾਣਾ ਚਾਹੀਦਾ । ਇਸ ਕਿਸਾਨ ਦੀ ਹਾਲਤ ਦਾ ਅੰਦਾਜ਼ਾ ਇਨ੍ਹਾਂ ਨੂੰ ਨਹੀਂ ਕਿ ਕਿਸ ਤਰ੍ਹਾਂ ਇਹ ਸਦੀਆਂ ਤੋਂ ਗੁਰਬਤ ਵਿਚ ਰਹਿ ਰਿਹਾ ਹੈ ਅਤੇ ਇਸ ਵਲ ਕਿਸੇ ਧਿਆਨ ਨਹੀਂ ਸੀ ਦਿਤਾ ਤੇ ਜੇਕਰ ਹੁਣ ਇਹ ਆਪਣੀ ਹਾਲਤ ਨੂੰ ਚੰਗਾ ਬਣਾ ਲਏ ਅਤੇ ਦੋ ਚਾਰ ਸਾਲਾਂ ਵਿਚ ਇਸ ਨੂੰ ਹੋਸ਼ ਆ ਜਾਵੇ ਤਾਂ ਇਸ ਵਿਚ ਪੰਜਾਬ ਦੇ ਸੂਬੇ ਦਾ ਵੀ ਫਾਇਦਾ ਹੈ ਅਤੇ ਸਾਰੇ ਮੁਲਕ ਦਾ ਵੀ ਲਾਭ ਹੈ । ਇਹ ਅਸੀਂ ਤਾਂ ਹੀ ਕਰ ਸਕਦੇ ਹਾਂ ਜੇਕਰ 300 ਜਾਂ 350 ਤੋਂ ਘਟ ਆਮਦਨ ਵਾਲੇ ਨੂੰ ਠੀਕ ਭਾਅ ਤੇ ਕਣਕ ਮਿਲ ਸਕੇ । ਮੈਂ ਤਾਂ ਇਹ ਵੀ ਕਹਾਂਗਾ ਕਿ 30 ਏਕੜ ਵਾਲੇ ਨੂੰ ਵੀ ਸਬਸਿਡੀ ਦੇਣੀ ਹੈ ਕਿਉਂਕਿ 76 ਰੁਪਏ ਜਿਹੜੀ ਕੀਮਤ ਆਈ ਹੈ ਸਰਕਾਰ ਮਈ ਵਿਚ ਕਣਕ ਖਰੀਦ ਕੇ ਇਸੇ ਨੂੰ ਅਗਲੇ ਮਾਰਚ ਵਿਚ 78 ਰੁਪਏ ਵਿਚ ਨਹੀਂ ਦੇ ਸਕਦੀ ਕਿਉਂਕਿ ਇਸ ਤੇ ਸਟੋਰੇਜ ਦਾ ਖਰਚਾ ਪੈਣਾ ਹੈ, ਇਨਟ੍ਰੈਸਟ ਪੈਣਾ ਹੈ ਅਤੇ ਇਸ ਦੇ ਨਾਲ ਹੀ ਟ੍ਰਾਂਸਪੋਰਟ ਦਾ ਖਰਚਾ ਪੈਣਾ ਹੈ । ਇਸ ਲਈ ਸਰਕਾਰ ਨੂੰ ਸਬਸਿਡੀ ਦੇਣੀ ਪਏਗੀ । ਸਬਸਿਡੀ ਤੋਂ ਬਗੈਰ ਕੰਮ ਚਲ ਨਹੀਂ ਸਕਦਾ । ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਦਲੇਰਾਨਾ ਕਦਮ ਚੁਕਣੇ ਚਾਹੀਦੇ ਹਨ ਅਤੇ ਮੁਕੰਮਲ ਸਟੇਟ ਟ੍ਰੇਡਿੰਗ ਦਾ ਇਲਾਨ ਕਰ ਦੇਣਾ ਚਾਹੀਦਾ ਹੈ । ਮੇਰੀ ਅਰਜ਼ ਇਹ ਹੈ ਕਿ ਪ੍ਰੋਡਕਸ਼ਨ ਐਨੀ ਹੋ ਰਹੀ ਹੈ ਕਿ ਇਸ ਲਈ ਸਿੰਗਲ ਜ਼ੋਨ ਦੀ ਗਲ ਨਹੀਂ । ਇਸ ਲਈ ਤਾਂ ਸਾਰੇ ਹਿੰਦੁਸਤਾਨ ਨੂੰ ਸਿੰਗਲ ਜ਼ੋਨ ਬਣਾ ਦੇਣਾ ਚਾਹੀਦਾ ਹੈ । ਪਿਛਲੀ ਵੇਰ ਦਾ ਤਜਰਬਾ ਯੂਨਾਈਟਿਡ ਫਰੰਟ ਦੀ ਸਰਕਾਰ ਦੇ ਸਾਹਮਣੇ ਹੈ ਕਿ ਕਿਸ ਤਰਾਂ 100 ਰੁਪਏ ਕਵਿੰਟਲ ਕਣਕ ਦਾ ਭਾਅ ਆ ਗਿਆ ਅਤੇ ਗ਼ਰੀਬ ਕਿਸਾਨ ਦਾ ਇਨ੍ਹਾਂ ਨੇ ਨਾਹੁਣ ਕਰਾ ਦਿਤਾ । ਹਿਮਾਚਲ ਵਿਚ 150 ਰੁਪਏ ਤਕ ਕੀਮਤ ਲੈਣਾ ਚਾਹੁੰਦੇ ਸਨ ਅਤੇ ਬੰਗਾਲ ਵਿਚ 75 ਰੁਪਏ ਤੋਂ ਦੇਣਾ ਚਾਹੁੰਦੇ ਸਨ ।

[ਕੈਪਟਨ ਰਤਨ ਸਿੰਘ]

ਪਿਛਲੇ ਤਜਰਬੇ ਤੋਂ ਇਹ ਵਕਤ ਆਪਣੇ ਆਪ ਨੂੰ ਸੇਵ ਕਰ ਲੈਣਾ ਚਾਹੀਦਾ ਹੈ (ਘੰਟੀ) ਸਪੀਕਰ ਸਾਹਿਬ, ਮੈਂ ਇਕ ਦੋ ਮਿੰਟਾਂ ਵਿਚ ਹੀ ਖਤਮ ਕਰਦਾ ਹਾਂ। ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਇਸ ਗਲ ਨੂੰ ਅਤੇ ਇਸ ਇਸ਼ੂ ਨੂੰ ਅਬਵ ਪਾਲਿਟਿਕਸ ਰਖਣਾ ਚਾਹੀਦਾ ਹੈ। ਗੁਰੂਆਂ ਦੀ ਸਿਖਿਆ ਤੇ ਇਨ੍ਹਾਂ ਨੂੰ ਅਮਲ ਕਰਨਾ ਚਾਹੀਦਾ ਹੈ ਕਿ ਵੰਡ ਛਕੋ (ਘੰਟੀ) ਮੈਂ ਇਕ ਦੋ ਗਲਾਂ ਹੀ ਹੋਰ ਕਰਨੀਆਂ ਹਨ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਦਲੇਰਾਨਾ ਤਰੀਕੇ ਨਾਲ ਇਸ ਗਲ ਦਾ ਇਲਾਨ ਕਰਨ। ਜਦ ਉਹ ਇਥੇ ਅਪੋਜ਼ੀਸ਼ਨ ਵਿਚ ਇਨ੍ਹਾਂ ਕੁਰਸੀਆਂ ਤੇ ਬੈਠਦੇ ਸਨ ਤਾਂ ਸਾਨੂੰ ਤਾਹਨਾ ਦਿਆ ਕਰਦੇ ਸਨ ਕਿ ਕਾਂਗਰਸ ਦੀ ਸਰਕਾਰ ਹੈ, ਤੇ ਚੁਪ ਚਾਪ ਬੈਠੀ ਹੈ ਤੇ ਅਸੀਂ ਇਨ੍ਹਾਂ ਨੂੰ ਦਸਿਆ ਕਰਦੇ ਸੀ ਕਿ ਸੈਂਟਰ ਵਾਲੇ ਤਾਂ ਨੇੜੇ ਨਹੀਂ ਲਗਣ ਦਿੰਦੇ। ਇਸ ਲਈ ਹੁਣ ਇਹ ਆਪ ਚੀਫ ਮਿਨਿਸਟਰ ਹਨ ਇਨ੍ਹਾਂ ਨੂੰ ਪਤਾ ਲਗ ਗਿਆ ਹੈ ਅਸਲ ਹਾਲਾਤ ਦਾ। ਪੰਜਾਬੀ ਸਾਰੇ ਹੀ ਫੂਕ ਲੈ ਲੈਂਦੇ ਹਨ ਅਤੇ ਇਹ ਵੀ ਉਸ ਵਕਤ ਫੂਕ ਵਿਚ ਆ ਜਾਂਦੇ ਸੀ। ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਉਥੇ ਵਡੇ ਵਡੇ ਬੈਠੇ ਹੋਏ ਹਨ ਜੋ ਨੇੜੇ ਨਹੀ ਲਗਣ ਦਿੰਦੇ। ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ—**The issue price for the poor should be Rs. 70/-per quintal as it was last time.** ਪ੍ਰਾਈਸ ਘਟਾਓ ਤਦ ਗਰੀਬ ਨੂੰ ਫਾਇਦਾ ਹੋ ਸਕਦਾ ਹੈ।

ਮੇਰੇ ਕਮਿਊਨਿਸਟ ਭਰਾਵਾਂ ਨੂੰ ਫੋਬੀਆ ਹੈ ਕਿ ਸਿੰਗਲ ਸਟੇਟ ਜ਼ੋਨ ਹੋਣਾ ਚਾਹੀਦਾ ਹੈ। ਮੈਂ ਇਹ ਕਹਾਂਗਾ ਕਿ ਮੁਲਕ ਇਕ ਹੋਵੇ ਅਤੇ ਇਸ ਵਿਚ ਅਸੀਂ ਤਾਂ ਇਨਟੈਗ੍ਰੇਸ਼ਨ ਚਾਹੁੰਦੇ ਹਾਂ। ਫਿਰ ਕਿਉਂ ਨਾ ਇਸ ਕਿਸਮ ਦਾ ਪ੍ਰਬੰਧ ਕੀਤਾ ਜਾਵੇ ਕਿ ਗ਼ਰੀਬ ਚਾਹੇ ਕਿਸੇ ਜਗਹ ਵੀ ਹੋਵੇ, ਮਦਰਾਸ ਵਿਚ ਹੋਵੇ ਜਾਂ ਬੰਬਈ ਵਿਚ, ਉਸ ਨੂੰ ਅਨਾਜ ਸਸਤੇ ਭਾਅ ਤੇ ਮਿਲਣਾ ਚਾਹੀਦਾ ਹੈ। ਇਹ ਤਾਂ ਹੀ ਹੋ ਸਕਦਾ ਹੈ ਕਿ ਜੇਕਰ ਸਰਕਾਰ ਵਲੋਂ ਸਟੇਟ ਟ੍ਰੇਡਿੰਗ ਦਾ ਕੇਵਲ ਨਾਹਰਾ ਹੀ ਨਾ ਲਗਾਇਆ ਜਾਵੇ ਸਗੋਂ ਮੁਕੰਮਲ ਸਟੇਟ ਟ੍ਰੇਡਿੰਗ ਦਾ ਇਲਾਨ ਕਰ ਦਿਤਾ ਜਾਵੇ। ਇਨ੍ਹਾਂ ਨੇ ਜਿਥੇ ਅਗੇ 75 ਕਰੋੜ ਰੁਪਿਆ ਰਖਿਆ ਹੈ ਇਸ ਦੇ ਨਾਲ 75 ਕਰੋੜ ਹੋਰ ਰਖ ਦਿਤਾ ਜਾਵੇ ਤਾਂ ਮੈਂ ਆਪਣੀ ਪਾਰਟੀ ਵਲੋਂ ਤੁਹਾਨੂੰ ਅਸ਼ੋਅਰ ਕਰਦਾ ਹਾਂ ਕਿ ਅਸੀਂ ਇਸ ਦੀ ਮੁਖਾਲਫਿਤ ਨਹੀਂ ਕਰਾਂਗੇ ਸਗੋਂ ਜਿਥੇ ਵੀ ਮੁਕਮਲ ਸਟੇਟ ਟ੍ਰੇਡਿੰਗ ਲਈ ਸਾਡੀ ਮਦਦ ਦੀ ਲੋੜ ਹੋਵੇ ਅਸੀਂ ਦੇਣ ਨੂੰ ਹਰ ਵਕਤ ਤਿਆਰ ਰਹਾਂਗੇ। (ਵਿਰੋਧੀ ਪਖ ਵਲੋਂ ਪ੍ਰਸੰਸਾ) ਅਸੀਂ ਹਰ ਤਰ੍ਹਾਂ ਦੇ ਪ੍ਰਾਗਰੇਸਿਵ ਕਦਮ ਵਿਚ ਤੁਹਾਨੂੰ ਤੁਆਵਨ ਦੇਣ ਨੂੰ ਤਿਆਰ ਹਾਂ। ਇਥੇ ਸਰਦਾਰ ਬਲਵੰਤ ਸਿੰਘ ਹੋਰਾਂ ਪ੍ਰਾਈਸ ਨਹੀਂ ਦਸੀ। ਕਿਸਾਨ ਦੇ ਖ਼ੂਨ ਦਾ ਜ਼ਿਕਰ ਕਰ ਦਿਤਾ, ਰਾਤਾਂ ਜਾਗਣ ਬਾਰੇ ਕਹਿ ਦਿਤਾ ਅਤੇ ਪਸੀਨੇ ਦੀ ਗਲ ਆਖ ਦਿਤੀ। ਇਹ ਡਰਦੇ ਸੀ ਕਿ ਖਵਰੇ ਕੁਝ ਨਾ ਹੋ ਜਾਵੇ ਇਨ੍ਹਾਂ ਨੂੰ ਅਤੇ ਸਰਕਾਰ ਨੂੰ ਮੈਂ ਕਹਾਂਗਾ ਕਿ ਇਸ ਪਾਸੇ ਦਲੇਰਾਨਾ ਕਦਮ ਚੁਕਣੇ ਚਾਹੀਦੇ ਹਨ। ਅਤੇ ਆਪਣੀ ਪਾਲਸੀ ਦੀ ਵਜ਼ਾਹਤ ਕਰਨੀ ਚਾਹੀਦੀ ਹੈ। ਤਾਂ ਕਿ ਸਟੇਟ ਟਰੇਡਿੰਗ ਕਰਕੇ ਅਨਾਜ ਸਸਤੇ ਭਾਅ ਦਿਤਾ ਜਾ ਸਕੇ। ਇਨ੍ਹਾਂ ਦੋਹਾਂ ਪੱਖਾਂ ਵਲ ਸਰਕਾਰ ਨੂੰ ਇਮਾਨਦਾਰੀ ਨਾਲ ਸੋਚਣਾ ਚਾਹੀਦਾ ਹੈ ਅਤੇ ਇਸ ਗਲ ਦਾ ਦਲੇਰਾਨਾ ਤੌਰ ਤੇ ਐਲਾਨ ਕਰਨਾ ਚਾਹੀਦਾ ਹੈ ਕਿ ਸਰਕਾਰ ਦੀ ਪਾਲਿਸੀ ਕੀ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਥੇ ਇਹ ਕਿਹਾ ਗਿਆ ਹੈ ਕਿ ਕਮਿਊਨਿਸਟਾਂ ਨੂੰ ਸਟੇਟ ਟਰੇਡਿੰਗ ਦਾ ਫੋਬੀਆ ਹੈ ਇਸ ਵਿਚ ਦਿਕਤ ਇਹ ਹੈ ਕਿ

ਕਪਤਾਨ ਸਾਹਿਬ ਜੋ ਕਹਿੰਦੇ ਨੇ ਕਿ ਇਹ ਸ਼ੋਸ਼ਲਿਸਟਕ ਪੈਟਰਨ ਆਫ ਸੁਸਾਇਟੀ ਨਹੀਂ ਚਾਹੁੰਦੇ, ਸ਼ੋਸ਼ਲਿਜ਼ਮ ਚਾਹੁੰਦੇ ਨੇ। ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਆਇਆ ਚੰਦਰ ਸ਼ੇਖਰ ਵਾਲਾ ਸ਼ੋਸ਼ਲਿਜ਼ਮ ਚਾਹੁੰਦੇ ਨੇ ਜਾਂ ਡੀਸਾਈ ਤੇ ਪਾਟਿਲ ਵਾਲਾ ਸ਼ੋਸ਼ਲਿਜ਼ਮ ਚਾਹੁੰਦੇ ਨੇ (ਪ੍ਰਸੰਸਾ) ਇਸ ਕਰਕੇ ਮੈਂ ਇਹ ਕਹਾਂਗਾ ਕਿ ਇਨ੍ਹਾਂ ਨੂੰ ਇਹ ਵੀ ਪਤਾ ਨਹੀਂ ਲਗਾ ਕਿ ਜ਼ੋਨ ਦਾ ਮਤਲਬ ਕੀ ਹੈ। ਇਨ੍ਹਾਂ ਨੂੰ ਇਸ ਗਲ ਦੀ ਸਮਝ ਨਹੀਂ ਪਈ ਆਂਦੀ। ਜੇ ਇਸ ਮੁਲਕ ਵਿਚ ਦਿੱਲੀ ਵਿਚ ਬੈਠੀ ਸਰਕਾਰ ਨੇ ਜਿਹੜੀ ਕਾਂਗਰਸ ਦੀ ਸਰਕਾਰ ਹੈ ਇਹ ਫੈਸਲਾ ਕਰ ਦਿਤਾ ਕਿ ਅਨਾਜ਼ ਦੀ ਤਜਾਰਤ ਵਿਚ ਮੁਕੰਮਲ ਤੌਰ ਤੇ ਸਰਕਾਰੀ ਵਪਾਰ ਹੋਣਾ ਚਾਹੀਦਾ ਹੈ ਤਾਂ ਜਿਸ ਦਿਨ ਇਹ ਫੈਸਲਾ ਕਰ ਦਿੱਤਾ ਜਾਵੇ ਤਾਂ ਜ਼ੋਨ ਹੈ ਜਾਂ ਨਹੀਂ ਇਹ ਗਲ ਖਤਮ ਹੋ ਜਾਵੇਗੀ। ਜ਼ੋਨ ਇਕ ਸਟੇਟ ਦਾ ਨਹੀਂ ਸਾਰੇ ਮੁਲਕ ਦਾ ਹੋਵੇ, ਇਸ ਗਲ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ। ਇਥੇ ਬਦਕਿਸਮਤੀ ਇਹ ਹੈ ਕਿ ਸ਼ੋਸਲਿਜ਼ਮ ਦਾ ਝੰਡਾ ਚੁਕਣ ਵਾਲੇ ਅਤੇ ਆਪਣੇ ਆਪ ਨੂੰ ਪ੍ਰੋਗ੍ਰੈਸਿਵ ਕਹਿਣ ਵਾਲੇ ਮੁਲਕ ਵਿਚ ਸਟੇਟ ਟ੍ਰੇਡਿੰਗ ਮੁਕੰਮਲ ਤੌਰ ਤੇ ਕਰਨ ਲਈ ਤਿਆਰ ਨਹੀਂ। ਇਸ ਦੀ ਜ਼ਿੰਮੇਵਾਰੀ ਪਾਟਲ ਡੀਸਾਈ ਜਗਜੀਵਨ ਰਾਮ ਅਤੇ ਇੰਦਰਾ ਗਾਂਧੀ ਤੇ ਹੈ। (ਪ੍ਰਸੰਸਾ) ਜ਼ੋਨ ਦਾ ਸਵਾਲ ਇਸ ਕਰਕੇ ਪੈਦਾ ਹੋਇਆ ਹੈ ਕਿ ਐਡਮਨਿਸਟ੍ਰੇਸ਼ਨ ਵਿਚ ਇਕਾਈ ਦੀ ਹਦ ਹੁੰਦੀ ਹੈ। ਸੂਬਾ ਇਕ ਹਦ ਹੈ। ਐਡਮਨਿਸਟ੍ਰੇਟਿਵ ਹਦ ਹੈ ਅਗਰ ਸਿੰਗਲ ਸਟੇਟ ਜ਼ੋਨ ਹੈ ਤਾਂ ਉਸ ਦੀ ਹੱਦ ਸਟੇਟ ਹੈ ਅਤੇ ਇਸ ਹੱਦ ਤੋਂ ਦੂਜੇ ਪ੍ਰਾਈਵੇਟ ਫੂਡਗਰੇਨ ਡੀਲਰਜ਼ ਨੂੰ ਕਣਕ ਬਾਹਰ ਲਿਜਾਣ ਦੀ ਇਜਾਜ਼ਤ ਨਹੀਂ ਹੁੰਦੀ। ਵਡਾ ਜ਼ੋਨ ਜਾਂ ਇਕ ਮੁਲਕ ਦਾ ਜ਼ੋਨ ਨਹੀਂ ਗਿਣਿਆ ਜਾਂਦਾ One Zone means paradise for the foodgrain dealers. ਜਿੰਨਾ ਵਡਾ ਜ਼ੋਨ ਹੋਵੇਗਾ ਸਟੇਟ ਟ੍ਰੇਡਿੰਗ ਘਟ ਜਾਵੇਗੀ ਅਤੇ ਟ੍ਰੇਡਰਜ਼ ਨੂੰ ਫਰੀਡਮ ਮਿਲ ਜਾਵੇਗੀ ਮਾਲ ਬਾਹਰ ਲਿਜਾਣ ਲਈ ਅਤੇ ਉਹ ਐਕਸਪਲਾਇਟ ਕਰਨਗੇ at the cost of small peasants and the consumers. ਇਸ ਲਈ ਮੈਨੂੰ ਡਰ ਹੈ ਕਿ ਮੇਰੇ ਸਾਥੀ ਇਹ ਨਹੀਂ ਸਮਝੇ ਕਿ ਜ਼ੋਨ ਦਾ ਮਤਲਬ ਕੀ ਹੈ ਅਤੇ ਕੀ ਮਸਲਾ ਹੈ।

ਦੂਜੀ ਗਲ, ਸਪੀਕਰ ਸਾਹਿਬ, ਇਸ ਵਿਚ ਇਨਟ੍ਰੈਸਟ ਇਨਵਾਲਵਡ ਹਨ ਕਨਜ਼ੂਮਰ ਦੇ ਜਿਹੜਾ ਸ਼ਹਿਰਾਂ ਵਿਚ ਰਹਿੰਦਾ ਹੈ, ਸਰਕਾਰੀ ਮੁਲਾਜ਼ਮ ਹੈ ਜਾਂ ਪ੍ਰਾਈਵੇਟ ਕਰਮਚਾਰੀ ਹੈ, ਮਜਦੂਰ ਹੈ, ਹਰੀਜਨ ਹੈ, ਜਾਂ ਪਿੰਡਾਂ ਵਿਚ ਬੇ ਜ਼ਮੀਨਾ ਹਰੀਜਨ ਹੈ ਜਿਸ ਨੂੰ ਪਹਿਲੇ ਦਿਨ ਤੋਂ ਹੀ ਅਨਾਜ ਖਰੀਦਣਾ ਪੈਂਦਾ ਹੈ। ਇਸੇ ਤਰ੍ਹਾਂ ਛੋਟੇ ਕਿਸਾਨ ਦਾ ਹਿਤ ਹੈ ਜਿਸ ਪਾਸ ਇਨੀ ਕੈਪੈਸਿਟੀ ਨਹੀਂ ਕਿ ਉਹ ਅਨਾਜ ਨੂੰ ਕੁਝ ਚਿਰ ਰਖ ਸਕੇ, ਉਸ ਨੇ ਤਾਂ ਪਹਿਲੇ ਦਿਨ ਹੀ ਇਸ ਨੂੰ ਮੰਡੀ ਵਿਚ ਵੇਚਣ ਲੈ ਆਣਾ ਹੈ। ਅਤੇ ਫਿਰ ਉਸ ਨੂੰ ਆਪਣੀ ਲੋੜ ਲਈ ਅਨਾਜ ਖਰੀਦ ਕਰਨਾ ਪਏਗਾ। ਫਿਰ ਜਿਸ ਪਾਸ ਕਣਕ ਸਾਰੇ ਸਾਲ ਦੀ ਹੋ ਜਾਂਦੀ ਹੈ ਉਹ ਇਹ ਚਾਹੁੰਦਾ ਹੈ ਕਿ ਉਸ ਦੇ ਅਨਾਜ ਦੀ ਪ੍ਰਾਈਸ ਵਾਜਬ ਦਿਤੀ ਜਾਵੇ। ਉਸਨੂੰ ਘਾਟਾ ਨਾ ਪਏ। ਇਸ ਤਰ੍ਹਾਂ ਇਕ ਕਨਫਲਿਕਟ ਜਿਹੀ ਨਜ਼ਰ ਆਂਦੀ ਹੈ ਕਨਜ਼ੂਮਰ ਅਤੇ ਪੈਜ਼ੈਂਟ ਵਿਚ। ਅਗਰ ਪੈਜ਼ੈਂਟ ਨੂੰ ਰੈਮਨਰੇਟਿਵ ਪ੍ਰਾਈਸ ਨਾ ਮਿਲੇ ਤਾਂ ਖੇਤੀ ਬਾੜੀ ਦੀ ਤਰੱਕੀ ਨਹੀ ਹੋ ਸਕਦੀ। ਇਹ ਜਿਹੜੀ ਕਨਫਲਿਕਟ ਨਜ਼ਰ ਆਂਦੀ ਹੈ ਇਸ ਨੂੰ ਰਲ ਕੇ ਹੀ ਦੂਰ ਕੀਤਾ ਜਾ ਸਕਦਾ ਹੈ ਅਤੇ ਹਲ ਕੀਤਾ ਜਾ ਸਕਦਾ ਹੈ। ਇਸ ਦਾ ਇਕ ਹਲ ਇਹ ਹੈ ਕਿ ਦੇਸ਼ ਦੇ ਜਿਹੜੇ ਵਡੇ ਮਨੋਪਲਿਸਟ ਹਨ, ਬਿਰਲੇ ਅਤੇ ਟਾਟੇ ਵਰਗੇ, ਇਨਾਂ ਨੂੰ ਕਿਹਾ ਜਾਵੇ ਕਿ ਕਨਜ਼ੂਮਰ ਗੁਡਜ਼ ਦੀਆਂ ਕੀਮਤਾਂ ਘਟ ਕਰ ਦੇਣ। ਇਸ ਤਰ੍ਹਾਂ ਕਾਸਟ ਆਫ ਲਿਵਿੰਗ ਘਟਾਈ

[ਕਾਮਰੇਡ ਸੱਤਪਾਲ ਡਾਂਗ]

ਜਾਵੇ । ਜਾਂ ਦੂਜੇ ਪਾਸੇ ਫੂਡ ਗਰੇਨ ਦੀ ਕੀਮਤ ਵਧਾਈ ਜਾਵੇ । ਇਕ ਇਨਟ੍ਰੈਸਟ ਇਸ ਵਿਚ ਹੋਰ ਵੀ ਹੈ ਜਨਰਲ ਪੈਜ਼ੰਟ ਦਾ । ਉਹ ਇਨਟ੍ਰੈਸਟ ਹੈ 50 ਏਕੜ ਵਾਲਿਆਂ ਦਾ ਜਾਂ ਇਸ ਤੋਂ ਉਪਰ ਵਾਲਿਆਂ ਦਾ । ਜਿਹੜੇ ਕਿ ਸੋ ਕਾਲਡ ਪ੍ਰੋਗ੍ਰੈਸਿਵ ਫਾਰਮਰ ਹਨ, ਜਿਨ੍ਹਾਂ ਵਿਚ ਹੋਲਡਿੰਗ ਦੀ ਕਪੈ-ਸਿਟੀ ਹੈ ਅਤੇ ਜਿਨ੍ਹਾਂ ਦੇ ਮੂੰਹ ਨੂੰ ਬਲੈਕ ਦਾ ਲਹੂ ਲਗਾ ਹੋਇਆ ਹੈ । ਉਹ ਬਲੈਕ ਮਾਰਕਿਟ ਕਰਨਾ ਚਾਹੁੰਦੇ ਹਨ ਅਤੇ 100 ਰੁਪਏ ਕਵਿੰਟਲ ਵੇਚਣਾ ਚਾਹੁੰਦੇ ਹਨ । ਮੈਨੂੰ ਇਸ ਗਲ ਵਿਚ ਸ਼ਕ ਨਹੀਂ ਕਿ ਬਲੈਕ ਕਰਨ ਵਾਲੇ ਇਸ ਤਰ੍ਹਾਂ ਚਾਹੁੰਦੇ ਨੇ ਕਿ ਜਿਸ ਨਾਲ ਉਨ੍ਹਾਂ ਦੀ ਪਰੋਡਿਊਸ ਬਲੈਕ ਵਿਚ ਵਿਕ ਸਕੇ । ਇਸ ਲਈ ਮੈਂ ਕਹਾਂਗਾ ਕਿ ਜਿਹੜਾ ਫੈਸਲਾ ਗੌਰਮਿੰਟ ਆਫ ਇੰਡੀਆ ਨੇ ਇਨ੍ਹਾਂ ਕੀਮਤਾਂ ਬਾਰੇ ਕੀਤਾ ਹੈ ਇਹ ਬਲੈਕ ਮਾਰਕਿਟ ਨੂੰ ਤਰੱਕੀ ਦੇਣ ਲਈ ਕੀਤਾ ਹੈ । ਵਨ ਜ਼ੋਨ ਦਾ ਫੈਸਲਾ ਲੋਕਾਂ ਦੇ ਹਿਤਾਂ ਦੇ ਖਿਲਾਫ ਹੈ ਅਤੇ ਮੁਲਕ ਦੇ ਹਿਤਾਂ ਦੇ ਵੀ ਖਿਲਾਫ ਹੈ The Government of India has succumbed to the lobby represented by the foodgrain dealers' association in the country. ਜਿਹੜੇ ਲਖਾਂ ਰੁਪਏ ਖਰਚ ਕਰਕੇ ਦੋ ਤਿਨਾਂ ਸਾਲਾਂ ਤੋਂ ਇਹ ਮੰਗ ਕਰ ਰਹੇ ਸਨ ਕਿ ਜ਼ੋਨ ਵੱਡਾ ਕੀਤਾ ਜਾਵੇ ਤਾਂ ਕਿ ਹੋਰਡਿੰਗ ਲਈ ਖੁਲ ਹੋ ਸਕੇ to exploit the small peasant and to exploit the small consumer. ਮੈਂ ਪਹਿਲਾਂ ਐਕਸਪਲੇਨ ਕੀਤਾ ਸੀ ਕਿ ਜੇਕਰ ਸਿੰਗਲ ਸਟੇਟ ਜ਼ੋਨ ਵਿਚ ਸਟੇਟ ਟਰੇਡਿੰਗ ਹੋਵੇ ਤਾਂ ਮੈਕਸੀਮਮ ਪ੍ਰਾਈਸ ਪ੍ਰੋਡੀਊਸਰ ਨੂੰ ਵਾਜ਼ਬ ਪ੍ਰਾਈਸ ਕਨਜ਼ਿਊਮਰ ਨੂੰ ਮਿਲ ਸਕਦੀ ਹੈ । ਪਰ ਇਨ੍ਹਾਂ ਨੇ ਉਸ ਗੱਲ ਨੂੰ ਗਲਤ ਮੰਨਿਆ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਕਿ ਨਾ ਪ੍ਰੋਡੀਊਸਰ ਨੂੰ ਹੀ ਕੋਈ ਫਾਇਦਾ ਹੋਇਆ ਅਤੇ ਨਾ ਹੀ ਕਨਜ਼ੀਊਮਰ ਸੁਖਾਲਾ ਰਹਿ ਸਕਿਆ ਹੈ । ਯੂਨਾਈਟਿਡ ਫਰੰਟ ਦੀ ਵਜ਼ਾਰਤ ਵੇਲੇ ਇਨ੍ਹਾਂ ਨੇ ਇਹ ਕਹਿ ਕੇ ਦੂਸਰਿਆਂ ਸੂਬਿਆਂ ਨੂੰ ਕਣਕ ਦਿੱਤੀ ਕਿ ਸਾਰਾ ਸਾਲ ਇਕੋ ਭਾਅ ਤੇ ਦੇਵਾਂਗੇ ਪਰ ਉਹ ਵੀ 100/-ਰੁਪਏ ਤੋਂ ਉਪਰ ਹੀ ਵੇਚਦੇ ਰਹੇ । ਕੈਪਟਨ ਸਾਹਿਬ ਨੂੰ ਯਾਦ ਹੋਵੇਗਾ ਕਿ ਕਾਂਗਰਸ ਸਰਕਾਰ ਵੇਲੇ ਕੀ ਹੋਇਆ । ਇਹ ਪਰੋਡੀ-ਊਸਰ ਨੂੰ ਉਸ ਦੇ ਅਨਾਜ ਦਾ ਮੁਲ 65/-ਰੁਪਏ ਜਿਥੇ ਦਿੰਦੇ ਸੀ ਉਥੇ ਇਹ ਯੂ.-ਪੀ. ਵਿਚ 150/-ਰੁਪਏ ਦੇ ਹਿਸਾਬ ਵਿਕਾਉਂਦੇ ਸੀ । ਇਤਨਾ ਫੂਡ ਗਰੇਨ ਡੀਲਰਜ਼ ਨੂੰ ਦਬਾ ਕੇ ਰੱਖਿਆ ਕਿ 175/-ਰੁਪਏ ਕੁਇੰਟਲ ਤੱਕ ਅਨਾਜ ਵੇਚਿਆ । ਮੈਂ ਇਕ ਗੱਲ ਹੋਰ ਅਰਜ਼ ਕਰਾਂਗਾ ਕਿ ਹਿਮਾਚਲ ਅਤੇ ਪੰਜਾਬ ਦੇ ਮਨਿਸਟਰਾਂ ਦੀ ਓਦੋਂ ਇਕ ਕੌਂਸਲ ਬਣੀ ਸੀ । ਕਾਂਗਰਸ ਮਨਿਸਟਰੀ ਨੇ ਆਪਣਾ ਸਟਾਕ ਛਪਾਈ ਰੱਖਿਆ ਅਤੇ ਉਸ ਵੇਲੇ ਤੱਕ ਕਣਕ ਸਪਲਾਈ ਕਰਨ ਲਈ ਤਿਆਰ ਨਾ ਹੋਏ ਜਦੋਂ ਤੱਕ ਨਿਟਖ ਚੜ੍ਹ ਨਾ ਗਿਆ । ਮੈਂ ਹੁਣ ਵੀ ਕਹਾਂਗਾ ਕਿ ਪਰੋਡੀਊਸਰ ਅਤੇ ਕਨਜ਼ੀਊਮਰ ਨੂੰ ਓਦੋਂ ਤੱਕ ਵਾਜਬੀ ਦਾਮ ਨਹੀਂ ਮਿਲਣੇ ਜਦੋਂ ਤੱਕ ਸਿੰਗਲ ਸਟੇਟ ਜ਼ੋਨਜ਼ ਨਹੀਂ ਬਣਾ ਲੈਂਦੇ ਅਤੇ ਨਾਲ ਹੀ ਸਟੇਟ ਟਰੇਡਿੰਗ ਨਹੀਂ ਹੁੰਦੀ । ਮੈਂ ਹੁਣ ਵੀ ਪੰਜਾਬ ਸਰਕਾਰ ਨੂੰ ਦੱਸ ਦਿਆਂ ਕਿ ਜਿਸ ਤਰ੍ਹਾਂ ਦਾ ਟੀਚਾਂ ਇਨ੍ਹਾਂ ਨੇ ਨਿਰਖ ਦਾ ਰੱਖਿਆ ਹੈ, ਇਨ੍ਹਾਂ ਦੇ ਮੁਕਾਬਲੇ ਵਿਚ ਫੂਡ ਗਰੇਨ ਡੀਲਰਜ਼ ਦੀ ਆਰਗੇਨਾਈ ਜ਼ੇਸ਼ਨ ਇਤਨੀ ਜ਼ਬਰਦਸਤ ਹੈ ਕਿ ਕਿਤਨਾ ਇੰਤਜ਼ਾਮ ਇਹ ਭਾਵੇਂ ਕਰਨ ਉਹ ਦੋ ਮਹੀਨੇ ਤੱਕ ਕੀਮਤ ਵਧਾ ਜ਼ਰੂਰ ਦੇਣਗੇ । ਸਰਕਾਰ ਦੀ ਇਹ ਦਲੀਲ ਬਿਲਕੁਲ ਬੋਗਸ ਹੈ ਕਿ ਐਤਕੀ ਕਣਕ ਬਹੁਤ ਜ਼ਿਆਦਾ ਪੈਦਾ ਹੋਈ ਹੈ । ਮੈਂ ਕਹਿੰਦਾ ਹਾਂ ਕਿ ਭਾਵੇਂ ਇਸ ਤੋਂ ਵੀ ਦੁਗਣੀ ਕਣਕ ਹੋ ਜਾਵੇ ਪਰ ਜਿਹੜੇ ਲੋਕ ਲੱਖਾਂ ਰੁਪਿਆ ਕਮਿਸ਼ਨ ਦਾ ਖਾਂਦੇ ਹਨ ਉਹ ਕਿਵੇਂ ਆਪਣੇ ਤਰੀਕਾਕਾਰ ਨੂੰ ਛੱਡ ਸਕਦੇ ਹਨ ।

ਇਸ ਤੋਂ ਇਲਾਵਾ ਸਾਡੇ ਮੁਲਕ ਨੂੰ ਪੀ. ਐਲ. 480 ਨੇ ਤਬਾਹ ਕਰ ਰੱਖਿਆ ਹੈ. ਮੁਲਕ ਦੀ ਐਗਰੀਕਲਚਰ ਤਬਾਹ ਹੋਈ, ਮੁਲਕ ਦੀ ਇਕਾਨਮੀ ਬਰਬਾਦ ਹੋਈ ਪਰ ਦਿਲੀ ਦੀ ਸੋਸ਼ਲਿਸਟਿਕ ਪੈਟਰਨ ਦਾ ਨਾਹਰਾ ਲਾਉਣ ਵਾਲੀ ਸਰਕਾਰ ਅੱਜ ਵੀ ਟਸ ਤੋਂ ਮਸ ਨਹੀਂ ਹੋਈ। ਇਹ ਹਾਲਤ ਦਿਨ ਬਦਿਨ ਖਰਾਬ ਹੁੰਦੀ ਰਹਿਣੀ ਹੈ ਜਦੋਂ ਤੱਕ ਕਿ ਸੈਂਟਰ ਦੀ ਮਨਿਸਟਰੀ ਵਿਚ ਚਵਾਨ ਵਰਗੇ ਅਤੇ ਪਾਟਲ ਸਾਹਿਬ ਵਰਗੇ ਬੈਠੇ ਹਨ ਇਹ ਇਸੇ ਤਰਾਂ ਹੀ ਰਹਿਣਾ ਹੈ। ਸੈਂਟਰ ਦੀ ਮਨਿਸਟਰੀ ਦੇ ਫੈਸਲੇ ਜਿਹੜੇ ਹੁੰਦੇ ਹਨ ਉਹ ਇਸ ਤਰ੍ਹਾਂ ਦੇ ਲੋਕਾਂ ਦੇ ਦਬਾਓ ਹੇਠ ਆ ਕੇ ਹੀ ਹੁੰਦੇ ਹਨ। ਜਦੋਂ ਪੰਜਾਬ ਸਰਕਾਰ ਨੇ ਵਾਜਬ ਨਿਰਖ ਦਾ ਫੈਸਲਾ ਕੀਤਾ ਤਾਂ ਸੈਂਟਰ ਦੀ ਸਰਕਾਰ ਨੂੰ ਮਨਜ਼ੂਰ ਨਾ ਹੋਇਆ। ਇਹ ਲੋਕਾਂ ਦੇ ਰਹਿਮ ਤੇ ਬੈਠੇ ਹੋਏ ਕਿਸ ਤਰ੍ਹਾਂ ਜਨਤਾ ਦੇ ਹਿਤ ਦੀਆਂ ਗੱਲਾਂ ਕਰ ਸਕਦੇ ਹਨ। ਮੈਂ ਅਜ ਵੀ ਇਹ ਗੱਲ ਦਾਵੇ ਨਾਲ ਕਹਿ ਸਕਦਾ ਹਾਂ ਕਿ ਵਡੇ ਜ਼ੋਨ ਬਣਾਕੇ ਨਹੀਂ ਬਲਕਿ ਇਕਲੇ ਪੰਜਾਬ ਦਾ ਜ਼ੋਨ ਅਤੇ ਨਾਲ ਹਿਮਾਚਲ ਨੂੰ ਸਪੈਸ਼ਲ ਕਨਸਿਡਰੇਸ਼ਨ ਦੇ ਕੇ ਸ਼ਾਮਲ ਕੀਤਾ ਜਾਵੇ ਤਾਂ ਕੀਮਤਾਂ ਵਾਜਬ ਰਹਿ ਸਕਦੀਆਂ ਹਨ, ਨਹੀਂ ਤਾਂ ਨਹੀਂ।

ਕੀਮਤਾਂ ਦੇ ਮੁਤਾਲਿਕ ਏਥੇ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਕਿ ਕਾਸਟ ਆਫ ਪ੍ਰੋਡਕਸ਼ਨ ਪਰ ਕੁਇੰਟਲ ਲਈ ਜਾਵੇ। ਇਨ੍ਹਾਂ ਨੂੰ ਯਾਦ ਹੋਵੇਗਾ ਕਿ ਇਕ ਸਰਦਾਰ ਉਜਲ ਸਿੰਘ ਕਮੇਟੀ ਬਣੀ ਸੀ ਜਿਸ ਨੇ ਕਿਸਾਨ ਨੂੰ ਉਸ ਦੀ ਪ੍ਰੋਡਕਸ਼ਨ ਦੀ ਉਸ ਵੇਲੇ ਰੀਮੂਨਰੇਟਿਵ ਪ੍ਰਾਈਸ ਦੇਣ ਵਾਸਤੇ 67/-ਰੁਪਏ ਪਰ ਕਵਿੰਟਲ ਦੀ ਕੀਮਤ ਫਿਕਸ ਕੀਤੀ। ਜਦੋਂ ਯੂਨਾਈਟਿਡ ਫਰੰਟ ਦੀ ਵਜ਼ਾਰਤ ਆਈ ਤਾਂ ਇਹ 5/-ਰੁਪਏ ਹੋਰ ਵਧਾ ਕੇ 72/- ਕਰ ਦਿੱਤੀ। ਹੁਣ ਵੀ ਮੈਂ ਇਹ ਗਲ ਦਾਵੇ ਨਾਲ ਕਹਿ ਸਕਦਾ ਹਾਂ ਕਿ ਜਿਹੜੀ ਪ੍ਰਾਈਸ ਹੁਣ ਫਿਕਸ ਹੋਈ ਹੈ ਇਹ ਕੋਈ ਕਾਸਟ ਆਫ ਪਰੋਡਕਸ਼ਨ ਦੇ ਲਿਹਾਜ਼ ਨਾਲ ਵਧ ਪ੍ਰਾਫਿਟ ਵਾਲੀ ਨਹੀਂ ਹੈ। ਜਿਵੇਂ ਸਰਦਾਰ ਬਲਵੰਤ ਸਿੰਘ ਹੋਰੀ ਕਹਿੰਦੇ ਹਨ ਕਿ ਪਰ ਕੁਇੰਟਲ ਐਵਰੇਜ ਲਈ ਜਾਵੇ ਇਸ ਨਾਲ ਪ੍ਰਾਈਸ ਘਟੇਗੀ ਵਧੇਗੀ ਨਹੀਂ। ਮੈਂ ਇਸ ਗੱਲ ਦੇ ਹਕ ਵਿਚ ਹਾਂ ਕਿ ਪ੍ਰੋਡੀਊਸਰ ਨੂੰ ਉਸ ਦੀ ਪ੍ਰੋਡਕਸ਼ਨ ਦਾ ਪੂਰਾ ਮੁਲ ਮਿਲੇ ਪਰ ਇਹ ਨਹੀਂ ਹੋਣਾ ਚਾਹੀਦਾ ਕਿ ਪ੍ਰੋਡੀਊਸਰ ਦੇ ਨਾਉ ਤੇ ਬਲੈਕਮਾਰਕਿਟ ਵਾਲੇ ਫਾਇਦਾ ਉਠਾਉਣ। ਮੈਂ ਕਹਿੰਦਾ ਹਾਂ ਕਿ ਜੇ ਗਰੀਬ ਦੀ, ਮਜ਼ਦੂਰ ਦੀ ਜਾਂ ਹਰੀਜਨਾਂ ਦੀ ਕੋਈ ਰਿਆਇਤ ਵੀ ਕਰਨੀ ਹੈ ਤਾਂ ਬੇਸ਼ਕ ਕਰੋ, ਉਨ੍ਹਾਂ ਨੂੰ ਸਬਸਿਡੀ ਦੇਓ, ਪਰ ਜ਼ਿਮੀਦਾਰ ਅਤੇ ਗ਼ਰੀਬ ਦੇ ਨਾਉਂ ਤੇ ਫਾਇਦਾ ਉਠਾਉਣ ਵਾਲਾ ਬਲੈਕਮਾਰਕਿਟ ਦਾ ਪੈਸਾ ਖਾਣ ਵਾਲਾ ਹਰਗਿਜ਼ ਬਰਦਾਸ਼ਤ ਨਹੀਂ ਕੀਤਾ ਜਾਵੇਗਾ।

ਇਥੇ ਸਰਦਾਰ ਬਲਵੰਤ ਸਿੰਘ ਨੇ ਇਹ ਗੱਲ ਵੀ ਕਹੀ ਕਿ ਸਾਨੂੰ ਸੈਂਟਰ ਦੀ ਸਰਕਾਰ ਤੋਂ ਇਹ ਮੰਗ ਕਰਨੀ ਚਾਹੀਦੀ ਹੈ ਕਿ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਦਾ ਚੇਅਰਮੈਨ ਪੰਜਾਬੀ ਹੋਣਾ ਚਾਹੀਦਾ ਹੈ, ਅਤੇ ਇਹ ਵੀ ਪੰਜਾਬ ਦਾ ਮੁਖ-ਮੰਤਰੀ ਲੈਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਇਹ ਪੰਜਾਬੀਅਤ ਦਾ ਚਾਵਨਿਜ਼ਮ ਕੋਈ ਚੰਗੀ ਗੱਲ ਨਹੀਂ। ਇਹ ਕਹਿਣਾ ਕਿ ਅਸੀਂ ਸਾਰਿਆਂ ਸੂਬਿਆਂ ਨਾਲੋਂ ਵੱਧ ਉਪਜ ਕਰਦੇ ਹਾਂ, ਵਧ ਅਨਾਜ ਸੈਂਟਰ ਨੂੰ ਦਿੰਦੇ ਹਾਂ, ਇਸ ਲਈ ਸਾਡਾ ਪੰਜਾਬੀ ਹੋਵੇ। ਇਸ ਤਰ੍ਹਾਂ ਤਾਂ ਹੋਰ ਵੀ ਪੰਜਾਬ ਤੋਂ ਦੂਸਰੇ ਸੂਬੇ ਜਿਹੜੇ ਕਿਸੇ ਗੱਲ ਵਿਚ ਸਾਡੇ ਨਾਲੋਂ ਅੱਗੇ ਹਨ, ਇਸ ਤਰ੍ਹਾਂ ਦੀਆਂ ਮੰਗਾਂ ਕਰਨਗੇ। ਮੈਂ ਸਮਝਦਾ ਹਾਂ ਇਸ ਤਰ੍ਹਾਂ ਦੇ ਸੈਂਟੀਮੈਂਟਸ ਨਹੀਂ ਹੋਣੇ ਚਾਹੀਦੇ। ਕਲ੍ਹ ਨੂੰ ਮਹਾਰਾਸ਼ਟਰ ਵਾਲੇ ਵੀ ਇਸ ਤਰ੍ਹਾਂ ਦੀਆਂ ਗੱਲਾਂ ਕਰ ਸਕਦੇ ਹਨ।

[ਕਾਮਰੇਡ ਸੱਤਪਾਲ ਡਾਂਗ]

ਆਖਿਰ ਵਿਚ ਮੈਂ ਇਹੋ ਗਲ ਕਹਾਂਗਾ ਕਿ ਜਿਥੋਂ ਤੱਕ ਸੈਂਟਰ-ਸਟੇਟਸ ਦੇ ਰੀਲੇਸ਼ਨ ਦਾ ਸਵਾਲ ਹੈ ਮੈਂ ਸਰਦਾਰ ਬਲਵੰਤ ਸਿੰਘ ਹੋਰਾਂ ਦੇ ਨਾਲ ਬਿਲਕੁਲ ਸਹਿਮਤ ਹਾਂ ਕਿ ਇਸ ਸਟੇਟ ਨੂੰ ਪੂਰੀ ਰਿਆਇਤ ਮਿਲਣੀ ਚਾਹੀਦੀ ਹੈ। ਜਿਥੋਂ ਤੱਕ ਇਸ ਸੂਬੇ ਨੂੰ ਤਰੱਕੀ ਦੇਣ ਦਾ ਸਵਾਲ ਹੈ ਇਸ ਨੂੰ ਵਧ ਤੋਂ ਵਧ ਲੋਨਜ਼ ਦੇਕੇ ਅਤੇ ਟੈਕਸੇਸ਼ਨ ਵਿਚ ਰਿਆਇਤਾਂ ਦੇ ਕੇ, ਇਸ ਸਟੇਟ ਦੀ ਆਮਦਨ ਨੂੰ ਐਗਰੀਕਲਚਰਲ ਪਲੈਨਜ਼ ਦੇ ਰਾਹੀਂ ਵਧਾਉਣਾ ਚਾਹੀਦਾ ਹੈ। ਇਹ ਮੈਂ ਨਹੀਂ ਕਹਿ ਸਕਦਾ ਕਿ ਇਲੈਕਸ਼ਨਾਂ ਦੇ ਵਿਚ ਕਿਸੇ ਨੇ ਕੋਈ ਫਾਇਦਾ ਕੀਤਾ ਹੋਵੇ, ਕਿਸੇ ਖਾਸ ਨੂੰ ਰਿਆਇਤ ਦੇਣ ਦੀ ਖਾਤਰ ਪਰ ਐਸੇ ਫੂਡ ਡੀਲਰਜ਼ ਜਿਹੜੇ ਬਲੈਕ ਮਾਰਕਿਟ ਨੂੰ ਸ਼ਹਿ ਦਿੰਦੇ ਹਨ ਹਰਗਿਜ਼ ਰਹਿਣ ਨਹੀਂ ਦੇਣੇ ਚਾਹੀਦੇ। ਜਿਥੋਂ ਤੱਕ ਸਿੰਗਲ ਸਟੇਟ ਜ਼ੋਨਜ਼ ਦਾ ਸਵਾਲ ਹੈ, ਮੈਂ ਕਹਾਂਗਾ ਕਿ ਭਾਵੇਂ ਮੁਲਕ ਦੀ ਪੈਦਾਵਾਰ 100% ਵਧ ਜਾਵੇ ਪਰ ਜਦੋਂ ਤਕ ਇਕ ਸਿੰਗਲ ਜ਼ੋਨ ਅਤੇ ਹਿਮਾਚਲ ਦਾ ਏਰੀਆ ਸਪੈਸ਼ਲ ਕਨਸਿਡਰੇਸ਼ਨ ਦੇ ਕੇ ਨਾਲ ਸ਼ਾਮਲ ਨਹੀਂ ਕੀਤਾ ਜਾਂਦਾ ਪੰਜਾਬ ਦੇ ਪਰੋਡੀਊਸਰ ਨੂੰ ਵਾਜਬ ਨਿਰਖ ਮਿਲ ਨਹੀਂ ਸਕਦਾ। ਜਿਥੋਂ ਤੱਕ ਪ੍ਰਾਈਸ ਦਾ ਸਵਾਲ ਹੈ ਗਰੀਬ ਆਦਮੀਆਂ ਨੂੰ ਅਨਾਜ ਦੀ ਸਪਲਾਈ ਵਿਚ, ਇਹ ਸਬਸੀਡਾਈਜ਼ ਹੋਣ, ਹਰੀਜਨ, ਗਰੀਬ ਮਜ਼ਦੂਰ ਸਾਰੇ ਹੀ ਇਸ ਵਿਚ ਆ ਜਾਂਦੇ ਹਨ। ਬਲੈਕ ਮਾਰਕਿਟੀਏ ਨੂੰ ਕੋਈ ਗੁੰਜਾਇਸ਼ ਨਾ ਹੋਵੇ, ਇਤਨੀਆਂ ਗੱਲਾਂ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**चौधरी बलबीर सिंह (होशियारपुर) :** स्पीकर साहिब, हिन्दुस्तान में सब से ज़्यादा नाज़ुक मसला खुराक का है, जिस में हृद दर्जे की bungling होती है। इस किसम की बातें होती हैं कि शायद ही किसी और मुल्क में होती हों। मगर ऐसी बातें उस वक्त तक बंद नहीं होंगी जब तक कि दिल्ली की सरकार अपनी हराम खोरी की आदत नहीं छोड़ती। यह मसला उस वक्त तक हल नहीं होगा......(विघ्न)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਆਨਰੇਬਲ ਮੈਂਬਰ ਚੌਧਰੀ ਬਲਬੀਰ ਸਿੰਘ ਨੇ ਕੁਝ ਸ਼ਬਦ ਵਰਤੇ ਹਨ ਜਿਹੜੇ ਕਿ ਅਨਪਾਰਨੀਮੈਂਟਰੀ ਹਨ। ਇਹ ਇਸ ਹਾਊਸ ਦੇ ਰਿਕਾਰਡ ਵਿਚੋਂ ਐਕਸਪੇਜ ਹੋਣੇ ਚਾਹੀਦੇ ਹਨ।

**चौधरी बलबीर सिंह :** मैं वाज़ेह कर दूं कि हराम खाना या हराम खोरी करना यह शब्द कोई अनपार्लियामैंटरी नहीं हैं। यह तो पार्लियामैंट में भी इस्तेमाल होते हैं। कितने अफसोस की बात है कि इतने अहम मामला पर बहस हो रही है पर कोई मिनिस्टर हाऊस में मौजूद नहीं है। आप अंदाज़ा लगायें कि हमारे वज़ीरों को इस में कितनी दिलचस्पी है। ऐसा ज़रूरी मसला जिसके लिये दो घंटे स्पैशल टाईम निकाल कर बहस के लिये दिया है मगर सब के सब मिनिस्टर भाग गये हैं। मैं कहूंगा कि जब तक कोई मिनिस्टर नहीं आता उस वक्त तक इस हाऊस की कार्यवाही चलनी नहीं चाहिये।
(शोर)

**ਸਰਦਾਰ ਉਮਰਾਓ ਸਿੰਘ :** ਮਨਿਸਟਰ ਕੋਈ ਹੈ ਨਹੀਂ। ਹਾਊਸ ਐਡਜਰਨ ਕਰ ਦਿਉ।
(ਵਿਘਨ, ਸ਼ੋਰ)

**Comrade Satya Pal Dang** : Mr. Speaker, on a point of Order. There is no Minister in the House.

**चौधरी बलबीर सिंह** : जितने मिनट मिनिस्टर्ज़ यहाँ नहीं हैं उतने मिनटों का खर्च जितना भी है वह मिनिस्टर्ज़ की तनखाहों में से काटा जाए। ये हाऊस की तौहीन है।

**ਕਾਮਰੇਡ ਸੱਤਪਾਲ ਡਾਂਗ** : ਮੇਰੀ ਤਜਵੀਜ਼ ਹੈ ਕਿ ਜਿਨ੍ਹਾਂ ਨੇ ਮਨਿਸਟਰਜ਼ ਬਣਨਾ ਹੈ ਉਹ ਅੱਗੇ ਆ ਕੇ ਬੈਠ ਜਾਣ ਅਤੇ ਕਾਰਵਾਈ ਜਾਰੀ ਰਹੇ। (ਸ਼ੋਰ)

(ਇਸ ਵੇਲੇ ਸ੍ਰੀ ਗੁਰਦਿਆਲ ਸੈਨੀ ਅਤੇ ਸਰਦਾਰ ਸਰੂਪ ਸਿੰਘ ਦੋਵੇਂ ਖੜੇ ਹੋਕੇ ਕਹਿ ਰਹੇ ਸਨ "ਹਰ ਇਕ ਨੂੰ ਲਾਰੇ ਲਾਈ ਜਾਂਦੇ ਹਨ") (ਸ਼ੋਰ)

**चौधरी बलबीर सिंह** : मुख्य मन्त्री आ गए। जो लफज़ मैंने कहा है मैं साबत करता हूँ। यह लफज़ अनपार्लियामैंटरी नहीं हैं। (विघ्न)

**ਸ੍ਰੀ ਸਪੀਕਰ** : ਚੌਧਰੀ ਸਾਹਿਬ ਆਪ ਐਸੇ ਲਫਜ਼ ਨਾਂ ਇਸਤੇਮਾਲ ਕਰੋ ਤਾਂ ਠੀਕ ਹੋਵੇਗਾ। (Addressing Chaudhri Balbir Singh : It would be advisable if the hon. Member refrains from using such words)

**चौधरी बलबीर सिंह** : वह लफज़ पार्लियामैंट में भी कहे गए हैं। इस की कार्य वाही की नकल पेश कर सकता हूँ।

**ਸ੍ਰੀ ਸਪੀਕਰ** : ਆਪ ਜ਼ਰਾ ਰੀਫਾਈਂਡ ਆਦਮੀ ਹੋ। (Addressing Chaudhri Balbir Singh : The hon. Member is a refined type of person.)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਹਰਾਮੀ ਕਿਹਾ ਹੈ ਜੇ ਇਹ ਆਪਣੇ ਆਪ ਨੂੰ ਭੀ ਇਸ ਵਿਚ ਸ਼ਾਮਲ ਹੋਏ ਸਮਝਦੇ ਹਨ ਤਾਂ ਮੈਨੂੰ ਕੋਈ ਇਤਰਾਜ਼ ਨਹੀਂ।

**चौधरी बलबीर सिंह** : कैपटन साहिब को शायद उर्दू के लफज़ों का मतलब नहीं आता। 'हराम खोर' का मतलब है जो बग़ैर काम किए खा रहा है और हरामी अपने बाप की औलाद नहीं है। वह "हराम खोरी" तो आप सबके लिए आ सकता है। क्यों कि बीस साल हराम खोरी की है। उसके नतीजे के तौर पर अब यह यहाँ बैठे हैं अध्यक्ष महोदय, जो बगैर कमाई के खाने वाले हैं। अमरीका से अनाज यहाँ आ रहा है। हिन्दुस्तान में अनाज की कोई कमी नहीं है। पी. एल. 480 अधीन अनाज अमरीका से मंगाया जा रहा है। कुछ मुफ्त मिलता है और कुछ कर्ज़े के तौर पर मिलता है। इस गंदम को बेच कर दिल्ली की सरकार को अरबों रुपए मिल जाते हैं। इस रुपए को दिल्ली वाले खर्च करना शुरू कर देते हैं। जब तक सरकार विदेशों से गंदम मुफ्त या कर्ज़े के तौर पर लेना बन्द नहीं करेगी, उस वक्त तक इस मुल्क का ढांचा, इस मुल्क की इकनामिक पुज़ीशन ठीक नहीं होगी।

[चौधरी बलबीर सिंह]

पिछले साल बाहिर से अनाज आने पर दिल्ली में चर्चा हुआ कि बाहिर से अनाज मंगवाना बन्द करो। मुरार जी डिसाई ने पार्लियामैंट्री कमेटी में कहा कि अनाज बाहिर से मंगवाना बन्द करने पर नए टैक्स लगाने पड़ेंगे। कर्ज़ा जो है यह तो आने वाली जैनरेशन देगी हम तो मर जाएंगे।

**कैपटन रतन सिंघ :** आन ए पुआइंट आफ आरडर, सर। मेरा पुआइंट आफ आरडर इह है कि कैबनिट मीटिंग दा तां मिनिसटरज़ नूं पता लग सकदा है। कैबनिट मीटिंग दीआं परोसीडिंगज़ सीक्रेट हुंदीआं हन। सैंटर दी कैबनिट विच बलबीर सिंघ नामी वज़ीर तां है नहीं। इस लई कैबनिट मीटिंग दा ज़िकर इथे नहीं आउणा चाहीदा।

**चौधरी बलबीर सिंह :** कैप्टन साहिब को पता है कि श्री मधु लिमाय वहां पर हैं। बाकी यह बात तो मैंने अखबार में पढ़ी थी। इसमें प्वाएंट आफ आर्डर उठाने की कोई बात नहीं है। यह तो बिल्कुल खुला राज़ है। बाहिर से जो अनाज आ रहा है सिर्फ इसलिए आ रहा है कि इसके कर्ज़े के पैसे जब देने होंगे तो उस वक्त यह लोग, जो अब अनाज मंगवा रहे हैं, नहीं होंगे और यह बोझ आने वाली जैनरेशन पर पड़ेगा। दिल्ली वाली सरकार ने बंगलिंग कर रखी है। उनकी पार्टी पंजाब असैम्बली में अगर स्टेट ट्रेडिंग चाहती है तो दिल्ली वाली सरकार को वह कहें कि स्टेट ट्रेडिंग हो जाए।

सवाल बड़ा सीधा है। सारे हिन्दुस्तान में अनाज की एक पालिसी होनी चाहिए। होश्यारपुर में तो गंदम बारह आने किलो मिले और वहाँ से सिर्फ पांच मील की दूरी पर हिमाचल में वही गंदम डेढ़ रुपए किलो मिले। मेरे कुछ दोस्त हाऊस में नहीं बैठे, खास कर जनसंघ वाले वज़ीर। वह चले गए हैं। जनसंघ के एक बड़े लीडर ने अमृतसर में इस लिंक को कायम रखने के लिए भूख हड़ताल भी की थी। इस लिए सब से बड़ा मसला भूख का है। यह सारे हिन्दुस्तान का मसला है। यह इनके सामने नहीं।

यूनाईटिड फ्रंट मिनिस्टरी कहती थी कि हिमाचल को बाहिर निकाल दो। उसका नतीजा यह हुआ कि होश्यारपुर में गंदम बारह आने किलो और हिमाचल में डेढ़ रुपए किलो मिलती थी। यह हमारी कौम की इन्टैग्रेशन है, खुराक के बारे में। पंजाब में भाव और हैं और मद्रास में भाव और हैं। पंजाब सरकार कैसे कह सकती है कि भाव एक हैं। एक को बारह आने और दूसरे को डेढ़ रुपए गंदम मिलती है।

दिल्ली वाली सरकार का फर्ज़ है कि सारे हिन्दुस्तान में एक फूड पालेसी चले। अनाज के मामले में स्टेट ट्रेडिंग हो। अनाज के मामले में बलैक मार्किट करके मुल्क के लोगों के जीवन से न खेला जाए। भूख से तंग आ कर कुछ लोग खुद कुशी कर लेते हैं, कुछ बच्चों को साथ लेकर ज़हर खा लेते हैं और कुछ रेल की लाईनों पर लेट कर अपनी जानें खो बैठते हैं। यह सब कुछ पेट न भर सकने की वजह से होता है।

मैं सरदार गुरनाम सिंह से अर्ज़ करूंगा, उनको सुझाव दूंगा अगर वह कबूल कर लें। इस सिलसिले में फायदा रहेगा अगर सरकारी मुलाज़मों को गंदम जिनस की शक्ल में दी जाए, कैश में न दी जाए। जिनस की शकल में हर मुलाज़म को कम्पल-सरी दी जाए। इस से जितने हमें स्टोर चाहिएं वह काम मौजूदा स्टोरों से ही चल जाएगा क्योंकि अनाज हर आदमी के घर चला जाएगा। अनाज जो बगैर स्टोरों के खराब हो जाता है उस अनाज को खराब होने से भी बचाया जा सकेगा।

दूसरा सुझाव यह है कि जितने भी मज़दूर कारखानों में काम करते हैं, कारखाने के मालिक को चाहिए कि कंपलसरी स्कीम लागू करके हर मुलाज़म के लिए जितनी उस के खानदान के लिए साल भर की ज़रूरत हो उतनी गन्दम मुहैईया करे। और उस की कीमत उसकी तनखाह से काट ली जाए। इसी तरह सरकारी मुलाज़मों को भी वह कंपलसरी देवें और किश्तों में मुलाज़मों के पैसे काट लिए जाएं। इस तरह हमारे सूबे की आधी आबादी को अनाज खाने के लिए मिल जाएगा। मैं अर्ज़ करता हूं कि स्टोर्ज़ का इन्तज़ाम होना चाहिए। जो कीमत पिछले साल थी वही आज है। मैं कहता हूं कि या तो सरकार इस चीज़ की ज़िम्मेवारी ले कि किसान को जो चीज़ें सपलाई होती हैं वह पुरानी कीमत पर ही मिलेंगी। अगर नहीं तो उसके मुताबिक कीमतें बढ़नी चाहिएं। ताकि उसको पूरी कीमत मिल सके। इसलिए अपनी पार्टी को पीछे छोड़ कर और सब पक्ष पात छोड़ कर इसके लिए काम करना चाहिए (घंटी) ताकि उनको ठीक कीमत मिल सके। किसी आदमी को यह हक़ न हो कि वह तो अपना पेट भर ले और बाकी मुल्क भूखा मरे।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ) :** ਅੱਜ ਇਹ ਜਿਹੜਾ ਮਸਲਾ ਹਾਊਸ ਦੇ ਸਾਹਮਣੇ ਪੇਸ਼ ਹੈ ਇਸ ਦੇ ਵਿਚ ਬੜੀ ਸਿੱਧੀ ਜਿਹੀ ਗੱਲ ਹੈ ਕਿ ਅਨਾਜ ਦੀ ਕੰਪਲੀਟ ਸਟੇਟ ਟ੍ਰੇਡਿੰਗ ਹੋਣੀ ਚਾਹੀਦੀ ਹੈ ਤਾਂ ਕਿ ਅਨਾਜ ਪ੍ਰਾਈਵੇਟ ਸੈਕਟਰ ਵਿਚ ਪ੍ਰਾਈਵੇਟ ਵਿਉਪਾਰੀਆਂ ਦੇ ਹੱਥ ਵਿਚ ਨਾ ਰਹੇ। ਇਸ ਬਾਰੇ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਲਈ ਇਹ ਚੀਜ਼ ਲੋਕਾਂ ਦੇ ਮੁਫ਼ਾਦ ਲਈ ਹੈ।

ਚੌਧਰੀ ਸਾਹਿਬ ਨੇ ਕਿਹਾ ਹੈ ਕਿ ਕਾਰਖਾਨੇਦਾਰ ਮਜ਼ਦੂਰ ਲੋਕਾਂ ਨੂੰ ਗਰੰਟੀ ਕਰਨ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੀ ਪਹਿਲੀ ਗਰੰਟੀ ਦਾ ਹਸ਼ਰ ਅਸੀਂ ਦੇਖ ਲਿਆ ਹੈ।

ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਤੁਸੀਂ ਰਾਈਸ ਦੀ 82 ਅਤੇ 18 ਦੀ ਰੇਸ਼ੋ ਨਾਲ ਪ੍ਰੋਕਿਉਰਮੈਂਟ ਕੀਤੀ ਹੈ ਇਸੇ ਤਰ੍ਹਾਂ ਕਣਕ ਦੀ ਵੀ ਕਰ ਲਵੋ। ਇਹ ਸਾਡੀ ਸਟੇਟ ਦੇ ਪਰਵਿਊ ਵਿਚ ਹੋਵੇਗਾ। ਜੇ ਸਾਡੇ ਜ਼ਰਾਏ ਇਜਾਜ਼ਤ ਦੇਣ ਤਾਂ ਸਾਨੂੰ 82% ਕਣਕ, ਜਿਸ ਤਰ੍ਹਾਂ ਅਸੀਂ ਰਾਈਸ ਪ੍ਰੋਕਿਉਰ ਕੀਤਾ ਹੈ, ਉਸ ਤਰ੍ਹਾਂ ਕਰ ਲੈਣੀ ਚਾਹੀਦੀ ਹੈ। ਤਾਂ ਕਿ ਜਿਹੜੀ ਅਸੀਂ ਕਣਕ ਗਰੀਬਾਂ ਨੂੰ, ਹਰੀਜਨਾਂ ਨੂੰ ਅਤੇ ਹੋਰ ਮਜ਼ਦੂਰਾਂ ਆਦਿ ਨੂੰ ਦੇਣੀ ਹੈ, ਉਨ੍ਹਾਂ ਨੂੰ ਦੇਣ ਦੀ ਗਰੰਟੀ ਕਰ ਸਕੀਏ।

ਮੰਡੀਆਂ ਵਿਚ ਜਦੋਂ ਅਨਾਜ ਦੇ ਫਲਡ ਆਉਂਦੇ ਹਨ ਔਰ ਅਜਿਹੇ ਮੌਕਿਆਂ ਤੇ ਹੀ ਵਪਾਰੀ

[ਸਰਦਾਰ ਕਿਪਾਲ ਸਿੰਘ]

ਫਾਇਦਾ ਉਠਾਉਂਦਾ ਹੈ। ਇਸ ਤਰ੍ਹਾਂ ਦੋ ਕਿਸਮ ਦੀਆਂ ਜਮਾਤਾਂ ਹਨ ਜੋ ਫਾਇਦਾ ਉਠਾ ਰਹੀਆਂ ਹਨ। ਦੂਸਰੇ ਹਨ ਵੱਡੇ ਵੱਡੇ ਜ਼ਿਮੀਂਦਾਰ। ਇਸ ਤਰ੍ਹਾਂ ਕੈਪਟਨ ਸਾਹਿਬ ਨੇ ਅੰਕੜੇ ਦਿੱਤੇ ਹਨ। ਪਰ ਹਕੀਕਤ ਇਹ ਹੈ ਕਿ ਅਗਰ ਪੰਜਾਬ ਦੀ ਕਣਕ ਦੀ ਕੋਈ ਪਰਸੈਂਟੇਜ਼ ਇਨ੍ਹਾਂ ਨੇ ਕੱਢੀ ਹੁੰਦੀ ਕਿ 30 ਏਕੜ ਤੋਂ ਵੱਧ ਜ਼ਮੀਨ ਰੱਖਣ ਵਾਲੇ ਕਿੰਨੇ ਹਨ, ਜਾਂ ਜਿਨ੍ਹਾਂ ਦੇ ਮਾਡਲ ਫਾਰਮ ਬਣਾਏ ਹੋਏ ਹਨ ਜਾਂ ਹੋਰ ਸੋਸਾਇਟੀਆਂ ਰੱਖੀਆਂ ਹਨ, ਉਨ੍ਹਾਂ ਦੀ ਪੈਦਾਵਾਰ ਕਿੰਨੀ ਹੈ ਔਰ ਬਾਕੀ ਪੈਦਾਵਾਰ ਕਿੰਨੀ ਹੈ। ਅਗਰ ਇਹ ਅੰਕੜੇ ਦੱਸ ਦਿੰਦੇ ਤਾਂ ਸਾਰੀ ਚੀਜ਼ ਸਾਡੇ ਸਾਹਮਣੇ ਆ ਜਾਂਦੀ। ਜਿਮੀਂਦਾਰ ਸਟਾਕਿਸਟਾਂ ਦੇ ਖਿਲਾਫ਼ ਕਾਨੂੰਨ ਨ ਕਦੇ ਵੀ ਕਾਰਵਾਈ ਕਰਨ ਨੂੰ ਅੱਗੇ ਨਹੀਂ ਆਉਂਦਾ। ਇਹ ਸਿਰਫ ਮਾੜਿਆਂ ਵਾਸਤੇ ਹੀ ਹੈ। ਇਹ ਜਿਹੜੇ ਇਤਨਾ ਅਨਾਜ ਜਮ੍ਹਾਂ ਕਰੀ ਬੈਠੇ ਹਨ ਇਹ ਇਸ ਸੁਸਾਇਟੀ ਤੇ ਕਿੰਨਾ ਵੱਡਾ ਕੋਹੜ ਹਨ। ਪਰ ਜਿਹੜਾ ਕਿਸਾਨ, ਗਰੀਬ ਆਪਣੇ ਗਾਹੜੇ ਪਸੀਨੇ ਦੀ ਕਮਾਈ ਕਰਕੇ ਪੈਦਾ ਕਰਦਾ ਹੈ, ਉਸ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ। ਇਨ੍ਹਾਂ ਦਾ ਖਿਆਲ ਕਰਨਾ ਚਾਹੀਦਾ ਹੈ। ਇਹ ਜਿਹੜੇ ਆੜ੍ਹਤੀ, ਵਿਉਪਾਰੀ ਅਤੇ ਸਟਾਕਿਸਟਸ ਹਨ, ਇਹ ਸਭ ਗਰੀਬਾਂ ਦੇ ਦੁਸ਼ਮਨ ਹਨ। ਇਸ ਵਾਸਤੇ ਮੈਂ ਆਪਣੀ ਪਾਰਟੀ ਵੱਲੋਂ ਕਹਿ ਸਕਦਾ ਹਾਂ ਕਿ ਸਾਡੀ ਪਾਰਟੀ ਕੰਪਲੀਟ ਸਟੇਟ ਟਰੇਡਿੰਗ ਦੇ ਹੱਕ ਵਿਚ ਹੈ। ਇਸ ਦੇ ਬਗੈਰ ਅਸੀਂ ਹਿੰਦੁਸਤਾਨ ਦੇ ਲੋਕਾਂ ਨੂੰ ਗਰੰਟੀ ਕਰ ਵੀ ਨਹੀਂ ਸਕਦੇ।

ਫੂਡ ਕਾਰਪੋਰੇਸ਼ਨ ਜਿਹੜੀ ਬਣੀ ਹੈ ਇਹ ਬੁਰੀ ਤਰ੍ਹਾਂ ਫੇਲ੍ਹ ਹੋ ਰਹੀ ਹੈ। ਇਸ ਤਰ੍ਹਾਂ ਇਹ ਹੋਲਡਰਜ਼ ਅਤੇ ਦੂਜੇ ਲੋਕਾਂ ਦਾ ਹੱਥ ਠੋਕਾ ਬਣ ਕੇ ਰਹਿ ਗਈ ਹੈ। ਮੈਂ ਕਹਿੰਦਾ ਹਾਂ ਕਿ ਜੇ ਇਸ ਦਾ ਆਡਿਟ ਕੀਤਾ ਜਾਵੇ ਜਾਂ ਇਸ ਨੂੰ ਚੈਕ ਕੀਤਾ ਜਾਵੇ ਤਾਂ ਪਤਾ ਲੱਗੇਗਾ ਕਿ ਇਹ ਵੀ ਇਕ ਸਰਮਾਏ-ਦਾਰ ਦੀ ਪੱਪਟ ਬਣ ਕੇ ਰਹਿ ਗਈ ਹੈ। ਫੂਡ ਕਾਰਪੋਰੇਸ਼ਨ ਇਕ ਲਿਹਾਜ਼ ਨਾਲ, ਜਿਸ ਤਰ੍ਹਾਂ ਹਿੰਦੁਸਤਾਨ ਦੀ ਸਰਕਾਰ ਨੇ ਲੋਕਾਂ ਨੂੰ ਅਨਾਜ ਪਹੁੰਚਾਉਣ ਅਤੇ ਜਿਨ੍ਹਾਂ ਮਕਾਸਦ ਵਾਸਤੇ ਬਨਵਾਈ ਸੀ, ਉਹ ਫੇਲ ਹੋ ਗਏ ਹਨ। ਇਨ੍ਹਾਂ ਦੇ ਇਖਤਿਆਰਾਤ ਇਨ੍ਹਾਂ ਦੇ ਕੰਮ ਦਾ ਤਰੀਕਾ ਬਦਲਣਾ ਪਵੇਗਾ। ਇਸ ਦਾ ਹੱਲ ਲੱਭਣ ਲਈ ਠੀਕ ਤਰੀਕੇ ਸੋਚਣੇ ਚਾਹੀਦੇ ਹਨ।

ਫੂਡ ਜ਼ੋਨ ਵੱਡਾ ਕਰਨ ਦੀ ਬਾਤ ਬੜੀ ਗਲਤ ਬਾਤ ਹੈ। ਜਿਹੜੇ ਸੈਂਟੀਮੈਂਟਲ ਹੋ ਕੇ ਕਹਿ ਦਿੰਦੇ ਹਨ ਕਿ ਸਾਰੇ ਹਿੰਦਸਤਾਨ ਦਾ ਇਕ ਜ਼ੋਨ ਹੋਣਾ ਚਾਹੀਦਾ ਹੈ, ਮੈਂ ਕਹਿੰਦਾ ਹਾਂ ਕਿ ਇਹ ਉਲਟਾਂ ਪੈਂਦਾ ਹੈ। ਇਸ ਦੇ ਨਾਲ ਟਰੇਡਰਜ਼ ਨੂੰ ਫਾਇਦਾ ਹੁੰਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸੈਂਟਰਲ ਗੌਰਮਿੰਟ ਜਾਂ ਤਾਂ ਆਪ ਸਾਰੀ ਕਣਕ ਪਰੋਕਿਉਰ ਕਰ ਲਵੇ ਅਤੇ ਹੋਰ ਫਿਰ ਲੋਕਾਂ ਵਿਚ ਵੰਡਣ ਦਾ ਆਪ ਇੰਤਜਾਮ ਕਰੇ ਜਾਂ ਸਟੇਟ ਸਰਕਾਰ ਆਪ ਖਰੀਦ ਕੇ ਦੂਜੇ ਸੂਬਿਆਂ ਨੂੰ ਦੇਣ ਤਾਂ ਜੋ ਸਾਲ ਭਰ ਭਾਅ ਇਕੋ ਰਹਿਣ।

ਪ੍ਰਾਈਵੇਟ ਸੈਕਟਰ ਵਿਚ ਮੰਡੀਆਂ ਵਿਚੋਂ ਜਦੋਂ ਵਿਉਪਾਰੀਆਂ ਦਾ ਫਲੱਡ ਆਉਂਦਾ ਹੈ ਤਾਂ ਵਪਾਰੀ ਅਨਾਜ ਖਰੀਦ ਕੇ ਲੈ ਜਾਂਦੇ ਹਨ ਜਿਸ ਨਾਲ ਪੈਦਾ ਕਰਨ ਵਾਲੇ ਨਾਲ ਬੇਇਨਸਾਫੀ ਹੁੰਦੀ ਹੈ। ਇਸ ਲਈ ਸਾਨੂੰ ਗੌਰਮਿੰਟ ਆਫ ਇੰਡੀਆ ਨੂੰ ਉਪੀਨੀਅਨ ਦੇਣੀ ਚਾਹੀਦੀ ਹੈ ਕਿ ਇਹ ਇਨ-ਲਾਰਜਮੈਂਟ ਆਫ ਫੂਡ ਜ਼ੋਨ ਗ਼ਲਤ ਹੈ। ਜੇ ਸਟੇਟ ਟਰੇਡਿੰਗ ਦੇ ਥਰੂ ਤੁਸੀਂ ਨਹੀਂ ਖਰੀਦ ਸਕਦੇ ਤਾਂ ਜਿਹੜੀ ਕੀਮਤ ਰਾਈਸ ਪਰੋਕਿਉਰ ਕਰਨ ਵਾਸਤੇ ਬਣਾਈ ਹੈ ਉਸ ਦੇ ਹਿਸਾਬ ਨਾਲ ਤੁਸੀਂ ਕਣਕ ਖਰੀਦ ਸਕਦੇ ਹੋ। ਅਨਾਜ ਦੀ ਪ੍ਰਾਈਸ ਵਾਜਿਬ ਹੋਣੀ ਚਾਹੀਦੀ ਹੈ ਤਾਂ ਕਿ ਜਿਮੀਂਦਾਰਾਂ ਨੂੰ ਵੀ ਫਾਇਦਾ ਹੋ ਸਕੇ ਅਤੇ ਖਾਣ ਵਾਲੇ ਨੂੰ ਵੀ ਮੁਸ਼ਕਲ ਨਾ ਹੋਵੇ।

**Mr. Speaker** : Please wind up.

**ਸਰਦਾਰ ਕਿਰਪਾਲ ਸਿੰਘ :** ਇਸ ਲਈ ਬੇਨਤੀ ਕਰਦਾ ਹਾਂ ਕਿ ਗ਼ਰੀਬ ਲੋਕਾਂ ਨੂੰ ਸਬਸੀਡਾਇਜ਼ਡ ਕੀਮਤ ਤੇ ਅਨਾਜ ਮਿਲਣਾ ਚਾਹੀਦਾ ਹੈ ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਫੂਡ ਜ਼ੋਨ ਵਡਾ ਕੀਤਾ ਗਿਆ ਹੈ ਇਸ ਦੇ ਬਾਰੇ ਅਸੀਂ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੈ ਕਿ ਲੋਕਾਂ ਵਿਚ, ਮੁਲਾਜ਼ਮਾਂ ਵਿਚ ਔਰ ਖੇਤ ਮਜ਼ਦੂਰਾਂ ਵਿਚ ਇਸ ਦਾ ਬਹੁਤ ਬੁਰਾ ਅਸਰ ਪਿਆ ਹੈ । ਜਿਸ ਤਰ੍ਹਾਂ ਢਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਇਹ ਕੋਈ ਕਿਸਾਨਾਂ ਦਾ ਭਲਾ ਨਹੀਂ ਹੈ ਅਸਲ ਵਿਚ ਵਪਾਰੀਆਂ ਨੂੰ ਫਾਇਦਾ ਪਹੁੰਚਾਣ ਵਾਸਤੇ ਹੀ ਸ੍ਰੀ ਜਗਜੀਵਨ ਰਾਮ ਨੇ ਇਹ ਕੁਝ ਕੀਤਾ ਹੈ । ਸਾਨੂੰ ਇਸ ਗਲ ਦਾ ਵੀ ਪਤਾ ਹੈ ਕਿ ਜਦੋਂ ਚੀਫ਼ ਮਨਿਸਟਰ ਸਾਹਿਬ ਉਥੇ ਗਏ ਔਰ ਇਸ ਬਾਰੇ ਅਸੀਂ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੈ ਕਿ ਉਨ੍ਹਾਂ ਦੀ ਮਰਜ਼ੀ ਦੇ ਖਿਲਾਫ਼ ਇਹ ਸਭ ਕੁਝ ਕੀਤਾ ਹੈ । ਮੈਂ ਵੀ ਇਹ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦੀ ਸਲਾਹ ਤੋਂ ਬਿਨਾ ਹੀ ਸਭ ਕੁਝ ਉਨ੍ਹਾਂ ਨੇ ਆਪਣੇ ਆਪ ਹੀ ਕਰ ਲਿਆ ਹੈ। ਇਕ ਵਾਰੀ ਮੈਂ ਚੀਫ਼ ਮਨਿਸਟਰ ਸਾਹਿਬ ਦੇ ਕਮਰੇ ਵਿਚ ਗਿਆ ਸੀ। ਉਥੇ ਯੂ. ਪੀ. ਦੇ ਵਡੇ ਵਡੇ ਵਪਾਰੀ ਬੈਠੇ ਹੋਏ ਸੀ ਔਰ ਉਨ੍ਹਾਂ ਦੀ ਗਲਬਾਤ ਚੀਫ਼ ਮਨਿਸਟਰ ਸਾਹਿਬ ਨਾਲ ਹੋ ਰਹੀ ਸੀ ਕਿ ਤੁਸੀਂ ਸਾਡੀ ਇਮਦਾਦ ਕਰੋ ਕਿ ਇਹ ਫੂਡ ਜ਼ੋਨ ਵਡਾ ਹੋਵੇ । ਅਸੀਂ ਕਿਸਾਨਾਂ ਨੂੰ ਪੂਰੀਆਂ ਕੀਮਤਾਂ ਦੇਵਾਂਗੇ ਔਰ ਅਨਾਜ ਵੀ ਸਸਤਾ ਦੇਵਾਂਗੇ । ਲੇਕਿਨ ਚੀਫ਼ ਮਨਿਸਟਰ ਸਾਹਿਬ ਨੇ ਇਹ ਗਲ ਮੰਨੀ ਨਹੀਂ । ਮੇਰਾ ਕਹਿਣ ਦਾ ਭਾਵ ਹੈ ਕਿ ਜੇ ਬਾਹਰ ਦੇ ਵਪਾਰੀ ਇਹ ਗਲ ਕਹਿ ਸਕਦੇ ਹਨ ਤਾਂ ਇਥੇ ਦੇ ਵਪਾਰੀਆਂ ਨੇ ਵੀ ਜ਼ਰੂਰ ਇਹ ਗਲ ਕੀਤੀ ਹੋਣੀ ਹੈ । ਔਰ ਕੇਂਦਰ ਦੇ ਫੂਡ ਮਨਿਸਟਰ ਸਾਹਿਬ ਇਸ ਪ੍ਰਭਾਵ ਥਲੇ ਆ ਗਏ । ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਜਦੋਂ ਹਰੀਜਨਾਂ ਦੇ ਭਲੇ ਦੀਆਂ ਗਲਾਂ ਕੀਤੀਆਂ ਜਾ ਰਹੀਆਂ ਹਨ, ਇਹ ਅਸਲ ਵਿਚ ਗਰੀਬਾਂ ਦੇ ਭਲੇ ਲਈ ਨਹੀਂ ਸਗੋਂ ਚੰਦ ਵਪਾਰੀਆਂ ਦੇ ਲਾਭ ਨੂੰ ਮੁੱਖ ਰਖਦੇ ਹੋਏ ਕੀਤਾ ਗਿਆ ਹੈ । ਸਾਡੀ ਪਾਰਟੀ ਇਸ ਗਲ ਤੇ ਅਸਹਿਮਤ ਹੈ ਔਰ ਇਹ ਪੂਰਾ ਯਤਨ ਕਰਦੀ ਹੈ ਕਿ ਕਿਸਾਨਾਂ ਨੂੰ ਵਾਜਬ ਕੀਮਤ ਮਿਲਣੀ ਚਾਹੀਦੀ ਹੈ ਔਰ ਅੱਜ ਜੋ ਚੀਜ਼ਾਂ ਦੇ ਰੇਟ ਹਨ ਉਸ ਮੁਤਾਬਕ ਕਿਸਾਨਾਂ ਨੂੰ ਵੀ ਅਨਾਜ ਦਾ ਭਾਅ ਮਿਲੇ । ਉਨ੍ਹਾਂ ਦੀ ਲੋੜ ਦੀਆਂ ਚੀਜ਼ਾਂ ਜਿਵੇਂ ਕਿ ਕਪੜਾ, ਲੋਹਾ ਅਤੇ ਹੋਰ ਖਾਣ ਪੀਣ ਦੀਆਂ ਚੀਜ਼ਾਂ ਉਨ੍ਹਾਂ ਨੂੰ ਵਾਜਬ ਕੀਮਤ ਤੇ ਮਿਲਣ ਅਤੇ ਹੋਰ ਸਾਰੀਆਂ ਸਹੂਲਤਾਂ ਦਿੱਤੀਆਂ ਜਾਣ । (ਵਿਘਣ)

ਸਪੀਕਰ ਸਾਹਿਬ, ਇਸ ਦੇ ਨਾਲ ਹੀ ਖਾਦ ਦਾ ਸਵਾਲ ਹੈ। ਕਿਸਾਨ ਤੋਂ ਖਾਦ ਦਾ ਰੇਟ ਬਹੁਤ ਜ਼ਿਆਦਾ ਲਿਆ ਜਾਂਦਾ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਔਰ ਸਾਡੀ ਪਾਰਟੀ ਦੀ ਉਨ੍ਹਾਂ ਨੂੰ ਪੂਰੀ ਹਮਾਇਤ ਹੋਵੇਗੀ ਕਿ ਸਾਨੂੰ ਸੈਂਟਰਲ ਗੌਰਮਿੰਟ ਤੇ ਦਬਾਅ ਪਾਉਣਾ ਚਾਹੀਦਾ ਹੈ ਕਿ ਉਹ ਖਾਦ ਦੀ ਕੀਮਤ ਨੂੰ ਘਟਾਵੇ ।

ਸਪੀਕਰ ਸਾਹਿਬ, ਮੈਂ ਕੈਪਟਨ ਰਤਨ ਸਿੰਘ ਦੀ ਸਪੀਚ ਸੁਣ ਕੇ ਬੜਾ ਹੈਰਾਨ ਹੋਇਆ ਹਾਂ, ਉਨ੍ਹਾਂ ਨੇ ਇਕ ਫਾਰਮਰ ਹੋਣ ਦੇ ਨਾਤੇ ਆਪਣਾ ਵਿਊ ਪੁਆਇੰਟ ਦਿਤਾ ਹੈ । (ਵਿਘਨ) ਮੈਨੂੰ ਯਾਦ ਹੈ ਕਿ 31 ਮਾਰਚ, 1967 ਨੂੰ ਪੰਡਤ ਮੋਹਨ ਲਾਲ ਨੇ ਕਿਹਾ ਸੀ ਕਿ ਸਟੇਟ ਟਰੇਡਿੰਗ ਹੋਣੀ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਚਾਹੀਦੀ ਹੈ । ਨਾਲ ਹੀ 1965 ਦੇ ਤਜਰਬੇ ਦੀ ਬਿਨਾ ਤੇ ਕਿਹਾ ਕਿ 23-24 ਰੁਪਏ ਕਿਸਾਨ ਤੋਂ ਅਨਾਜ ਖਰੀਦਿਆ ਗਿਆ ਸੀ । ਉੱਤਰ ਪ੍ਰਦੇਸ਼ ਜਦੋਂ ਉਹ ਸਾਡੇ ਵਿਚ ਸ਼ਾਮਲ ਸੀ ਉਥੇ 50-60 ਰੁਪਏ ਮਣ ਤਕ ਕਣਕ ਵਿਕਦੀ ਰਹੀ । ਉਨ੍ਹਾਂ ਨੇ ਇਹ ਵੀ ਸਵਾਲ ਕੀਤਾ ਸੀ ਕਿ 8 ਤਾਰੀਖ਼ ਨੂੰ ਜੋ ਮੀਟਿੰਗ ਹੋ ਰਹੀ ਹੈ ਉਥੇ ਚੀਫ਼ ਮਨਿਸਟਰ ਸਾਹਿਬ ਕਿਤੇ ਫੂਡ ਜ਼ੋਨ ਮੰਨ ਨਾ ਆਉਣ । ਉਸ ਵੇਲੇ ਪੰਡਤ ਮੋਹਨ ਲਾਲ ਇਹ ਗਲ ਕਹਿੰਦੇ ਸਨ ਔਰ ਅੱਜ ਕੈਪਟਨ ਰਤਨ ਸਿੰਘ ਇਹ ਗਲ ਕਰਦੇ ਹਨ । ਮੈਂ ਸਮਝਦਾ ਹਾਂ ਕਿ ਪੰਡਤ ਮੋਹਨ ਲਾਲ ਕਾਂਗਰਸ ਦੇ ਪੁਰਾਣੇ ਤੇ ਜ਼ਿਮੇਵਾਰ ਮੈਂਬਰ ਰਹੇ ਹਨ ਅੱਜ ਕਾਂਗਰਸੀਆਂ ਨੂੰ ਇਹ ਗਲ ਨਹੀਂ ਕਹਿਣੀ ਚਾਹੀਦੀ । (ਵਿਘਨ) ਇਹ ਜਿਹੜਾ ਫੂਡ ਜ਼ੋਨ ਵਡਾ ਕੀਤਾ ਗਿਆ ਹੈ ਇਹ ਕਿਸਾਨਾਂ ਦੇ ਲਾਭ ਨੂੰ ਸਾਹਮਣੇ ਨਹੀਂ ਰਖਿਆ ਗਿਆ । ਚੰਦ ਵਪਾਰੀਆਂ ਦੇ ਹਿਤ ਨੂੰ ਸਾਹਮਣੇ ਰਖਿਆ ਗਿਆ ਹੈ । ਸਪੀਕਰ ਸਾਹਿਬ, ਵਪਾਰੀਆਂ ਦੀ ਮੈਂ ਇਕ ਹੋਰ ਮਿਸਾਲ ਦੇਣਾ ਚਾਹੁੰਦਾ ਹਾਂ । ਖੰਡ ਜਿਹੜੀ ਡਿਪੂਆਂ ਤੇ ਮਿਲਦੀ ਹੈ ਡੇਢ ਰੁਪਏ ਕਿਲੋ ਹੈ ਔਰ ਵਪਾਰੀ ਜੋ ਖੁਲੀ ਖੰਡ ਵੇਚਦਾ ਹੈ ਉਹ 4-5 ਰੁਪਏ ਤਕ ਵਿਕਦੀ ਹੈ । (ਵਿਘਨ) ਉਹ ਆਪਣੇ ਲਾਭਾਂ ਨੂੰ ਮੁੱਖ ਰਖਦੇ ਹੋਏ ਸਾਡੇ ਵਿਚ ਦਖਲ ਦਿੰਦੇ ਹਨ ਔਰ ਸਾਡੇ ਤੇ ਸੈਂਟਰ ਦੇ ਦਰਮਿਆਨ ਰੁਕਾਵਟਾਂ ਪਾਉਂਦੇ ਹਨ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਿੰਗਲ ਸਟੇਟ ਜ਼ੋਨ ਹੋਣਾ ਚਾਹੀਦਾ ਹੈ ਔਰ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ । ਇਸ ਦੇ ਨਾਲ ਕਿਸਾਨ ਨੂੰ ਫਾਇਦਾ ਹੋ ਸਕਦਾ ਹੈ ਖਰੀਦਦਾਰ ਨੂੰ ਫਾਇਦਾ ਹੋ ਸਕਦਾ ਹੈ ਔਰ ਸਾਨੂੰ ਵੀ ਫਾਇਦਾ ਹੋ ਸਕਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਚੌਧਰੀ ਸੁੰਦਰ ਸਿੰਘ** (ਨਰੋਟ ਮੈਹਰਾ, ਐਸ. ਸੀ.) : ਸਪੀਕਰ ਸਾਹਿਬ, ਫੂਡ ਜ਼ੋਨ ਦੀ ਗੱਲ ਹੋ ਰਹੀ ਹੈ । ਇਸ ਦੇ ਬਾਰੇ ਮੈਂ ਵੀ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਏਕੜ ਦੇ ਵਿਚ 8 ਮਣ ਪੱਕੇ ਦਾਣੇ ਨਿਕਲਦੇ ਸੀ, ਭਾਅ ਵੀ ਬੜਾ ਥੋੜਾ ਹੁੰਦਾ ਸੀ ਔਰ ਲੋਕ ਵੀ ਤਸੱਲੀ ਨਾਲ ਰਹਿੰਦੇ ਸੀ । ਹੁਣ ਇਕ ਏਕੜ ਵਿਚੋਂ 50 ਮਣ ਪੱਕੇ ਦਾਣੇ ਨਿਕਲਦੇ ਹਨ, ਰੀਜ਼ਨੇਬਲ ਪ੍ਰਾਈਸ ਵੀ ਮਿਲਦੀ ਹੈ, ਫਿਰ ਕਹਿੰਦੇ ਹਨ ਕਿ ਪ੍ਰਾਈਸਿਜ਼ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ । 76 ਰੁਪਏ ਭਾਅ ਰਖਿਆ ਗਿਆ ਹੈ ਮੈਂ ਕਹਿੰਦਾ ਹਾਂ ਕਿ 60 ਰੁਪਏ ਰਖਣਾ ਚਾਹੀਦਾ ਹੈ ਜੇ ਤੁਹਾਨੂੰ ਨਹੀਂ ਪੁਗਦਾ ਤਾਂ ਜ਼ਮੀਨ ਸਾਡੇ ਹਵਾਲੇ ਕਰੋ ਅਸੀਂ ਆਪੇ ਕਰ ਲਵਾਂਗੇ । (ਹਾਸਾ) ਇਹ ਕਹਿੰਦੇ ਹਨ ਕਿ ਪ੍ਰਾਈਸ ਜ਼ਿਆਦਾ ਰਖਣੀ ਚਾਹੀਦੀ ਹੈ ਨਹੀਂ ਤਾਂ ਕਿਸਾਨ ਜ਼ਮੀਨ ਛੱਡ ਦੇਣਗੇ, ਵਾਹੀ ਕਰਨਾ ਛੱਡ ਦੇਣਗੇ ਇਤਆਦਿ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜ਼ਮੀਨ ਦੀ ਤਕਸੀਮ ਕਰੋ । ਸਾਰਿਆਂ ਕੋਲ ਜ਼ਮੀਨ ਹੋਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਸਾਡੇ ਹਿੰਦੁਸਤਾਨ ਵਿਚ ਕੋਈ ਆਦਮੀ ਐਸਾ ਨਹੀਂ ਹੋਣਾ ਚਾਹੀਦਾ ਜਿਸ ਦੇ ਕੋਲ ਇਕ ਜਾਂ ਦੋ ਏਕੜ ਜ਼ਮੀਨ ਨਾ ਹੋਵੇ । (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਤੁਸੀਂ ਢੰਗ ਬਣਾਇਆ ਹੈ, ਇਸ ਨਾਲ ਰੈਵੋਲਿਊਸ਼ਨ ਆਵੇਗਾ । (ਵਿਘਨ) ਇਹ ਕਹਿੰਦੇ ਹਨ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ । ਜੋ ਮਰਜ਼ੀ ਤੁਸੀਂ ਕਰੋ । ਗਰੀਬਾਂ ਦਾ ਨਾਮ ਤੁਸੀਂ ਲੈਂਦੇ ਹੋ । ਗਰੀਬਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਤੁਸੀਂ ਉਨ੍ਹਾਂ ਦੇ ਕਿੰਨੇ ਕੁ ਖੈਰ ਖਾ ਹੋ । ਉਹ ਤੁਹਾਡਾ ਚੰਗੀ ਤਰ੍ਹਾਂ ਮਕੂ ਬਨ੍ਹਣਗੇ । (ਹਾਸਾ) ਮੈਂ ਕਹਿੰਦਾ ਹਾਂ ਕਿ ਪ੍ਰਾਈਸ 60 ਰੁਪਏ ਕਰੋ । ਜੇ ਨਹੀਂ ਪੁਗਦਾ ਤਾਂ ਜ਼ਮੀਨ ਹਰੀਜਨਾਂ ਨੂੰ ਦਿਉ ਅਸੀਂ ਆਪੇ ਕਰਾਂਗੇ । ਹੁਣ ਤੁਸੀਂ ਸਾਰੇ ਗਰੀਬ ਬਣ ਗਏ ਹੋ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪਿਛਲੇ ਜ਼ਮਾਨੇ ਵਿਚ ਸਾਡੇ ਬਜ਼ੁਰਗਾਂ ਕੋਲ ਇਕੋ ਇਕ ਵਾਸਕਟ ਹੁੰਦਾ ਸੀ, ਜਿਹੜਾ ਵੀ ਕੋਈ ਕਿਧਰੇ ਜਾਂਦਾ ਸੀ ਤਾਂ ਉਹੀ

ਵਾਸਕਟ ਪਾ ਕੇ ਜਾਂਦਾ ਸੀ। ਹੁਣ ਤੁਸੀਂ ਦੇਖੋ ਹਰ ਇਕ ਕੋਲ ਚਾਰ ਚਾਰ ਜੋੜੇ ਕਪੜੇ ਦੇ ਹਨ। ਹਰ ਇਕ ਜ਼ਿਮੀਦਾਰ ਕੋਲ ਰੇਡੀਓ ਔਰ ਸਾਰੀਆਂ ਸਹੂਲਤਾਂ ਹਨ, ਮੌਜਾਂ ਪਏ ਕਰਦੇ ਹਨ। ਮੈਂ ਤਾਂ ਕਹਿੰਦਾ ਹਾਂ ਕਿ ਇਹ ਹਰੀਜਨਾਂ ਵਿਚਾਰਿਆਂ ਨੂੰ ਕੁਝ ਪੁਛਦੇ ਹੀ ਨਹੀਂ। ਦਿਹਾਤਾਂ ਵਿਚ ਔਰ ਸ਼ਹਿਰਾਂ ਵਿਚ ਉਹ ਗਰੀਬ ਰਹਿੰਦੇ ਹਨ ਉਨ੍ਹਾਂ ਨੂੰ ਰੋਟੀ ਨਹੀਂ ਮਿਲਦੀ। ਸੌ ਰੁਪਿਆ ਮਹੀਨਾ ਕਮਾਉਂਦੇ ਹਨ ਉਸ ਨਾਲ ਉਸ ਦਾ ਗੁਜ਼ਾਰਾ ਨਹੀਂ ਹੁੰਦਾ।

ਮੈਂ ਤਾਂ ਅਗੇ ਕਿਹਾ ਸੀ ਕਿ ਕੋਈ ਵੰਡ ਕਰੀਏ, ਕੋਈ ਚੀਜ਼ ਵੰਡੀਏ, ਕੁਝ ਸਾਨੂੰ ਵੀ ਫ਼ਾਇਦਾ ਹੋਵੇ। ਸਾਡੇ ਪਾਸ ਕੋਈ ਜ਼ਮੀਨ ਦਾ ਟੋਟਾ ਨਹੀਂ, ਨਾ ਸਾਡਾ ਵਪਾਰ ਤੇ ਕਬਜ਼ਾ ਹੈ। ਅਸੀਂ 18 ਕਰੋੜ ਹੋ ਗਏ ਹਾਂ। ਸਾਡੇ ਨਾਲ ਹਿੰਦੂ, ਸਿਖ, ਮੁਸਲਮਾਨ ਸਾਰੇ ਹਨ, 80 ਫੀਸਦੀ ਗਰੀਬ ਆਦਮੀ ਹਨ। ਚੰਦ ਆਦਮੀ ਵੱਡੇ ਹਨ। ਮੈਂ ਕਹਿੰਦਾ ਹਾਂ ਕਿ ਕਿਉਂ ਗ਼ਰੀਬ ਨੂੰ ਮਾਰਦੇ ਹੋ। 60 ਰੁਪਏ ਭਾਅ ਹੋਣਾ ਚਾਹੀਦਾ ਹੈ। ਮੈਂ ਵੀ ਆਪਣੇ ਇਲਾਕੇ ਤੋਂ ਵੋਟਾਂ ਲੈ ਕੇ ਆਉਂਦਾ ਹਾਂ ਅਤੇ ਜ਼ਮੀਂਦਾਰਾਂ ਨੂੰ ਫੇਸ ਕਰਦਾ ਹਾਂ। ਮੈਂ 1946 ਤੋਂ ਇਲੈਕਸ਼ਨ ਲੜਦਾ ਆ ਰਿਹਾ ਹਾਂ। ਮੈਂ ਕਹਿੰਦਾ ਹਾਂ ਕਿ ਕੀਮਤਾਂ ਥੋੜ੍ਹੀਆਂ ਹੋਣੀਆਂ ਚਾਹੀਦੀਆਂ ਹਨ, ਇਹ ਚੀਜ਼ ਗਰੀਬ ਦੇ ਹਕ ਵਿਚ ਜਾਂਦੀ ਹੈ, ਮੈਂ ਹੋਰ ਨੂੰ ਕੀ ਕਹਾਂ ਸਾਡੇ ਆਪਣੇ ਹੀ ਇਹੋ ਜਿਹੇ ਹਨ। ਸਾਡੇ ਆਪਣੇ ਮਾਸਟਰ ਗੁਰਬੰਤਾ ਸਿੰਘ ਹੋਰੀਂ ਕਹਿੰਦੇ ਹਨ ਕਿ ਭਾਅ ਜ਼ਿਆਦਾ ਹੋਣੇ ਚਾਹੀਦੇ ਹਨ। (ਵਿਘਨ) ਸਾਫ਼ ਗਲ ਹੈ, ਜੇ ਤੁਸੀਂ ਸਟੇਟ ਟਰੇਡਿੰਗ ਕਰਨਾ ਚਾਹੁੰਦੇ ਹੋ ਕਰੋ, ਜੋ ਮਰਜ਼ੀ ਆਏ ਕਰੋ। ਪਰ ਹਰੀਜਨਾਂ ਦੀ ਬਿਹਤਰੀ ਲਈ ਜੋ ਜ਼ਮੀਨ ਹੈ, ਉਹ ਉਨ੍ਹਾਂ ਨੂੰ ਦੇਓ। ਤੁਸੀਂ ਉਨ੍ਹਾਂ ਦੇ ਹਵਾਲੇ ਜ਼ਮੀਨ ਕਰੋ ਮੈਂ ਜ਼ਿਮੇਵਾਰੀ ਲੈਂਦਾ ਹਾਂ ਕਿ ਭਾਅ 60 ਰੁਪਏ ਹੋ ਜਾਏਗਾ ਬਲਕਿ 50 ਰੁਪਏ ਤੋਂ ਵੀ ਘਟ ਹੋ ਜਾਏਗਾ। ਤੁਸੀਂ ਕਰੋ ਜ਼ਮੀਨਾਂ ਹਰੀਜਨਾਂ ਦੇ ਹਵਾਲੇ। ਅਸੀਂ ਕਦੇ ਨਹੀਂ ਕਹਾਂਗੇ ਕਿ ਰੀਜ਼ਨੇਬਲ ਜਾਂ ਰੈਮਨਰੇਟਿਡ ਪ੍ਰਾਈਸ ਹੋਣੀ ਚਾਹੀਦੀ ਹੈ। ਅਸੀਂ ਕਦੇ ਵੀ ਨਹੀਂ ਕਹਾਂਗੇ ਕਿ ਸੱਬਸੇਡਾਈਜ਼ ਕਰੋ। ਤੁਸੀਂ ਪੰਜ ਮਿੰਟ ਦਿਤੇ ਸੀ, ਮੈਂ ਇਨ੍ਹਾਂ ਸ਼ਬਦਾਂ ਨਾਲ ਦਸਦਾ ਹਾਂ ਕਿ ਇਹ ਜਿਹੜਾ ਕੁਝ ਹੈ ਇਹ ਇਨ੍ਹਾਂ ਦਾ ਸਿਰਫ਼ ਇਕ ਪਾਖੰਡ ਹੈ ਕਿ ਜ਼ਿਮੀਂਦਾਰਾਂ ਨੂੰ ਇਹ ਫੈਸੀਲਿਟੀ ਦੇਓ ਉਹ ਫੈਸੀਲਿਟੀ ਦੇਤੋ। ਸਾਨੂੰ ਜ਼ਮੀਨਾਂ ਤਾਂ ਦੇਣ ਤੁਸੀਂ ਵੇਖਣਾ ਅਸੀਂ ਕਿੰਨੀ ਘਟ ਪ੍ਰਾਈਸ ਕਰਾਂਗੇ, ਔਰ ਕੋਈ ਫੈਸੀਲਿਟੀ ਨਹੀਂ ਮੰਗਾਂਗੇ। ਔਰ ਤੁਸੀਂ ਵੇਖਣਾ ਕਿ ਜ਼ਮੀਦਾਰ ਨਸ ਜਾਣਗੇ। ਅਸੀਂ ਸਾਰਾ ਕੁਝ ਆਪਣੇ ਆਪ ਕਰਾਂਗੇ। ਇਹ ਕਹਿ ਕੇ ਮੈਂ ਬੈਠ ਜਾਂਦਾ ਹਾਂ।

**ਸਰਦਾਰ ਨਰਿੰਦਰ ਸਿੰਘ** (ਨਾਭਾ) : ਸਪੀਕਰ ਸਾਹਿਬ, ਹਾਊਸ ਦੇ ਸਾਮ੍ਹਣੇ ਮਸਲਾ ਸਿਰਫ ਇਨ੍ਹਾਂ ਹੀ ਆਇਆ ਹੈ ਕਿ ਇਹ ਵਡਾ ਫੂਡ ਜ਼ੋਨ ਬਣਾ ਦਿਤਾ ਗਿਆ ਹੈ। ਅਸੀਂ ਵੇਖਣਾ ਇਹ ਹੈ ਕਿ ਇਸ ਦੇ ਨਾਲ ਪੰਜਾਬ ਸਟੇਟ ਨੂੰ ਜਾਂ ਜਿਹੜੇ ਅੰਨ ਪੈਦਾ ਕਰਨ ਵਾਲੇ ਹਨ ਉਨ੍ਹਾਂ ਨੂੰ ਫ਼ਾਇਦਾ ਹੋਇਆ ਜਾਂ ਨੁਕਸਾਨ ਹੋਇਆ। ਹਾਊਸ ਵਿਚ ਆਪਣੀ ਆਪਣੀ ਪਾਰਟੀ ਦੇ ਮਫ਼ਾਦ ਨਾਲ ਜਾਂ ਇੰਡਿਵਿਜੂਅੱਲ ਵਿਚਾਰ ਨਾਲ ਦਲੀਲਾਂ ਰਖੀਆਂ ਹਨ। ਪਰ ਸਾਰਿਆਂ ਦੀ ਰਾਏ ਇਥੇ ਆਕੇ ਮੁਤਫ਼ਿਕ ਹੋ ਜਾਵੇਗੀ। ਵਡੇ ਜ਼ੋਨ ਨਾਲ ਅਗਰ ਸਰਕਾਰ ਕੋਲ ਸਰਮਾਇਆ ਇੰਨਾਂ ਹੋਵੇ ਉਹ ਆਪ ਖ਼ਰੀਦ ਕੇ ਜ਼ਮੀਂਦਾਰ ਨੂੰ ਪੂਰੀ ਕੀਮਤ ਦੇ ਸਕੇ ਤਾਂ ਹੋਰ ਗਲ ਹੈ, ਲੇਕਿਨ ਜਿਹੜਾ ਪ੍ਰੈਕਟੀਕਲ ਐਕਸਪੀਰੀਐਂਸ ਤੁਹਾਡੇ ਸਾਮ੍ਹਣੇ ਹੁੰਦਾ ਰਿਹਾ ਹੈ ਕਿ ਅਗਰ ਜ਼ੋਨ ਛੋਟਾ ਕਰ ਬੈਠੀਏ ਤਾਂ ਗੌਰਮੈਂਟ ਕੋਲ ਸਾਰਾ ਮਾਲ ਚੁਕਣ ਦੀ ਹਿੰਮਤ ਨਹੀਂ ਹੁੰਦੀ, ਫੂਡ ਕਾਰਪੋਰੇਸ਼ਨ ਨਹੀਂ ਚੁਕਦੀ ਤੇ ਜ਼ਮੀਂਦਾਰ ਨੂੰ ਬਹੁਤ ਘਾਟਾ ਪੈਂਦਾ ਹੈ। ਸਰਕਾਰ ਨੇ ਮੈਕਸੀਮੱਮ ਭਾਅ 76 ਰੁਪਏ ਰਖਿਆ ਹੈ, ਮੈਂ ਸਮਝਦਾ

[ਸਰਦਾਰ ਨਰਿੰਦਰ ਸਿੰਘ]

ਹਾਂ ਕਿ ਇਹ ਕੋਈ ਬਹੁਤਾ ਨਹੀਂ । ਚੌਧਰੀ ਸੁੰਦਰ ਸਿੰਘ ਨੇ ਕਿਹਾ ਹੈ ਕਿ 60 ਰੁਪਏ ਭਾਅ ਹੋਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਕੋਈ ਏਜੰਸੀ ਪੰਜਾਬ ਸਰਕਾਰ ਕੋਲ ਨਹੀਂ ਜਿਹੜੀ ਸਹੀ ਤੌਰ ਤੇ ਕੀਮਤ ਕਢ ਕੇ ਦੇ ਸਕੇ । ਮੈਂ ਇਕ ਦਿਨ ਇਸ ਬਾਰੇ ਇਕ ਸੁਆਲ ਪੁਛਿਆ ਸੀ ਪਰ ਇਨ੍ਹਾਂ ਇਸ ਗਲ ਨੂੰ ਮਖ਼ੌਲ ਵਿਚ ਟਾਲ ਦਿਤਾ ਸੀ । ਲੇਕਿਨ ਇਹ ਸਹੀ ਹੈ, ਮੈਨੂੰ ਆਪਣੇ ਸਮੇਂ ਦਾ ਤਜਰਬਾ ਹੈ । ਐਗਰੀਕਲਚਰ ਯੂਨੀਵਰਸਿਟੀ ਇਨ੍ਹਾਂ ਨੂੰ ਦਸ ਨਹੀਂ ਸਕਦੀ ਕਿ ਜ਼ਮੀਂਦਾਰ ਨੂੰ ਕੀ ਭਾਅ ਦੇਣਾ ਚਾਹੀਦਾ ਹੈ ? ਡਿਪਾਰਟਮੈਂਟ ਦਸ ਨਹੀਂ ਸਕਦਾ ਕਿ ਕੀ ਭਾਅ ਦੇਣਾ ਚਾਹੀਦਾ ਹੈ । ਇਨ੍ਹਾਂ ਨੂੰ ਕਿਤੋਂ ਪਤਾ ਨਹੀਂ ਲਗਦਾ । ਇਹ ਦਿੱਲੀ ਦੀ ਸਰਕਾਰ ਕੋਲੋਂ ਕੀ ਭਾਅ ਜਾ ਕੇ ਮੰਗਣ ।

ਅਜ ਤੋਂ ਦਸ ਸਾਲ ਪਹਿਲਾਂ ਦਿੱਲੀ ਦੀ ਸਰਕਾਰ ਨੇ ਇਕ ਉਜਲ ਸਿੰਘ ਕਮੇਟੀ ਬਣਾ ਦਿਤੀ ਸੀ ਤੇ ਅਸੀਂ ਉਦੋਂ ਦੇ ਉਸ ਕਮੇਟੀ ਦੇ ਬੇਸਿਜ਼ ਤੇ ਚਲਦੇ ਆ ਰਹੇ ਹਾਂ । ਅਜ ਸਭ ਤੋਂ ਗੰਭੀਰ ਜਿਹੜਾ ਮਸਲਾ ਹੈ ਉਹ ਇਹ ਹੈ ਕਿ ਅਸੀਂ ਜ਼ਮੀਂਦਾਰ ਨੂੰ ਕੀ ਭਾਅ ਦੇਣਾ ਹੈ ? ਇਸ ਦੇ ਵਾਸਤੇ ਇਕ ਏਜੰਸੀ ਮੁਕਰੱਰ ਕਰਨੀ ਪਏਗੀ, ਜਿਹੜੀ ਹਰ ਇਕ ਕਿਸਾਨ ਨੂੰ ਜਾ ਕੇ ਪੁਛੇ ਕਿ ਤੂੰ ਕਿੰਨਾ ਜ਼ਮੀਨ ਨੂੰ ਪਾਣੀ ਲਾਇਆ, ਕਿੰਨੀ ਖਾਦ ਪਾਈ, ਕਿੰਨੀ ਮੈਕਸੀਕਨ ਬਲੈਕ ਵਿਚੋਂ ਲੈ ਕੇ ਪਾਈ ਕਿੰਨੀ ਕੋਈ ਚੀਜ਼ ਕੰਟਰੋਲ ਰੇਟ ਤੇ ਲੈ ਕੇ ਪਾਈ । ਤੇ ਤਾਂ ਹੀ ਪਤਾ ਲਗ ਸਕਦਾ ਹੈ ਕਿ ਕੀ ਖ਼ਰਚ ਆਇਆ ਹੈ ਤੇ ਉਸਦੇ ਹਿਸਾਬ ਨਾਲ ਕੀ ਭਾਅ ਦੇਣਾ ਚਾਹੀਦਾ ਹੈ । ਐਸੀ ਕੋਈ ਏਜੰਸੀ ਨਹੀਂ ਇਨ੍ਹਾਂ ਦੇ ਕੋਲ । ਇਹ ਯੂਨੀਵਰਸਿਟੀ ਦੀਆਂ ਫ਼ਿਗਰਜ਼ ਦਿੰਦੇ ਹਨ । ਸਟੈਟਿਸਟੀਕਲ ਵਾਲਿਆਂ ਦੀਆਂ ਫ਼ਿਗਰਜ਼ ਦਿੰਦੇ ਹਨ । ਕੀ ਕੋਈ ਏਜੰਸੀ ਇਨ੍ਹਾਂ ਵਿਚੋਂ ਦਾਵੇ ਨਾਲ ਕਹਿ ਸਕਦੀ ਹੈ ਕਿ ਅਸੀਂ ਇੰਨੇ ਜਮੀਦਾਰਾਂ ਨਾਲ ਗਲ ਕਰਕੇ ਇਹ ਸੁਜੈਸਟ ਕਰ ਸਕੇ ਹਾਂ ਔਰ ਇਸਦੀ ਪ੍ਰਾਈਸ ਇਹ ਹੋਣੀ ਚਾਹੀਦੀ ਹੈ । ਠੀਕ ਪ੍ਰਾਈਸ ਦੇ ਨਹੀਂ ਸਕਦੇ ਅਤੇ ਵਡੇ ਜ਼ੋਨ ਬਣਾ ਨਹੀਂ ਸਕਦੇ, ਇਹ ਤਾਂ ਜ਼ਮੀਂਦਾਰ ਤੇ ਹਿਟ ਕਰਨ ਵਾਲੀ ਗਲ ਹੈ । ਲੈਂਡ ਮੁਨਾਫ਼ੇ ਵਿਚ ਨਹੀਂ ਜਾਂਦੀ ਤੁਸੀਂ ਹਿਸਾਬ ਲਗਾ ਕੇ ਵੇਖ ਲਓ । ਜਿਹੜਾ ਇਹ ਕਿਹਾ ਜਾਂਦਾ ਹੈ ਕਿ ਜੇ ਜ਼ੋਨ ਵੱਡਾ ਹੋ ਗਿਆ ਹੈ ਤਾਂ ਅਨਾਜ ਦੀ ਕੀਮਤ ਚੜ੍ਹ ਜਾਏਗੀ ਅਤੇ ਗ਼ਰੀਬ ਨੂੰ ਜ਼ਿਆਦਾ ਕੀਮਤ ਦੇਣੀ ਪਏਗੀ । ਮੈਂ ਕਹਿੰਦਾ ਹਾਂ ਕਿ ਪਿਛਲੇ ਸਾਲ ਨਾਲੋਂ ਅਜ ਸਟੋਰੇਜ ਦੀ ਪੋਜ਼ੀਸ਼ਨ ਬਹੁਤ ਚੰਗੀ ਹੈ । ਕਾਰਪੋਰੇਸ਼ਨ ਦੇ ਸਟੋਰ ਹਨ, ਸਿਵਲ ਸਪਲਾਈ ਦੇ ਅੱਡ ਸਟੋਰ ਹਨ ਅਤੇ ਇਸ ਤੋਂ ਇਲਾਵਾ ਹੋਰ ਕਿੰਨੇ ਵਡੇ ਵਡੇ ਸਟੋਰ ਬਣ ਗਏ ਹਨ । ਜੇ ਅਸੀਂ ਆਪਣੀ ਕਨਜ਼ੰਮਸ਼ਨ ਵਾਸਤੇ ਆਪਣਾ ਪੂਰਾ ਸਟਾਕ ਰਖ ਕੇ ਜੇ ਅਸੀਂ ਬਾਕੀ ਐਕਸਪੋਰਟ ਕਰ ਦਈਏ ਤਾਂ ਕੀ ਹਰਜ਼ ਹੈ । ਜਦੋਂ ਸਾਡਾ ਸਟਾਕ ਪੂਰਾ ਹੋ ਜਾਏਗਾ ਫਿਰ ਹੀ ਇਥੋਂ ਵਪਾਰੀ ਇਜਾਜ਼ਤ ਨਾਲ ਅਨਾਜ ਬਾਹਰ ਲਿਜਾ ਸਕੇਗਾ । ਮੈਂ ਸਰਕਾਰ ਕੋਲ ਬੇਨਤੀ ਕਰਦਾ ਹਾਂ ਕਿ ਜ਼ੋਨ ਵਡਾ ਹੋਣਾ ਚਾਹੀਦਾ ਹੈ ਇਹ ਜ਼ਮੀਂਦਾਰ ਦੇ ਭਲੇ ਵਿਚ ਹੈ । ਇਹ ਇਕ ਦੋ ਸਾਲਾਂ ਦੀ ਸਾਰੀ ਗਲ ਹੈ । ਹਰ ਇਕ ਸਟੇਟ ਸਰਪਲਸ ਹੁੰਦੀ ਜਾ ਰਹੀ ਹੈ । ਜਿਹੜੀਆਂ ਸਟੇਟਾਂ ਵਿਚ ਅਨਾਜ ਦੀ ਕਮੀ ਹੁੰਦੀ ਸੀ ਅਤੇ ਕਿਸੇ ਕਾਰਣ ਅਨਾਜ ਘਟ ਪੈਦਾ ਹੁੰਦਾ ਸੀ ਅਜ ਉਥੇ ਕਾਫ਼ੀ ਅਨਾਜ ਪੈਦਾ ਹੋਣ ਲਗ ਗਿਆ ਹੈ । ਜ਼ਮੀਂਦਾਰ ਨੂੰ ਰੈਮੁਨਰੇਟਿਵ ਪ੍ਰਾਈਸ ਮਿਲਣੀ ਚਾਹੀਦੀ ਹੈ । ਅਤੇ ਇਕ ਐਸੀ ਏਜੰਸੀ ਮੁਕਰੱਰ ਕਰਨੀ ਚਾਹੀਦੀ ਹੈ, ਜਿਹੜੀ ਹਰ ਪੱਖ ਨੂੰ ਮੁੱਖ ਰੱਖ ਕੇ ਠੀਕ ਜਾਇਜ਼ਾ ਲਗਾ ਕੇ ਅਨਾਜ ਦੀ ਕੀਮਤ ਕਢ ਸਕੇ ਕਿ ਜ਼ਮੀਂਦਾਰ ਨੂੰ ਇਤਨੀ ਪ੍ਰਾਈਸ ਮਿਲਣੀ ਚਾਹੀਦੀ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਵਡੇ ਜ਼ੋਨ ਦੇ ਹਕ ਵਿਚ ਬੋਲਦਾ ਹੋਇਆ ਬੈਠ ਜਾਂਦਾ ਹਾਂ ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਅਜ ਦਾ ਜਿਹੜਾ ਸੁਆਲ

ਹੈ ਸਦਨ ਦੇ ਸਾਹਮਣੇ ਇਹ ਬੜਾ ਅਹਿਮ ਸੁਆਲ ਸੀ, ਜਿਸਦਾ ਪੰਜਾਬ ਦੇ ਸੂਬੇ ਨਾਲ ਬੜਾ ਗਹਿਰਾ ਤੁਅੱਲਕ ਹੈ। ਅਫ਼ਸੋਸ ਕਿ ਮੈਂਬਰ ਸਾਹਿਬਾਨ ਅਪਣੀਆਂ ਪਾਰਟੀਆਂ ਦੇ ਸੁਆਲ ਵਿਚ ਚਲੇ ਗਏ ਜਾਂ ਦੂਜੀਆਂ ਸਿਆਸੀ ਪਾਰਟੀਆਂ ਵਿਚ ਚਲੇ ਗਏ। ਮੈਂ ਨਹੀਂ ਜਾਣਾ ਚਾਹੁੰਦਾ। ਸਰਕਾਰ ਹਿੰਦ ਨੇ ਕੁਝ ਜ਼ੋਨ ਵਡਾ ਕਰ ਦਿਤਾ ਅਤੇ ਕੁਝ ਕੀਮਤਾਂ ਪ੍ਰੋਕਿਉਰਡ ਅਨਾਜ ਦੀਆਂ ਦਸੀਆਂ ਹਨ। ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਯਾਦ ਕਰਾਉਂਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਖੁਰਾਕ ਦਾ ਮਸਲਾ ਹੈ, ਸ਼ੁਰੂ ਤੋਂ ਲੈ ਕੇ ਕਿਸਾਨ ਨੂੰ ਜ਼ਮੀਂਦਾਰ ਨੂੰ ਘਾਟੇ ਵਿਚ ਰਖਿਆ ਗਿਆ ਹੈ ? ਕਿਉਂ ਰਖਿਆ ਗਿਆ ਹੈ ? ਆਮ ਕਾਇਦਾ ਅਸੂਲ ਜੋ ਇਕਨਾਮਿਕਸ ਦਾ ਹੈ, ਉਹ ਸਪਲਾਈ ਐਂਰ ਡਿਮਾਂਡ ਦਾ ਹੈ। ਜੇ ਸਪਲਾਈ ਬਹੁਤ ਹੋ ਜਾਏ ਤਾਂ ਕੀਮਤ ਘਟ ਜਾਂਦੀ ਹੈ, ਜੇ ਡਿਮਾਂਡ ਜ਼ਿਆਦਾ ਹੋ ਜਾਵੇ ਤਾਂ ਘਟ ਕੀਮਤ ਵਧ ਜਾਂਦੀ ਹੈ, ਇਹ ਦਰੁਸਤ ਹੈ। ਖ਼ੁਰਾਕ ਦਾ ਮਸਲਾ ਸਪਲਾਈ ਐਂਰ ਡਿਮਾਂਡ ਦਾ ਸੁਆਲ ਹੈ, ਮਾਰਕਿਟਿੰਗ ਦਾ ਸੁਆਲ ਹੈ। ਜਿਥੋਂ ਤਕ ਕਿਸਾਨ ਦੀ ਪ੍ਰਾਈਸ ਦਾ ਸੁਆਲ ਹੈ ਉਸਤੇ ਕਿਸੇ ਨੂੰ ਚਲਣ ਨਹੀਂ ਦਿਤਾ। ਖ਼ੁਰਾਕ ਦੇ ਮਸਲੇ ਮੁਲਕ ਸਾਮ੍ਹਣੇ ਸੀ, ਉਹ ਵੀ ਜਦੋਂ ਬਹੁਤ ਘਟ ਪੈਦਾਵਾਰ ਹੁੰਦੀ ਸੀ, ਮੁਲਕ ਭੁਖਾ ਮਰਦਾ ਸੀ ਜ਼ਮੀਂਦਾਰ ਦੀ ਕੀਮਤ ਥਲੇ ਲਿਜਾਈ ਗਈ, ਕਿਉਂਕਿ ਖ਼ੁਰਾਕ ਦਾ ਮਸਲਾ ਸੀ, ਭੁਖ ਦਾ ਮਸਲਾ ਸੀ। ਉਸ ਵੇਲੇ ਉਸਨੂੰ ਉਹ ਕੀਮਤ ਨਹੀਂ ਦਿਤੀ ਉਸਦੀ ਕੀਮਤ ਜਿਹੜੀ ਉਸਨੂੰ ਮਿਲ ਸਕਦੀ ਸੀ। ਉਹ ਨਹੀਂ ਮਿਲੀ ਹੁਣ ਫੇਰ ਇਹ ਸੁਆਲ ਤੁਹਾਡੇ ਸਾਮ੍ਹਣੇ ਆਇਆ ਹੈ। ਐਗਰੀਕਲਚਰ ਕਮੀਸ਼ਨ ਨੇ ਕੁਝ ਕੀਮਤਾਂ ਕਢੀਆਂ, ਉਹ ਖੁਦ ਮੰਨਦੇ ਹਨ ਕਿ ਕੋਈ ਸਰਵੇ ਨਹੀਂ ਕੀਤਾ, ਕੋਈ ਸਾਂਇਟਿਫ਼ਿਕ ਬੇਸਿਜ਼ ਤੇ ਨਹੀਂ ਕੀਤੀਆਂ। ਇਕ ਆਰਬਿਟਰੇਟਰ ਬਣਾ ਦਿਤਾ, ਤੇ ਉਸਦੇ ਮੁਤਾਬਕ ਕਰ ਦਿਤੀਆਂ।

ਮੇਰੇ ਦੋਸਤ ਡਾਂਗ ਸਾਹਿਬ ਨੇ ਉਜਲ ਸਿੰਘ ਕਮੇਟੀ ਦਾ ਜ਼ਿਕਰ ਕੀਤਾ ਅਤੇ ਇਕ ਹੋਰ ਸਜਨ ਨੇ ਕਿਹਾ ਕਿ ਪੰਜਾਬ ਸਰਕਾਰ ਕੋਲ ਕੋਈ ਜ਼ਰੀਆ ਨਹੀਂ ਕੀਮਤ ਕਢਣ ਦਾ। ਉਜਲ ਸਿੰਘ ਕਮੇਟੀ ਨੇ, ਮੈਂ ਸਮਝਦਾ ਹਾਂ, ਦਰੁਸਤ ਕੰਮ ਕੀਤਾ ਸੀ, ਮਗਰ ਹੁਣ ਜਿਹੜਾ ਪ੍ਰਾਈਸ ਇੰਡੈਕਸ ਵਧ ਗਿਆ ਹੈ, ਉਸਦੇ ਮੁਤਾਬਕ ਉਸਦੇ ਵਿਚ ਜੇ ਨਾਲ ਦੀ ਨਾਲ ਵਾਧਾ ਹੁੰਦਾ ਰਹਿੰਦਾ ਤਾਂ ਇਹ ਸਾਰੀ ਚੀਜ਼ ਠੀਕ ਤਰੀਕੇ ਨਾਲ ਹੋ ਜਾਂਦੀ।

ਬਾਕੀ ਜਿਥੋਂ ਤਕ ਦੂਸਰਾ ਸੁਆਲ ਹੈ, ਮੈਂ ਉਨ੍ਹਾਂ ਚੀਫ਼ ਮਿਨਿਸਟਰਜ਼ ਦੀ ਕਾਂਨਫ਼ਰੈਂਸ ਵਿਚ ਗਿਆ। ਮੈਂ ਤਿਆਰ ਹੋ ਕੇ ਗਿਆ ਸੀ। ਐਗਰੀਕਲਚਰ ਯੂਨੀਵਰਸਿਟੀ ਨੇ ਕੀਮਤਾਂ ਕਢ ਕੇ ਦਿਤੀਆਂ, ਐਗਰੀਕਲਚਰ ਡਿਪਾਰਟਮੈਂਟ ਨੇ ਕੀਮਤਾਂ ਕਢ ਕੇ ਦਿਤੀਆਂ ਉਹ ਬਿਲਕੁਲ ਸਾਂਇਟਿਫ਼ਿਕ ਤਰੀਕੇ ਨਾਲ ਕਢ ਕੇ ਦਿਤੀਆਂ। (ਵਿਘਨ)

ਕਈ ਆਵਾਜ਼ਾਂ : ਕਿਨੀਆਂ ਕੱਢ ਕੇ ਦਿਤੀਆਂ ?

**ਮੁਖ ਮੰਤਰੀ :** ਉਨ੍ਹਾਂ ਦੇ ਰਾਹੀ ਕੀਮਤ ਚੀਫ ਮਿਨਿਸਟਰਜ਼ ਕਾਂਫ਼ਰੈਂਸ ਨੇ ਮੰਗੀ। ਇਹ ਗਲ ਗਲਤ ਹੈ ਕਿ ਸਾਡੇ ਪਾਸ ਕੋਈ ਜ਼ਰੀਆ ਨਹੀਂ ਹੈ ਕੀਮਤ ਕਢਣ ਦਾ। ਅਸੀਂ ਉਥੇ ਕਿਹਾ ਕਿ ਅਸੀਂ ਦੇਖਣਾ ਹੈ ਕਿ ਪਿਛਲੇ ਸਾਲ ਕੀ ਭਾਅ ਸਨ। ਪਿਛਲੇ ਸਾਲ ਇਹ 76 ਤੋਂ 81 ਤਕ ਸਨ। ਉਸ ਵੇਲੇ ਕੀਮਤ ਠੀਕ ਹੀ ਕਢੀ ਗਈ ਹੋਵੇਗੀ। ਖੈਰ ਕਾਨਫਰੈਂਸ ਹੋਈ, ਸੋਚ ਵਿਚਾਰ ਹੋਈ ਅਤੇ ਕੀਮਤ ਮੁਕਰੱਰ ਕੀਤੀ ਗਈ। ਉਸ ਨੂੰ ਕਿਸੇ ਨੇ ਕਿਹਾ, ਘਟ ਹੈ, ਕਿਸੇ ਨੇ ਕਿਹਾ, ਵਧ ਹੈ, ਇਸ ਸਵਾਲ ਵਿਚ ਜਾਣ ਦੀ ਲੋੜ ਨਹੀਂ। 1968-69 ਵਿਚ ਇਹ 76 ਤੋਂ 81 ਰੁਪਏ ਸੀ। ਹੁਣ ਦੇਖਣਾ ਇਹ ਹੈ ਕਿ

[ਮੁੱਖ ਮੰਤਰੀ]

ਇਸ ਸਾਲ ਪੈਦਾਵਾਰ ਕਰਨ ਵਿਚ ਕਿਸਾਨ ਦਾ ਵਧ ਖਰਚ ਤਾਂ ਨਹੀਂ ਹੋਇਆ । ਸ੍ਰੀ ਡਾਂਗ ਜੀ ਨੇ ਕਿਹਾ ਕਿ ਕਾਸਟ ਆਫ ਪ੍ਰੋਡਕਸ਼ਨ ਵਧੀ ਨਹੀਂ । ਮੈਂ ਇਸ ਗਲ ਨਾਲ ਮੁਤਫਿਕ ਨਹੀਂ ਹਾਂ । ਕਾਸਟ ਆਫ ਪ੍ਰੋਡਕਸ਼ਨ ਵਧੀ ਹੈ ਅਤੇ ਇਹ ਗਲ ਮੈਂ ਮਾਮੂਲੀ ਜਿਹੇ ਤਰੀਕੇ ਨਾਲ ਹੀ ਸਮਝਾ ਸਕਦਾ ਹਾਂ । ਲੇਬਰ ਵੇਜਿਜ਼ ਪਿਛੇ ਨਾਲੋਂ 30% ਵਧੀਆਂ ਹਨ । ਫਿਰ ਇਨਪੁਟਸ ਦੀ ਕੀਮਤ ਵਧੀ ਹੈ । ਇਸ ਤੋਂ ਅਲਾਵਾ ਸੈਂਟਰਲ ਸਰਕਾਰ ਨੇ ਟੈਕਸ ਲਾਇਆ ਹੈ, ਫਰਟੇਲਾਈਜ਼ਰ ਤੇ, ਇੰਜਨਾਂ ਤੇ, ਪੰਪਿੰਗ ਸੈਟਸ ਤੇ । ਨਾਲ ਹੀ ਐਗਰੀਕਲਚਰਲ ਵੈਲਥ ਟੈਕਸ ਵੀ ਲੈਣਾ ਚਾਹੁੰਦੇ ਹਨ । ਨਾਲ ਹੀ ਜੋ ਹਾਈ ਯੀਲਡਿੰਗ ਵੇਰਾਈਟੀਜ਼ ਕਣਕ ਦੀਆਂ ਹਨ ਉਨ੍ਹਾਂ ਨੂੰ ਪਾਣੀ ਵਧ ਲਾਉਣਾ ਪੈਂਦਾ ਹੈ । ਇਹ ਸਾਲ ਇਕ ਡ੍ਰਊਟ ਦਾ ਸਾਲ ਸੀ, ਬਾਰਸ਼ਾਂ ਜਾਂ ਤਾਂ ਹੋਈਆਂ ਹੀ ਨਹੀਂ ਤੇ ਜਾਂ ਬੜੀ ਦੇਰ ਨਾਲ ਹੋਈਆਂ । ਕਿਸਾਨ ਨੂੰ ਜ਼ਿਆਦਾ ਪਾਣੀ ਦੇਣਾ ਪਿਆ ਜਿਸ ਤੇ ਉਸ ਦਾ ਵਧ ਖਰਚ ਹੋਇਆ । ਇਸ ਤੋਂ ਅਲਾਵਾ ਇਕ ਹੋਰ ਵੀ ਗਲ ਹੈ ਜਿਸ ਨੂੰ ਆਨਰੇਬਲ ਮੈਂਬਰਾਂ ਨੇ ਸੋਚਿਆ ਨਹੀਂ । ਬਾਰਾਨੀ ਜ਼ਮੀਨ ਤੇ ਕਿਸਾਨਾਂ ਨੇ ਬਾਰਸ਼ ਦੀ ਆਸ ਵਿਚ ਹਾਈ ਯੀਲਡਿੰਗ ਵੇਰਾਈਟੀਜ਼ ਬੀਜ ਦਿਤੀਆਂ, ਮਗਰ ਬਾਰਿਸ਼ ਨਾ ਹੋਣ ਕਰਕੇ ਉਹ ਸਾਰੀ ਫ਼ਸਲ ਤਬਾਹ ਹੋ ਗਈ । ਮੈਂ ਬਠਿੰਡੇ ਆਦਿ ਇਲਾਕੇ ਵਿਚ ਇਸ ਤਰ੍ਹਾਂ ਦੀ ਫਸਲ ਦੀ ਹਾਲਤ ਦੇਖੀ ਹੈ । ਮੇਰਾ ਕਹਿਣ ਦਾ ਭਾਵ ਹੈ ਕਿ ਪਿਛਲੇ ਸਾਲ ਨਾਲੋਂ ਕਿਸਾਨ ਦਾ ਵਧ ਖਰਚ ਹੋਇਆ ਹੈ । ਉਪਜ਼ ਵਧਾਉਣ ਲਈ ਉਸ ਨੇ ਵਧ ਖਰਚ ਕੀਤਾ ਹੈ । ਕੋਈ 8-9 ਰੁ: ਕਵਿੰਟਲ ਪਿਛੇ ਉਸ ਦਾ ਜ਼ਿਆਦਾ ਖਰਚ ਹੋਇਆ ਹੈ । ਇਸ ਹਿਸਾਬ ਨਾਲ ਦੇਖੀਏ ਤਾਂ ਕੀਮਤ ਉਪਰ ਜਾਣੀ ਚਾਹੀਦੀ ਸੀ । ਪਰ ਮੈਂ ਇਸ ਤਰ੍ਹਾਂ ਨਹੀਂ ਕਹਿ ਰਿਹਾ ਕਿ ਉਸ ਨਾਲ ਗਰੀਬ ਆਦਮੀ ਨੂੰ ਤਕਲੀਫ ਹੋਵੇ । ਪਰ ਇਸ ਮੁਲਕ ਦੀ ਤਰਕੀ ਲਈ ਇਹ ਬੜਾ ਜ਼ਰੂਰੀ ਹੈ । ਇਸ ਮੁਲਕ ਦੀ 76%ਵਸੋਂ ਇਸ ਕੰਮ ਵਿਚ ਲਗੀ ਹੋਈ ਹੈ-ਕੋਈ ਜ਼ਮੀਂਦਾਰ ਹੈ, ਕੋਈ ਫ਼ਾਰਮਰ ਹੈ, ਕੋਈ ਲੇਬਰਰ ਹੈ, ਕੋਈ ਸਾਂਝੀ ਹੈ, ਕਿਸੇ ਬਟਾਈ ਤੇ ਜ਼ਮੀਨ ਲਈ ਹੋਈ ਹੈ, ਮਤਲਬ ਇਹ ਕਿ ਜੋ ਪਿੰਡ ਵਿਚ ਰਹਿੰਦਾ ਹੈ ਉਸ ਦਾ ਕਿਸੇ ਨਾ ਕਿਸੇ ਤਰ੍ਹਾਂ ਖੇਤੀ ਨਾਲ ਸਬੰਧ ਹੈ, ਉਸ ਨੂੰ ਅਗਰ ਅਸੀਂ ਵਾਜਬ ਭਾਅ ਇਨਸੈਂਟਿਵ ਪ੍ਰਾਈਸ ਨਾ ਦਿਆਂਗੇ ਤਾਂ ਸਾਡੀ ਕਣਕ ਦੀ ਉਪਜ ਘਟ ਜਾਵੇਗੀ ਅਤੇ ਐਸੇ ਮੁਲਕ ਲਈ ਜੋ ਭੁਖਾ ਹੋਵੇ ਬਾਹਰ ਤੋਂ ਮੰਗਾ ਮੰਗਾ ਕੇ ਕਣਕ ਖਾਂਦਾ ਹੋਵੇ ਉਸ ਲਈ ਇਹ ਗਲ ਠੀਕ ਨਹੀਂ । ਮੈਂ ਇਹ ਪੁਆਇੰਟ ਚੀਫ ਮਿਨਿਸਟਰਜ਼ ਦੀ ਕਾਨਫਰੈਂਸ ਵਿਚ ਰਖੇ ਅਤੇ ਮੈਂ ਕਹਿ ਸਕਦਾ ਹਾਂ ਕਿ ਤਕਰੀਬਨ ਮੁਤਫਿਕਾ ਤੌਰ ਤੇ ਇਹ ਫੈਸਲਾ ਹੋਇਆ ਕਿ ਜੋ ਕੀਮਤ ਪਹਿਲਾਂ ਮੁਕਰੱਰ ਹੋਈ ਹੈ ਪਿਛਲੇ ਸਾਲ ਉਸ ਤੋਂ ਬਿਲਕੁਲ ਘਟ ਨਹੀਂ ਹੋਣੀ ਚਾਹੀਦੀ । ਅਤੇ ਦੂਜਾ ਤਕਰੀਬਨ ਮੁਤਫਿਕਾ ਫੈਸਲਾ ਸੀ ਕਿ ਜ਼ੋਨ ਜੋ ਹਨ ਇਸ ਤੋਂ ਵਧਣਾ ਨਹੀਂ ਚਾਹੀਦਾ । ਜਿਸ ਵੇਲੇ ਯੂਨਾਇਟਿਡ ਫਰੰਟ ਸਰਕਾਰ ਸੀ ਉਸ ਵੇਲੇ ਸਿੰਗਲ ਸਟੇਟ ਜ਼ੋਨ ਅਸੀਂ ਬਣਵਾਇਆ ਸੀ । ਮੈਂ ਚੀਫ ਮਿਨਿਸਟਰਜ਼ ਕਾਨਫਰੈਂਸ ਤੇ ਜ਼ੋਰ ਪਾਇਆ ਕਿ ਸਿੰਗਲ ਸਟੇਟ ਫੂਡ ਜ਼ੋਨ ਬਨਣਾ ਚਾਹੀਦਾ ਹੈ । ਸਾਨੂੰ ਖੁਸ਼ੀ ਹੈ ਕਿ ਅਸੀਂ ਇਥੇ ਗਰੀਬ ਨੂੰ ਮੁਨਾਸਬ ਕੀਮਤ ਤੇ ਅਨਾਜ ਅਤੇ ਕਿਸਾਨ ਨੂੰ ਠੀਕ ਕੀਮਤ ਮੰਡੀ ਵਿਚ ਦੇ ਸਕੇ । ਮੈਂ ਚੀਫ ਮਿਨਿਸਟਰਜ਼ ਕਾਨਫਰੈਂਸ ਨੂੰ ਕਿਹਾ ਕਿ ਸਾਨੂੰ ਰੋਜ਼ ਰੋਜ਼ ਨਵੇਂ ਤਜਰਬੇ ਨਹੀਂ ਕਰਨੇ ਚਾਹੀਦੇ । ਇਸ ਤੋਂ ਬਾਅਦ ਇਨ੍ਹਾਂ ਨੇ ਇਕ ਹੋਰ ਜ਼ੋਨ ਬਣਾਇਆ, ਜੋ ਕੁਝ ਵਡਾ ਜ਼ੋਨ ਹੈ । ਮੈਂ ਕਿਹਾ ਕਿ ਪਹਿਲਾ ਜ਼ੋਨ ਹੀ ਰਖ ਲੈਣਾ ਚਾਹੀਦਾ ਹੈ । ਸਾਰੇ ਹੀ ਚੀਫ ਮਿਨਿਸਟਰਾਂ ਨੇ ਸਿਵਾਏ ਇਕ ਦੋ ਦੇ, ਕਿਹਾ ਕਿ ਪਹਿਲਾ ਜ਼ੋਨ ਹੀ ਰਖਣਾ ਚਾਹੀਦਾ ਹੈ । ਖੈਰ ਜ਼ੋਨ ਵਡਾ ਕਰ ਦਿਤਾ । ਇਸ ਵਿਚ ਇਕ

ਅਜੀਬ ਗਲ ਹੈ ਕਿ ਇਸ ਜ਼ੋਨ ਵਿਚ ਜੋ ਇਲਾਕੇ ਹਨ ਉਨ੍ਹਾਂ ਪਾਸ ਤਕਰੀਬਨ ਸਭ ਪਾਸੇ ਕਣਕ ਸਰਪਲਸ ਹੈ: ਯੂ. ਪੀ. ਸਰਪਲਸ ਹੈ, 10 ਲਖ ਟਨ, ਬਿਹਾਰ ਵੀ ਸਰਪਲਸ ਹੈ। ਇਕ ਬੰਗਾਲ ਹੈ ਪਰ ਇਸ ਵਾਰੀ ਉਹ ਵੀ ਕਹਿੰਦੇ ਹਨ ਕਿ ਅਸੀਂ ਕਣਕ ਬੀਜੀ ਹੈ ਅਤੇ ਸਾਡੇ ਪਾਸ ਵੀ ਖਾਣ ਨੂੰ ਹੈ। ਕਲਕੱਤਾ ਇਸ ਵਿਚੋਂ ਕਢਿਆ ਹੋਇਆ ਹੈ। ਇਹ ਜੋ ਵਡਾ ਜ਼ੋਨ ਬਣਿਆ ਹੈ, ਮੈਂ ਕਹਿ ਨਹੀਂ ਸਕਦਾ ਪਰ ਮੇਰਾ ਵਿਚਾਰ ਹੈ ਕਿ ਇਸ ਤੋਂ ਸਰਮਾਇਆਦਾਰ ਫਾਇਦਾ ਉਠਾਏਗਾ। ਫਾਰਮਰਜ਼ ਨੂੰ ਮੁਸ਼ਕਿਲ ਹੋ ਜਾਵੇਗੀ, ਕੀਮਤ ਘਟ ਜਾਵੇਗੀ, ਜ਼ੋਨ ਵਡਾ ਹੋ ਗਿਆ, ਤਾਂ ਆਮ ਟੈਂਡੈਂਸੀ ਇਹ ਹੋਵੇਗੀ ਕਿ ਵੇਟ ਕਰੋ। ਕਣਕ ਜਲਦੀ ਮਾਰਕਿਟ ਵਿਚ ਨਹੀਂ ਲਿਆਉਣਗੇ। ਸਿਰਫ ਉਹੀ ਲਿਆਏਗਾ ਜੋ ਹੋਲਡ ਨਹੀਂ ਕਰ ਸਕਦਾ। ਜੋ ਘਰ ਨਹੀਂ ਰਖ ਸਕਦਾ। ਦੂਜਿਆਂ ਦੀ ਕੋਸ਼ਿਸ਼ ਹੋਵੇਗੀ ਕਿ ਲੀਨ ਮੰਥਸ ਵਿਚ ਕਢਣ ਜਦੋਂ ਕੀਮਤ ਵਧ ਹੋਵੇ। ਇਸੇ ਲਈ ਕੈਪੀਟਲਿਸਟ ਵੀ ਇਸ ਵਿਚ ਆਵੇਗਾ। ਲੀਨ ਮੰਥਸ ਵਿਚ ਗਰੀਬ ਆਦਮੀ ਨੂੰ ਤਕਲੀਫ ਹੋਵੇਗੀ। ਵਡੇ ਜ਼ੋਨ ਦਾ ਫਾਇਦਾ ਵਡੇ ਜ਼ਿਮੀਂਦਾਰ ਨੂੰ ਕੋਈ ਖਾਸ ਨਹੀਂ ਹੋਵੇਗਾ। ਇਹ ਇਲਿਊਜ਼ਨ ਹੈ। ਇਸ ਦਾ ਪਤਾ ਲਗ ਜਾਵੇਗਾ। ਕੁਝ ਦੋਸਤ ਕਹਿੰਦੇ ਹਨ ਕਿ ਆਲ ਇੰਡੀਆ ਜ਼ੋਨ ਹੋ ਜਾਵੇ। ਜ਼ੋਨ ਨਾ ਹੀ ਰਹਿਣ। ਪਰ ਜਿੰਨੀ ਦੇਰ ਤਕ ਕਾਫੀ ਅਨਾਜ ਨਹੀਂ ਹੈ, ਮੁਲਕ ਅਨਾਜ ਵਲੋਂ ਡਿਫਿਸਿਟ ਹੈ ਉਦੋਂ ਤਕ ਇਹ ਕਨਟਰੋਲ ਰਖਣੇ ਪੈਣਗੇ। ਕਨਟਰੋਲ ਦੇ ਬਿਨਾ ਗਰੀਬ ਨੂੰ ਅਨਾਜ ਨਹੀਂ ਮਿਲੇਗਾ। ਚੀਫ ਮਿਨਿਸਟਰਜ਼ ਦੀ ਕਾਨਫਰੈਂਸ ਵਿਚ ਮਹਾਰਾਸ਼ਟਰ ਦੇ ਚੀਫ ਮਿਨਿਸਟਰ ਨੇ ਕਿਹਾ "ਤੁਸੀਂ ਖੋਲ੍ਹ ਦਿਉ, ਅਧੀ ਕਣਕ ਮੈਂ ਹੀ ਬੰਬਈ ਲਈ ਲੈ ਜਾਣੀ ਹੈ, ਮੇਰੇ ਪਾਸ ਪੈਸਾ ਹੈ।" ਜੋ ਡੈਫਿਸਿਟ ਪ੍ਰਾਂਤ ਹਨ ਉਹ ਸਾਰੀ ਕਣਕ ਲੈ ਜਾਣਗੇ। ਮੈਂਬਰ ਸਾਹਿਬਾਨ ਨੂੰ ਇਸ ਮਸਲੇ ਦੀ ਤਹਿ ਤਕ ਜਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੈਨੂੰ ਅਫਸੋਸ ਹੈ ਕਿ ਅਸੀਂ ਛੋਟੀਆਂ ਛੋਟੀਆਂ ਗਲਾਂ ਵਿਚ ਪੈ ਗਏ ਹਾਂ। ਇਸ ਗਲ ਨਾਲ ਸਾਰੇ ਪੰਜਾਬ ਦਾ ਸਬੰਧ ਹੈ। ਸਾਨੂੰ ਸਿਆਸਤ ਵਿਚ ਨਹੀਂ ਲਿਆਉਣੀ ਚਾਹੀਦੀ। ਇਕ ਦੂਜੇ ਦੀ ਪਾਰਟੀ ਨੂੰ ਗਾਲ੍ਹਾਂ ਕਢਣ ਦਾ ਫਾਇਦਾ ਨਹੀਂ ਹੈ। ਅਸੀਂ ਦੇਖਣਾ ਹੈ ਕਿ ਪੰਜਾਬ ਕਿਸ ਤਰ੍ਹਾਂ ਤਰੱਕੀ ਕਰ ਸਕਦਾ ਹੈ। ਇਹ ਪੰਜਾਬ ਦੀ ਇਕਾਨੋਮੀ ਦੀ ਗਲ ਹੈ। (ਤਾੜੀਆਂ)

ਜਿਥੋਂ ਤਕ ਸਟੇਟ ਟ੍ਰੇਡਿੰਗ ਦਾ ਅਸੂਲ ਹੈ ਮੈਂ ਮੰਨਦਾ ਹਾਂ, ਇਹ ਠੀਕ ਹੈ। ਮਗਰ ਉਸ ਵਿਚ ਕੁਝ ਡਿਫ਼ੀਕਲਟੀਜ਼ ਹਨ ਜੋ ਮੈਂ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਇਕ ਤਾਂ ਇਹ ਕਿ ਸਟੇਟ ਟ੍ਰੇਡਿੰਗ ਲਈ ਸਾਡੇ ਪਾਸ ਬਹੁਤ ਪੈਸਾ ਚਾਹੀਦਾ ਹੈ। ਇਸ ਰੁਪਏ ਦੇ ਬਿਨਾ ਕੋਈ ਸਰਕਾਰ ਸਟੇਟ ਟ੍ਰੇਡਿੰਗ ਨਹੀਂ ਕਰ ਸਕਦੀ। ਦੂਜੀ ਗਲ ਹੈ ਕਿ ਆਪ ਦੇ ਪਾਸ ਕਾਫੀ ਸਟੋਰੇਜ ਕਪੈਸਿਟੀ ਹੋਣੀ ਚਾਹੀਦੀ ਹੈ ਜਿਸ ਵਿਚ ਅਨਾਜ ਖਰੀਦ ਕੇ ਰਖਿਆ ਜਾ ਸਕੇ। ਸਾਡੇ ਪਾਸ ਹਾਲੇ ਪੂਰੇ ਸਟੋਰ ਨਹੀਂ ਹਨ ਭਾਵੇਂ ਪੰਜਾਬ ਸਰਕਾਰ ਨੇ ਆਪਣੇ ਸਟੋਰ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਮਾਰਕਿਟਿੰਗ ਵਾਲਿਆਂ ਨੇ ਵੀ ਅਤੇ ਫੈਡਰੇਸ਼ਨ ਨੇ ਵੀ ਬਣਾਉਣ ਦੀ ਕੋਸ਼ਿਸ਼ ਕੀਤੀ ਹੈ, ਪਰ ਫਿਰ ਵੀ ਇਹ ਕਪੈਸਟੀ ਕਾਫੀ ਨਹੀਂ ਹੈ। ਇਸ ਤੋਂ ਇਲਾਵਾ ਇਸ ਮੁਲਕ ਵਿਚ ਸਟੇਟ ਟ੍ਰੇਡਿੰਗ ਦੇ ਆਉਣ ਨਾਲ ਅਨਐਮਪਲਾਏਮੈਂਟ ਵੀ ਹੋ ਜਾਵੇਗੀ। ਸਾਡਾ ਇਕ ਸੈਕਸ਼ਨ, ਟ੍ਰੇਡਰ, ਇਸ ਨਾਲ ਬੇਕਾਰ ਹੋ ਜਾਵੇਗਾ। ਮੁਲਕ ਵਿਚ ਅਨਐਮਪਲਾਏਮੈਂਟ ਵਧੇਗੀ। ਫਿਰ ਪ੍ਰੋਕਯੁਰਮੈਂਟ ਜੋ ਅਸੀਂ ਕਰਦੇ ਹਾਂ ਇਹ ਸਟੇਟ ਟ੍ਰੇਡਿੰਗ ਦਾ ਹੀ ਇਕ ਤਰੀਕਾ ਹੈ। ਇਸ ਸਾਲ ਸਾਢੇ 18 ਲਖ ਟਨ ਕਣਕ ਪ੍ਰੋਕਯੂਰ ਕਰਨੀ ਹੈ। ਸੈਂਟਰਲ ਗਵਰਨਮੈਂਟ ਲਈ ਅਤੇ 3 ਲਖ ਆਪਣੇ ਸੂਬੇ ਦੀਆਂ

[ਮੁਖ ਮੰਤਰੀ]

ਲੋੜਾਂ ਪੂਰੀਆਂ ਕਰਨ ਲਈ । (ਤਾੜੀਆਂ) ਤਾਕਿ ਸੂਬੇ ਦੇ ਲੋਕਾਂ ਨੂੰ ਤਕਲੀਫ ਨਾ ਹੋਵੇ । ਪ੍ਰੋਕਯੂਰਮੈਂਟ ਵਿਚ ਫੂਡ ਕਾਰਪੋਰੇਸ਼ਨ ਆਫ ਇੰਡੀਆ, ਮਾਰਕਿਟਿੰਗ ਫੈਡਰੇਸ਼ਨ ਅਤੇ ਸਿਵਲ ਸਪਲਾਈਜ਼ ਵਾਲਿਆਂ ਨੇ ਮਦਦ ਕਰਨੀ ਹੈ । ਅਸੀਂ ਆਪਣੇ ਲਈ ਵੀ ਪ੍ਰੋਕਯੂਰ ਕਰਨੀ ਸ਼ੁਰੂ ਕਰ ਦਿਆਂਗੇ । ਮੈਂ ਯਕੀਨ ਦਿਵਾਂਦਾ ਹਾਂ ਕਿ ਜੋ ਪ੍ਰਾਈਸ ਸੈਂਟਰਲ ਗੌਰਮੈਂਟ ਨੇ ਮੁਕਰੱਰ ਕੀਤੀ ਹੈ ਉਸ ਨੂੰ ਪੰਜਾਬ ਸਰਕਾਰ ਗਿਰਨ ਨਹੀਂ ਦੇਵੇਗੀ ਅਤੇ ਮਾਰਕਿਟ ਵਿਚ ਜਿੰਨੀ ਕਣਕ ਆਵੇਗੀ ਉਸ ਨੂੰ ਖਰੀਦ ਕਰਨ ਲਈ ਸਰਕਾਰ ਹਰ ਵਕਤ ਤਿਆਰ ਰਹੇਗੀ ਅਤੇ ਇਹ ਸਰਕਾਰ ਇਸ ਗਲ ਨੂੰ ਵੇਖੇਗੀ ਕਿ ਫ਼ਾਰਮਰ ਨੂੰ ਤਕਲੀਫ ਨਾ ਹੋਵੇ ਕਿ ਉਸ ਦਾ ਅਨਾਜ ਚੁਕਿਆ ਨਹੀਂ ਗਿਆ । ਪੰਜਾਬ ਸਰਕਾਰ ਪ੍ਰਾਈਸ ਨੂੰ ਸਟੇਬਲਾਇਜ਼ ਕਰਨ ਲਈ ਹਰ ਸੰਭਵ ਯਤਨ ਕਰੇਗੀ । ਅਤੇ ਗਿਰਨ ਨਹੀਂ ਦੇਵੇਗੀ ।

ਇਕ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 30% ਜ਼ਮੀਨ ਹਾਲਾਂ ਤਕ ਹਾਈ ਯੀਲਡਿੰਗ ਵੈਰਾਇਟੀਜ਼ ਥਲੇ ਆਈ ਹੈ ਅਤੇ ਪਹਿਲਾਂ ਹੀ ਇਹ ਕਿਹਾ ਜਾ ਰਿਹਾ ਹੈ ਕਿ ਗਰੀਨ ਰੈਵੋਲਿਊਸ਼ਨ ਆ ਗਈ ਪਰ ਕਿਥੇ ਆ ਗਈ ਅਸੀਂ ਤਾਂ ਕਿਸਾਨ ਨੂੰ ਡਿਸਕਰੇਜ ਕਰ ਰਹੇ ਹਾਂ ਅਤੇ ਜੇਕਰ ਕਿਸਾਨ ਨੂੰ ਅਨਾਜ ਦੀ ਰੀਮੁਨਰੇਟਿਵ ਪ੍ਰਾਈਸ ਨਾ ਦਿਆਂਗੇ ਤਾਂ ਉਹ ਕਣਕ ਬੀਜਣਾ ਛਡ ਦੇਵੇਗਾ । ਕਿਸਾਨ ਨੂੰ ਪਹਿਲਾਂ ਜਿਹੜਾ ਕਣਕ ਬੀਜਦਾ ਸੀ ਆਪਣੇ ਬੀਜਣ ਦਾ ਪੈਟਰਨ ਬਦਲਣਾ ਪਏਗਾ ਅਤੇ ਉਹ ਕੈਸ਼ ਕਰਾਪ ਵਾਲੇ ਪਾਸੇ ਆਪਣੇ ਆਪ ਨੂੰ ਲਗਾਵੇਗਾ । ਪੰਜਾਬ ਦੀ ਇਨਡਸਟਰੀ ਕਣਕ ਹੈ ਹੋਰ ਕੋਈ ਇਨਡਸਟਰੀ ਨਹੀਂ । ਇਸ ਲਈ ਇਸ ਗਲ ਵਿਚ ਨਹੀਂ ਜਾਣਾ ਚਾਹੀਦਾ ਅਤੇ ਇਹ ਗਲ ਮੰਨੀ ਹੋਈ ਹੈ ਕਿ ਸਾਡੀ ਜਿਹੜੀ ਇਨਡਸਟਰੀ ਹੈ ਉਹ ਐਗਰੀਕਲਚਰ ਹੀ ਹੈ । ਸਾਡੇ ਕਿਸਾਨ ਨੂੰ ਐਗਰੀਕਲਚਰ ਤੇ ਰਹਿਣਾ ਪੈਂਦਾ ਹੈ । ਇਸ ਕਰਕੇ ਕਿਰਸਾਣੀ ਨੂੰ ਤਰਕੀ ਦੇਣਾ ਇਸ ਸਰਕਾਰ ਦਾ ਫਰਜ਼ ਬਣ ਜਾਂਦਾ ਹੈ । ਸਪੀਕਰ ਸਾਹਿਬ, ਤੁਸੀਂ ਇਹ ਜਾਣਕੇ ਹੈਰਾਨ ਹੋਵੇਗੇ ਕਿ 36 ਲਖ ਟਨ ਸੈਂਟਰਲ ਗੌਰਮੈਂਟ ਨੇ ਰੀਜ਼ਰਵ ਸਟਾਕ ਕਰਨਾ ਹੈ । ਇਸ ਵਿਚੋਂ ਸਾਢੇ 18 ਲਖ ਟਨ ਅਸੀਂ ਦੇਣਾ ਹੈ । ਭਾਵ ਇਹ ਕਿ ਅਧੀ ਕਣਕ ਅਸੀਂ ਸਪਲਾਈ ਕਰਨੀ ਹੈ ਅਤੇ ਜੇਕਰ ਲੋੜ ਪਈ ਤਾਂ ਹੋਰ ਵੀ ਅਸੀਂ ਦੇਵਾਂਗੇ । ਪਰ ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗੇ ਸਾਨੂੰ ਜਿਹੜਾ ਬੋਨਸ ਮਿਲਦਾ ਸੀ ਉਹ ਹੁਣ ਨਹੀਂ ਮਿਲਦਾ (ਵਿਘਨ) (ਹਾਸਾ) ਇਹ ਬੋਨਸ ਦੇ ਨਾਂ ਤੇ ਹਸ ਪਏ ਹਨ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬੋਨਸ ਦੀ ਰਕਮ ਨਾਲ ਸੜਕਾਂ ਤਿਆਰ ਕੀਤੀਆਂ ਜਾ ਸਕਦੀਆਂ ਹਨ ਅਤੇ ਹੋਰ ਕੰਮ ਕੀਤੇ ਜਾ ਸਕਦੇ ਹਨ ਜਿਨ੍ਹਾਂ ਨਾਲ ਕਿਸਾਨ ਨੂੰ ਫਾਇਦਾ ਪਹੁੰਚ ਸਕੇ । (ਵਿਘਨ) ਅਸੀਂ ਇਸ ਗਲ ਲਈ ਕੇਂਦਰ ਦੀ ਸਰਕਾਰ ਤੇ ਜ਼ੋਰ ਦੇਵਾਂਗੇ ਅਤੇ ਇਸ ਗਲ ਲਈ ਫਿਟ ਫਾਈਟ ਕਰਾਂਗੇ ਜਿਸ ਤਰਾਂ ਕਿ ਹਾਊਸ ਨੇ ਆਪਣੇ ਖਿਆਲਾਂ ਦਾ ਇਜ਼ਹਾਰ ਕੀਤਾ ਹੈ । ਕੈਪਟਨ ਰਤਨ ਸਿੰਘ ਹੋਰਾਂ ਨੇ ਜਿਹੜੇ ਕਿ ਡਿਪਟੀ ਲੀਡਰ ਹਨ ਅਪੋਜ਼ੀਸ਼ਨ ਦੇ, ਨੇ ਇਹ ਕਿਹਾ ਕਿ ਜਦ ਵੀ ਮੈਂ ਚਾਰਜ ਸੰਭਾਲਿਆ ਹੈ ਕੁਝ ਨਹੀਂ ਕੀਤਾ ਪਰ ਮੈਂ ਇਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜਦ ਮੈਂ ਚਾਰਜ ਲਿਆ ਤਾਂ ਪਹਿਲੀ ਚਿਠੀ ਇਕ ਦੰਮ ਪ੍ਰਾਇਮ ਮਨਿਸਟਰ ਅਤੇ ਸ੍ਰੀ ਜਗਜੀਵਨ ਰਾਮ ਹੋਰਾਂ ਨੂੰ ਲਿਖੀ ਕਿ ਅਨਾਜ ਕਢਣ ਦੀ ਦਿਕਤ ਪੰਜਾਬ ਦੇ ਕਿਸਾਨ ਨੂੰ ਨਹੀਂ ਆਉਣੀ ਚਾਹੀਦੀ ਅਤੇ ਹੁਣ ਤੋਂ ਹੀ ਇਸ ਗਲ ਦਾ ਯੋਗ ਪ੍ਰਬੰਧ ਕਰ ਦੇਣਾ ਚਾਹੀਦਾ ਹੈ । ਫਿਰ ਜਦ ਚੀਫ ਮਨਿਸਟਰਾਂ ਦੀ ਕਾਨਫਰੰਸ ਹੋਈ ਤਾਂ ਮੈਂ ਸ੍ਰੀ ਰਾਮ ਸੁਭਾਗ ਸਿੰਘ ਹੋਰਾਂ ਨੂੰ ਮਿਲਿਆ ਅਤੇ ਉਨ੍ਹਾਂ ਨੇ ਅਤੇ ਪ੍ਰਾਇਮ ਮਨਿਸਟਰ ਨੇ ਇਸ ਗਲ ਨੂੰ

ਅਸ਼ੋਅਰ ਕੀਤਾ ਅਤੇ ਯਕੀਨ ਦਿਵਾਇਆ ਕਿ ਅਨਾਜ ਤੁਹਾਡਾ ਨਹੀਂ ਰਹਿਣ ਦਿਆਂਗੇ ਅਤੇ ਇਸ ਨੂੰ ਲਿਜਾਣ ਲਈ ਰੇਲਵੇ ਵੈਗਨਾਂ ਦੀ ਕੋਈ ਦਿੱਕਤ ਨਹੀਂ ਆਣ ਦਿਤੀ ਜਾਵੇਗੀ। (ਪ੍ਰਸੰਸਾ) (ਵਿਘਨ)।

**ਸਰਦਾਰ ਤਿਰਲੋਚਨ ਸਿੰਘ ਰਿਆਸਤੀ :** ਆਨ ਏ ਪਾਇੰਟ ਆਫ ਆਰਡਰ ਸਰ। ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਯਾਦ ਦਿਲਾਣਾ ਚਾਹੁੰਦਾ ਹਾਂ ਕਿ ਜਦ ਇਹ ਸੀ. ਐਮ. ਬਣੇ ਸਨ ਤਾਂ ਇਨ੍ਹਾਂ ਨੇ ਪਹਿਲਾਂ ਕੰਮ ਅਫਸਰਾ ਦੀਆਂ ਤਬਦੀਲੀਆਂ ਦਾ ਕੀਤਾ ਸੀ। ਪ੍ਰਾਇਮ ਮਨਿਸਟਰ ਨੂੰ ਚਿਠੀ ਲਿਖਣ ਦਾ ਨਹੀਂ। (ਹਾਸਾ)

**ਮੁੱਖ ਮੰਤਰੀ :** ਇਨ੍ਹਾਂ ਦੀ ਇਸ ਗਲ ਤੋਂ ਹੀ ਜ਼ਾਹਿਰ ਹੈ ਕਿ ਇਨ੍ਹਾ ਨੂੰ ਕਿੰਨੀ ਦਿਲਚਸਪੀ ਹੈ ਪੰਜਾਬ ਦੇ ਅਨਾਜ ਪੈਦਾ ਕਰਨ ਵਾਲਿਆਂ ਨਾਲ। ਇਥੇ ਰੋਂਦੇ ਨੇ ਕਿ ਮਰ ਗਏ, ਕਿਸਾਨ ਦਾ ਨੁਕਸਾਨ ਹੋ ਗਿਆ ਅਤੇ ਫਿਰ ਜਦ ਜਵਾਬ ਦਿਤਾ ਜਾਵੇ ਤਾਂ ਇਨ੍ਹਾਂ ਨੂੰ ਅਫਸਰਾਂ ਦੀਆਂ ਤਬਦੀਲੀਆਂ ਦੀ ਗੱਲ ਯਾਦ ਰਹਿ ਗਈ ਅਤੇ ਕਣਕ ਦੀ ਕੀਮਤ ਕੀ ਹੋਣੀ ਚਾਹੀਦੀ ਹੈ ਉਹ ਯਾਦ ਨਹੀਂ ਰਹੀ।

ਸਪੀਕਰ ਸਾਹਿਬ, ਇਕ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਜੋ ਇਕਾਨੋਮੀ ਹੈ ਉਹ ਪ੍ਰੋਡਕਸ਼ਨ ਓਰੀਐਂਟਿਡ ਹੋਣੀ ਚਾਹੀਦੀ ਹੈ ਅਤੇ ਜਿਹੜੀ ਪੀ. ਐਲ. 480 ਹੇਠ ਅਨਾਜ ਅਮਰੀਕਾ ਤੋਂ ਆ ਰਿਹਾ ਹੈ ਇਸ ਨੂੰ ਛਡਣਾ ਪਏਗਾ। ਸਾਨੂੰ ਇਸ ਤਰ੍ਹਾਂ ਆਪਣੀ ਇਕਾਨੋਮੀ ਨੂੰ ਤਿਆਰ ਕਰਨਾ ਪਏਗਾ ਕਿ ਫੂਡ ਗਰੇਨਜ਼ ਅਤੇ ਕਨਜ਼ੂਮਰ ਗੁਡਜ਼ ਦੀ ਪ੍ਰੋਡਕਸ਼ਨ ਓਰੀਐਂਟਿਡ ਹੋਵੇ। ਅਮਰੀਕਾ ਵਾਲਿਆਂ ਨੇ ਇਹ ਫੈਸਲਾ ਕੀਤਾ ਹੋਇਆ ਹੈ ਸੰਨ 1966 ਦਾ ਕਿ ਉਹ ਪੰਜ ਸਾਲ ਤੋਂ ਬਾਦ ਰੁਪਏ ਦੀ ਪੇਮੈਂਟ ਅਕਸੈਪਟ ਨਹੀਂ ਕਰਨਗੇ ਅਤੇ ਡਾਲਰ ਦੀ ਪੇਮੈਂਟ ਅਕਸੈਪਟ ਕਰਨਗੇ। ਇਸ ਦਾ ਭਾਵ ਇਹ ਹੈ ਕਿ ਫਾਰਨ ਐਕਸਚੇਂਜ ਦੀ ਦਿਕਤ ਆਵੇਗੀ। ਇਸ ਲਈ ਮੈਂ ਕਹਾਂਗਾ ਕਿ ਸਾਨੂੰ ਪੀ. ਐਲ. 480 ਨੂੰ ਤੋੜਣਾ ਪਊ ਅਤੇ ਇਸ ਲਈ ਸਾਨੂੰ ਪ੍ਰੋਡਕਸ਼ਨ ਵਧਾਣੀ ਪਏਗੀ। ਜੇਕਰ ਪ੍ਰੋਡਕਸ਼ਨ ਵਧਾਣੀ ਹੈ ਤਾਂ ਕਿਸਾਨ ਨੂੰ, ਅਨਾਜ ਬੀਜਣ ਵਾਲੇ ਨੂੰ ਉਹ ਕੀਮਤ ਦੇਣੀ ਪਏਗੀ ਜਿਹੜੀ ਕਿ ਵਾਜਬ ਹੋਵੇ ਅਤੇ ਉਸ ਨੂੰ ਨਫਾ ਹੋਵੇ। ਪਰ ਅਸੀਂ ਹਰ ਸਾਲ ਇਸ ਪੱਖ ਵਿਚ ਤਜਰਬੇ ਕਰਦੇ ਹਾਂ। ਇਹ ਨਹੀ ਕਰਨੇ ਚਾਹੀਦੇ। ਅਤੇ ਇਕ ਤਜਰਬੇ ਨੂੰ ਘਟੋ ਘਟ ਪੰਜ ਸਾਲ ਤਕ ਕਰਨਾ ਚਾਹੀਦਾ ਹੈ ਤਾਂ ਕਿ ਸਹੀ ਅੰਦਾਜ਼ਾ ਹੋ ਸਕੇ। ਇਕ ਜ਼ੋਨ ਜਿਹੜਾ ਬਣਾਇਆ ਗਿਆ ਸੀ ਇਸ ਨੂੰ ਪੰਜ ਸਾਲ ਤਕ ਰਹਿਣ ਦੇਣਾ ਚਾਹੀਦਾ ਸੀ। ਇਸੇ ਤਰ੍ਹਾਂ ਜਿਹੜੀ ਇਕ ਕੀਮਤ ਮੁੱਕਰਰ ਕੀਤੀ ਗਈ ਸੀ ਉਸ ਨੂੰ ਪੰਜ ਸਾਲ ਤਕ ਰਹਿਣ ਦੇਣਾ ਚਾਹੀਦਾ ਸੀ। ਲੇਕਿਨ ਸਾਡੀ ਇਹ ਬਦਕਿਸਮਤੀ ਹੈ ਕਿ ਹਰ ਸਾਲ ਨਵਾਂ ਤਜਰਬਾ ਕੀਤਾ ਜਾਂਦਾ ਹੈ ਅਤੇ ਨਵੀਂ ਕੀਮਤ ਬੰਨ੍ਹ ਦਿਤੀ ਜਾਂਦੀ ਹੈ। ਜੇਕਰ ਕੀਮਤ ਨਵੀਂ ਹੀ ਬਨ੍ਹਣੀ ਹੋਵੇ ਤਾਂ ਕਿਸਾਨ ਅਕਤੂਬਰ, ਨਵੰਬਰ ਵਿਚ ਕਾਸ਼ਤ ਕਰਦਾ ਹੈ ਕਣਕ ਦੀ ਤੇ ਸਤੰਬਰ ਵਿਚ ਕੀਮਤ ਮੁੱਕਰਰ ਕਰ ਦੇਣੀ ਚਾਹੀਦੀ ਹੈ ਅਤੇ ਸੈਂਟਰ ਦੀ ਸਰਕਾਰ ਵਲੋਂ ਕੀਮਤ ਦਾ ਇਲਾਨ ਕਰ ਦੇਣਾ ਚਾਹੀਦਾ ਹੈ ਤਾਂ ਕਿ ਕਿਸਾਨ ਨੂੰ ਪਤਾ ਲਗ ਜਾਵੇ ਕਿ ਇਸ ਭਾਅ ਤੇ ਉਸ ਦੇ ਅਨਾਜ ਨੇ ਵਿਕਣਾ ਹੈ ਅਤੇ ਉਹ ਆਪ ਸੋਚ ਲਵੇ ਕਿ ਮੈਂ ਕਣਕ ਬੀਜਾਂ ਜਾਂ ਹੋਰ ਕੋਈ ਕੈਸ਼ ਕਰਾਪ ਬੀਜਾਂ। ਮੈਂ ਉਮੀਦ ਕਰਦਾ ਹਾਂ ਕਿ ਜਿਹੜੇ ਸੁਝਾਵ ਆਏ ਹਨ ਇਨ੍ਹਾਂ ਤੇ ਕੇਂਦਰ ਦੀ ਸਰਕਾਰ

[ਮੁਖ ਮੰਤਰੀ]
ਧਿਆਨ ਦੇਵੇਗੀ । (ਮਕੀ ਬਾਰੇ ਵੀ ਦਸ ਦਿਉ) ਮਕੀ ਨੂੰ ਤਾਂ ਕੋਈ ਪੁਛਦਾ ਹੀ ਨਹੀਂ । ਜੋ ਹਾਲ ਪਿਛਲੇ ਸਾਲ ਹੋਇਆ ਤੁਹਾਡੇ ਸਾਹਮਣੇ ਹੈ ।

ਇਥੇ ਕੈਪਟਨ ਰਤਨ ਸਿੰਘ ਹੋਰਾਂ ਕਿਹਾ ਹੈ ਕਿ ਕਣਕ ਘਟ ਹੈ । ਇਹ ਕੋਈ ਨਹੀਂ ਮੰਨਦਾ ਪਰ ਮੈਂ ਇਹ ਕਹਾਂਗਾ ਕਿ ਮੰਨਣਾ ਪਏਗਾ ਇਸ ਗੱਲ ਨੂੰ ਕਿ ਕਣਕ ਡਿਫਿਸਿਟ ਹੈ ਹਿੰਦੁਸਤਾਨ ਵਿਚ ਅਤੇ ਇਸ ਦੀ ਇਮਪੋਰਟ ਕਰਨ ਦੀ ਲੋੜ ਹਰ ਸਾਲ ਪੈਂਦੀ ਹੈ । ਇਹ ਠੀਕ ਹੈ ਕਿ ਜਿਥੇ ਤਕ ਕਨਜ਼ੂਮਰ ਗੁਡਜ਼ ਦਾ ਸਬੰਧ ਹੈ ਇਹ ਐਗਰੀਕਲਚਰ ਨਾਲ ਸਮਿਲਤ ਹੈ । ਜੇਕਰ ਕਿਸਾਨ ਨੂੰ, ਜ਼ਿਮੀਦਾਰ ਨੂੰ ਹੋਰ ਜ਼ਰੂਰਤਾਂ ਜ਼ਿੰਦਗੀ ਦੀਆਂ ਸਸਤੇ ਭਾਅ ਤੇ ਮਿਲ ਜਾਣ, ਖਾਦ ਦੀ ਕੀਮਤ ਘਟ ਹੋ ਜਾਵੇ ਅਤੇ ਜਿੰਨੀਆਂ ਹੋਰ ਇਨਪੁਟਸ ਖੇਤੀ ਦੀਆਂ ਹਨ ਉਹ ਸਸਤੇ ਭਾਅ ਤੇ ਦੇ ਦਿਤੀਆਂ ਜਾਣ ਤਾਂ ਘਾਟਾ ਨਹੀਂ ਪੈ ਸਕਦਾ ਅਤੇ ਉਸ ਨੂੰ ਕੀਮਤ ਤੇ ਕੋਈ ਇਤਰਾਜ਼ ਨਾ ਹੋਵੇ ਜੋ ਮੁਕੱਰਰ ਕੀਤੀ ਜਾਵੇ । ਹਾਲਾਤ ਇਹ ਹਨ ਅਤੇ ਆਪ ਸਾਰਿਆਂ ਦੇ ਸਾਹਮਣੇ ਹਨ ਕਿ ਖਾਦ ਦੀ ਕੀਮਤ ਵਧ ਰਹੀ ਹੈ, ਕਾਸਟ ਆਫ ਲਿਵਿੰਗ ਵਧ ਰਹੀ ਹੈ ਪਰ ਪੈਦਾਵਾਰ ਜਿਹੜੀ ਕਿਸਾਨ ਕਰਦਾ ਹੈ ਉਸ ਦਾ ਮੁਲ ਘਟ ਦਿਤਾ ਜਾ ਰਿਹਾ ਹੈ । ਇਸ ਦੇ ਬਾਰੇ ਵਿਚ ਸਰਕਾਰ ਨੂੰ ਸੋਚਣਾ ਪਏਗਾ । ਇਸ ਕੀਮਤ ਦੇ ਮੁਕੱਰਰ ਕਰਨ ਦਾ ਸਬੰਧ ਹਿੰਦ ਸਰਕਾਰ ਨਾਲ ਹੈ ਅਤੇ ਇਸ ਗਲ ਤੇ ਜ਼ੋਰ ਦਿਤਾ ਜਾ ਸਕਦਾ ਹੈ ਕਿ ਜੇਕਰ ਅਨਾਜ ਦਾ ਭਾਅ ਵਧ ਮੁਕੱਰਰ ਨਹੀਂ ਕੀਤਾ ਜਾ ਸਕਦਾ ਤਾਂ ਜਿੰਨੇ ਕਨਜ਼ੂਮਰ ਗੁਡਜ਼ ਹਨ ਉਨ੍ਹਾਂ ਦੀਆਂ ਕੀਮਤਾਂ ਘਟਾਣੀਆਂ ਚਾਹੀਦੀਆਂ ਹਨ । ਮੈਂ ਇਸ ਹਾਊਸ ਦੇ ਮੈਂਬਰਾਂ ਦੀ ਸਮੂਚੀ ਵਿਚਾਰ ਕੇਂਦਰ ਪਾਸ ਭੇਜ ਦੇਵਾਂਗਾ ਅਤੇ ਜਿਥੇ ਤਕ ਸਰਕਾਰ ਦਾ ਸਬੰਧ ਹੈ ਮੈਂ ਇਕ ਚਿਠੀ ਇਸ ਸਬੰਧ ਵਿਚ ਲਿਖਵਾ ਕੇ ਆਇਆ ਹਾਂ ਸ੍ਰੀ ਜਗਜੀਵਨ ਰਾਮ ਨੂੰ ਕਿ ਪੰਜਾਬ ਇਕ ਨਿਰੋਲ ਐਗਰੀਕਲਚਰ ਦਾ ਸੂਬਾ ਹੈ ਅਤੇ ਇਸ ਦੀ ਵਸੋਂ ਦੇ 75% ਦੀ ਨਿਰਭਰ ਜ਼ਰਾਇਤ ਤੇ ਹੈ । ਇਨ੍ਹਾਂ ਦਾ ਗੁਜ਼ਾਰਾ ਖੇਤੀ ਬਾੜੀ ਤੇ ਹੈ ਇਸ ਲਈ ਮੈਂ ਸਮਝਦਾ ਹਾ ਕਿ ਜੋ ਅਨਾਜ ਪੈਦਾ ਕਰਦਾ ਹੈ ਇਸ ਨੂੰ ਵਾਜਬ ਕੀਮਤ ਮਿਲਣੀ ਚਾਹੀਦੀ ਹੈ ਤਾਂ ਕਿ ਉਸ ਪਾਸ ਇਨਸੈਨਟਿਵ ਹੋਵੇ ਅਤੇ ਜੋ ਕਨਜ਼ੂਮਰ ਗੁਡਜ਼ ਹਨ ਉਨ੍ਹਾਂ ਦੀ ਵਾਜਬ ਕੀਮਤ ਲਈ ਜਾਵੇ ।

ਜਿਥੇ ਤਕ ਸਬਸਿਡੀ ਦੇਣ ਦਾ ਸਵਾਲ ਹੈ ਇਹ ਅਮਰੀਕਾ ਵਿਚ ਵੀ ਦਿਤੀ ਜਾਂਦੀ ਹੈ। ਜਿਥੇ ਵੀ ਖੇਤੀ ਹੁੰਦੀ ਹੈ ਇਹ ਦਿਤੀ ਜਾਂਦੀ ਹੈ ਤਾ ਕਿ ਅਨਾਜ ਵਰਤਣ ਵਾਲੇ ਨੂੰ ਵਧ ਕੀਮਤ ਨਾ ਦੇਣੀ ਪਏ । ਇਸ ਗਲ ਦਾ ਜ਼ਿਕਰ ਚੀਫ਼ ਮਨਿਸਟਰਜ਼ ਕਾਨਫ਼ਰੰਸ ਵਿਚ ਵੀ ਆਇਆ ਸੀ ਕਿ ਹਿੰਦ ਸਰਕਾਰ ਖੇਤੀ ਬਾੜੀ ਲਈ ਸਬਸਿਡੀ ਦੇਵੇ ਤਾ ਕਿ ਕਨਜ਼ੂਮਰ ਨੂੰ ਸਸਤੇ ਭਾਅ ਤੇ ਅਨਾਜ ਮਿਲ ਸਕੇ । ਮੈਂ ਆਸ ਰਖਦਾ ਹਾਂ ਅਤੇ ਮੈਂ ਇਹ ਸਮਝਿਆ ਹੈ ਇਨ੍ਹਾਂ ਦੀਆਂ ਗਲਾਂ ਤੋਂ ਕਿ ਭਾਅ ਨੂੰ ਮੰਡੀ ਵਿਚ ਡਿਗਣ ਨਾ ਦਿਤਾ ਜਾਵੇ ਅਤੇ ਅਨਾਜ ਮੰਡੀ ਵਿਚ ਰੁਲਣ ਨਾ ਦਿਤਾ ਜਾਵੇ । ਸਾਡੀ ਇਹ ਕੋਸ਼ਿਸ਼ ਹੋਵੇ ਕਿ ਅਨਾਜ ਦਾ ਭਾਅ ਡਿਗਣ ਨਾ ਦੇਈਏ । ਅਸੀਂ ਆਪ ਖਰੀਦੀ ਜਾਵਾਂਗੇ । ਪਿਛਲੇ ਸਾਲ ਆਪਣੇ ਲਈ ਅਸੀਂ **3** ਲਖ ਟਨ ਖਰੀਦੀ ਸੀ ਜਿਸ ਵਿਚੋਂ 60 ਹਜ਼ਾਰ ਟਨ ਦੇ ਕਰੀਬ ਬਾਹਰ ਭੇਜਣੀ ਪਈ, ਸੈਂਟਰਲ ਗੌਰਮਿੰਟ ਨੂੰ ਤਾਂ ਕਿ ਜਿਥੇ ਖੁਰਾਕ ਦਾ ਘਾਟਾ ਸੀ ਉਸ ਨੂੰ ਪੂਰਾ ਕੀਤਾ ਜਾ ਸਕੇ । ਪੰਜਾਬ ਸਰਕਾਰ ਕੋਸ਼ਿਸ਼ ਕਰੇਗੀ ਕਿ ਸਰਪਲਸ ਸਟਾਕ ਆਪ ਜਾਂ **F. C. I.** ਖਰੀਦ ਲਵੇ ਅਤੇ ਕਿਸੇ ਕਿਸਮ ਦਾ ਨੁਕਸਾਨ ਕਿਸਾਨ ਨੂੰ ਨਾ ਹੋਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਅਤੇ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ । (ਵੀਟ ਲੋਨ ਦੇ ਬਾਰੇ ਵਿਚ ਦਸ ਦਿਉ) ਸਟਕਾਰੀ

ਕਰਮਚਾਰੀਆਂ ਨੂੰ ਤਾਂ ਹਰ ਸਾਲ ਵੀਟ ਲੋਨ ਦਿਤਾ ਜਾਂਦਾ ਹੈ। ਇਸ ਵੇਰ ਵੀ ਦਿਆਂਗੇ। ਅਸੀਂ ਇਸ ਦੇ ਨਾਲ ਹੀ ਕਿਸਾਨ ਨੂੰ ਅਨਾਜ ਰਖਣ ਦੇ ਬਿਨਜ਼ ਲਈ ਲੋਨ ਵੀ ਦੇ ਰਹੇ ਹਾਂ ਜਿਹੜੇ ਕਈ ਟਨ ਦੇ ਹੋਣਗੇ ਤਾਂ ਕਿ ਮੈਕਸੀਕਨ ਵ੍ਹੀਟ ਖਰਾਬ ਨਾ ਹੋਵੇ, ਇਹ ਜਲਦੀ ਖਰਾਬ ਹੋ ਜਾਂਦੀ ਹੈ।

ਦੂਸਰੀ ਗੱਲ ਜਿਹੜੀ ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਕਹਾਂਗਾ ਉਹ ਇਹ ਹੈ ਕਿ ਕਲਿਆਣ ਅਤੇ 308 ਨੂੰ ਹੀ ਸੁਪੀਰੀਅਰ ਵ੍ਹੀਟ ਦੇ ਵਿਚ ਰੱਖਣਾ ਚਾਹੀਦਾ ਹੈ। ਪੰਜਾਬ ਵਿਚ ਇਹੋ ਹੁੰਦੀਆਂ ਹਨ ਅਤੇ ਇਸ ਦਾ ਰੇਟ ਹੀ 76/-ਰੁਪਏ ਕੀਤਾ ਗਿਆ ਹੈ। ਰੈਡ ਵ੍ਹੀਟ ਤਾਂ ਰਾਜਸਥਾਨ ਵਿੱਚ ਹੁੰਦੀ ਹੈ। ਜਦੋਂ ਸੈਂਟਰ ਦੀ ਸਰਕਾਰ ਨਾਲ ਮੇਰੀ ਗੱਲ ਹੋਈ ਸੀ ਉਸ ਵੇਲੇ ਵੀ ਇਹੋ ਕਿਹਾ ਸੀ, ਇਹੋ ਸੁਝਾਓ ਦਿੱਤਾ ਸੀ। ਇਸ ਮਸਲੇ ਨੂੰ ਜਿਤਨੇ ਸੁਚਜੇ ਢੰਗ ਨਾਲ ਅਸੀਂ ਹੱਲ ਕਰ ਸਕੇ ਕਰਨ ਦੀ ਕੋਸ਼ਿਸ਼ ਕਰਾਂਗੇ।

## RESOLUTIONS

## RESUMPTION OF DISCUSSION ON THE RESOLUTION REGARDING ABOLITION OF LAND REVENUE ON AGRICULTURAL LAND NOT EXCEEDING 10 ACRES

**Mr. Speaker** : Now the House will resume discussion on the resolution—

"This House recommends to the Government that land revenue in the State on holdings of agricultural land not exceeding 10 acres be abolished",

moved by Comrade Babu Singh Master on the 10th April 1969.

I have received notices of some amendments from Comrade Darshan Singh Jhabhal, Jathedar Hardit Singh Bhathal and from Comrade Kulwant Singh and Comrade Dana Ram, to this resolution. These amendments will be deemed to have been read and moved.

**Comrade Darshan Singh Jhabhal**

**Jathedar Hardit Singh Bhathal**

In line 2, between the words 'Land Revenue' and 'in' insert the following words :—

"and local rate on land revenue"

**Comrade Kulwant Singh**

**Comrade Dana Ram** :

In line 3, for the words "10 acres" substitute,

"10 standard acres".

**Mr. Speaker** : Sardar Gurmit Singh was on his legs when the House adjourned last time. He may please resume his speech.

**ਸਰਦਾਰ ਗੁਰਮੀਤ ਸਿੰਘ** ਮੈਂ : ਅਰਜ਼ ਕਰਨੀ ਚਾਹੁੰਦਾ ਹਾਂ———(ਵਿਘਨ)

(ਸਰਦਾਰ ਤਰਲੋਚਨ ਸਿੰਘ ਰਿਆਸਤੀ ਨੇ ਬੋਲਣਾ ਸ਼ੁਰੂ ਕਰ ਦਿਤਾ)

ਰਿਆਸਤੀ ਜੀ 'ਆਈ ਵਾਜ਼ ਆਨ ਮਾਈ ਲੈਗਜ਼' ਦਾ ਮਤਲਬ ਹੁੰਦਾ ਹੈ ਕਿ ਮੈਂ ਉਸ

[ਸਰਦਾਰ ਗੁਰਮੀਤ ਸਿੰਘ]

ਦਿਨ ਬੋਲ ਰਿਹਾ ਸੀ (ਹਾਸਾ) । ਮੈਂ ਉਸ ਦਿਨ, ਸਪੀਕਰ ਸਾਹਿਬ, ਕਾਮਰੇਡ ਬਾਬੂ ਸਿੰਘ ਮਾਸਟਰ ਦੇ ਮਤੇ ਤੇ ਵਿਚਾਰ ਦੇ ਰਿਹਾ ਸੀ । ਮੈਂ ਉਸ ਵੇਲੇ ਵੀ ਇਹੋ ਗਲ ਕਹੀ ਸੀ ਕਿ ਕਿਸਾਨ ਨੂੰ ਕੁਝ ਨਾ ਕੁਝ ਰੀਲੀਫ ਦਿਤਾ ਜਾਵੇ, ਪਰ ਇਸ ਦੇ ਉਲਟ ਕੰਮ ਹੋ ਰਿਹਾ ਹੈ ਉਸ ਨੂੰ ਆਪਣੀ ਫਸਲ ਦੀ ਪੂਰੀ ਕੀਮਤ ਨਹੀਂ ਮਿਲਦੀ । ਕਾਸਟ ਆਫ ਪ੍ਰੋਡਕਸ਼ਨ ਕਿਸਾਨ ਨੂੰ ਦੇਣੀ ਉਸ ਦਾ ਹੱਕ ਹੈ । ਇਸ ਤੋਂ ਇਲਾਵਾ ਰਿਮੁਨਰੇਟਿਵ ਪ੍ਰਾਈਸ ਕਣਕ ਦੀ ਦੇਣ ਦਾ ਪੰਜਾਬ ਸਰਕਾਰ ਨੇ ਵਿਸ਼ਵਾਸ਼ ਦਿਲਾਇਆ ਹੈ । ਪਰ ਜਿਸ ਭਾਵਨਾ ਨਾਲ ਇਹ ਰੈਜ਼ੋਲਿਊਸ਼ਨ ਕਾਮਰੇਡ ਬਾਬੂ ਸਿੰਘ ਨੇ ਲਿਆਂਦਾ ਹੈ, ਇਹ ਭਾਵਨਾ ਪਹਿਲੀ ਵਾਰ ਉਦੋਂ ਪੂਰੀ ਕੀਤੀ ਗਈ ਸੀ ਜਦੋਂ ਕਿ ਯੂਨਾਈਟਿਡ ਫਰੰਟ ਦੀ ਜਮਹੂਰੀਅਤ ਦੀ ਸਰਕਾਰ ਕਾਇਮ ਹੋਈ । ਜਦੋਂ ਕਿ 5 ਏਕੜ ਤੱਕ ਦੀ ਹੋਲਡਿੰਗ ਵਾਲੇ ਨੂੰ ਮਾਲੀਏ ਦੀ ਛੋਟ ਦਿਤੀ ਸੀ । ਇਹ ਵੀ ਬੜੀਆਂ ਔਕੜਾਂ ਹਲ ਕਰਨ ਤੋਂ ਬਾਅਦ ਦਿਤੀ ਗਈ ਸੀ। ਹੁਣ 10 ਏਕੜ ਦੀ ਜਿਹੜੀ ਰਿਆਇਤ ਦਿਤੀ ਜਾਣ ਲਈ ਮੰਗ ਕੀਤੀ ਜਾ ਰਹੀ ਹੈ ਇਹ ਰਿਆਇਤ ਜਾਲੰਧਰ ਅਤੇ ਹੁਸ਼ਿਆਰਪੁਰ ਦੇ ਜ਼ਿਲ੍ਹਿਆਂ ਨੂੰ ਮਿਲੀ ਹੈ ਜਿਥੇ ਲੈਂਡ ਹੋਲਡਿੰਗ ਘਟ ਹੈ । ਪਰ ਬਠਿੰਡੇ ਅਤੇ ਫਿਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ ਜਿਥੇ ਲੈਂਡ ਹੋਲਡਿੰਗ ਬਹੁਤੀ ਹੈ ਉਥੇ ਇਹ ਘੱਟ ਫਾਇਦੇਮੰਦ ਹੋਈ ਹੈ । ਚਾਹੀਦਾ ਇਹ ਹੈ ਕਿ ਜੇਕਰ ਕਿਸਾਨ ਨੂੰ ਕੋਈ ਰੀਲੀਫ ਦੇਣਾ ਹੈ, ਤਾਂ ਉਹ ਆਪੋ ਆਪਣੀ ਸਟੇਟ ਦੀ ਡਿਸਕਰੀਸ਼ਨ ਤੇ ਹੋਣਾ ਚਾਹੀਦਾ ਹੈ । ਕਿਸਾਨ ਨੂੰ ਕੋਈ ਰੀਲੀਫ ਦਿੱਲੀ ਦੀ ਸਰਕਾਰ ਨਹੀਂ ਦੇ ਸਕਦੀ, ਸਗੋਂ ਉਹਦੇ ਲਈ ਮੁਸ਼ਕਲਾਤਾਂ ਪੈਦਾ ਕਰਦੀ ਹੈ ।

ਮੌਜੂਦਾ ਨਿਰਖ ਵਾਜਬ ਹੈ ਜਾਂ ਘਟ ਹੈ, ਇਸ ਪ੍ਰਬੰਧ ਵਿਚ ਜੋ ਉਣਤਾਈਆਂ ਹਨ, ਮੁਸ਼ਕਿਲਾਤ ਹਨ, ਔਕੜਾਂ ਹਨ ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਨ ਲਈ ਇਹ ਡਿਸਕਸ਼ਨ ਰਖੀ ਗਈ ਹੈ । ਇਨ੍ਹਾਂ ਗੱਲਾਂ ਨੂੰ ਮੁਖ ਰਖਦੇ ਹੋਏ ਕਿ ਸਾਰੀਆਂ ਸਹੂਲਤਾਂ ਗਰੀਬ ਨੂੰ ਮਿਲ ਸਕਣ, ਸਸਤੇ ਅਨਾਜ ਦੀਆਂ, ਅਤੇ ਜ਼ਿਮੀਂਦਾਰ ਨੂੰ ਵੀ ਉਹ ਦੀ ਪੈਦਾਵਾਰ ਦਾ ਵਾਜਬ ਨਿਰਖ ਮਿਲੇ ਇਸ ਸਰਕਾਰ ਨੇ ਵਿਚਾਰ ਅਧੀਨ ਲਿਆ ਕੇ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕਰਕੇ ਸਾਰੇ ਫੈਸਲੇ ਕਰਵਾਏ ਹਨ । ਜਿਥੋਂ ਤਕ ਲੈਂਡ ਰੈਵੇਨਿਊ ਦਾ ਸਬੰਧ ਹੈ, 5 ਸਟੈਂਡਰਡ ਏਕੜ ਦੀ ਛੋਟ ਤਾਂ ਪਹਿਲਾਂ ਹੀ ਇਹ ਸਰਕਾਰ ਦੇ ਚੁੱਕੀ ਹੈ, ਪਰ ਜੇ ਵੇਖਿਆ ਜਾਵੇ, ਜਿਹੜਾ ਮੈਕਸੀਮਮ ਹੋਲਡਿੰਗ 30 ਸਟੈਂਡਰਡ ਏਕੜ ਹੈ ਏਥੋਂ ਤਕ ਮਾਲੀਏ ਦੀ ਛੋਟ ਹੋਵੇ ਤਾਂ ਹੀ ਕਿਸਾਨ ਦਾ ਭਲਾ ਹੋ ਸਕਦਾ ਹੈ । ਇਸ ਸਰਕਾਰ ਨੇ ਇਸ ਪਾਸੇ ਨੂੰ ਆਪਣੇ ਕਦਮ ਚੁੱਕੇ ਹਨ । ਕਾਂਗਰਸ ਸਰਕਾਰ ਤਾਂ 20 ਸਾਲ ਇਹੋ ਸੋਚਦੀ ਰਹੀ ਕਿ ਲੈਂਡ ਰੈਵੇਨਿਊ ਅਬਾਲਿਸ਼ ਕੀਤਾ ਜਾਵੇ ਜਾਂ ਨਾਂ । ਇਸ ਸਰਕਾਰ ਨੇ ਸਭ ਤੋਂ ਪਹਿਲਾਂ ਪ੍ਰੋਗਰਾਮ ਇਹੋ ਬਣਾਇਆ ਹੈ ਕਿ 5 ਏਕੜ ਦੇ ਮਾਲੀਏ ਨੂੰ ਖਤਮ ਕਰਕੇ ਕਿਸਾਨ ਨੂੰ ਰੀਲੀਫ ਦਿਤਾ ਜਾਵੇ । 5 ਸਟੈਂਡਰਡ ਏਕੜ ਤਕ ਦੇ ਮਾਲੀਏ ਦੀ ਵਾਜਬ ਛੋਟ ਦਾ ਦਿਹਾਤੀ ਜ਼ਿਮੀਂਦਾਰ ਹਕਦਾਰ ਹੈ ਪਰ ਸ਼ਹਿਰਾਂ ਦੇ ਨਾਲ ਨਾਲ ਜਿਹੜੇ ਲੋਕ ਨਿਆਈਆਂ ਵਿਚੋਂ 5 ਏਕੜ ਤੋਂ ਘਟ ਹੋਲਡਿੰਗ ਤੇ ਵੀ ਕਾਸ਼ਤ ਕਰਦੇ ਸੀ ਜਾਂ ਸਬਜ਼ੀਆਂ ਪੈਦਾ ਕਰਦੇ ਸੀ ਉਹ ਵੀ ਇਸ ਛੋਟ ਵਿਚ ਆਏ ਹਨ । ਇਸ ਦੇ ਨਾਲ ਹੀ ਬਾਰਾਨੀ ਜ਼ਮੀਨ, ਹੁਸ਼ਿਆਰਪੁਰ ਅਤੇ ਬਠਿੰਡੇ ਦੇ ਟਿਬਿਆਂ ਨੂੰ ਵੀ ਇਹ ਛੋਟ ਮਿਲੀ ਹੈ । ਸਾਰਿਆਂ ਨਾਲ ਬਰਾਬਰੀ ਦੀ ਵਰਤੋਂ ਕੀਤੀ ਗਈ ਹੈ । ਹੁਣ ਜ਼ਿਮੀਂਦਾਰ ਨੂੰ ਇਕ ਰੀਲੀਫ ਦੇਣ ਦਾ ਤਰੀਕਾ ਇਹ ਹੈ ਕਿ ਉਸ ਨੂੰ ਮਹਿੰਗਾਈ ਤੋਂ ਬਚਾਇਆ ਜਾਵੇ । ਐਸੇ ਜ਼ਮਾਨੇ ਵਿਚ ਜਦੋਂ ਜਿਮੀਂਦਾਰ ਨੂੰ ਕੀੜੇ ਮਾਰ ਦਵਾਈਆਂ ਮਹਿੰਗੀਆਂ ਮਿਲਦੀਆਂ ਹੋਣ, ਖਾਦ ਮਹਿੰਗੀ ਮਿਲੇ, ਟਰੈਕਟਰ ਮਹਿੰਗੇ ਮਿਲਣ ਹੋਰ ਲੋੜੀਂਦੀਆਂ ਮਸ਼ੀਨਾਂ ਅਤੇ ਉਨ੍ਹਾਂ ਦੇ

ਪੁਰਜ਼ੇ ਮਹਿੰਗੇ ਮਿਲਣ ਤਾਂ ਕੁਦਰਤੀ ਹੈ ਕਿ ਕਾਸਟ ਆਫ ਪ੍ਰੋਡਕਸ਼ਨ 12-15/-ਰੁਪਏ ਕੁਇੰਟਲ ਵਧ ਜਾਵੇ । ਜੇ ਅਨਾਜ਼ ਦੀ ਕੀਮਤ ਪਹਿਲਾਂ ਨਾਲੋਂ ਵੀ ਘਟ ਜਾਵੇ ਤਾਂ ਕਿਸਾਨ ਨੂੰ ਇਨਸਾਫ ਨਹੀਂ ਮਿਲਦਾ । ਅਜਿਹੇ ਨਿਰਖ ਮੁਕੱਰਰ ਕਰਕੇ ਉਸ ਦੇ ਨਾਲ ਜ਼ਿਆਦਤੀ ਹੋਈ ਹੈ ।

ਅਜ ਇਹ 10 ਏਕੜ ਦੀ ਹੋਲਡਿੰਗ ਤੱਕ ਦੀ ਮੁਆਫੀ ਦਾ ਰੈਜ਼ੂਲੇਸ਼ਨ ਆਇਆ ਹੈ, ਕਿਸਾਨ ਨੂੰ ਰੀਲੀਫ ਦੇਣ ਲਈ ਇਕ ਵਧੇਰੇ ਚੰਗੀ ਗਲ ਹੈ । ਜਦੋਂ ਹਰ ਪਾਸੇ ਮਹਿੰਗਾਈ ਵਧਦੀ ਜਾਂਦੀ ਹੋਵੇ ਪੰਜਾਬ ਸਰਕਾਰ ਨੂੰ ਤਾਂ ਇਹ ਰੀਲੀਫ ਦੇਣ ਦੀ ਮੰਗ ਨੂੰ ਜ਼ਰੂਰ ਧਿਆਨ ਵਿਚ ਲੈਣਾ ਚਾਹੀਦਾ ਹੈ । ਇਸ ਦੇ ਨਾਲ ਹੀ ਇਸ ਗੱਲ ਨੂੰ ਵੀ ਸਾਹਮਣੇ ਰੱਖਣਾ ਚਾਹੀਦਾ ਹੈ ਕਿ ਜ਼ਿਮੀਂਦਾਰ ਨੂੰ ਜੋ ਅਨਾਜ ਸੀਡ ਲਈ ਮਿਲੇ ਉਸਦਾ ਨਿਰਖ ਵਾਜਬ ਹੋਵੇ ਅਤੇ ਖਾਦ ਸਸਤੇ ਤੋਂ ਸਸਤੇ ਭਾਅ ਤੇ ਸਪਲਾਈ ਕੀਤੀ ਜਾਵੇ ਪਰ ਇਹ ਇਕ ਬੜੀ ਡਿਸਕ੍ਰਿਮੀਨੇਸ਼ਨ ਦੀ ਗਲ ਹੈ ਕਿ ਜਿਹੜਾ ਰਾਜ ਖੁਦ ਸਾਰੇ ਮੁਲਕ ਦੀ ਰੋਟੀ ਦਾ ਪ੍ਰਬੰਧ ਕਰਦਾ ਹੋਵੇ ਉਸਦੇ ਘਰ ਦੀ ਇਹ ਹਾਲਤ ਹੋਵੇ ਕਿ ਉਸ ਦੇ ਬੱਚਿਆਂ ਨੂੰ ਰੱਜਵੀਂ ਰੋਟੀ ਅਤੇ ਲੋੜੀਂਦਾ ਕਪੜਾ ਵੀ ਨਾ ਮਿਲੇ । ਜਿਥੇ ਜ਼ਿਮੀਂਦਾਰ ਨੂੰ ਇਹ ਕਿਹਾ ਜਾਂਦਾ ਹੋਵੇ ਕਿ 'ਬੱਚੇ ਤੇਰੇ ਦੁਧ ਨੂੰ ਤਰਸਨ ਤੂੰ ਗਊਆਂ ਦਾ ਪਾਲੀ ਹੈਂ', ਇਹ ਕਿਤਨੀ ਸ਼ਰਮ ਦੀ ਗਲ ਹੈ । ਇਸ ਦੀ ਬੁਰੀ ਹਾਲਤ ਬਰਕਰਾਰ ਰਖਣ ਦੇ ਅਸੀਂ ਹੀ ਸਾਰੇ ਲੋਕ ਜ਼ਿਮੇਂਵਾਰ ਹਾਂ । ਇਸ ਦੇ ਨਾਲ ਸੁਤੀਲੀ ਮਾਂ ਵਾਲਾ ਸਲੂਕ ਪਹਿਲਾਂ ਤਾਂ ਦਿੱਲੀ ਦੀ ਸਰਕਾਰ ਕਰਦੀ ਹੈ । (ਕੈਪਟਨ ਰਤਨ ਸਿੰਘ ਵਲੋਂ ਵਿਘਨ) ਕਪਤਾਨ ਸਾਹਿਬ ਮੇਰੀ ਗਲ ਜ਼ਰ ਧਿਆਨ ਨਾਲ ਸੁਣੋ । ਤੁਸੀਂ ਵੇਖੋ ਦਿਲੀ ਦੀ ਸਰਕਾਰ ਜਦੋਂ ਕੋਈ ਕਰਜ਼ਾ ਕਿਸਾਨ ਨੂੰ ਦੇਵੇ ਤਾਂ ਉਸ ਤੇ 9% ਸੂਦ ਲਾਉਂਦੀ ਹੈ ਪਰ ਜੇ ਇਹ ਕਿਸੇ ਇੰਡਸਟਰੀਅਲਿਸਟ ਨੂੰ ਦੇਵੇ ਤਾਂ ਫੇਰ ਉਸ ਤੇ 3% ਸੂਦ ਲਾਉਂਦੀ ਹੈ। ਕਿਤਨੀ ਸ਼ਰਮਨਾਕ ਗਲ ਹੈ । ਜਿਹੜਾ ਸਾਰਿਆਂ ਨੂੰ ਖਾਣ ਨੂੰ ਦਿੰਦਾ ਹੋਵੇ ਉਸ ਦੇ ਨਾਲ ਇਹ ਸਲੂਕ.........? (ਵਿਘਨ) ਸਾਧੂ ਰਾਮ ਜੀ, ਕੋਈ ਅੱਖਰ ਵਿਧਾਨ ਦਾ ਤੁਹਾਡੇ ਤੇ

(ਇਸ ਸਮੇਂ ਸ: ਜਸਦੇਵ ਸਿੰਘ ਸੰਧੂ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਕੁਰਸੀ ਸੰਭਾਲੀ)

ਲਾਗੂ ਹੁੰਦਾ ਹੈ ਕਿ ਨਹੀਂ (ਵਿਘਨ) ਹਾਊਸ ਵਿਚ ਬੈਠਣ ਦੀ ਕੋਈ ਜਾਚ ਤਾਂ ਸਿੱਖੋ (ਵਿਘਨ) ਜੇ ਵਿਧਾਨ ਦਾ ਕੋਈ ਮਾੜਾ ਮੋਟਾ ਅਖਰ ਆਉਂਦਾ ਤਾਂ ਕਿਸ ਲਈ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ । ਆਪਣੀ ਔਕਾਤ ਵੇਖੋ ਕੀ ਹੈ । 300/-ਰੁਪਏ ਦੇ ਵਜ਼ੀਫੇ ਤੋਂ ਵੱਧ ਤੁਹਾਡਾ ਮੁੱਲ ਨਹੀਂ । ਇਸ ਹਾਊਸ ਵਿਚ ਸਵਾਏ ਰੌਲਾ ਪਾਉਣ ਦੇ ਨਾ ਤੁਹਾਨੂੰ ਕੋਈ ਅੱਖਰ ਆਉਣਾ ਹੈ ਅਤੇ ਨਾ ਆਇਆ ਹੈ । (ਸ਼ੋਰ)

**Mr. Chairman :** No interruption please.

**ਚੌਧਰੀ ਜਗਤ ਰਾਮ :** ਇਹ ਮੰਡੀ ਦਾ ਮਾਲ ਨਹੀਂ ਹੈ ਤੁਹਾਡੀ ਤਰ੍ਹਾਂ ਏਧਰ ਉਧਰ ਹੋ ਜਾਵੇ..............ਆਪਣੀ ਔਕਾਤ ਵੀ ਵੇਖੋ ।

**Mr. Chairman :** No interruptions.........

**ਚੌਧਰੀ ਜਗਤ ਰਾਮ :** ਪੁਆਇੰਟ ਆਫ ਆਰਡਰ । ਚੇਅਰਮੈਨ ਸਾਹਿਬ, ਕੀ ਕੋਈ ਆਨਰੇਬਲ ਮੈਂਬਰ ਬੋਲਦਿਆਂ ਹੋਇਆਂ ਇਹ ਗਲ ਕਹਿ ਸਕਦਾ ਹੈ ਕਿਸੇ ਮੈਂਬਰ ਨੂੰ ਕਿ ਆਪਣੀ ਔਕਾਤ ਦੇਖ ਤੇਰਾ ਮੁਲ ਦੋ ਹਜ਼ਾਰ ਹੈ । (ਵਿਘਨ)

**ਸ੍ਰੀ ਚੇਅਰਮੈਨ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

(This is no point of order).

**ਚੌਧਰੀ ਜਗਤ ਰਾਮ :** ਜੇ ਕਮਿਊਨਿਸਟਾਂ ਦੀ ਸਰਕਾਰ ਹੋਣੀ ਤਾਂ ਸਰਦਾਰ ਗੁਰਮੀਤ ਸਿੰਘ ਹੋਰੀਂ ਉਥੇ ਹੋਣਗੇ ।

**चौधरी बलबीर सिंह :** मेरा व्यवस्था का प्रश्न यह है कि जो चौधरी जगत राम जी ने प्वाइंट उठाया है वह बिलकुल ठीक है । कोई आदमी औकात के बारे में बात नहीं कर सकता । यह ऐसपरशन है । कोई ऐसपरशन नहीं कर सकता । इस शकल में हाऊस अगर कोई कमेटी बना दे तो सब की औकात का पता लग जाए ।

**ਸ੍ਰੀ ਚੇਅਰਮੈਨ :** ਸਰਦਾਰ ਗੁਰਮੀਤ ਸਿੰਘ ਜੇ ਤੁਸੀਂ ਇਹ ਲਫਜ਼ ਕਹੇ ਹਨ ਤਾਂ ਵਾਪਸ ਲੈ ਲਉ । (If the hon. Member Sardar Gurmit Singh, has used these words then he should withdraw them).

**ਸਰਦਾਰ ਗੁਰਮੀਤ ਸਿੰਘ :** × × × × × × ×

**ਸ੍ਰੀ ਚੇਅਰਮੈਨ :** ਚੌਧਰੀ ਬਲਬੀਰ ਸਿੰਘ ਤੋਂ ਬਾਅਦ ਜੋ ਕੁਝ ਇਧਰੋਂ ਜਾਂ ਉਧਰੋਂ ਕਿਹਾ ਗਿਆ ਹੈ ਉਹ ਰੀਕਾਰਡ ਵਿਚ ਨਾ ਲਿਖਿਆ ਜਾਵੇ (Whatever has been said from both the sides after the observations made by Chaudhri Balbir Singh should not form part of the proceedings of the House.)

**ਸਦਾਰ ਉਮਰਾਓ ਸਿੰਘ :** ਹਰ ਮੈਂਬਰ ਚੇਅਰ ਨੂੰ ਐਡਰੈਸ ਕਰਦਾ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਲਫਜ਼ ਕਿਸ ਨੂੰ ਐਡਰੈਸ ਕਰਕੇ ਕਹੇ ਗਏ ਹਨ ?

**ਸ੍ਰੀ ਚੇਅਰਮੈਨ :** ਸਰਦਾਰ ਗੁਰਮੀਤ ਸਿੰਘ, ਅਗਰ ਤੁਸੀਂ ਇਹ ਗਲਾਂ ਕੀਤੀਆਂ ਹਨ ਤਾਂ ਵਾਪਸ ਲੈ ਲਉ, (Addressing Sardar Gurmit Singh ; if the hon. Member has used these words then be should withdraw the same).

**ਸਰਦਾਰ ਗੁਰਮੀਤ ਸਿੰਘ :** × × × × × × × × × × × ×

ਇਹ ਲਫਜ਼ ਮੈਂ ਵਾਪਸ ਲੈਂਦਾ ਹਾਂ ।

**ਚੌਧਰੀ ਰਾਮ ਸਿੰਘ :** ਹਾਲੇ ਸ਼ਬਦ ਵਾਪਸ ਨਹੀਂ ਲਏ ਜੀ । (ਸ਼ੋਰ) (ਵਿਘਨ)

**ਸਰਦਾਰ ਗੁਰਮੀਤ ਸਿੰਘ :** ਚੇਅਰਮੈਨ ਸਾਹਿਬ, ਰਾਤ ਨੂੰ ਇਹ ਸਾਡੇ ਨਾਲ ਗੱਲਾਂ ਕਰਦੇ ਹਨ, ਸਾਨੂੰ ਸ਼ਾਮਿਲ ਕਰ ਲਉ ਡਿਪਟੀ ਲੀਡਰ ਬਣਾ ਦਿਉ ।

**ਚੌਧਰੀ ਜਗਤ ਰਾਮ :** × × × × × (ਵਿਘਨ)

**ਸ੍ਰੀ ਚੇਅਰਮੈਨ :** ਮੈਂ ਤੁਹਾਨੂੰ ਬੋਲਣ ਲਈ ਕੋਈ ਇਜਾਜ਼ਤ ਨਹੀਂ ਦਿਤੀ । ਜਿਹੜਾ ਕੋਈ

*Expunged as ordered by the Chair.

ਵੀ ਸੱਜਣ ਬਗੈਰ ਇਜ਼ਾਜਤ ਦੇ ਬੋਲਦਾ ਹੈ ਉਹਦੀ ਸਪੀਚ ਹਾਉਸ ਦੇ ਰਿਕਾਰਡ ਵਿਚ ਨਹੀਂ ਆਏਗੀ। (I have not permitted the hon. Member to speak. Any hon. Member who speaks without the permission of the Chair, his speech shall not form part of the proceedings of the House).

**ਸਰਦਾਰ ਗੁਰਮੀਤ ਸਿੰਘ :** ਕਿਸਾਨ ਨੂੰ ਸੂਦ 9% ਤੇ ਮਿਲਦਾ ਹੈ ਜਦ ਕਿ ਇੰਡਸਟਰੀਅਲਿਸਟ ਨੂੰ 3% ਤੇ ਮਿਲਦਾ ਹੈ। ਇੰਡਸਟਰੀ ਵਾਸਤੇ ਸੈਂਟਰ ਦੀ ਸਰਕਾਰ ਸੂਦ ਨੂੰ ਸਬਸਿਡਾਈਜ਼ ਕਰਦੀ ਹੈ। ਇਸ ਡਿਸਕ੍ਰੀਮਿਨੇਸ਼ਨ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਇਹੋ ਜਿਹੀਆਂ ਗੱਲਾਂ ਇਥੋਂ ਦੇ ਚੀਫ ਮਨਿਸਟਰ ਨੂੰ ਦਿਲੀ ਦੀ ਸਰਕਾਰ ਨਾਲ ਕਰਨੀਆਂ ਚਾਹੀਦੀਆਂ ਹਨ। ਨੌਂ ਜਾਂ ਦਸ ਏਕੜ ਦਾ ਮਾਲੀਆਂ ਮੁਆਫ ਕਰਨ ਨਾਲ ਕਿਸਾਨਾਂ ਦੀ ਤਕਲੀਫ ਦੂਰ ਨਹੀਂ ਹੋ ਸਕਦੀ। ਜਿਵੇਂ ਸ਼੍ਰੀ ਜਗਜੀਵਨ ਰਾਮ ਨੇ ਖੰਡ ਦੇ ਦੋ ਭਾਅ ਮੁਕੱਰਰ ਕੀਤੇ ਹੋਏ ਹਨ ਇਸੇ ਤਰ੍ਹਾਂ ਹੀ ਡੀਜ਼ਲ ਦੇ ਵੀ ਦੋ ਭਾਅ ਹੋਣੇ ਚਾਹੀਦੇ ਹਨ। ਪੰਜਾਬ ਦੀ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਦਿੱਲੀ ਦੀ ਸਰਕਾਰ ਤੇ ਜ਼ੋਰ ਪਾਵੇ ਕਿ ਟਰੈਕਟਰਾਂ ਦੀ ਹੌਰਸ ਪਾਵਰ ਦੇ ਮੁਤਾਬਕ ਡੀਜ਼ਲ ਦਾ ਰਾਸ਼ਨ ਸਸਤੇ ਰੇਟ ਤੇ, ਡੀਊਟੀ ਫਰੀ, ਕਿਸਾਨਾਂ ਨੂੰ ਦਿਤਾ ਜਾਣਾ ਚਾਹੀਦਾ ਹੈ। ਇਸ ਨਾਲ ਕਾਸਟ ਔਫ ਪ੍ਰੋਡਕਸ਼ਨ ਘਟ ਹੋਵੇਗੀ ਅਤੇ ਗਰੀਬਾਂ ਨੂੰ ਸਸਤੇ ਭਾਅ ਤੇ ਅਨਾਜ ਦਿਤਾ ਜਾ ਸਕੇਗਾ। ਪੰਜਾਬ ਦੇ ਕਿਸਾਨ ਨੂੰ ਰਿਆਇਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਜਿਵੇਂ ਕਿ ਖਾਦ, ਟਰੈਕਟਰ, ਪੁਰਜ਼ੇ, ਤੇਲ ਆਦਿ। (ਵਿਘਨ)

ਮੈਂ ਅਰਜ਼ ਕਰ ਰਿਹਾ ਸੀ ਕਿ ਗੰਨੇ ਦੇ ਭਾਅ ਵੀ ਚੰਗੇ ਨਹੀਂ ਮਿਲ ਰਹੇ। ਇਸ ਲਈ ਕਿਸਾਨ ਨੂੰ ਫਸਲਾਂ ਦਾ ਪੈਟਰਨ ਬਦਲਨਾ ਪਵੇਗਾ। ਇਸ ਵੇਲੇ ਉਹ ਸਿਰਫ ਗੰਦਮ ਦੀ ਫਸਲ ਹੀ ਬੀਜਦਾ ਹੈ। ਫਿਰ ਉਸ ਨੂੰ ਖੇਤੀ ਬਦਲਣੀ ਪਵੇਗੀ। ਇਹ ਮਾੜਾ ਕੰਮ ਹੋਵੇਗਾ। ਪੀ. ਐਲ. 480 ਦੀ ਮਿਆਦ ਵੀ ਖਤਮ ਹੋਣ ਲਗੀ ਹੈ।

ਡਾਂਗ ਸਾਹਿਬ ਨੇ ਸ਼ਹਿਰੀਆਂ ਲਈ ਅਤੇ ਕਨਜ਼ਿਊਮਰ ਲਈ ਤੇ ਕਿਸਾਨਾਂ ਦੇ ਹੱਕਾਂ ਦੀ ਵਿਰੋਧਤਾ ਕਰਦਿਆਂ ਹੋਇਆਂ, ਸ਼ਹਿਰੀ ਕਨਜ਼ਿਊਮਰ ਦੇ ਹਕ ਵਿਚ ਅਤੇ ਪ੍ਰੋਡਿਊਸਰ ਦੇ ਵਿਰੁਧ ਜੋ ਨਾਹਰਾ ਦਿੱਤਾ ਉਸ ਨਾਲ ਮੈਨੂੰ ਅਫਸੋਸ ਹੋਇਆ। ਇਹ ਐਸੇ ਚੰਗੇ ਸੱਜਨ ਨੇ ਜੋ ਕਿਸਾਨਾਂ ਦੇ ਵਿਰੋਧ ਦੀਆਂ ਗਲਾਂ ਕਰਦੇ ਹਨ। ਇਨ੍ਹਾਂ ਦਾ ਪੈਟਰਨ ਇਹ ਹੈ ਕਿ ਕਨਜ਼ਿਊਮਰ ਦੀ ਹਿਮਾਇਤ ਕੀਤੀ ਜਾਵੇ, ਕਿਸਾਨਾਂ ਨੂੰ ਵੱਧ ਪੈਸੇ ਨਾ ਦਿਤੇ ਜਾਣ ਅਤੇ ਹਰੀਜਨਾਂ ਨੂੰ ਸਸਤਾ ਅਨਾਜ ਦਿਤਾ ਜਾਵੇ। ਇਹ ਇਸ ਤਰ੍ਹਾਂ ਦੇ ਤਰੀਕੇ ਅਖਤਿਆਰ ਕਰਨਾ ਚਾਹੁੰਦੇ ਹਨ।

ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਸਟ ਆਫ ਪ੍ਰੋਡਕਸ਼ਨ ਬਾਰਾਂ ਪੰਦਰਾਂ ਰੁਪਏ ਕੁਇੰਟਲ ਵਧ ਚੁਕੀ ਹੈ। ਤੇਲ, ਖਾਦ, ਟਰੈਕਟਰ ਇਨ੍ਹਾਂ ਸਭ ਚੀਜ਼ਾਂ ਦੇ ਮੁਲ ਕਾਫੀ ਵਧ ਚੁਕੇ ਹਨ। ਲੇਬਰ ਦੇ ਕਈ ਰੁਪਏ ਦਿਹੜੀ ਦੇ ਵਧ ਚੁਕੇ ਹਨ। ਇਸ ਤਰ੍ਹਾਂ ਨਾਲ ਕਾਸਟ ਔਫ਼ ਪ੍ਰੋਡਕਸ਼ਨ ਕਾਫ਼ੀ ਵਧ ਚੁਕੀ ਹੈ। (ਵਿਘਨ) ਜਦੋਂ ਵੀ ਮੈਂ ਕਿਸਾਨਾਂ ਦੇ ਭਲੇ ਦੀ ਗਲ ਕਰਦਾ ਹਾਂ ਤਾਂ ਉਦੋਂ ਚੌਧਰੀ ਬਲਬੀਰ ਸਿੰਘ ਨੂੰ ਪਤਾ ਨਹੀਂ ਕੀ ਤਕਲੀਫ ਹੁੰਦੀ ਹੈ। ਜੇ ਉਹ ਕਿਸਾਨਾਂ ਦੇ ਹਮਦਰਦ ਹੁੰਦੇ ਤਾਂ ਉਹ ਸਵਾ ਲਖ ਮੈਂਬਰ ਕਦੇ ਨਾ ਆਉਂਦੇ। ਕਿਸਾਨਾਂ ਦਾ ਖੂਣ ਚੂਸਨ ਵਾਲੀ ਸੋਸ਼ਲਿਸਟ ਪਾਰਟੀ ਹੈ। (ਚੌਧਰੀ ਬਲਬੀਰ ਸਿੰਘ ਵਲੋਂ ਵਿਘਨ)

[ਸਰਦਾਰ ਗੁਰਮੀਤ ਸਿੰਘ]

ਕਿਸਾਨਾਂ ਦੇ ਹਿਤਾਂ ਦੀ ਵਿਰੋਧਤਾ ਕਰਦਿਆਂ ਡਾਕਟਰ ਸਾਹਿਬ ਨੇ ਜੋ ਆਰਗੂਮੈਂਟਸ ਦਿਤੀਆਂ ਤੁਹਾਡੇ ਰਾਹੀਂ ਮੈਂ ਉਨ੍ਹਾਂ ਦੀ ਪਾਰਟੀ ਨੂੰ ਅਪੀਲ ਕਰਾਂਗਾ ਕਿ ਕਿਸਾਨ ਦਰਮਿਆਨੇ ਤੇ ਛੋਟੇ ਦੋਵੇਂ ਕਿਸਮ ਦੇ ਹੁੰਦੇ ਹਨ ਪਰ ਪਤਾ ਨਹੀਂ ਕਿਉਂ ਇਨ੍ਹਾਂ ਨੂੰ ਵਡੇ ਕਿਸਾਨਾਂ ਪ੍ਰਤੀ ਛੋਬੀਆ ਹੋ ਗਿਆ ਹੈ। ਕੀ ਡਾਂਗ ਸਾਹਿਬ, ਚੌਧਰੀ ਬਲਬੀਰ ਸਿੰਘ ਨੇ ਪ੍ਰੋਡੀਊਸਰ ਦੇ ਵਿਰੁਧ ਗਲਾਂ ਕੀਤੀਆਂ ਹਨ। ਉਨ੍ਹਾਂ ਨਾਲ ਦੁਸ਼ਮਨੀ ਵਾਲੀਆਂ ਗੱਲਾਂ ਕੀਤੀਆਂ ਹਨ। (ਸ਼ੋਰ) (ਵਿਘਨ)

ਇਨ ਪੁਟਸ ਮਹਿੰਗੀਆਂ ਹੋ ਗਈਆਂ ਹਨ। ਮਾਲੀਏ ਦੀ ਹਦ 30 ਏਕੜ ਤਕ ਖਤਮ ਕਰਕੇ ਕਿਸਾਨ ਨੂੰ ਰੀਲੀਫ ਦੇਣੀ ਚਾਹੀਦੀ ਹੈ।

ਇਕ ਵੇਰੀ ਸਰ ਛੋਟੂ ਰਾਮ ਇਸੇ ਤਰ੍ਹਾਂ ਹੀ ਖੁਰਾਕ ਬਾਰੇ ਵੇਵਲ ਨਾਲ ਫੂਡ ਕਾਨਫਰੰਸ ਅਟੈਂਡ ਕਰਕੇ ਜਦੋਂ ਵਾਪਸ ਰੋਹਤਕ ਗਿਆ ਤਾਂ ਧਰਮ ਸਿੰਘ ਰਾਠੀ ਨੇ ਪੁਛਿਆ ਕਿ ਕਾਨਫਰੰਸ ਵਿਚ ਕੁਝ ਰੇਟ ਵਧਣ ਦਾ ਫੈਸਲਾ ਹੋਇਆ ਹੈ ? ਉਹਨੇ ਇਹ ਕਿਹਾ ਕਿ ਜੇ ਇਸ ਤਰ੍ਹਾਂ ਨਹੀਂ ਹੋਇਆ ਤਾਂ ਅਸੀਂ ਕਣਕ ਦਾ ਇਕ ਦਾਣਾ ਵੀ ਇਥੋਂ ਬਾਹਰ ਨਹੀਂ ਜਾਣ ਦਿਆਂਗੇ ਅਤੇ, ਬੇਟਾ ਤੇਰੇ ਤਾਊ ਕੋ ਜੇਹਲ ਜਾਣਾ ਪੜੇਗਾ।

ਇਸ ਲਈ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ, ਅਤੇ ਪੰਜਾਬ ਗੌਰਮਿੰਟ ਨੂੰ ਅਰਜ਼ ਕਰਦਾ ਹਾਂ ਕਿ ਕਿਸਾਨ ਦਾ ਗਲਾ ਘੁੱਟਣ ਲਈ ਭਾਅ ਘੱਟ ਰੱਖੇ ਗਏ ਹਨ। ਮੁਲਾਜ਼ਮਾਂ ਦੀਆਂ ਤਨਖਾਹਾਂ, ਟੀ. ਏ., ਡੀ. ਏ., ਪਰਾਈਸ ਇੰਡੈਕਸ ਦੇ ਨਾਲ ਲਿੰਕ ਕੀਤੇ ਜਾ ਰਹੇ ਹਨ, ਪਰ ਕਿਸਾਨ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਉਸ ਨੂੰ ਜ਼ਮੀਨ ਵਿਚ ਪੈਣ ਵਾਲੇ ਖਾਦਾਂ, ਤੇਲ ਅਤੇ ਟਰੈਕਟਰ ਦੇ ਪੁਰਜ਼ੇ ਆਦਿ ਕਿੰਨੇ ਮਹਿੰਗੇ ਭਾਅ ਤੇ ਲੈਣੇ ਪੈਂਦੇ ਹਨ। ਇਸ ਤਰ੍ਹਾਂ ਕਿਸਾਨ ਖੇਤੀ ਕਰਨੀ ਛੱਡ ਜਾਵੇਗਾ ਔਰ ਅਸੀਂ ਫਿਰ ਅਮਰੀਕਾ ਦੇ ਸਦਾ ਲਈ ਗੁਲਾਮ ਰਹਾਂਗੇ।

ਲੈਂਡ ਰੈਵਿਨਿਊ ਉੱਕਾ ਹੀ ਖਤਮ ਕਰਨਾ ਚਾਹੀਦਾ ਹੈ ਅਤੇ ਕਿਸਾਨ ਨੂੰ ਰਲੀਫ ਮਿਲਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਬਸੰਤ ਸਿੰਘ** (ਡਕਾਲਾ) : ਚੇਅਰਮੈਨ ਸਾਹਿਬ, ਹਾਊਸ ਦੇ ਸਾਹਮਣੇ 10 ਏਕੜ ਦਾ ਮਾਲੀਆ ਮੁਆਫ ਕਰਨ ਬਾਰੇ ਮਸਲਾ ਹੈ। ਮੈਂ ਤਾਂ ਸੋਚਦਾ ਹਾਂ ਕਿ ਇਹ ਮਸਲਾ ਕਿਸਾਨ ਨੂੰ ਰਲੀਫ ਦੇਣ ਜਾਂ ਟੈਕਸੇਸ਼ਨ ਵਿਚ ਰਿਆਇਤ ਦੇਣ ਦੇ ਮਸਲੇ ਤੋਂ ਇਨ ਆਈਸੋਲੇਸ਼ਨ ਕੰਸਿਡਰ ਨਹੀਂ ਕਰਨਾ ਚਾਹੀਦਾ। ਐਨੀਆਂ ਗਲਤ ਪਾਲਿਸੀਆਂ ਐਡਾਪਟ ਕੀਤੀਆਂ ਜਾ ਰਹੀਆਂ ਹਨ ਕਿ ਜਿਨ੍ਹਾਂ ਦਾ ਕੋਈ ਹਿਸਾਬ ਹੀ ਨਹੀਂ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਕਿਸਾਨਾਂ ਦਾ ਕੋਈ ਖਿਆਲ ਨਹੀਂ ਕਰ ਰਹੀ। ਕਿਸਾਨ ਨੂੰ ਜ਼ਮੀਨ ਵਿਚ ਪਾਉਣ ਲਈ ਇਨ ਪੁੱਟਸ ਬੀਜ, ਤੇਲ ਆਦਿ ਬਹੁਤ ਮਹਿੰਗੇ ਭਾਅ ਤੇ ਲੈਣੇ ਪੈਂਦੇ ਹਨ। ਮੇਰਾ ਤਾਂ ਖਿਆਲ ਹੈ ਕਿ ਇਹ ਕਿਸਾਨ ਨੂੰ ਕਮਜ਼ੋਰ ਰੱਖਣਾ ਚਾਹੁੰਦੇ ਹਨ। ਜੇ ਇਹ 10 ਏਕੜ ਦਾ ਮਾਲੀਆ ਮੁਆਫ ਵੀ ਹੋ ਜਾਂਦਾ ਹੈ ਤਾਂ ਹੋਰ ਕਈ ਕਿਸਮ ਦੇ ਟੈਕਸ ਲਗਾ ਦੇਣਗੇ। ਮੇਰੇ ਕਹਿਣ ਦਾ ਭਾਵ ਹੈ ਕਿ ਲੈਂਡ ਰੈਵਿਨਿਊ ਮੁਆਫ ਕਰਨ ਨਾਲ ਗੱਲ ਨਹੀਂ ਬਣਨੀ। ਜੇ ਮਾਲੀਆ ਮੁਆਫ ਕਰ ਦਿੱਤਾ ਅਤੇ ਉਧਰ ਅਨਾਜ ਦੇ ਭਾਅ 70 ਰੁਪਏ, 60 ਰੁਪਏ ਜਾਂ 50 ਰੁਪਏ ਰੱਖ ਦਿੱਤੇ ਤਾਂ ਕੀ ਫਿਰ ਠੀਕ ਹੈ ? ਇਹ ਕਿਸਾਨਾਂ ਦੇ ਹਿੱਤ ਵਿਚ ਨਹੀਂ ਹੈ। ਸਾਡੀ ਸਟੇਟ ਗੌਰਮਿੰਟ ਵੀ ਕਹਿੰਦੀ ਹੈ ਕਿ ਜ਼ੋਨ ਇਕ ਹੋਣਾ ਚਾਹੀਦਾ ਹੈ, ਰੇਟ ਵੀ ਵੱਧ ਹੋਣੇ ਚਾਹੀਦੇ ਹਨ। ਪਰ ਦਿੱਲੀ ਵਾਲੇ ਕਹਿੰਦੇ ਹਨ ਕਿ ਜ਼ੋਨ ਵੱਡਾ ਹੋਣਾ ਚਾਹੀਦਾ ਹੈ ਅਤੇ ਰੇਟ ਵੀ ਘੱਟ

ਹੋਣੇ ਚਾਹੀਦੇ ਹਨ । ਮੈਂ ਕਹਿੰਦਾ ਹਾਂ ਕਿ ਜੇ ਇਸ ਤਰ੍ਹਾਂ ਹੋ ਗਿਆ ਤਾਂ ਤੁਸੀਂ ਕਿਥੇ ਬੈਠੋਗੇ । (ਵਿਘਨ)

ਇਹ ਜਿਹੜਾ ਪਲਾਨਿੰਗ ਕਮਿਸ਼ਨ ਹੈ, ਮੈਂ ਇਸ ਦੇ ਮੁਤੱਲਿਕ ਵੀ ਕਹਿੰਦਾ ਹਾਂ ਕਿ ਇਹ ਵੀ ਕਿਸਾਨਾਂ ਦੇ ਖਿਲਾਫ ਹੈ । ਸੋ ਮੇਰੀ ਅਰਜ਼ ਹੈ ਕਿ ਕਿਸਾਨਾਂ ਦਾ ਖਿਆਲ ਕਰਨਾ ਚਾਹੀਦਾ ਹੈ । ਇਸ ਮਸਲੇ ਨੂੰ ਇਕ ਵੱਡੇ ਲੈਵਲ ਤੇ ਲੈਣਾ ਚਾਹੀਦਾ ਹੈ । ਇਹ ਮਸਲਾ ਇਸ ਤਰ੍ਹਾਂ ਨਹੀਂ ਹੱਲ ਹੋਣਾ ਕਿ ਜੇ ਅਸੀਂ ਸਮਝੀਏ ਕਿ 10 ਏਕੜ ਦਾ ਮਾਲੀਆ ਮੁਆਫ ਹੋ ਜਾਵੇ । ਇਕੱਲਾ ਮਾਲੀਆ ਮੁਆਫ ਹੋਣ ਨਾਲ ਕੁਝ ਨਹੀਂ ਬਣਨਾ ।

ਕਿਸਾਨ ਵਾਸਤੇ ਸੀਮਿੰਟ ਵੀ ਬਹੁਤ ਜ਼ਰੂਰੀ ਹੈ । ਤੁਸੀਂ ਦੇਖੋ ਕਿ ਉਸ ਦੀ ਕੀਮਤ 73 ਰੁਪਏ ਕੁਇੰਟਲ ਤੋਂ 100 ਰੁਪਿਆ ਕੁਇੰਟਲ ਕਰ ਦਿੱਤੀ ਹੈ । ਕੱਲ ਨੂੰ ਪਤਾ ਨਹੀਂ ਹੋਰ ਕਿੰਨੀ ਕੁ ਹੋ ਜਾਣੀ ਹੈ । ਇਹ ਦੋ ਸੈਕਟਰ ਬਨਾਉਣੇ ਚਾਹੁੰਦੇ ਹਨ । ਇਸ ਨਾਲ ਕਿਸਾਨ, ਗਰੀਬ ਦਾ ਭਲਾ ਨਹੀਂ ਹੋਵੇਗਾ । ਹੁਣ ਤੁਸੀਂ ਦੇਖੋ ਕਿ ਪੰਜਾਬ ਦੇ ਵਿਚ ਕਿਸਾਨ ਦੀ ਕੀ ਹਾਲਤ ਹੈ ? ਮੈਨੂੰ ਸਮਝ ਨਹੀਂ ਆਉਂਦੀ ਕਿ ਸਰਕਾਰ ਨੇ ਸਿਵਾਏ ਸਪੀਚਿਜ਼ ਦੇ ਹੋਰ ਕੁਝ ਕਿਉਂ ਨਹੀਂ ਕੀਤਾ ।

ਅਨਾਜ ਦੇ ਮਾਮਲੇ ਵਿਚ ਮਧ ਪ੍ਰਦੇਸ਼ ਸਰਪਲੱਸ ਹੈ, ਯੂ. ਪੀ. ਸਰਪਲੱਸ ਹੈ । ਪਰ ਮੈਂ ਕਹਿਦਾ ਹਾਂ ਕਿ ਪੰਜਾਬ ਦੇ ਬਗੈਰ ਗੁਜ਼ਾਰਾ ਨਹੀਂ ਹੋ ਸਕਦਾ । (ਵਿਘਨ) ਇਹ ਤਾਂ ਸਾਨੂੰ ਅਮਰੀਕਾ ਦੀ ਕਣਕ ਵਿਖਾ ਕੇ ਡਰਾਉਂਦੇ ਹਨ । ਇਹ ਜਿੰਨੀ ਵੀ ਇੰਡਸਟਰੀ ਹੈ, ਪੰਜਾਬ ਵਿਚ ਉਸ ਨੂੰ ਹਿੰਦੁਸਤਾਨ ਸਰਕਾਰ ਦੀ ਪਰੋਟੈਕਸ਼ਨ ਹੈ । ਪਰ ਇਕ ਇਕੱਲੇ ਕਿਸਾਨ ਨੂੰ ਡੀਬਾਰ ਕੀਤਾ ਜਾਂਦਾ ਹੈ । ਇਸ ਲਈ ਸਾਨੂੰ ਇਹ ਮੰਗ ਕਰਨੀ ਚਾਹੀਦੀ ਹੈ ਕਿ ਅਸੀਂ ਬਾਹਰ ਦੀ ਕਣਕ ਨੂੰ ਕਬੂਲ ਨਾ ਕਰੀਏ । ਔਰ ਹਿੰਦੁਸਤਾਨ ਸਰਕਾਰ ਵੀ ਸਮਝਦੀ ਹੈ ਕਿ ਹਿੰਦੁਸਤਾਨ ਇਕ ਸਰਪਲੱਸ ਮੁਲਕ ਹੋ ਗਿਆ ਹੈ । ਇਸ ਲਈ ਉਹ ਸਮਝਦੀ ਹੈ ਕਿ ਕਿਸਾਨਾਂ ਨੂੰ ਹੋਰ ਸਹੂਲਤਾਂ ਦੇਣ ਦੀ ਲੋੜ ਨਹੀਂ ਹੈ । (ਵਿਘਨ) ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ 10 ਏਕੜ ਦਾ ਮਾਲੀਆ ਮੁਆਫ ਕਰਨ ਨਾਲ ਸਾਨੂੰ ਕੋਈ ਫਾਇਦਾ ਨਹੀਂ । ਸਾਨੂੰ ਇਕ ਮਜ਼ਬੂਤ ਕਦਮ ਲੈਣਾ ਚਾਹੀਦਾ ਹੈ । (ਵਿਘਨ) ਪੰਜਾਬ ਸਰਕਾਰ ਆਪਣੇ ਕੋਲੋਂ ਬੋਨਸ ਨਹੀਂ ਦੇ ਸਕਦੀ ? ਜੇ ਸਰਕਾਰ 70 ਰੁਪਏ ਤੋਂ 85 ਰੁਪਏ ਭਾਅ ਨਹੀਂ ਕਰਦੀ ਤਾਂ ਇਸ ਸਰਕਾਰ ਨੂੰ ਵਾਜਬ ਰੇਟ ਦਾ ਪਤਾ ਨਹੀਂ ਕਿ ਵਾਜਬ ਰੇਟ ਕੀ ਹੈ ।

ਮੈਂ ਕਹਿੰਦਾ ਹਾਂ ਕਿ ਕਿਤੇ ਪੰਜਾਬ ਵਿਚ ਵੀ ਬੰਗਾਲ ਜਿਹੇ ਹਾਲਾਤ ਨਾ ਪੈਦਾ ਹੋ ਜਾਣ । ਦੁਹਾਈ ਰੱਬ ਦੀ ਜੇ ਮਤੇ ਉਹੋ ਜਿਹੇ ਹਾਲਾਤ ਇਥੇ ਨਾ ਹੋ ਜਾਣ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਤਾਂ ਕਿਸਾਨਾਂ ਨਾਲ ਮਸ਼ਵਰਾ ਕਰਨਾ ਵੀ ਪਸੰਦ ਨਹੀਂ ਕਰਦੇ । ਸਾਡੀ ਸਰਕਾਰ ਕਹਿੰਦੀ ਹੈ ਕਿ ਜ਼ੋਨ ਮੰਨ ਲਵੋ । ਮੈਂ ਬੇਨਤੀ ਕਰਦਾ ਹਾਂ ਕਿ ਇਸ ਮਸਲੇ ਨੂੰ ਵੀ ਸੋਚੋ ।

ਮੈਂ 10 ਏਕੜ ਦਾ ਮਾਲੀਆ ਮੁਆਫ ਕਰਨ ਦੇ ਖਿਲਾਫ ਵੀ ਨਹੀਂ । ਪਰ ਇਹ ਤਾਂ ਹੀ ਹੋਵੇ ਜੇ ਇਸ ਤੇ ਪੂਰੀ ਤਰ੍ਹਾਂ ਅਮਲ ਹੋਣਾ ਹੈ ਤਾਂ । (ਵਿਘਨ)

ਅਕਬਰ ਦੇ ਵੇਲੇ ਵੀ ਠੀਕ ਸੀ । ਅੰਗ੍ਰੇਜ਼ ਦੇ ਵੇਲੇ ਵੀ ਠੀਕ ਸੀ । 50 ਰੁਪਏ 51 ਰੁਪਏ 55 ਰੁਪਏ ਠੀਕ ਸੀ । ਪਰ ਅੱਜ ਕੱਲ ਕੀ ਰੀਲੀਫ ਕਿਸਾਨ ਨੂੰ ਦੇ ਰਹੇ ਹਨ । ਜੇਕਰ ਕਿਸਾਨ ਨੇ

[ਸਰਦਾਰ ਬਸੰਤ ਸਿੰਘ]

ਟਰੈਕਟਰ ਜਾਂ ਉਸਦੇ ਪੁਰਜੇ ਜਾਂ ਹੋਰ ਕੋਈ ਚੀਜ਼ਾਂ ਲੈਣੀਆਂ ਹੁੰਦੀਆਂ ਹਨ ਤਾਂ ਉਸ ਨੂੰ ਬਲੈਕ ਵਿਚ ਮਿਲਦੀਆਂ ਹਨ ਜਿਸ ਕਰਕੇ ਉਸ ਦਾ ਬਹੁਤ ਸਾਰਾ ਰੁਪਿਆ ਲਗ ਜਾਂਦਾ ਹੈ। ਇਸ ਨਾਲ ਕਿਸਾਨ ਨੂੰ ਕੋਈ ਰਲੀਫ ਨਹੀਂ ਮਿਲਦਾ। ਕਿਸਾਨ ਨੂੰ ਉਸਦੀ ਪੂਰੀ ਕੀਮਤ ਨਹੀਂ ਮਿਲਦੀ। ਮੈਂ ਕਹਿਦਾ ਹਾਂ ਕਿ ਜਿਨ੍ਹਾਂ ਕੋਲੋਂ ਅਸੀਂ ਅਨਾਜ ਲੈਂਦੇ ਹਾਂ ਉਨ੍ਹਾਂ ਨੂੰ ਪੂਰੇ ਭਾਅ ਮਿਲਣੇ ਚਾਹੀਦੇ ਹਨ। ਘਰ ਮਿਹਨਤ ਕਰਕੇ ਕੁਝ ਨਹੀਂ ਬਣਦਾ ਜਿੰਨਾਂ ਚਿਰ ਗੌਰਮਿੰਟ ਕੁਝ ਨਾ ਕਰੇ। ਬਾਰਹਲੇ ਸਾਰੇ ਮੁਲਕਾਂ ਵਿਚ ਕਿਸਾਨ ਨੂੰ ਸਾਰੀਆਂ ਸਹੂਲਤਾਂ ਦਿਤੀਆਂ ਜਾਂਦੀਆ ਹਨ।

ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੋਂ ਤਕ ਇਸ ਮਾਫੀ ਦਾ ਤੱਲੁਕ ਹੈ, ਇਸ ਨਾਲ ਕਿਸਾਨ ਦੀ ਜ਼ਿੰਦਗੀ ਤੇ ਕੋਈ ਅਸਰ ਨਹੀਂ ਪੈਂਦਾ। ਇਹ ਸਾਰੇ ਦੇਸ਼ ਦਾ ਮਸਲਾ ਹੈ। ਇਹ ਸਾਰੀ ਫੈਮਲੀ ਦਾ ਮਸਲਾ ਹੈ। (ਵਿਘਨ) ਅਸੀਂ ਸਮਝ ਬੈਠੇ ਹਾਂ ਕਿ ਸਾਡਾ ਜੋ ਸਟੈਂਡਰਡ ਹੈ ਉਹ ਬਾਕੀ ਮੁਲਕਾਂ ਦੇ ਬਰਾਬਰ ਹੋ ਗਿਆ ਹੈ। ਮੈਂ ਕਹਿੰਦਾ ਹਾਂ ਇਹ ਗਲ ਠੀਕ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ 5. 10, 20, 30 ਏਕੜ ਅਗਰ ਜ਼ਮੀਨ ਕਿਸੇ ਦੀ ਹੋਵੇ ਔਰ ਉਹ ਚਾਰ ਪੰਜ ਭਾਈ ਹੋਣ ਤਾਂ ਓਨ੍ਹਾਂ ਵਿਚ ਵੰਡੀ ਜਾਂਦੀ ਹੈ। (ਵਿਘਨ) ਸਾਡੀ ਵਸੋਂ ਇਤਨੀ ਵਧ ਗਈ ਹੈ ਕਿ ਕੋਈ ਜਗ੍ਹਾ ਨਹੀਂ ਮਿਲਦੀ. ਕੋਈ ਸਹੂਲਤ ਨਹੀਂ ਮਿਲਦੀ ਮੈਂ ਤਾਂ ਕਹਿੰਦਾ ਹਾਂ ਕਿ ਸ਼ਮਸ਼ਾਨ ਭੂਮੀ ਵਾਸਤੇ ਵੀ ਜਗ੍ਹਾ ਨਹੀਂ ਮਿਲਦੀ, ਜਿਥੇ ਆਬਾਦੀ ਇਤਨੀ ਵਧ ਰਹੀ ਹੋਵੇ ਔਰ ਫਿਰ ਰੇਟ ਇਹ ਆਪਣੀ ਮਰਜ਼ੀ ਨਾਲ ਦੇਣ ਤਾਂ ਇਹ ਗਲ ਠੀਕ ਨਹੀਂ ਹੈ। (ਵਿਘਨ) ਜੇਕਰ ਸੀਮਿੰਟ ਦਾ ਜ਼ੋਨ ਨਹੀਂ, ਹੋਰ ਚੀਜ਼ਾਂ ਦਾ ਜ਼ੋਨ ਨਹੀਂ ਤਾਂ ਕਣਕ ਦਾ ਜ਼ੋਨ ਕਿਉਂ ਹੋਵੇ। ਇਹ ਕਿਸਾਨ ਦੇ ਹਿਤ ਦੇ ਖਿਲਾਫ ਹੈ।

ਮੈਂ ਰਾਏ ਦਿੰਦਾ ਹਾਂ ਕਿ ਸਰਕਾਰ ਇਸ ਨੂੰ ਡੀਪਰੈਸ ਕਰਨ ਦੀ ਕੋਸ਼ਿਸ਼ ਨਾ ਕਰੇ। ਇਸ ਰੈਜ਼ੋਲਿਊਸ਼ਨ ਦੇ ਕੋਈ ਮਾਅਨੇ ਨਹੀਂ। ਅਸੀਂ ਕੋਈ ਵੱਡੀਆਂ ਚੀਜ਼ਾਂ ਦੇ ਕਰਨ ਲਈ ਸਟੈਂਡ ਲਈਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਰਰਿਸਪੈਕਟਿਵ ਟੂ ਪੁਲੀਟੀਕਲ ਬੈਰੀਅਰਜ਼ ਇਸ ਰੈਜ਼ੋਲਿਊਸ਼ਨ ਨੂੰ ਟਾਕ ਆਊਟ ਕਰਨਾ ਚਾਹੀਦਾ ਹੈ। ਜੇ ਇਸ ਸਾਰੇ ਹਿੰਦੁਸਤਾਨ ਵਿਚ, ਇਸ ਸਾਰੇ ਪੰਜਾਬ ਵਿਚ ਜੇ ਐਗਰੀਕਲਚਰ ਮਰ ਗਿਆ ਤਾਂ ਸਭ ਕੁਝ ਖਤਮ ਹੋ ਜਾਵੇਗਾ। ਮੈਂ ਸਮਝਦਾ ਹਾਂ ਕਿ ਜੇ ਕਿਸਾਨ ਦੀ ਹਾਲਤ ਖਰਾਬ ਹੋ ਗਈ ਤਾਂ ਸਾਡੇ ਦੇਸ਼ ਦੀ ਹਾਲਤ ਖਰਾਬ ਹੋ ਜਾਵੇਗੀ, ਜੇ ਕਿਸਾਨ ਦੀ ਜ਼ਿੰਦਗੀ ਦੁਖੀ ਹੋ ਗਈ ਤਾਂ ਸਾਰੇ ਹਿੰਦੁਸਤਾਨ ਦੇ ਲੋਕਾਂ ਦੀ ਜ਼ਿੰਦਗੀ ਦੁਖੀ ਹੋਵੇਗੀ ਔਰ ਜੇ ਕਿਸਾਨ ਦੀ ਮੁਸਕਰਾਹਟ ਖ਼ਤਮ ਹੋ ਗਈ ਤਾਂ ਸਾਰੇ ਦੇਸ਼ ਦੇ ਲੋਕਾਂ ਦੀ ਮੁਸਕਰਾਹਟ ਖਤਮ ਹੋ ਜਾਵੇਗੀ। ਸੋ ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਿਰਫ ਮਾਲੀਆ ਮਾਫ ਕਰਨ ਨਾਲ ਹੀ ਗਲ ਨਹੀਂ ਬਣਨੀ ਕਿਸਾਨ ਨੂੰ ਹਰ ਪ੍ਰਕਾਰ ਦੀ ਸਹੂਲਤ ਦਿਤੀ ਜਾਣੀ ਚਾਹੀਦੀ ਹੈ ਤਾਂ ਕਿ ਉਸ ਦੀ ਜ਼ਿੰਦਗੀ ਖੁਸ਼ਹਾਲ ਹੋ ਸਕੇ। ਆਖਿਰ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੋਂਗਫੈਲੋ ਨੇ ਕਿਹਾ ਹੈ—

Once the proud peasantry is destroyed, it will never be supplanted.

**ਸਰਦਾਰ ਪਰਤਾਪ ਸਿੰਘ** ਕਾਦੀਆਂ (ਕੁਮ ਕਲਾਂ) : ਚੇਅਰਮੈਨ ਸਾਹਿਬ, ਅੱਜ ਇਥੇ ਮਾਲੀਏ ਦੀ ਮਾਫ਼ੀ ਦੇ ਰੈਜ਼ੋਲਿਊਸ਼ਨ ਤੇ ਚਰਚਾ ਚਲ ਰਹੀ ਹੈ। ਉਸ ਦੇ ਬਾਰੇ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਆਪਣੇ ਬਜਟ ਨੂੰ ਯਾਨੀ ਇਕ ਕਾਸ਼ਤਕਾਰ ਦੇ ਬਜਟ ਨੂੰ ਦੇਖੀਏ ਤਾਂ ਉਸ ਦੇ ਵਿਚ ਖਰਚੇ ਵਾਲੇ ਪਾਸੇ ਅੌਰ ਆਮਦਨੀ ਵਾਲੇ ਪਾਸੇ ਦੋਨਾਂ ਪਾਸਿਆਂ ਤੋਂ ਝਾਤੀ ਮਾਰੀਏ ਤਾਂ ਮਾਲੀਏ ਵਾਲਾ ਖਰਚਾ ਕੋਈ ਖਾਸ ਅਹਿਮੀਅਤ ਨਹੀਂ ਰਖਦਾ। ਇਹ ਠੀਕ ਹੈ ਕਿ ਜਿਸ ਤਰ੍ਹਾਂ ਸਰਦਾਰ ਗੁਰਮੀਤ ਸਿੰਘ ਜੀ ਨੇ ਕਿਹਾ ਹੈ ਟੋਕਨ ਸਹਾਇਤਾ ਦੇ ਤੌਰ ਤੇ ਇਹ ਬਿਲਕੁਲ ਠੀਕ ਹੈ। ਗੌਰਮਿੰਟ ਨੇ ਆਪਣੀ ਹਮਦਰਦੀ ਕਿਸਾਨ ਨਾਲ ਦਿਖਾਈ ਹੈ ਲੇਕਿਨ ਜਿਥੋਂ ਤਕ ਇਸ ਰਿਆਇਤ ਦਾ ਤੱਲੁਕ ਹੈ ਇਹ ਖਰਚਾ ਸਾਰੇ ਖਰਚੇ ਦਾ ਬਿਲਕੁਲ ਕੋਈ ਹਿਸਾ ਨਹੀਂ ਬਣਦਾ। ਜਿਥੋਂ ਤਕ ਕਿਸਾਨ ਦੀ ਆਮਦਨੀ ਦਾ ਤੱਲੁਕ ਹੈ ਜਿਨ੍ਹਾਂ ਚਿਰ ਉਸ ਨੂੰ ਆਪਣੀ ਫਾਰਮ ਦੀ ਪ੍ਰੋਡੀਊਸ ਦੀ ਇਨਕਮ ਨਹੀਂ ਵਧਦੀ ਉਸ ਨੂੰ ਭਾਅ ਨਹੀਂ ਚੰਗੇ ਮਿਲਦੇ ਉਤਨਾ ਚਿਰ ਉਸ ਦੀ ਆਮਦਨੀ ਨਹੀਂ ਵੱਧ ਸਕਦੀ ਅਸੀਂ ਹੁਣ ਝਾਤੀ ਮਾਰੀਏ ਅੌਰ ਕਮਾਦ ਦੀ ਫਸਲ ਵਲ ਵੇਖੀਏ। ਜਿਸ ਵੇਲੇ ਕਮਾਦ ਦੇ ਭਾਅ ਗਿਰ ਗਏ ਸੀ ਤਾਂ ਕਿਸਾਨ ਨੇ ਅਪਣੀ ਗੰਨੇ ਦੀ ਫਸਲ ਨੂੰ ਜਲਾਣਾ ਸ਼ੁਰੂ ਕਰ ਦਿਤਾ ਸੀ ਕਿਉਂਕਿ ਗੁੜ ਬਣਾ ਕੇ ਉਸ ਨੂੰ ਕੁਝ ਬਚਦਾ ਨਹੀਂ ਸੀ ਇਸ ਲਈ ਉਸ ਨੇ ਗੰਨੇ ਦੀ ਫ਼ਸਲ ਨੂੰ ਸਾੜਨਾ ਸ਼ੁਰੂ ਕਰ ਦਿਤਾ। ਨਤੀਜਾ ਕੀ ਹੋਇਆ। ਉਸ ਦੀ ਕਾਸ਼ਤ ਘਟ ਗਈ। ਜਿਸ ਵੇਲੇ ਕਾਸ਼ਤ ਘਟ ਗਈ ਤਾਂ ਫਿਰ ਉਸ ਤੋਂ ਅਗਲੇ ਸਾਲ ਗੰਨੇ ਦੀ ਫਸਲ ਦੀ ਕੀਮਤ ਵਧਾ ਦਿਤੀ ਗਈ। ਕੀਮਤ ਵੱਧਣ ਦਾ ਨਤੀਜਾ ਇਹ ਹੋਇਆ ਕਿ ਗੰਨੇ ਦੀ ਕਾਸ਼ਤ ਫਿਰ ਵਧ ਗਈ ਗੰਨੇ ਦੀ ਕਾਸ਼ਤ ਫਿਰ ਵੱਧਣ ਨਾਲ ਕਿਸਾਨ ਦੀ ਆਮਦਨੀ ਫਿਰ ਘਟ ਗਈ। ਇਸ ਤਰ੍ਹਾਂ ਦੀ ਗਲ ਚਲਦੀ ਰਹੀ। ਮੇਰਾ ਕਹਿਣ ਦਾ ਭਾਵ ਹੈ ਕਿ ਜਿਹੜੀ ਕੋਈ ਫਸਲ ਵਧਣੀ ਹੈ ਜਾਂ ਘਟਣੀ ਹੈ ਉਹ ਸਿਰਫ਼ ਖਾਲਸ ਇਨਕਮ ਤੇ ਹੀ ਨਿਰਭਰ ਹੈ। ਹੁਣ ਇਸੇ ਤਰ੍ਹਾਂ ਅੱਜ ਕਣਕ ਦੀ ਗਲ ਚਲਦੀ ਹੈ। ਕਣਕ ਦੀ ਪੈਦਾਵਾਰ ਤੁਸੀਂ ਦੇਖਿਆ ਹੈ ਕਿ ਆਜ਼ਾਦੀ ਮਿਲਣ ਤੋਂ ਬਾਦ ਤਕਰੀਬਨ ਇਕ ਸਾਰ ਹੀ ਰਹੀ। ਇਸ ਦਾ ਕਾਰਨ ਕੀ ਸੀ ? ਇਸ ਦਾ ਕਾਰਨ ਇਕੋ ਹੀ ਸੀ ਕਿ ਕਿਸਾਨ ਨੂੰ ਭਾਅ 1947 ਤੋਂ ਲੈ ਕੇ ਕਾਫੀ ਦੇਰ ਤਕ ਇਕੋ ਹੀ ਮਿਲਦਾ ਰਿਹਾ ਜਿਸ ਦੇ ਨਾਲ ਖਾਲਸ ਆਮਦਨ ਨਹੀਂ ਹੋਈ ਅੌਰ ਪੈਦਾਵਾਰ ਨਹੀਂ ਵਧੀ। ਜਿਸ ਵੇਲੇ ਭਾਅ, ਮੇਰਾ ਖਿਆਲ ਹੈ 1967 ਵਿਚ, ਕਿਸਾਨਾਂ ਨੂੰ ਚੰਗੇ ਮਿਲਣ ਲਗ ਗਏ ਅਰਥਾਤ ਜਿਸ ਵੇਲੇ ਯੂਨਾਈਟਿਡ ਫਰੰਟ ਦੀ ਮਨਿਸਟਰੀ ਬਣੀ ਉਸ ਨੇ 71 ਤੋਂ ਲੈ ਕੇ 85 ਰੁਪਏ ਤਕ ਭਾਅ ਮੁਕਰਰ ਕੀਤਾ ਤਾਂ ਉਸ ਵੇਲੇ ਇਹ ਪੈਦਾਵਾਰ ਵੀ ਵਧੀ। ਭਾਅ ਵਧਣ ਦਾ ਨਤੀਜਾ ਇਹ ਹੋਇਆ, ਅੌਰ ਇਸ ਵੇਲੇ ਅਸੀਂ ਪੰਜਾਬ ਸਰਕਾਰ ਦੇ ਅੰਕੜਿਆਂ ਮੁਤਾਬਿਕ ਵੀ ਕਹਿ ਸਕਦੇ ਹਾਂ, ਕਿ ਕਾਫੀ ਪੈਦਾਵਾਰ ਵੱਧੀ। ਹੁਣ ਜਿਸ ਵੇਲੇ ਪੈਦਾਵਾਰ ਵੱਧੀ ਤਾਂ ਸਰਕਾਰ ਇਹ ਸੋਚਦੀ ਹੈ ਕਿ ਇਸ ਦਾ ਭਾਅ ਜ਼ਿਆਦਾ ਨਹੀਂ ਹੋਣਾ ਚਾਹੀਦਾ। ਨਤੀਜਾ ਇਹ ਨਿਕਲੇਗਾ ਕਿ ਫਿਰ ਉਹ ਗਲ ਖਾਲਸ ਆਮਦਨ ਘਟੇਗੀ ਅੌਰ ਪ੍ਰੋਡਕਸ਼ਨ ਵੀ ਨਾਲ ਘਟੇਗੀ।

ਜਿਥੋਂ ਤਕ ਸਵਾਲ ਹੈ ਲੇਬਰ ਦਾ, ਮੈਂ ਦਸਣਾ ਚਾਹੁੰਦਾ ਹਾਂ ਕਿ ਲੇਬਰ ਦੋ ਕਿਸਮ ਦੀ ਹੈ ਇਕ ਤਾਂ ਐਗਰੀਕਲਚਰ ਲੇਬਰ ਜਿਹੜੀ ਪੇਂਡੂ ਲੇਬਰ ਹੈ ਅੌਰ ਦੂਸਰਾ ਸ਼ਹਿਰ ਦੀ ਲੇਬਰ। ਐਗਰੀਕਲਚਰ ਲੇਬਰ ਦਾ ਜੋ ਪੇਂਡੂ ਲੇਬਰ ਹੈ ਉਨ੍ਹਾਂ ਦੀ ਵੇਜਿਜ਼ ਵਿਚ ਤੁਹਾਨੂੰ ਪਤਾ ਹੈ ਕਿ ਪ੍ਰਾਈਸ ਇਨਡੈਕਸ ਨਾਲ ਕੋਈ ਬਹੁਤ ਫਰਕ ਨਹੀਂ ਪੈਂਦਾ ਕਿਉਂਕਿ ਉਹ ਆਪਣੀ

[ਸਰਦਾਰ ਪਰਤਾਪ ਸਿੰਘ ਕਾਦੀਆਂ]

ਮਜ਼ਦਰੀ ਜਿਨਸ ਦੀ ਸ਼ਕਲ ਵਿਚ ਲੈ ਲੈਂਦੇ ਹਨ । ਜਿਥੋ ਤਕ ਸ਼ਹਿਰਾਂ ਦੀ ਲੇਬਰ ਦਾ ਤੁਅੱਲਕ ਹੈ ਮੈਂ ਸਮਝਦਾ ਹਾਂ ਕਿ ਜੇ ਪ੍ਰਾਈਸ ਇਨਡੈਕਸ ਵਧੇ ਤਾਂ ਉਨ੍ਹਾਂ ਨੂੰ ਚੰਗੀਆਂ ਵੇਜਿਜ਼ ਮਿਲਣੀਆਂ ਚਾਹੀਦੀਆਂ ਹਨ ਔਰ ਜਿਹੜੀਆਂ ਚੰਗੀਆਂ ਵੇਜਿਜ਼ ਮਿਲਣੀਆਂ ਹਨ ਉਹ ਇੰਡਸਟਸੀ ਜਾਂ ਵਪਾਰ ਨੂੰ ਬਰਦਾਸ਼ਤ ਕਰਨੀਆਂ ਚਾਹੀਦੀਆਂ ਹਨ ਔਰ ਉਨ੍ਹਾਂ ਦਾ ਭਾਰ ਕਿਸਾਨ ਤੇ ਨਹੀਂ ਪੈਣਾ ਚਾਹੀਦਾ ।

ਚੇਅਰਮੈਨ ਸਾਹਿਬ, ਜੇ ਪ੍ਰੋਡਕਸ਼ਨ ਨੂੰ ਵਧਾਉਣਾ ਹੈ ਤਾਂ ਸਰਕਾਰ ਨੂੰ ਕੋਈ ਲਾਭ ਦੀ ਪਾਲਿਸੀ ਬਣਾਉਣੀ ਪਵੇਗੀ । ਮੇਰਾ ਕਹਿਣ ਦਾ ਭਾਵ ਹੈ ਕਿ ਭਾਅ ਭਾਵੇਂ ਰੁਪਿਆ ਦੋ ਰੁਪਏ ਘਟ ਵੀ ਹੋਵੇ ਤਾਂ ਇਹ ਕੋਈ ਬਹੁਤੀ ਗਲ ਨਹੀਂ । ਕਿਸਾਨ ਨੂੰ ਕੀ ਭਾਅ ਦੇਣਾ ਹੈ, ਸਰਕਾਰ ਨੂੰ ਇਹ ਪਾਲਿਸੀ ਤਹਿ ਕਰਨੀ ਚਾਹੀਦੀ ਹੈ । ਬੀਜਣ ਤੋਂ ਪਹਿਲੇ ਭਾਅ ਮੁਕੱਰਰ ਕਰਨੇ ਚਾਹੀਦੇ ਹਨ । ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਪੰਜ ਜਾਂ ਦੱਸ ਸਾਲ ਲਈ ਇਕੋ ਦਫਾ ਸਰਕਾਰੀ ਤੌਰ ਤੇ ਇਸ ਗਲ ਦਾ ਫੈਸਲਾ ਹੋਣਾ ਚਾਹੀਦਾ ਹੈ । ਜਿੰਨਾਂ ਚਿਰ ਕਿਸਾਨ ਨੂੰ ਭਾਅਵਾਂ ਦਾ ਪਤਾ ਨਾ ਲਗੇ ਉਸ ਨੂੰ ਇਹ ਨਹੀਂ ਪਤਾ ਲਗ ਸਕਦਾ ਹੈ ਕਿ ਕਿਹੜੀ ਜਿਨਸ ਵਧਾਉਣੀ ਹੈ ਔਰ ਘਟਾਉਣੀ ਹੈ । ਸੋ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੋਂ ਤਕ ਫਾਰਮ ਪ੍ਰੋਡਿਊਸ ਦੀਆਂ ਕੀਮਤਾਂ ਦਾ ਤਅੱਲਕ ਹੈ ਇਹ ਕੰਮ ਪੰਜ ਦਸ ਸਾਲ ਦੇ ਤੌਰ ਤੇ ਸੋਚਣਾ ਚਾਹੀਦਾ ਹੈ । ਜਿਥੋਂ ਤਕ ਸਟੇਟ ਟਰੇਡਿੰਗ ਦੀ ਚਰਚਾ ਚਲਦੀ ਹੈ, ਮੈਂ ਚੇਅਰਮੈਨ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਟੇਟ ਟਰੇਡਿੰਗ ਨੂੰ ਪ੍ਰਾਈਵੇਟ ਟਰੇਡਿੰਗ ਦੇ ਮੁਕਾਬਲੇ ਵਿਚ ਚਲਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਜਿਹੜੀ ਟ੍ਰੇਡ ਪ੍ਰਾਈਵੇਟ ਹੈ ਜਾਂ ਗੌਰਮੈਂਟ ਟਰੇਡ ਹੈ ਉਹ ਸਸਤੇ ਤੌਰ ਤੇ ਅਤੇ ਅਕਨੌਮੀਕਲੀ ਕੰਮ ਕਰ ਸਕਦੀ ਹੈ, ਇਹ ਵੇਖਣ ਦੀ ਲੋੜ ਹੈ । ਜੇ ਅਗਰ ਸਟੇਟ ਟਰੇਡਿੰਗ ਦਾ ਖਰਚ ਜ਼ਿਆਦਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਉਹ ਜ਼ਿਆਦਾ ਮੁਫੀਦ ਨਹੀਂ । ਸਾਨੂੰ ਸਟੇਟ ਟਰੇਡਿੰਗ ਚਲਾਉਣੀ ਚਾਹੀਦੀ ਹੈ ਇਨ ਕੰਪੀਟੀਸ਼ਨ ਵਿਦ ਦੀ ਪ੍ਰਾਈਵੇਟ ਟਰੇਡ । ( ਵਿਘਨ ) ਮੈਂ ਜੋ ਗਲ ਦਸਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਪਿਛਲੇ ਸਾਲ ਜਿਸ ਵੇਲੇ ਗੌਰਮੈਂਟ ਦੀ ਪ੍ਰੋਕਿਓਰਮੈਂਟ ਹੁੰਦੀ ਰਹੀ ਹੈ, ਤਾਂ ਇਸ ਤਰ੍ਹਾਂ ਵੀ ਹੋਇਆ ਕਿ ਕੁਝ ਢੇਰੀਆਂ ਛੱਡ ਦਿਤੀਆਂ ਜਾਂਦੀਆਂ ਰਹੀਆਂ ਹਨ । ਉਸਦੇ ਵਿਚ ਕੁਝ ਪੈਸੇ ਲੈ ਕੇ ਦੋਬਾਰਾਂ ਖਰੀਦੀਆਂ ਜਾਂਦੀਆਂ ਰਹੀਆਂ ਹਨ । ਇਹ ਵੀ ਹੋਇਆ ਕਿ ਉਹ ਢੇਰੀਆਂ ਪ੍ਰਾਈਵੇਟ ਵਪਾਰੀਆਂ ਨੇ ਖ਼ਰੀਦ ਲਈਆਂ ਅਤੇ ਦੂਸਰੇ ਦਿਨ ਗੌਰਮੈਂਟ ਕੋਲ ਵੇਚ ਦਿੰਦੇ ਰਹੇ । ਭਾਵ ਇਹ ਕਿ ਸਟੇਟ ਟਰੇਡਿੰਗ ਤਾਂ ਹੋ ਗਈ ਪਰ ਉਸਦੇ ਵਿਚ ਮਨਾਪਲੀ ਹੋਣ ਨਾਲ ਕੁਝ ਇਸ ਕਿਸਮ ਦੀਆਂ ਖਰਾਬੀਆਂ ਆ ਗਈਆਂ, ਉਹ ਨਾ ਹੋਣ ।

ਜਿਥੋਂ ਤਕ ਸਾਡਾ ਖੁਰਾਕ ਵਿਚ ਸੈਲਫ ਸਫੀਸ਼ੈਂਟ ਹੋਣ ਦਾ ਤੁਅੱਲਕ ਹੈ ਚੇਅਰਮੈਨ ਸਾਹਿਬ, ਇਹ ਸੋਚਣ ਦੀ ਲੋੜ ਹੈ ਕਿ ਹੁਣ ਪ੍ਰੋਡਿਊਸ ਵਧ ਰਹੀ ਹੈ ਤੇ ਇਸ ਵੇਲੇ ਜੋ ਦੂਸਰੇ ਦੇਸ਼ਾਂ ਤੋਂ ਅਨਾਜ ਮੰਗਵਾਇਆ ਜਾਂਦਾ ਹੈ ਉਹ ਇਕ ਦਮ ਬੰਦ ਹੋਣਾ ਚਾਹੀਦਾ ਹੈ ਤਾਂ ਕਿ ਇਥੇ ਐਗਰੀਕਲਚਰ ਪ੍ਰੋਡਿਊਸ ਕਰਨ ਵਾਲਿਆਂ ਨੂੰ ਚੰਗੇ ਭਾਅ ਮਿਲ ਸਕਣ । ਉਸਨੂੰ ਇਨਸੈਂਟਿਵ ਮਿਲ ਸਕੇ । ਅਸੀਂ ਸੈਲਫ ਸਫੀਸ਼ੈਂਟ ਹੋਈਏ ਅਤੇ ਜੋ ਪ੍ਰੋਡਿਊਸ ਵਾਧੂ ਹੋਵੇ ਉਸ ਨੂੰ ਸਟੋਰ ਵਿਚ ਰਖ ਕੇ ਅਗਲੇ ਸਾਲ ਤੇ ਲੈ ਜਾਣਾ ਚਾਹੀਦਾ ਹੈ । ਜਿਥੋਂ ਤਕ ਲੈਂਡ ਰੈਵਿਨਿਊ ਦਾ ਤਅੱਲੁਕ ਹੈ ਇਹ ਕੋਈ ਬਹੁਤ ਵਡੀ ਰਿਆਇਤ ਨਹੀਂ ਹੈ । ਟੋਕਨ ਫ਼ਾਇਦੇ ਦੀ ਗਲ ਠੀਕ ਹੈ, ਇਸਦੇ ਨਾਲ

ਜ਼ਮੀਦਾਰ ਨੂੰ ਕੋਈ ਜ਼ਿਆਦਾ ਫ਼ਾਇਦਾ ਹੋਣ ਵਾਲੀ ਗਲ ਨਹੀਂ। ਮੇਰਾ ਖਿਆਲ ਹੈ ਇਸਦੀ ਮਾਫ਼ੀ ਦੇਣ ਨਾਲ ਕਿਸਾਨ ਨੂੰ ਕੋਈ ਬਹੁਤ ਫ਼ਾਇਦਾ ਨਹੀਂ। ਇਹ ਕਹਿੰਦਾ ਹੋਇਆ ਮੈਂ ਬੈਠ ਜਾਂਦਾ ਹਾਂ।

**ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ : (ਪੱਕਾ ਕਲਾਂ)** ਚੇਅਰਮੈਨ ਸਾਹਿਬ, ਇਹ ਜੋ ਸਦਨ ਦੇ ਸਾਹਮਣੇ 10 ਏਕੜ ਵਾਲਾ ਮਤਾ ਆਇਆ ਹੈ, ਮੈਂ ਸਮਝਦਾ ਹਾਂ ਕਿ ਇਹ ਠੀਕ ਗਲ ਹੈ। ਮੇਰੇ ਕਈ ਦੋਸਤਾਂ ਨੇ ਕਿਹਾ ਹੈ ਕਿ ਇਸਦੇ ਨਾਲ ਕਿਸਾਨ ਨੂੰ ਕੋਈ ਬਹੁਤਾ ਲਾਭ ਨਹੀਂ ਪਹੁੰਚਦਾ ਤੇ ਜਿੰਨੇ ਵੀ ਸਰਕਾਰੀ ਬੈਂਚਾਂ ਵਾਲੇ ਹਨ ਉਹ ਇਹ ਗਲ ਮੰਨਦੇ ਹਨ ਤੇ ਵਡੀਆਂ ਦਲੀਲਾਂ ਦਿੰਦੇ ਹਨ ਕਿ ਕਿਸਾਨਾਂ ਨੂੰ ਜਿਤਨਾ ਫ਼ਾਇਦਾ ਪਹੁੰਚਾਣਾ ਚਾਹੀਦਾ ਹੈ, ਇਹ ਉਸਦੇ ਮੁਕਾਬਲੇ ਵਿਚ ਬਹੁਤ ਥੋੜ੍ਹਾ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਵਿਚ ਉਨ੍ਹਾਂ ਦਾ ਹਥ ਹੈ। ਕਿਸਾਨ ਬਾਰੇ ਕੋਈ ਫੋਕੀਆਂ ਗਲਾਂ ਕਰਨ ਦਾ ਫਾਇਦਾ ਨਹੀਂ। ਉਹ ਜਿੰਨੀਆਂ ਗਲਾਂ ਕਰਦੇ ਹਨ, ਉਨ੍ਹਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਕੋਈ ਠੋਸ ਕਦਮ ਉਠਾਉਣ, ਕਿਉਂਕਿ ਤੁਸੀਂ ਕਿਸਾਨਾਂ ਦੀਆਂ ਵੋਟਾਂ ਲੈ ਕੇ ਆਏ ਹੋ। ਮੈਂ ਸਮਝਦਾ ਹਾਂ ਕਿ 90% ਤੋਂ ਉਪਰ ਕਿਸਾਨਾਂ ਦੀਆਂ ਵੋਟਾਂ ਲੈ ਕੇ ਇਹ ਮੇਰੇ ਦੋਸਤ ਇਥੇ ਬੈਠੇ ਹਨ ਜਿਨ੍ਹਾਂ ਨੇ ਸਰਕਾਰ ਬਣਾਈ ਹੈ। ਇਥੇ ਚੇਅਰਮੈਨ ਸਾਹਿਬ, ਹੁਣੇ ਹੁਣੇ ਵੋਟਾਂ ਦੇ ਬਾਰੇ ਅਤੇ ਪ੍ਰਾਈਸਿਜ਼ ਦੇ ਬਾਰੇ ਗਲ ਚਲਦੀ ਰਹੀ ਹੈ। ਸਾਡੇ ਮੁਖ ਮੰਤਰੀ ਸਾਹਿਬ ਔਰ ਦੂਸਰੇ ਸਰਕਾਰੀ ਪਖ ਲੈਣ ਵਾਲੇ ਦੋਸਤਾਂ ਨੇ ਇਹ ਕਿਹਾ ਹੈ ਕਿ ਜਿਸ ਵੇਲੇ ਸਾਡੀ ਸਾਂਝਾ ਮੋਰਚਾ ਸਰਕਾਰ ਬਣੀ ਸੀ, ਅਸੀਂ ਸਿੰਗਲ ਜ਼ੋਨ ਬਣਾਇਆ ਸੀ ਤੇ ਕਿਸਾਨ ਨੂੰ ਫ਼ਾਇਦਾ ਪਹੁੰਚਾਇਆ ਸੀ, ਪ੍ਰੋਡਿਊਸਰ ਨੂੰ ਫ਼ਾਇਦਾ ਪਹੁੰਚਾਇਆ ਅਤੇ ਨਾਲ ਹੀ ਕਨਜ਼ਿਊਮਰ ਨੂੰ ਫ਼ਾਇਦਾ ਪਹੁੰਚਾਇਆ ਸੀ। ਪਰ ਮੈਂ, ਚੇਅਰਮੈਨ ਸਾਹਿਬ, ਉਨ੍ਹਾਂ ਦੋਸਤਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਉਨ੍ਹਾਂ ਦੀ ਸਰਕਾਰ ਫ਼ਾਰਮ ਹੋਈ ਉਸ ਵੇਲੇ ਜੇ ਕਿਸੇ ਸੂਬੇ ਦੇ ਵਾਹੀਕਾਰਾਂ ਨੂੰ ਨੁਕਸਾਨ ਹੋਇਆ ਤਾਂ ਉਹ ਪੰਜਾਬ ਦਾ ਸੂਬਾ ਸੀ। ਉਨ੍ਹਾਂ ਦੀ ਸਰਕਾਰ ਦੇ ਹੋਂਦ ਵਿਚ ਆਉਣ ਨਾਲ ਘਟੋ ਘਟ ਸੌ ਕਰੋੜ ਰੁਪਏ ਦਾ ਨੁਕਸਾਨ ਪੰਜਾਬ ਦੇ ਕਿਸਾਨ ਨੂੰ ਉਠਾਣਾ ਪਿਆ ਹੈ। ਜਿਹੜਾ ਉਹ ਰੁਪਈਆ ਕਿਸਾਨ ਦੇ ਘਰ ਜਾਣਾ ਸੀ। ਇਨ੍ਹਾਂ ਦੇ ਸਿੰਗਲ ਜ਼ੋਨ ਬਣਾਉਣ ਨਾਲ ਕਣਕ ਡੇਢ ਸੌ ਰੁਪਏ ਦੋ ਸੌ ਰੁਪਏ ਕਵਿੰਟਲ ਦਿਲੀ, ਹਰਿਆਣਾ, ਹਿਮਾਚਲ ਪ੍ਰਦੇਸ਼ ਆਦਿ ਵਿਚ ਵਿਕੀ। ਉਹ ਸਾਰਾ ਇਨ੍ਹਾਂ ਦੋਸਤਾਂ ਦੀ ਕਿਰਪਾ ਨਾਲ ਹੋਇਆ। ਤੇ ਮੈਂ ਚੇਅਰਮੈਨ ਸਾਹਿਬ, ਅਰਜ਼ ਕਰਾਂ ਕਿ ਕਿਸਾਨ ਜਿਹੜਾ ਹਿੰਦੁਸਤਾਨ ਦੀ ਰੀੜ੍ਹ ਦੀ ਹੱਡੀ ਹੈ ਉਸਨੂੰ ਇਹ ਨੁਕਸਾਨ ਉਠਾਣਾ ਪਿਆ। ਕਿਸਾਨ ਬਾਰੇ ਹਿੰਦੁਸਤਾਨ ਵਿਚ ਜਿਹੜਾ ਇਹ ਨਾਅਰਾ ਲਾਇਆ ਜਾਂਦਾ ਕਿ "ਜੈ ਜਵਾਨ ਜੈ ਕਿਸਾਨ" ਉਸਦੀ ਇਹ ਸੇਵਾ ਕੀਤੀ ਇਨ੍ਹਾਂ ਨੇ। ਕਿਸਾਨ ਦੋ ਪਖਾਂ ਤੋਂ ਦੇਸ਼ ਦੀ ਰਖਸ਼ਾ ਕਰਦਾ ਹੈ। ਦੇਸ਼ ਨੂੰ ਅਨਾਜ ਵੀ ਪੈਦਾ ਕਰਕੇ ਦਿੰਦਾ ਹੈ ਅਤੇ ਪਹਾੜਾਂ ਤੇ ਜਿਥੇ ਬਰਫ ਪੈਂਦੀ ਹੈ ਉਥੇ ਕਿਸਾਨ ਦਾ ਪੁਤਰ ਬਾਰਡਰ ਤੇ ਪਹਿਰਾ ਦਿੰਦਾ ਹੈ ਤਾਂ ਕਿ ਸਾਰੇ ਦੇਸ਼ ਵਾਸੀ ਆਰਾਮ ਨਾਲ ਘਰਾਂ ਵਿਚ ਸੌਂ ਸਕਣ। ਇਹ ਉਸ ਕਿਸਾਨ ਦੇ ਵਾਸਤੇ ਇਥੇ ਸਿਰਫ ਫੋਕੀਆਂ ਗਲਾਂ ਹੀ ਕਰਦੇ ਹਨ। ਕਿਸੇ ਪਿੰਡ ਵਿਚ ਜਾ ਕੇ ਵੇਖੋ ਤਾਂ ਪਤਾ ਲਗੇਗਾ ਕਿ ਜੋ ਹਾਲਤ ਉਸਦੀ ਅਜ ਤੋਂ 30 ਸਾਲ ਪਹਿਲਾਂ ਸੀ ਉਸ ਵਿਚ ਕੋਈ ਫ਼ਰਕ ਨਹੀਂ ਪਿਆ ਹੋਏਗਾ। ਉਨ੍ਹਾਂ ਦੇ ਘਰ ਦੀ ਹਾਲਤ ਵੇਖੋ, ਉਨ੍ਹਾਂ ਦੀਆਂ ਘਰਾਂ ਵਾਲੀਆਂ ਦੇ ਨੌਹਾਂ ਵਿਚੋਂ ਗੋਹਾ ਨਹੀਂ ਨਿਕਲਦਾ। ਉਹ ਕਪੜੇ ਨਹੀਂ ਬਦਲ ਸਕਦੇ, ਹਰ ਰੋਜ਼ ਨਹਾ ਧੋ ਨਹੀਂ ਸਕਦੇ। ਬਾਕੀ ਤੁਸੀਂ ਸ਼ਹਿਰਾਂ ਵਿਚ ਵੇਖ ਲਉ। ਜੋ

[ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ]

ਕਲਰਕ ਹੈ. ਜੋ ਬਾਬੂ ਹੈ ਉਨ੍ਹਾਂ ਦੇ ਬਚੇ ਰੋਜ਼ ਸਿਨੇਮਾ ਵੇਖਦੇ ਹਨ। ਡਾਈਨਿੰਗ ਟੇਬਲ ਤੇ ਖਾਣਾ ਖਾਂਦੇ ਹਨ ਅਤੇ ਦੋ ਦੋ ਵਾਰ ਕਪੜੇ ਬਦਲਦੇ ਹਨ। ਪਰ ਕਿਸਾਨ ਦੇ ਘਰ ਵੇਖੋ ਮੈਂ ਕਹਿੰਦਾ ਹਾਂ ਕਿ ਪਿਆਲੀ ਤਕ ਨਹੀਂ ਗਈ। ਪਿਛਲੇ ਕਿਸਾਨ ਜਿਹੜੇ ਹਲ ਚਲਾਉਂਦੇ ਹਨ ਉਹ ਸਵੇਰ ਤੋਂ ਲੈ ਕੇ ਰਾਤ ਤਕ ਆਪਣੇ ਕੰਮ ਵਿਚ ਲਗੇ ਰਹਿੰਦੇ ਹਨ। ਉਹੀ ਪੁਰਾਣੇ ਗਲਾਸ, ਉਹੀ ਰਜ਼ਾਈ, ਉਹੀ ਪਾਟੇ ਹੋਏ ਕਪੜੇ ਉਹੀ ਤਰਸਭਰੀ ਹਾਲਤ। ਇਸ ਲਈ ਅਜ ਸਭ ਤੋਂ ਪਹਿਲਾਂ ਅਸੀਂ ਕਿਸਾਨ ਦੀ ਹਾਲਤ ਸੁਧਾਰੀਏ। ਮੈਂ ਸਮਝਦਾ ਹਾਂ ਕਿ ਇਹ ਤੁਹਾਡਾ ਧਰਮ ਹੈ। ਸਰਕਾਰ ਤੁਹਾਡੇ ਹੱਥ ਵਿਚ ਹੈ। ਵੋਟਾਂ ਤੁਹਾਨੂੰ ਕਿਸਾਨਾਂ ਨੇ ਪਾਈਆਂ ਹਨ। ਇਹ ਦੋਸਤ ਜਿਹੜੇ (ਵਿਘਨ)

ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਦੋਸਤ ਕਹਿੰਦੇ ਹਨ ਕਿ ਵਡਾ ਜ਼ੋਨ ਬਣਾਇਆ ਹੈ, ਤੇ ਇਤਰਾਜ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਕਿਸਾਨ ਦਾ ਭਲਾ ਇਸ ਵਿਚ ਹੈ ਕਿ ਅਨਾਜ ਲਈ ਸਾਰੇ ਹਿੰਦੁਸਤਾਨ ਦਾ ਇਕ ਜ਼ੋਨ ਹੋਣਾ ਚਾਹੀਦਾ ਹੈ। ਤੁਸੀਂ ਕਿਉਂ ਨਹੀਂ ਇਸ ਪਾਸੇ ਵਲ ਕਦਮ ਉਠਾਉਂਦੇ। ਸਾਰਾ ਦੇਸ਼ ਇਕ ਜ਼ੋਨ ਹੋਵੇ। ਜਦੋਂ ਬਾਕੀ ਸਾਰੀਆਂ ਚੀਜ਼ਾਂ ਵਾਸਤੇ ਇੰਡਸਟਰੀ ਦੀਆਂ ਚੀਜ਼ਾਂ ਵਾਸਤੇ, ਦਸਤਕਾਰੀ ਵਾਸਤੇ ਇਕ ਜ਼ੋਨ ਹੈ ਤਾਂ ਅਨਾਜ ਵਾਸਤੇ ਭੀ ਇਕ ਜ਼ੋਨ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਖੇਤੀ ਵੀ ਇਕ ਤਰ੍ਹਾਂ ਦੀ ਦਸਤਕਾਰੀ ਹੈ। ਕਿਸਾਨ ਵੀ ਬਾਕੀਆਂ ਵਾਂਗ ਜਿਥੇ ਮਰਜ਼ੀ ਹੋਵੇ ਆਪਣਾ ਅਨਾਜ ਵੇਚ ਸਕੇ, ਜਿਥੇ ਉਸਨੂੰ ਚਾਰ ਆਨੇ, ਛੇ ਆਨੇ ਜਾਂ ਅਠ ਆਨੇ ਵਧ ਮਿਲਣ। ਜੁਤੇ ਬਣਾਉਣ ਵਾਲਾ ਜਿਥੇ ਮਰਜ਼ੀ ਆਏ ਆਪਣੇ ਜੁਤੇ ਵੇਚ ਸਕਦਾ ਹੈ। ਬੂਟ ਬਣਾਉਣ ਵਾਲਾ ਹੈ ਉਹ ਆਪਣੇ ਬੂਟ ਤੇ 20 ਰੁਪਏ 8 ਆਨੇ ਲਿਖ ਕੇ ਲਾ ਦੇਵੇ ਉਸ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਜੇਕਰ ਉਸਨੂੰ ਪੰਜਾਬ ਵਿਚ 20 ਰੁਪਏ, ਮਦਰਾਸ ਵਿਚ 22 ਰੁਪਏ ਤੇ ਬੰਬਈ ਵਿਚ 24 ਰੁਪਏ, ਉਸਤੇ ਕੋਈ ਪਾਬੰਦੀ ਨਹੀਂ, ਜਿਸ ਭਾ ਮਰਜ਼ੀ ਵੇਚ ਸਕਦਾ ਹੈ। ਲੇਕਿਨ ਕਿਸਾਨ ਦੇ ਅਨਾਜ ਤੇ ਕਿਉਂ ਪਾਬੰਦੀ ਲਗਾਈ ਜਾਂਦੀ ਹੈ। ਉਸਦੇ ਨਾਲ ਕਿਉਂ ਇਹ ਵਿਤਕਰਾ ਕੀਤਾ ਜਾਂਦਾ ਹੈ? ਕਿਉਂਕਿ ਉਹ ਭੋਲਾ ਹੈ ਇਸ ਲਈ ਉਸਦੇ ਭੋਲੇ ਪਨ ਤੋਂ ਬਾਕੀ ਕਿਤਿਆਂ ਵਾਲੇ ਲੋਕ ਫਾਇਦਾ ਉਠਾਉਂਦੇ ਹਨ। ਅਜ ਮੇਰੇ ਇਕ ਅਕਾਲੀ ਦੋਸਤ ਨੇ ਕਿਹਾ ਕਿ ਸਰ ਛੋਟੂ ਰਾਮ ਨੇ ਕਿਹਾ ਸੀ ਕਿ ਜੇਕਰ ਜੱਟਨੂੰ ਉਸ ਦੀ ਜਿਨਸ ਦਾ ਠੀਕ ਮੁਲ ਨਾ ਮਿਲਿਆ ਤਾਂ ਕੈਦ ਹੋਣਾ ਪਏਗਾ ਤੇ ਇਹ ਅਕਾਲੀ ਜਟਾਂ ਦੇ ਹਾਮੀ, ਉਨ੍ਹਾਂ ਲਈ ਘੋਲ ਕਰਕੇ, ਜਿਨਸ ਦਾ ਯੋਗ ਮੁਲ ਦਿਵਾਉਣ ਲਈ ਕੈਦ ਕਿਉਂ ਨਹੀਂ ਹੁੰਦੇ। ਸਮਝ ਨਹੀਂ ਆਉਂਦੀ ਕਿ ਇਹ ਗੋਲ ਮੋਲ ਗਲਾਂ ਕਿਉਂ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਤੁਸੀਂ ਕਣਕ ਦੀ ਕੀਮਤ ਕਰੋ ਸੌ ਰੁਪਏ ਕਵਿੰਟਲ। ਇਸ ਤੇ ਲੜਾਈ ਲੜੋ। ਪੰਜਾਬ ਦਾ ਕਿਸਾਨ ਤੁਹਾਡਾ ਸਾਥ ਦਏਗਾ। ਇਨਾਂ ਭੋਲਾ ਨਾਂ ਸਮਝੋ ਉਸ ਨੂੰ ਕਿ ਉਹ ਤੁਹਾਡੀ ਗਲ ਸਮਝ ਨਾ ਸਕੇ। ਕਾਸਟ ਆਫ ਪ੍ਰੋਡਕਸ਼ਨ ਇਨਾਂ ਵਧ ਗਿਆ ਹੈ ਜਿਸਦਾ ਕੋਈ ਅੰਦਾਜ਼ਾ ਨਹੀਂ। ਦਸ ਏਕੜ ਦੀ ਕਾਸਟ ਵੇਖੋ, ਜਿਹੜਾ ਕਿਸਾਨ ਹਲ ਨਾਲ ਖੇਤੀ ਕਰਦਾ ਹੈ ਉਸ ਕਿਸਾਨ ਦੇ 202 ਰੁਪਏ 85 ਪੈਸੇ ਕਾਸਟ ਆਫ਼ ਪ੍ਰੋਡੱਕਸ਼ਨ ਇਕ ਏਕੜ ਦੀ ਹੈ ਤੇ ਦੂਸਰਾ ਸੰਦਾਂ ਨਾਲ ਖੇਤੀ ਕਰਨ ਵਾਲੇ ਦਾ ਖਰਚ ਵੇਖੋ 103 ਰੁਪਏ 57 ਪੈਸੇ ਇਕ ਕਵਿੰਟਲ ਕਣਕ ਪੈਦਾ ਕਰਨ ਤੇ ਆਉਂਦਾ ਹੈ। ਫਿਰ ਦੁਧ ਲੈ ਲਓ। ਕਦੇ ਕਿਸਾਨ ਦਾ ਹਿਸਾਬ ਕਰਕੇ ਵੇਖੋ ਕਿ ਦੁਧ ਤਿੰਨ ਰੁਪਏ ਕਿਲੋ ਕਿਸਾਨ ਨੂੰ ਘਰ ਪੈਂਦਾ ਹੈ। ਪਰ ਮੈਂ ਕਹਿੰਦਾ ਹਾਂ ਕਿ, ਸਰਕਾਰ ਇਸ ਤਰਾਂ ਨਾਲ ਜਿਹੜੀ ਸਬਸੀਡਾਈਜ਼

ਕਰਦੀ ਫਿਰਦੀ ਹੈ, ਉਹ ਇਸ ਪਾਸੇ ਧਿਆਨ ਕਿਉਂ ਨਹੀਂ ਦਿੰਦੀ ? ਅਸੀਂ ਪਿਛਲੇ ਤਿੰਨ ਸਾਲਾਂ ਵਿਚ 888 ਕਰੋੜ ਰੁਪਏ ਦਾ ਅਨਾਜ ਬਾਹਰੋਂ ਲੈ ਕੇ ਆਏ ਹਾਂ। ਅਸੀਂ ਕਹਿੰਦੇ ਹਾਂ ਕਿ ਹਰੀਜਨਾਂ ਨੂੰ, ਛੋਟੇ ਦੁਕਾਨਦਾਰਾਂ ਨੂੰ, ਛੋਟੇ ਛੋਟੇ ਮੁਲਾਜ਼ਮਾਂ ਨੂੰ ਅਤੇ ਦੂਜੇ ਮਜ਼ਦੂਰੀ ਆਦਿ ਦਾ ਕੰਮ ਕਰਨ ਵਾਲਿਆਂ ਨੂੰ 50 ਰੁਪਏ ਤੇ ਕਣਕ ਦਿਓ ਮਗਰ ਕਿਸਾਨ ਨੂੰ ਸੌ ਰੁਪਏ ਕਵਿੰਟਲ ਦੇ ਦੇਓ। ਸਾਰੇ ਹਰੀਜਨਾਂ ਨੂੰ ਕਾਰਡ ਬਣਾ ਕੇ ਦਿਓ ਕਿ ਉਨ੍ਹਾਂ ਨੂੰ ਕਣਕ ਦੀ ਕਿੰਨੀ ਲੋੜ ਹੈ।

ਪੰਜਾਬ ਵਿਚ ਆਪ ਨੂੰ ਪਤਾ ਹੈ ਕਿ ਵਸੋਂ ਇਕ ਕਰੋੜ 20 ਲੱਖ ਹੈ। (ਵਿਘਨ) ਅਸੀਂ ਤਾਂ ਪਹਿਲਾਂ ਵੀ ਇਹੀ ਕਹਿੰਦੇ ਸਾਂ ਕਿ ਪ੍ਰੋਡੀਊਸਰ ਨੂੰ ਕੀਮਤ ਵਧ ਦਿਉ ਤਾਕਿ ਉਹ ਮੁਲਕ ਦੀ ਭੁਖ ਦੂਰ ਕਰ ਸਕੇ। ਅਸੀਂ 1964 ਤੋਂ ਲੈਕੇ 1968 ਤਕ 888 ਕਰੋੜ ਰੁਪਏ ਦੀ ਕਣਕ ਬਾਹਰੋਂ ਮੰਗਵਾ ਕੇ ਖਾ ਚੁਕੇ ਹਾਂ। 1964-65 ਵਿਚ 226 ਕਰੋੜ ਰੁਪਏ ਦੀ, 1965-66 ਵਿਚ 285 ਦੀ ਅਤੇ 1966-67 ਵਿਚ 337 ਕਰੋੜ ਦੀ ਕਣਕ ਬਾਹਰੋਂ ਮੰਗਾ ਕੇ ਖਾ ਚੁਕੇ ਹਾਂ। ਅਤੇ ਇਸ ਨੂੰ ਸਬਸੇਡਾਈਜ਼ ਕਰਨ ਲਈ 118 ਕਰੋੜ ਰੁਪਿਆ ਵੀ ਦਿਤਾ ਹੈ। ਜਦ ਅਸੀਂ ਬਾਹਰ ਤੋਂ ਕਣਕ ਮੰਗਾ ਕੇ ਲੋਕਾਂ ਨੂੰ ਦੇ ਸਕਦੇ ਹਾਂ ਘਾਟਾ ਪਾਕੇ ਤਾਂ ਆਪਣਾ ਹੀ ਕਿਸਾਨ ਜੋ ਦਿਨ ਰਾਤ ਮਿਹਨਤ ਕਰਦਾ ਹੈ ਕੀ ਉਸ ਨੂੰ ਮਦਦ ਨਹੀਂ ਦੇ ਸਕਦੇ। ਕਿਸਾਨ ਨੂੰ 100 ਰੁਪਏ ਦਾ ਭਾਅ ਦਿਉ। ਮੇਰੇ ਇਕ ਅਕਾਲੀ ਦੋਸਤ ਨੇ ਕਿਹਾ ਕਿ ਕਿਸਾਨ ਨੂੰ ਵਧ ਕੀਮਤ ਦੇਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਅਗਰ ਵਾਕਈ ਇਹ ਚਾਹੁੰਦੇ ਹਨ ਤਾਂ ਸੈਂਟਰ ਨੂੰ ਕਹਿ ਦੇਣ ਕਿ ਇਸ ਭਾਅ ਤੇ ਅਸੀਂ ਆਪ ਨੂੰ ਕਣਕ ਨਹੀਂ ਦਿੰਦੇ। ਆਪ ਨੇ ਕਿਸਾਨ ਪਾਸੋਂ ਪਹਿਲਾਂ ਬੜਾ ਮਨਾਫਾ ਕਮਾਇਆ ਹੈ, ਪੰਜਾਬ ਸਰਕਾਰ ਨੇ 6 ਕਰੋੜ ਰੁਪਿਆ ਇਸ ਤਰ੍ਹਾਂ ਕਮਾਇਆ ਹੈ। ਮੈਂ ਕਹਿੰਦਾ ਹਾਂ ਕਿ ਇਹ ਜੋ ਆਪ ਨੇ ਕਿਸਾਨ ਪਾਸੋਂ ਰੁਪਿਆ ਕਮਾਇਆ ਹੈ ਇਸ ਨਾਲ ਸਬਸੇਡਾਈਜ਼ ਕਰਕੇ ਕਣਕ ਗਰੀਬਾਂ ਤੇ ਹਰੀਜਨਾਂ ਨੂੰ ਦਿਉ। ਪੰਜਾਬ ਦੀ ਜ਼ਰੂਰਤ ਕਿਨੀ ਹੈ। ਇਥੇ ਦੀ ਵਸੋਂ ਇਕ ਕਰੋੜ 20 ਲਖ ਹੈ, ਇਸ ਨੂੰ 9 ਲਖ ਟਨ ਕਣਕ ਦੀ ਲੋੜ ਹੈ। ਇਕ ਲਖ ਟਨ ਬੀਜ ਲਈ ਰਖ ਲਉ ਤਾਂ ਇਸ ਤਰ੍ਹਾਂ ਆਪ ਨੂੰ ਪੰਜਾਬ ਲਈ 10 ਲਖ ਟਨ ਕਣਕ ਦੀ ਲੋੜ ਹੈ। ਇਸ ਤਰ੍ਹਾਂ 36 ਲਖ ਟਨ ਕਣਕ ਆਪ ਦੇ ਪਾਸ ਸਰਪਲਸ ਹੋ ਗਈ। ਇਸ ਨੂੰ ਆਪ ਨੇ ਬਾਹਰ ਭੇਜਣਾ ਹੈ। 5 ਮੈਂਬਰਾਂ ਦੇ ਇਕ ਟਬੱਰ ਨੂੰ 30 ਕਿਲੋਗਰਾਮ ਮਹੀਨੇ ਦੀ ਕਣਕ ਚਾਹੀਦੀ ਹੈ। ਚਲੋ ਇਸ ਨੂੰ ਛਡ ਲਉ। ਇਸ ਤਰ੍ਹਾਂ ਨਹੀਂ ਕਰਨਾ ਤਾਂ ਬਾਰਟਰ ਸਿਸਟਮ ਕਰ ਲਉ। ਕਿਸਾਨ ਨੂੰ ਸੀਮਿੰਟ, ਕਪੜਾ, ਮਾਚਿਸ, ਸਾਬਣ, ਚਾਹ ਆਦਿ ਚੀਜ਼ਾਂ ਦੀ ਜ਼ਰੂਰਤ ਹੈ। ਕਿਸਾਨ ਗਡੇ ਤੇ ਕਣਕ ਲਦ ਲਿਆਵੇ ਤਾਂ ਉਸ ਨੂੰ ਹਿਸਾਬ ਨਾਲ ਸਾਰੀਆਂ ਚੀਜ਼ਾਂ ਦੇ ਦਿਤੀਆਂ ਜਾਣ। ਉਹ ਕਿਉਂ ਸੀਮਿੰਟ ਦੀ ਇਕ ਬੋਰੀ ਦੀ ਖਾਤਰ ਦਫਤਰ ਦਫਤਰ ਅਤੇ ਦੁਕਾਨ ਦੁਕਾਨ ਤੇ ਧਕੇ ਖਾਂਦਾ ਫਿਰੇ। ਪਹਿਲਾਂ ਇਧਰ ਜਾਵੇ ਫਿਰ ਉਧਰ ਜਾਵੇ। ਮੈਂ ਕਹਿੰਦਾ ਹਾਂ ਕਿ ਆਪ ਨੂੰ ਕਿਸਾਨਾਂ ਨਾਲ ਹਮਦਰਦੀ ਨਹੀਂ ਹੈ, ਆਪ ਦੀ ਹਮਦਰਦੀ ਦਾ ਕਿਸਾਨਾਂ ਨੂੰ ਫਾਇਦਾ ਨਹੀਂ ਹੈ। ਅਗਰ ਬਾਰਟਰ ਸਿਸਟਮ ਨਹੀਂ ਲਾਗੂ ਕਰਨਾ ਤਾਂ ਲੈਵੀ ਲਗਾ ਦਿਉ। ਰਾਜਸਥਾਨ ਵਿਚ ਇਹ ਲਾਗੂ ਕੀਤੀ ਗਈ ਸੀ। ਇਥੇ 9 ਲਖ ਟਨ ਕਣਕ ਕਨਜ਼ਯੂਮਰ (ਖਾਣ ਵਾਲਿਆਂ) ਲਈ ਚਾਹੀਦੀ ਹੈ। ਇਕ ਕਾਰਖਾਨੇਦਾਰ ਜੋ ਕਰੋੜ ਪਤੀ ਹੈ ਜਿਸ ਦੇ ਪਾਸ ਕਈ ਕਾਰਾਂ ਹਨ, ਮਿਲਾਂ ਚਲਦੀਆਂ ਹਨ, ਉਸ ਨੂੰ ਕਿਸਾਨ ਤੋਂ ਸਸਤੀ ਕਣਕ ਲੈਕੇ ਕਿਉਂ ਦਿਤੀ ਜਾਵੇ ? ਕੀ ਉਹ ਚੀਜ਼ਾਂ ਜੋ ਉਹ ਬਣਾਉਂਦਾ ਹੈ ਕਿਸਾਨ ਨੂੰ ਸਸਤੀਆਂ ਦਿੰਦਾ ਹੈ ? ਉਸ ਨੂੰ ਕਣਕ ਸਸਤੀ ਕਿਉਂ ਦਿਤੀ ਜਾਵੇ ? ਗਰੀਬਾਂ ਹਰੀਜਨਾਂ, ਛੋਟੇ ਦੁਕਾਨਦਾਰਾਂ ਲਈ ਲੈਵੀ ਲਗਾ ਦਿਉ ਕਿ ਇਕ

[ਸਰਦਾਰ ਤਿਰਲੋਚਨ ਸਿੰਘ ਰਿਆਸਤੀ]

ਏਕੜ ਪਿਛੇ ਇਕ ਕਵਿੰਟਲ ਕਣਕ ਲੈਣੀ ਹੈ। ਕਿਸਾਨ ਖੁਸ਼ੀ ਨਾਲ ਦੇ ਦੇਵੇਗਾ। ਜੋ ਮਨਾਫਾ ਸਰਕਾਰ ਖਾਂਦੀ ਹੈ ਉਹ ਕਿਸਾਨਾਂ ਨੂੰ ਦਿਤਾ ਜਾਵੇ। ਇਸ ਤਰ੍ਹਾਂ ਕਿਸਾਨ ਦਾ ਭਲਾ ਕੀਤਾ ਜਾ ਸਕਦਾ ਹੈ। ਸਾਡੇ ਕਾਮਰੇਡ ਭਰਾ ਕਹਿੰਦੇ ਹਨ ਕਿ ਸੰਸਾਰ ਦੇ ਮਜ਼ਦੂਰੋ ਇਕਠੇ ਹੋ ਜਾਵੋ, ਕਿਸਾਨੋ ਇਕਠੇ ਹੋ ਜਾਵੋ। ਦੂਜੀ ਤਰਫ ਕਹਿੰਦੇ ਹਨ ਕਿ ਸਿੰਗਲ ਸਟੇਟ ਜ਼ੋਨ ਬਣਾਓ। ਇਹ ਨਾਰਾ ਲਾਉਂਦੇ ਹਨ ਕਿ ਪੰਜਾਬ ਦੇ ਗਰੀਬ ਆਦਮੀ ਨੂੰ ਸਸਤੇ ਭਾਅ ਤੇ ਕਣਕ ਦਿਉ। ਪਰ ਪਿਛਲੀ ਬਾਰ ਪੰਜਾਬ ਵਿਚ ਭਾਅ 72 ਰੁਪਏ ਤੇ ਹਿਮਾਚਲ ਵਿਚ ਮਜ਼ਦੂਰ 150 ਰੁਪਏ ਕਣਕ ਲੈਕੇ ਖਾਂਦਾ ਰਿਹਾ ਅਤੇ ਯੂ ਪੀ. ਦਾ ਮਜ਼ਦੂਰ 180 ਅਤੇ ਬੰਬਈ ਦਾ ਮਜ਼ਦੂਰ 200 ਰੁਪਏ ਦੇ ਭਾਅ ਤੇ ਕਣਕ ਖਾਂਦਾ ਰਿਹਾ। ਤੁਸੀਂ ਉਨ੍ਹਾਂ ਮਜ਼ਦੂਰਾਂ ਦਾ ਕਿਉਂ ਖਿਆਲ ਨਹੀਂ ਕਰਦੇ। ਤੁਸੀਂ ਦੋ ਬੋਲੀਆਂ ਬੋਲਦੇ ਹੋ। ਐਵੇ ਗਲਾਂ ਹੀ ਕਰਦੇ ਹੋ। (ਵਿਘਨ) ਇਸ ਗਲ ਵਿਚ ਸਭ ਤੋਂ ਵਧ ਨੁਕਸਾਨ ਜਟ ਦਾ ਹੈ ਕਿ ਸਿੰਗਲ ਸਟੇਟ ਜ਼ੋਨ ਬਣੇ। ਪੰਜਾਬ ਦਾ ਕਿਸਾਨ ਸਰਪਲਸ ਅਨਾਜ ਪੈਦਾ ਕਰਦਾ ਹੈ। ਕਣਕ, ਬਾਜਰਾ, ਮੱਕੀ ਪੈਦਾ ਕਰਦਾ ਹੈ। ਜਵਾਰ ਵੀ ਵਧ ਪੈਦਾ ਕਰਦਾ ਹੈ। ਇਹ ਅਨਾਜ ਫਾਲਤੂ ਪੈਦਾ ਕਰਕੇ ਸਾਰੇ ਹਿੰਦੋਸਤਾਨ ਨੂੰ ਦਿੰਦਾ ਹੈ। ਫਿਰ ਆਲੂ ਦੇ ਲਿਹਾਜ਼ ਨਾਲ ਵੀ ਅਸੀਂ ਹਿੰਦੋਸਤਾਨ ਵਿਚੋਂ ਅਗੇ ਆ ਗਏ ਹਾਂ। ਚਾਵਲ ਵਿਚ ਕੇਵਲ ਇਕ ਸੂਬਾ ਸਾਡੇ ਨਾਲੋਂ ਅਗੇ ਹੈ। ਪੰਜਾਬ ਦੇ ਕਿਸਾਨ ਦੀ ਮਿਹਨਤ ਦਾ ਫਾਇਦਾ ਸਾਰੇ ਹਿੰਦੋਸਤਾਨ ਨੇ ਉਠਾਉਣਾ ਹੈ, ਫਿਰ ਉਸ ਦਾ ਗਲਾ ਕਿਉਂ ਘੁਟਦੇ ਹੋ। ਉਸ ਨੂੰ ਇਨਸੈਂਟਿਵ, ਹੱਲਾ ਸ਼ੇਰੀ ਦਿਉ। ਉਹ ਜਿਥੇ ਚਾਹੇ ਆਪਣੀ ਪੈਦਾਵਾਰ ਨੂੰ ਵੇਚੇ। ਜੋ ਹੁਣ ਜ਼ੋਨ ਬਣਾਇਆ ਹੈ ਇਸ ਵਿਚ ਸਾਰੇ ਸਰਪਲਸ ਏਰੀਏ ਹੀ ਹਨ। ਹੋਰਡਰ ਨੇ ਇਸ ਦਾ ਫਾਇਦਾ ਉਠਾਉਣਾ ਹੈ। ਉਸ ਨੇ ਸਸਤੇ ਭਾਅ ਕਣਕ ਲੈ ਕੇ ਬੰਬਈ ਤੇ ਘਾਟੇ ਵਾਲੇ ਇਲਾਕਿਆਂ ਵਿਚ 200 ਰੁਪਏ ਕੁਇੰਟਲ ਦੇ ਭਾਅ ਤੇ ਵੇਚਣੀ ਹੈ। ਅਗਰ ਤੁਸੀਂ ਪੰਜਾਬ ਦੇ ਕਿਸਾਨ ਦੀ ਹੌਸਲਾ ਅਫਜ਼ਾਈ ਕਰੋ ਤਾਂ ਉਹ ਸਾਰੇ ਹਿੰਦੋਸਤਾਨ ਨੂੰ ਖਵਾ ਸਕਦਾ ਹੈ। ਮਗਰ ਹੋਇਆ ਇਹ ਹੈ ਕਿ ਫਰਟੇਲਾਈਜ਼ਰ ਮਹਿੰਗਾ ਕਰ ਦਿਤਾ ਹੈ, ਟੈਕਸ ਲਗਾ ਦਿਤੇ ਹਨ, ਮਸ਼ੀਨਰੀ ਮਹਿੰਗੀ ਕਰ ਦਿਤੀ ਹੈ। ਫਰਗੁਸਨ ਟ੍ਰੈਕਟਰ ਬੰਬਈ 9000 ਰੁਪਏ ਵਿਚ ਪਹੁੰਚਦਾ ਹੈ.........

**ਸ਼੍ਰੀ ਸਭਾਪਤੀ** : ਇਹ ਸੈਂਟਰ ਦਾ ਮਸਲਾ ਹੈ। (This problem relates to the Centre.)

**ਸਰਦਾਰ ਤਿਰਲੋਚਨ ਸਿੰਘ ਰਿਆਸਤੀ** : ਆਪ ਨੇ ਵੀ ਸੈਂਟਰ ਦੀਆਂ ਗਲਾਂ ਕੀਤੀਆਂ ਹਨ। ਉਹ ਟ੍ਰੈਕਟਰ 21,600 ਰੁਪਏ ਨੂੰ ਮਿਲਦਾ ਹੈ, ਬਲੈਕ ਇਸ ਤੋਂ ਵੀ ਕਿਤੇ ਜ਼ਿਆਦਾ ਹੁੰਦੀ ਹੈ। ਆਪ ਨੂੰ ਪਤਾ ਹੈ ਕਿ ਇਕ ਏਕੜ ਆਲੂ ਵਿਚ ਇਕ ਹਜ਼ਾਰ ਰੁਪਏ ਪ੍ਰਤੀ ਏਕੜ ਖਰਚ ਹੁੰਦਾ ਹੈ। ਕਿਸਾਨ ਤੋਂ ਇਹ 18 ਰੁਪਏ ਕਵਿੰਟਲ ਦੇ ਭਾਅ ਲਿਆ ਜਾਂਦਾ ਹੈ ਮਗਰ ਦੁਕਾਨ ਤੇ 12 ਆਨੇ ਕਿਲੋ ਦੇ ਭਾਅ ਵਿਕਦੇ ਹਨ। ਇਸ ਵਿਚ ਵੀ ਮਿਡਲ ਮੈਨ 50 ਰੁ: ਕਵਿੰਟਲ ਪਿਛੇ ਖਾ ਜਾਂਦਾ ਹੈ। ਪੰਜਾਬ ਦੇ ਕਿਸਾਨ ਦਾ ਹਿੰਦੋਸਤਾਨ ਦੇ ਕਿਸਾਨ ਦਾ ਫਾਇਦਾ ਸਰਮਾਇਆਦਾਰ ਉਠਾਉਂਦਾ ਹੈ। ਮੂੰਗਫਲੀ ਦੂਜੇ ਮੁਲਕਾਂ ਵਿਚ 5 ਰੁ: ਕਿਲੋ ਵਿਕਦੀ ਹੈ, ਮਾਹਾਂ ਦੀ ਦਾਲ 10 ਰੁਪਏ ਕਿਲੋ ਵਿਕਦੀ ਹੈ। ਆਪ ਪੰਜਾਬ ਦੇ ਕਿਸਾਨ ਨੂੰ ਪਰਮਿਟ ਕਰੋ ਕਿ ਉਹ ਐਕਸਪੋਰਟ ਅਤੇ ਇਮਪੋਰਟ ਦਾ ਕੰਮ ਵੀ ਕਰ ਸਕੇ ਅਤੇ ਆਪਣਾ ਮਾਲ ਬਾਹਰ ਦੇਸ਼ਾਂ ਵਿਚ ਭੇਜ ਸਕੇ। ਇਸ ਦੇ ਪਰਮਿਟ

ਕਿਸਾਨਾਂ ਦੀਆਂ ਯੂਨੀਅਨਾਂ ਨੂੰ ਦਿਤੇ ਜਾਣ। ਫਿਰ ਦੇਖੋ ਕਿਸਾਨ ਕਿੰਨਾ ਖੁਸ਼ਹਾਲ ਹੁੰਦਾ ਹੈ। (ਵਿਘਨ) ਪੰਜਾਬ ਦੀ ਸਰਕਾਰ ਆਪ ਦੇ ਹੱਥ ਵਿਚ ਹੈ, ਆਪ ਕਿਸਾਨਾਂ ਦੀਆਂ ਵੋਟਾਂ ਨਾਲ ਇਥੇ ਆਏ ਹੋ.........

**ਸਰਦਾਰ ਰਾਜਾ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ। ਰਿਆਸਤੀ ਸਾਹਿਬ ਜਿਹੜੇ ਇੰਨੀ ਲੰਮੀ ਤਕਰੀਰ ਕਰ ਰਹੇ ਹਨ ਕੀ ਇਹ ਕਿਸਾਨ ਦਾ ਦਰਦ ਜਤਾ ਰਹੇ ਹਨ ? ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਥੇ ਇਨ੍ਹਾਂ ਦੇ ਸਤ ਭਾਈ ਬੈਠੇ ਹਨ ਜਿਨ੍ਹਾਂ ਵਿਚੋਂ ਚਾਰ ਹਰੀਜਨ ਹਨ ਬਾਕੀ ਦੇ ਕਿਥੇ ਖੁਰਦ ਬੁਰਦ ਹੋ ਗਏ ਹਨ ? (ਹਾਸਾ) (ਵਿਘਨ)

**ਸਰਦਾਰ ਤਿਰਲੋਚਨ ਸਿੰਘ ਰਿਆਸਤੀ :** ਚੇਅਰਮੈਨ ਸਾਹਿਬ, ਅਸੀਂ ਇਨ੍ਹਾਂ ਦੇ ਨਾਲ ਰਲ ਮਿਲ ਕੇ ਕੰਮ ਕਰਨ ਨੂੰ ਤਿਆਰ ਹਾਂ ਜੇਕਰ ਇਹ ਸਰਕਾਰ ਕਿਸਾਨ ਦੇ ਹਿਤਾਂ ਲਈ ਲੜੇ ਅਤੇ ਕੋਈ ਠੋਸ ਕਦਮ ਉਠਾਵੇ । ਕਿਸਾਨ ਦੇ ਹਿਤ ਲਈ ਇਹ ਸਰਕਾਰ ਨੂੰ ਲੜਨਾ ਚਾਹੀਦਾ ਹੈ ਅਤੇ ਸੈਂਟਰ ਤੇ ਜ਼ੋਰ ਦੇਣਾ ਚਾਹੀਦਾ ਹੈ। ਅਸੀਂ ਇਸ ਕੰਮ ਵਿਚ ਇੰਨਾਂ ਦੇ ਨਾਲ ਚਲਣ ਨੂੰ ਤਿਆਰ ਹਾਂ। ਪੰਜਾਬ ਵਿਚ ਕਣਕ ਫਾਲਤੂ ਹੈ, ਸਰਪਲਸ ਹੈ। ਇਸ ਦਾ ਹਲ ਲਭਣਾ ਚਾਹੀਦਾ ਹੈ ਜਿਸ ਨਾਲ ਕਿਸਾਨ ਵੀ ਖੁਸ਼ ਰਹੇ ਅਤੇ ਕਨਜ਼ਿਊਮਰ ਵੀ ਖੁਸ਼ ਰਹੇ। ਇਸ ਦਾ ਭਾਰ ਸਰਕਾਰ ਤੇ ਹੈ ਅਤੇ ਇਸ ਦੇ ਲਈ ਅਸੀਂ ਕਈ ਤਰ੍ਹਾਂ ਦੇ ਸੁਝਾਵ ਦਿਤੇ ਹਨ ਜਿਨ੍ਹਾਂ ਤੇ ਅਮਲ ਕਰਨ ਦੀ ਲੋੜ ਹੈ । ਜਿੰਨਾ ਅਨਾਜ ਸਰਪਲਸ ਹੈ ਫਾਲਤੂ ਹੈ ਉਸ ਤੇ ਜਿਹੜਾ ਮੁਨਾਫਾ ਕਮਾਇਆ ਜਾਵੇ ਉਹ ਕਿਸਾਨ ਦੇ ਹਿਤ ਲਈ ਖਰਚ ਕੀਤਾ ਜਾਵੇ ਅਤੇ ਇਹ ਸਰਕਾਰ ਪਾਸ ਨਹੀਂ ਜਾਣਾ ਚਾਹੀਦਾ ਹੈ ਇਸ ਲਈ ਮੈਂ ਕਹਾਂਗਾ ਕਿ ਕਣਕ ਦਾ ਭਾਅ 100 ਰੁਪਏ ਬੰਨ੍ਹਣਾ ਚਾਹੀਦਾ ਹੈ। ਅਤੇ 50 ਰੁਪਏ ਸਬਸਿਡੀ ਤੇ ਕਨਜ਼ਿਊਮਰ ਨੂੰ ਦਿਤਾ ਜਾਵੇ। ਇਸ ਨਾਲ ਹਰੀਜਨ ਅਤੇ ਗਰੀਬ ਵੀ ਖੁਸ਼ ਅਤੇ ਕਾਸ਼ਤਕਾਰ ਵੀ ਖੁਸ਼ ਹੋ ਸਕਦਾ ਹੈ।

ਇਸ ਦੇ ਨਾਲ ਹੀ ਹੋਰ ਵੀ ਜਿਹੜੀਆਂ ਤਕਲੀਫਾਂ ਕਿਸਾਨ ਨੂੰ ਹਨ ਉਹ ਦੂਰ ਹੋਣੀਆਂ ਚਾਹੀਦੀਆਂ ਹਨ। ਵਾਹੀਕਾਰ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨਾ ਚਾਹੁੰਦੇ ਹੋ ਤਾਂ ਉਸ ਵਲ ਧਿਆਨ ਦੇਵੋ। ਇਸ ਨੂੰ ਕਰਜ਼ਾ 9% ਸੂਦ ਤੇ ਮਿਲਦਾ ਹੈ ਜਿਹੜਾ ਕਿ ਬਹੁਤ ਜ਼ਿਆਦਾ ਹੈ। ਇਸੇ ਤਰ੍ਹਾਂ ਕਿਸਾਨ ਨੂੰ ਹੋਰ ਵੀ ਕਈ ਬੀਮਾਰੀਆਂ ਚਮੜੀਆਂ ਹੋਈਆਂ ਹਨ। ਇਹ ਬੰਦ ਹੋਣੀਆਂ ਚਾਹੀਦੀਆਂ ਹਨ। ਇਸ ਨੂੰ ਵੀ ਉਡਾਰੀਆਂ ਲਾਉਣ ਦੀ ਖੁਲ੍ਹ ਦੇਣੀ ਚਾਹੀਦੀ ਹੈ। ਜੇਕਰ ਇਸ ਨੂੰ ਕਣਕ ਦਾ ਭਾਅ ਰੀਮੁਨਰੇਟਿਵ (ਮੁਲ ਪੂਰਾ) ਨਹੀਂ ਦਿਤਾ ਜਾਂਦਾ ਤਾਂ ਇਹ ਕਿਉਂ ਕਣਕ ਬੀਜੇਗਾ। ਜੇਕਰ ਇਸ ਦੀ ਹਾਲਤ ਨੂੰ ਚੰਗਾ ਕਰਨਾ ਚਾਹੁੰਦੇ ਹੋ ਤਾਂ ਕਿਉਂ ਨਹੀਂ ਇਸ ਨੂੰ ਖੁਲ੍ਹ ਦਿਤੀ ਜਾਂਦੀ ਕਿ ਅਨਾਜ ਬਾਹਰ ਲਿਜਾ ਕੇ 100 ਜਾਂ 150 ਰੁਪਏ ਤੇ ਵੇਚ ਸਕੇ। ਕਿੰਨੇ ਦੁਖ ਦੀ ਗਲ ਹੈ ਕਿ ਜਿਸ ਕਣਕ ਦੀ ਕਾਸਟ ਆਫ ਪ੍ਰੋਡਕਸ਼ਨ 103 ਰੁਪਏ 57 ਪੈਸੇ ਕਵਿੰਟਲ ਹੋਵੇ ਉਸ ਨੂੰ ਕਿਹਾ ਜਾਵੇ ਕਿ ਕਣਕ ਦਾ ਭਾਅ ਮੁਕਰਰ ਕੀਤਾ ਗਿਆ ਹੈ 76 ਰੁਪਏ ਕਵਿੰਟਲ। ਖਰਚ ਹੋਵੇ ਜ਼ਿਆਦਾ ਅਤੇ ਇਨਵੈਸਟ ਹੋਵੇ ਜ਼ਿਆਦਾ ਅਤੇ ਰੀਟਰਨ ਹੋਵੇ ਘਟ ਅਤੇ ਘਾਟਾ ਕਿਸਾਨ ਖਾਵੇ ਵਾਹੀਕਾਰ ਘਰੋਂ ਕਿਤੋਂ ਪਾਕੇ ਦੇਵੇ। ਇਹ ਠੀਕ ਹੀ ਕਿਹਾ ਜਾਂਦਾ ਹੈ ਕਿ ਕਿਸਾਨ ਦੇ ਖੂਹ ਦੀ ਮਿਟੀ ਖੂਹ ਦੇ ਵਿਚ ਲਗ ਜਾਂਦੀ ਹੈ। ਵਾਹੀਕਾਰ ਦੀ ਆਮਦਨ ਤਾਂ ਵਾਹੀ ਤੇ ਹੀ ਲਗ ਜਾਂਦੀ ਹੈ। ਕਮਾਂਦਾ ਘਟ ਹੈ ਅਤੇ ਖਰਚ ਜ਼ਿਆਦਾ ਕਰਦਾ ਹੈ। 76 ਰੁਪਏ ਕਣਕ ਦਾ ਭਾਅ ਲੈ ਕੇ ਉਹ ਘਰੋਂ ਹੀ ਖਾਏਗਾ

[ਸਰਦਾਰ ਤਿਰਲੋਚਨ ਸਿੰਘ ਰਿਆਸਤੀ]

ਇਸ ਗਲ ਨੂੰ ਸੋਚਣ ਦੀ ਲੋੜ ਹੈ ਅਤੇ ਕੇਂਦਰ ਦੀ ਸਰਕਾਰ ਤੇ ਇਸ ਗਲ ਲਈ ਜ਼ੋਰ ਦੇਣਾ ਚਾਹੀਦਾ ਹੈ ਕਿ ਭਾਅ ਵਧ ਮੁਕਰਰ ਕੀਤਾ ਜਾਵੇ । ਤੁਸੀਂ ਹਰ ਵਕਤ ਇਹ ਗਲ ਕਹਿੰਦੇ ਹੋ ਕਿ ਕਾਂਗਰਸ ਦੀ ਸਰਕਾਰ ਨੇ ਕੁਝ ਨਾ ਕੀਤਾ ਜਦ ਕਿ ਉਹ 20 ਸਾਲ ਹਕੂਮਤ ਵਿਚ ਰਹੇ । ਇਹ ਕੋਈ ਦਲੀਲ ਨਹੀਂ ਤਾਂ ਹੁਣ ਤੁਸੀਂ ਜੋ ਆ ਗਏ ਹੋ ਤੁਸੀਂ ਉਨ੍ਹਾਂ ਤੋਂ ਚੰਗਾ ਕੰਮ ਕਰਕੇ ਵਿਖਾਓ ਤਾਂ ਕਿ ਅਸੀਂ ਵੀ ਤੁਹਾਡਾ ਸਾਥ ਦੇਈਏ । ਇਹ ਤਾਂ ਵੋਟ ਰਾਜ ਹੈ ਅਤੇ ਜਿਹੜਾ ਚੰਗਾ ਕੰਮ ਕਰੇਗਾ ਲੋਕ ਉਸ ਦੇ ਨਾਲ ਹੋ ਜਾਣਗੇ । ਜੇਕਰ ਅਸੀਂ ਕੰਮ ਨਹੀਂ ਕਰ ਸਕੇ ਤਾਂ ਤੁਸੀਂ ਕਰ ਕੇ ਵਿਖਾਓ । ਪਤਾ ਲਗ ਜਾਵੇਗਾ ਕਿਸਾਨ ਨਾਲ ਤੁਹਾਡੀ ਕਿੰਨੀ ਹਮਦਰਦੀ ਹੈ । (ਵਿਘਨ)

ਇਹ ਜਿਹੜਾ ਮਤਾ ਕਾਮਰੇਡ ਦੋਸਤ ਲਿਆਏ ਹਨ ਅਤੇ ਜਿਸ ਵਿਚ ਛੋਟ ਦਸ ਏਕੜ ਤਕ ਮਾਲੀਏ ਦੀ ਮੰਗੀ ਗਈ ਹੈ ਮੈਂ ਤਾਂ ਇਹ ਕਹਾਂਗਾ ਕਿ ਦਸ ਸਟੈਂਡਰਡ ਏਕੜ ਤਕ ਮਾਲੀਆ ਕਿਸਾਨ ਨੂੰ ਰੀਲੀਫ (ਛੋਟ) ਦਿਤਾ ਜਾਣਾ ਚਾਹੀਦਾ ਹੈ । ਇਸ ਵਿਚ ਕੋਈ ਭਲੇ ਦਾ ਕੰਮ ਸਰਕਾਰ ਕਰਕੇ ਵਿਖਾਵੇ । ਮੈਂ ਅੰਤ ਵਿਚ ਇਹ ਕਹਾਂਗਾ, ਸਰਦਾਰ ਆਤਮਾ ਸਿੰਘ ਹੋਰਾਂ ਨੂੰ, ਕਿ ਜਿਹੜੇ ਸੁਝਾਵ ਮੈਂ ਰਖੇ ਹਨ ਉਨ੍ਹਾਂ ਵਲ ਸਰਕਾਰ ਧਿਆਨ ਦੇਵੇ ਤਾਂ ਕਿ ਕਿਸਾਨ ਅਤੇ ਵਾਹੀਕਾਰ ਦਾ ਭਲਾ ਹੋ ਸਕੇ । ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ)** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਦਾ ਧਿਆਨ ਇਸ ਮਤੇ ਵਲ ਦਿਵਾਣਾ ਚਾਹੁੰਦਾ ਹਾਂ ਜਿਹੜਾ ਕਿ ਇਥੇ ਪੇਸ਼ ਕੀਤਾ ਗਿਆ ਹੈ ਅਤੇ ਜਿਸ ਤੇ ਵਿਚਾਰ ਕੀਤਾ ਜਾ ਰਿਹਾ ਹੈ । ਮੈਂ ਇਹ ਮਾਸੂਸ ਕਰਦਾ ਹਾਂ ਕਿ ਇਸ ਮਤੇ ਵਲ ਧਿਆਨ ਨਹੀਂ ਦਿਤਾ ਗਿਆ ਅਤੇ ਨਾ ਹੀ ਮੈਂਬਰਾ ਸਹਿਬਾਨ ਵਲੋਂ ਕੋਈ ਸੁਝਾਵ ਇਸ ਪਖ ਵਿਚ ਰਖੇ ਗਏ ਹਨ । ਹੋਰ-ਹੋਰ ਗਲਾਂ ਕੀਤੀਆਂ ਗਈਆਂ ਹਨ । ਸਰਦਾਰ ਬਸੰਤ ਸਿੰਘ ਜੀ ਨੇ ਕਿਹਾ ਹੈ ਕਿ ਇਸ ਦੀ ਲੋੜ ਨਹੀਂ ਇਸ ਨੂੰ ਛਡ ਦੇਣਾ ਚਾਹੀਦਾ ਹੈ ਜਾਂ ਇਸ ਮਤੇ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ । ਜਿਸ ਤਰਾਂ ਬੱਚੇ ਕੋਈ ਖੇਲ ਖੇਲ੍ਹਦੇ ਹਨ ਤਾਂ ਜੇਕਰ ਖੇਲ੍ਹਣ ਨੂੰ ਜੀ ਨਾ ਕਰੇ ਤਾਂ ਸਾਰੀ ਖੇਡ ਨੂੰ ਹੀ ਢਾਹ ਦਿੰਦੇ ਹਨ । ਇਸੇ ਤਰ੍ਹਾਂ ਦੀ ਗਲ ਸਰਦਾਰ ਬਸੰਤ ਸਿੰਘ ਹੋਰਾਂ ਨੇ ਕੀਤੀ ਹੈ । ਇਸ ਨਾਲ ਵਡੇ ਕਿਸਾਨ ਨੂੰ ਕੋਈ ਫਾਇਦਾ ਨਹੀਂ । 10 ਏਕੜ ਵਾਲਿਆਂ ਤਕ ਹੀ ਫਾਇਦਾ ਹੈ । ਇਸ ਲਈ ਬਸੰਤ ਸਿੰਘ ਹੋਰਾਂ ਦਾ ਤਾਂ ਕਹਿਣਾ ਵਾਜਬ ਬਣਦਾ ਸੀ ਕਿ ਇਸ ਮਤੇ ਨੂੰ ਹੀ ਰੂਲ ਆਊਟ ਕਰ ਦਿਤਾ ਜਾਵੇ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਇਸ ਗਲ ਵਲ ਧਿਆਨ ਦਿਵਾਂਦਾ ਹਾਂ ਕਿ ਜੇਕਰ ਸਰਕਾਰ 10 ਏਕੜ ਸਟੈਂਡਰਡ ਤਕ ਮਾਲੀਆ ਮਾਫ਼ ਕਰ ਦੇਵੇ ਤਾਂ ਇਸ ਨਾਲ ਸਰਕਾਰੀ ਖ਼ਜ਼ਾਨੇ ਵਿਚ ਬਹੁਤਾ ਫਰਕ ਨਹੀਂ ਪੈਂਦਾ । ਇਸ ਦੇ ਨਾਲ ਹੀ ਪੰਜਾਬ ਕਿਸਾਨੀ ਇਲਾਕਾ ਹੈ ਅਤੇ ਇਹ ਸਰਕਾਰ ਕਿਸਾਨੀ ਦਾ ਇਕ ਹਿਸਾ ਹੈ ਇਸ ਲਈ ਕਿਸਾਨ ਨੂੰ 10 ਏਕੜ ਤਕ ਰੀਲੀਫ ਦਿਤੀ ਜਾਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਨ੍ਹਾਂ ਦੇ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਵੀ ਦਿਤਾ ਹੋਇਆ ਹੈ ਕਿ ਰੀਲੀਫ 10 ਏਕੜ ਤਕ ਦਿਤਾ ਜਾਵੇਗਾ । ਇਸ ਲਈ ਇਸ ਮਤੇ ਨੂੰ ਪਰਵਾਨ ਕਰ ਲੈਣਾ ਚਾਹੀਦਾ ਹੈ । ਬਸੰਤ ਸਿੰਘ ਹੋਰਾਂ ਨੂੰ ਤਾਂ ਚਾਹੀਦਾ ਹੈ ਕਿ ਸਾਰਾ ਹਿੰਦੁਸਤਾਨ ਹੀ ਸਿੰਗਲ ਜ਼ੋਨ ਬਣ ਜਾਵੇ । ਹਰ ਪਾਰਟੀ ਆਪਣੇ ਫਾਇਦੇ ਦੀ ਗਲ ਕਰਦੀ ਹੈ, ਪਰ ਕਿਸਾਨ ਵਲ ਕੋਈ ਧਿਆਨ ਨਹੀਂ ਦਿੰਦਾ ਹੈ ਅਤੇ ਕੋਈ ਨਹੀਂ ਚਾਹੁੰਦਾ ਕਿ ਕਿਸਾਨ ਨੂੰ ਫਾਇਦਾ ਕਿਸੇ ਤਰੀਕੇ ਨਾਲ ਪਹੁੰਚ ਜਾਵੇ ।

ਇਥੇ ਸਿੰਗਲ ਫੂਡ ਜ਼ੋਨ ਦੀ ਗਲ ਕੀਤੀ ਗਈ ਹੈ। ਇਹ ਤਾਂ ਚਾਹੁੰਦੇ ਹਨ ਕਿ ਜ਼ੋਨ ਤੋੜ ਦਿਤਾ ਜਾਵੇ ਪਰ ਇਸ ਨਾਲ ਖਪਤਕਾਰ ਅਤੇ ਕਿਸਾਨ ਨੂੰ ਕੋਈ ਫਾਇਦਾ ਨਹੀਂ ਹੋ ਸਕਦਾ ਅਤੇ ਨਾ ਹੀ 10 ਏਕੜ ਦਾ ਜਿਹੜਾ ਮਾਲਕ ਹੈ ਆਪਣੀ ਕਣਕ ਨੂੰ ਕਲਕਤੇ ਅਤੇ ਹੋਰਨਾਂ ਮਾਰਕਿਟਾਂ ਵਿਚ ਲਿਜਾ ਸਕਦਾ ਹੈ। ਇਸ ਸਾਰੀ ਲੰਮੀ ਚੌੜੀ ਬਹਿਸ ਤੋਂ ਬਾਦ ਵੀ ਕੋਈ ਅਜੇਹਾ ਸਿੱਟਾ ਨਹੀਂ ਨਿਕਲਿਆ ਵਿਖਾਈ ਦਿੰਦਾ ਕਿ ਜਿਸ ਨਾਲ ਕਿਸਾਨ ਦਾ ਫਾਇਦਾ ਹੋ ਸਕੇ। ਕਣਕ ਦੇ ਭਾਅ ਬਾਰੇ ਇਥੇ ਗਲਾਂ ਕੀਤੀਆਂ ਗਈਆਂ ਕਿ ਭਾਅ ਪੂਰਾ ਮੁਕਰਰ ਨਹੀਂ ਕੀਤਾ ਜਾਂਦਾ। ਇਸ ਦੇ ਸਬੰਧ ਵਿਚ ਮੈਂ ਇਹ ਕਹਾਂਗਾ ਕਿ 76 ਰੁਪਏ ਮੈਕਸੀਕਨ ਕਣਕਾਂ ਦਾ ਭਾਅ ਮੁਕਰਰ ਕਰ ਦਿਤਾ ਗਿਆ ਹੈ ਅਤੇ ਇਹ ਕਿਹਾ ਗਿਆ ਹੈ ਕਿ ਸਾਰੀਆਂ ਵੈਰਾਇਟੀਜ਼ ਦਾ ਭਾਅ ਇਹੀ ਹੋਵੇਗਾ ਪਰ ਇਕ ਮੰਡੀ ਵਿਚ ਜਦ ਢੇਰੀਆਂ ਲਗਾਈਆਂ ਜਾਣਗੀਆਂ ਕਲਿਆਨ ਅਤੇ ਪੀ. ਵੀ. 18 ਕਿਸ ਤਰ੍ਹਾਂ ਇਕ ਭਾਅ ਤੇ ਵਿਕਣਗੀਆਂ। ਇਸ ਲਈ ਇਹ ਜਿਹੜੀਆਂ ਗੱਲਾਂ ਦਸੀਆਂ ਜਾਂਦੀਆਂ ਹਨ ਇਹ ਠੀਕ ਨਹੀਂ।

ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗੁਰਮੀਤ ਸਿੰਘ ਹੋਰਾਂ ਨੇ ਡਾਂਗ ਸਾਹਿਬ ਤੇ ਇਸ ਗਲ ਦਾ ਅਟੈਕ ਕੀਤਾ ਕਿ ਉਹ ਕਿਸਾਨ ਦੇ ਹਿਤ ਦੀ ਗਲ ਨਹੀਂ ਕਰਦੇ। ਪਰ ਮੈਂ ਤਾਂ ਇਹ ਸਮਝਿਆ ਹੈ ਕਿ ਟ੍ਰੈਯਰੀ ਬੈਂਚਾਂ ਤੇ ਬੈਠੇ ਕਿਸਾਨ ਦੇ ਭਲੇ ਦੀ ਗਲ ਨਹੀਂ ਕਰਦੇ ਇਸ ਲਈ ਮੈਂ ਕਹਾਂਗਾ ਕਿ ਸੈਂਟਰ ਦੀ ਸਰਕਾਰ ਤੇ ਇਸ ਗਲ ਲਈ ਜ਼ੋਰ ਦੇਣਾ ਚਾਹੀਦਾ ਹੈ ਕਿ ਗਰੰਟੀ ਰੇਟ ਦੀ ਦਿਤੀ ਜਾਵੇ ਜੋ ਪਿਛਲੇ ਸਾਲ ਰੇਟ ਦਿਤਾ ਗਿਆ ਸੀ ਤਾਂ ਜੇ ਗਰੰਟੀ ਨਾ ਦਿਤੀ ਗਈ ਤਾਂ ਤਜਰਬੇ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਅਨਾਜ ਮੰਡੀ ਵਿਚ ਰੁਲਦਾ ਰਿਹਾ। ਗੰਨੇ ਦੀ ਕੀਮਤ ਦਾ ਤਜਰਬਾ ਆਪ ਸਾਰਿਆਂ ਦੇ ਸਾਹਮਣੇ ਹੈ ਕਿ ਜਦ ਗੰਨਾ ਬੀਜਿਆ ਗਿਆ ਤਾਂ ਇਹ ਕਿਹਾ ਗਿਆ ਕਿ ਇਸ ਦਾ ਭਾਅ 12 ਰੁਪਏ ਹੋਵੇਗਾ ਪਰ 10 ਰੁਪਏ ਤਕ ਸੈਂਟਰ ਦੀ ਸਿਫਾਰਸ਼ ਵੀ ਕੀਤੀ ਗਈ ਪਰ ਤਾਂ ਵੀ ਜੋ ਰੇਟ ਉਸਨੂੰ ਮਿਲਿਆ ਉਹ ਸੀ 7 : 37 ਰੁਪਏ ਅਤੇ ਇਸ ਗਲ ਨੂੰ ਡਾਂਗ ਸਾਹਿਬ ਨੇ ਕੰਡੈਮ ਕੀਤਾ ਸੀ ਇਸ ਲਈ ਇਹ ਕਹਿਣਾ ਗੁਰਮੀਤ ਸਿੰਘ ਹੋਰਾਂ ਵਲੋਂ ਕਿ ਡਾਂਗ ਸਾਹਿਬ ਕਿਸਾਨ ਦੀ ਹਿਤ ਦੀ ਗਲ ਨਹੀਂ ਕਰਦੇ ਠੀਕ ਨਹੀਂ। ਇਸ ਦੇ ਉਲਟ ਅਕਾਲੀ ਪਾਰਟੀ ਨੇ ਗੰਨੇ ਦਾ ਭਾਅ ਡਿਗਣ ਤੋਂ 'ਹਾਂ' ਦਾ ਨਾਹਰਾ ਵੀ ਨਹੀਂ ਮਾਰਿਆ।

ਜੇ ਕਿਸੇ ਵੀਰ ਨੂੰ ਇਹ ਭੁਲੇਖਾ ਹੋਵੇ ਕਿ 10 ਏਕੜ ਦਾ ਮਾਲਕ ਇਕ ਵੱਡਾ ਜ਼ਿਮੀਂਦਾਰ ਹੈ ਉਸ ਦਾ ਭੁਲੇਖਾ ਹੈ। ਇਹ ਭੁਲੇਖਾ ਉਨ੍ਹਾਂ ਨੂੰ ਆਪਣੇ ਦਿਲਾਂ ਦੇ ਵਿਚੋਂ ਕੱਢ ਦੇਣਾ ਚਾਹੀਦਾਹੈ।

ਮਾਲੀਏ ਦੇ ਸਬੰਧ ਵਿਚ ਪਹਿਲਾਂ ਦੋ ਕਮਿਸ਼ਨ ਬਣ ਚੁਕੇ ਹਨ। ਇਕ ਕਮਿਸ਼ਨ 'ਸ਼ਾਹ ਕਮਿਸ਼ਨ' ਸੀ ਜਿਹੜਾ ਕਿ ਸੈਂਟਰ ਨੇ ਬਣਾਇਆ ਸੀ। ਅਤੇ ਫੇਰ ਇਕ ਕੈਬਨਿਟ ਕਮੇਟੀ ਬਣਾਈ ਸੀ। ਉਨ੍ਹਾਂ ਨੇ ਇਹ ਫੈਸਲਾ ਕੀਤਾ ਸੀ ਕਿ ਬਾਰਡਰ ਏਰੀਆ ਵਿੱਚ 10 ਮੀਲ ਦੇ ਅੰਦਰ ਅੰਦਰ ਤਾਂ ਸਾਰਾ ਮਾਲੀਆ ਮੁਆਫ ਕੀਤਾ ਜਾਵੇ ਅਤੇ 10 ਤੋਂ 20 ਮੀਲ ਦੇ ਏਰੀਆ ਵਿੱਚ ਅੱਧਾ ਮਾਲੀਆ ਮੁਆਫ ਕੀਤਾ ਜਾਵੇ। ਪਰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਸ ਦੀ ਇਮਪਲੀਮੈਂਟੇਸ਼ਨ ਅਜ ਤਕ ਨਹੀਂ ਹੋਈ।

ਮੈਂ ਚੇਅਰਮੈਨ ਸਾਹਿਬ, ਆਪਦੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਸ ਏਰੀਆ ਵਿਚ

[ਸਰਦਾਰ ਤਿਰਲੋਨ ਸਿੰਘ ਰਿਆਸਤੀ]

10 ਏਕੜ ਦੇ ਮਾਲਕ ਹਨ ਉਹ ਵਧ ਤੋਂ ਵਧ 40 ਹਜ਼ਾਰ ਦੇ ਕਰੀਬ ਹਨ । ਜੇ ਇਨ੍ਹਾਂ ਦਾ ਮਾਲੀਆ ਮੁਆਫ ਹੋ ਜਾਵੇ ਤਾਂ ਕਿਹੜੀ ਸਰਕਾਰ ਨੂੰ ਔਕੜ ਆ ਜਾਣੀ ਹੈ, ਕਿਸਾਨ ਨੂੰ ਰੀਲੀਫ ਮਿਲ ਜਾਣਾ ਹੈ । ਸਰਕਾਰ ਨੂੰ ਛੇਤੀ ਤੋਂ ਛੇਤੀ ਇੰਮਪਲੀਮੈਂਟੇਸ਼ਨ ਕਰ ਦੇਣੀ ਚਾਹੀਦੀ ਹੈ ।

ਏਥੇ ਕਈ ਵਾਰੀ ਗੁਰਮੀਤ ਸਿੰਘ ਹੋਰਾਂ ਨੇ ਇਕ ਗੱਲ ਕਹੀ ਸੀ ਕਿ ਪੰਚਾਇਤਾਂ ਝਗੜੇ ਫਸਾਦ ਦੀਆਂ ਜੜ੍ਹਾਂ ਹਨ । ਇਹ ਖਤਮ ਹੋਣੀਆਂ ਚਾਹੀਦੀਆਂ ਹਨ । ਪਰ ਉਨ੍ਹਾਂ ਨੂੰ ਇਹ ਭੁਲੇਖਾ ਲੱਗਾ ਹੈ । ਇਹ ਦੇਸ਼ ਦੀ ਜਾਗਰਤੀ ਦੀਆਂ ਨਿਸ਼ਾਨੀਆਂ ਹਨ । ਪਰ ਜਿਸ ਨੰਬਰਦਾਰੀ ਦੇ ਹਕ ਵਿਚ ਉਹ ਗੱਲਾਂ ਕਰਦੇ ਰਹੇ ਉਹ ਨਾ ਸਿਰਫ ਅੰਗਰੇਜ਼ਾਂ ਵੇਲੇ ਤੋਂ ਹੀ ਸਗੋਂ ਮੁਗਲ ਸਲਤਨਤ ਦੇ ਵੇਲੇ ਤੋਂ ਸਰਕਾਰ ਦੇ ਟਾਊਟ ਦੇ ਤੌਰਤੇ ਕੰਮ ਕਰਦੇ ਆਏ ਹਨ । ਇਨ੍ਹਾਂ ਦੀ ਹੁਣ ਆਜ਼ਾਦ ਮੁਲਕ ਵਿਚ ਲੋੜ ਨਹੀਂ ਰਹੀ । ਜੇ ਨੰਬਰਦਾਰੀਆਂ ਖਤਮ ਕਰ ਦਿੱਤੀਆਂ ਜਾਣ ਤਾਂ ਕਾਫੀ ਲੋਕ ਝਗੜਿਆਂ ਤੋਂ ਸੌਖੇ ਹੋ ਸਕਦੇ ਹਨ ।

ਜਿਥੋਂ ਤਕ ਮਾਲੀਏ ਦੀ ਮੁਆਫੀ ਲਈ ਇਸ ਰੈਜ਼ੋਲੀਊਸ਼ਨ ਦਾ ਸਬੰਧ ਹੈ ਜੇਕਰ ਕਿਸਾਨ ਨੂੰ 20 ਜਾਂ 30 ਰੁਪਏ ਤਕ ਵੀ ਛੋਟ ਹੋ ਜਾਂਦੀ ਹੈ ਇਸ ਦੇ ਨਾਲ ਕਿਸਾਨ ਨੂੰ ਕੋਈ ਭਾਰੀ ਲਾਭ ਨਹੀਂ । ਇਹ ਇਕ ਮਾਮੂਲੀ ਜੇਹੀ ਬਚਤ ਹੈ । ਪਰ ਇਸ ਭਾਵਨਾ ਨੂੰ ਤੁਸੀਂ ਜ਼ਰਾ ਕਿਸਾਨ ਦੇ ਦਿਲ ਵਿਚ ਬੈਠ ਕੇ ਵੇਖੋ, ਕਾਂਗਰਸ ਵਾਲਿਆਂ ਨੇ 1930 ਵਿੱਚ ਇਕ ਰੈਜ਼ੋਲੀਊਸ਼ਨ ਪਾਸ ਕੀਤਾ ਸੀ 5 ਏਕੜ ਦੇ ਮਾਲੀਏ ਦੀ ਮੁਆਫੀ ਦਾ ਪਰ 1967 ਤੱਕ ਇਨ੍ਹਾਂ ਦੀ ਹਕੂਮਤ ਨਹੀਂ ਕਰ ਸਕੀ । 1967 ਵਿੱਚ ਫਰੰਟ ਸਰਕਾਰ ਆਈ ਤਾਂ ਇਨ੍ਹਾਂਨੇ ਆਉਂਦਿਆਂ ਹੀ ਪਹਿਲਾਂ ਇਹ ਕੰਮ ਕੀਤਾ ਕਿ 5 ਏਕੜ ਤੱਕ ਜ਼ਮੀਨ ਦੇ ਮਾਲਕਾਂ ਦਾ ਮਾਲੀਆ ਮੁਆਫ ਕਰ ਦਿਤਾ । ਅੱਜ ਤੁਹਾਡੇ ਨਾਲ ਜਨ-ਸੰਘ ਆ ਬੈਠਿਆ ਹੈ । ਇਨ੍ਹਾਂ ਦੇ ਨਾਲ ਰਲਣ ਕਰਕੇ ਹੁਣ ਤੁਸੀਂ ਕਿਸਾਨ ਨੂੰ ਭੁਲ ਗਏ ਹੋ ਕਿਸਾਨ ਤਾਂ ਤੁਹਾਡੀ ਰੀੜ੍ਹ ਦੀ ਹੱਡੀ ਹੈ । ਜ਼ਰਾ ਇਸ ਨੂੰ ਸਮਝੋ ਜਿਸ ਦੇ ਸਹਾਰੇ ਤੁਸੀਂ ਇਥੇ ਬੈਠੇ ਹੋ । ਫਰੰਟ ਵਾਲਿਆਂ ਨੇ 5 ਏਕੜ ਦਾ ਮਾਲੀਆ ਮੁਆਫ ਕੀਤਾ ਤੁਸੀਂ 10 ਏਕੜ ਦਾ ਕਰਕੇ ਇਹ ਨਾਮਣਾ ਖਟੋ । ਇਸੇ ਤਰ੍ਹਾਂ ਬਹੁਤ ਸਾਰੀਆਂ ਐਸੀਆਂ ਜ਼ਮੀਨਾਂ ਵੀ ਹਨ ਜਿਨ੍ਹਾਂ ਤੋਂ ਮਾਲੀਆ ਲਿਆ ਜਾਂਦਾ ਹੈ ਪਰ ਉਹ ਬੰਜਰ ਹਨ ਜਾਂ ਸੇਮ ਦੀਆਂ ਮਾਰੀਆਂ ਹੋਈਆਂ ਹਨ । 10-12 ਸਾਲ ਤੋਂ ਕੋਈ ਫਸਲ ਹੀ ਉਥੇ ਨਹੀਂ ਹੋਈ । ਮੈਂ ਆਪਣੇ ਏਰੀਏ ਦੀ ਆਦਮਪੁਰ ਨਹਿਰ ਬਾਰੇ ਦਸਣਾ ਹੈ ਕਿ ਸੇਮ ਨਾਲ ਆਦਮਪੁਰ ਤੋਂ ਲੈ ਕੇ D.A.V. ਕਾਲਜ ਤਕ ਨਹਿਰ ਦੇ ਦੋਨੋਂ ਪਾਸੇ ਇਕ ਹਜ਼ਾਰ ਏਕੜ ਦੇ ਕਰੀਬ ਰਕਬਾ ਬੰਜਰ ਹੋ ਗਿਆ ਹੈ ਜਿਥੇ ਕਦੇ ਕੋਈ ਫਸਲ ਨਹੀਂ ਹੋਈ ਪਰ ਇਨ੍ਹਾਂ ਤੋਂ ਮਾਲੀਆ ਲਿਆ ਜਾਂਦਾ ਹੈ ਦਸ ਏਕੜ ਦੇ ਮਾਲੀਏ ਦੀ ਛੋਟ ਨਾਲ ਇਸ ਏਰੀਏ ਦੇ ਕਾਫੀ ਹਿੱਸੇ ਨੂੰ ਛੋਟ ਹੋ ਜਾਵੇਗੀ ।

ਇਸੇ ਤਰ੍ਹਾਂ ਜਿਤਨੀਆਂ ਵੀ ਸੜਕਾਂ ਦੇ ਲਈ ਜ਼ਿਮੀਂਦਾਰਾਂ ਤੋਂ ਜ਼ਮੀਨਾਂ ਇਕੁਆਇਰ ਕੀਤੀਆਂ ਗਈਆਂ ਹਨ ਉਨ੍ਹਾਂ ਦਾ ਮੁਆਵਜ਼ਾ ਅਜੇ ਤਕ ਨਹੀਂ ਦਿਤਾ ਗਿਆ । ਜਰਮਨੀ ਅਤੇ ਹੋਰ ਬਾਹਰ ਦੇ ਮੁਲਕਾਂ ਦੀਆਂ ਗੱਲਾਂ ਏਥੇ ਲੋਕੀਂ ਕਰਦੇ ਹਨ, ਪਰ ਉਨ੍ਹਾਂ ਦੇ ਆਪਣੇ ਮੁਲਕ ਵਿਚ ਇਹ ਹਾਲਤ ਹੈ ਕਿ ਸਰਕਾਰ ਆਪਣੇ ਫੈਸਲੇ ਨੂੰ ਵੀ ਛੇਤੀ ਛੇਤੀ ਆਨਰ ਨਹੀਂ ਕਰਦੀ ।

ਕੁਝ ਗੱਲਾਂ ਮੈਂ ਸਰਵਿਸਿਜ਼ ਬਾਰੇ ਵੀ ਕਰਨੀਆਂ ਹਨ । ਮਾਲ ਮੰਤਰੀ ਆਤਮਾ ਸਿੰਘ ਜੀ ਜਦੋਂ

ਕਪੂਰਥਲੇ ਗਏ ਤਾਂ ਉਥੇ ਇਕ ਕਿਸਾਨਾਂ ਦਾ ਮੁੰਡਾ ਜਿਹੜਾ ਕਿ ਬੀ. ਏ. ਪਾਸ ਸੀ ਇਨ੍ਹਾਂ ਨੂੰ ਮਿਲਿਆ ਉਸ ਨੇ ਨੌਕਰੀ ਲਈ ਦਰਖਾਸਤ ਦਿੱਤੀ ਉਸ ਤੋਂ ਦਰਖਾਸਤ ਲੈਕੇ ਪਿਛੇ ਸੁਟ ਦਿਤੀ ਤੇ ਕਿਹਾ ਕਿ ਤੁਹਾਨੂੰ ਇਹ ਪਤਾ ਨਹੀਂ ਕਿ ਦਾੜ੍ਹੀਆ ਮੁਨਾ ਕੇ ਮਨਿਸਟਰਾਂ ਦੇ ਕੋਲ ਆਉਂਦੇ ਹੋ ਤੁਹਾਨੂੰ ਮਾਰੇਲ ਰੱਖਣ ਦਾ ਪਤਾ ਨਹੀਂ ਕਿ ਕਿਸ ਨੂੰ ਮਿਲਣ ਜਾ ਰਹੇ ਹੋ, ਫੇਰ ਨੌਕਰੀਆਂ ਭਾਲਦੇ ਹੋ......(ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਉਨ੍ਹਾਂ ਦੇ ਧਿਆਨ ਵਿਚ ਗੱਲ ਲਿਆਉਂਦਾ ਹਾਂ ਕਿ ਜਥੇਦਾਰ ਬਲਵੰਤ ਸਿੰਘ ਕਰਤਾਰਪੁਰ ਸ਼ਰੋਮਣੀ ਗੁਰਦੁਆਰਾ ਕਮੇਟੀ ਦੇ ਮੈਂਬਰ ਹਨ, 16 ਮਾਰਚ ਭੋਗਪੁਰ ਗੰਨਾ ਅੰਦੋਲਨ ਵਿਚ ਹਜ਼ਾਰਾਂ ਲੋਕਾਂ ਸਾਹਮਣੇ ਪੁਲਿਸ ਦੇ ਗਜ਼ਟਿਡ ਅਫਸਰ ਨੇ ਉਨ੍ਹਾਂ ਦੀ ਦਾੜ੍ਹੀ ਪੁਟੀ ਸੀ, ਉਸ ਬਾਰੇ ਮਾਲ ਮੰਤ੍ਰੀ ਸਾਹਿਬ ਕਦੇ ਨਹੀਂ ਬੋਲੇ ਕਿਉਂਕਿ ਉਹ ਗਜ਼ਟਿਡ ਨਾਈ ਨੇ ਪੁਟੀ ਸੀ। ਅੱਜ ਮੈਂ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਅੱਜ ਉਨ੍ਹਾਂ ਦੀ ਸਰਕਾਰ ਕਹਿੰਦੀ ਕੁਝ ਹੋਰ ਹੈ ਤਾਂ ਕਰਦੀ ਕੁਝ ਹੋਰ ਹੈ।

ਮੈਂ ਸਰਕਾਰ ਦਾ ਧਿਆਨ ਫਲੈਟ ਰੇਟ ਦੇ ਸਬੰਧ ਵਿਚ ਦਿਵਾਉਣਾ ਚਾਹੁੰਦਾ ਹਾਂ। ਕੁਝ ਦਿਨ ਪਹਿਲਾਂ ਵੀ ਇਸ ਹਾਊਸ ਵਿਚ ਫਲੈਟ ਰੇਟ ਦੇ ਸਬੰਧ ਵਿਚ ਬਹਿਸ ਹੁੰਦੀ ਰਹੀ ਹੈ। ਪਰ ਟੀਊਬ-ਵੈਲ ਲਈ ਤਾਂ ਕਨੈਕਸ਼ਨ ਤੱਦ ਮਿਲਦਾ ਹੈ ਜੇ ਕਿਸਾਨ ਪਹਿਲਾਂ 3000 ਰੁਪਿਆ ਜਮਾ ਕਰਾਵੇ। ਕਿਸਾਨ ਨੂੰ ਇਨ੍ਹਾਂ ਕਾਨੂੰਨੀ ਬੰਦੀਆਂ ਤੋਂ ਅਜ਼ਾਦ ਕਰਵਾਉ, 10 ਸਟੈਂਡਰਡ ਏਕੜ ਤਕ ਜ਼ਮੀਨ ਦੇ ਮਾਲਕਾਂ ਨੂੰ ਛੋਟ ਦਿਉ, 480 ਪੀ. ਐਲ. ਰਾਹੀਂ ਇਸ ਮੁਲਕ ਨੂੰ ਰਹਿਨ ਹੋਣ ਤੋਂ ਬਚਾਉ। ਹਰ ਇਕ ਕਿਸਾਨ ਨੂੰ ਟਿਊਬਵੈਲਾਂ ਲਈ ਕਨੈਕਸ਼ਨ ਦਿਵਾਉ ਜਿਸ ਵਿਚ ਕਿਸੇ ਕਿਸਮ ਦੀ ਅੜਚਨ ਨਾ ਆਵੇ ਤਾਂ ਜੋ ਵਧ ਤੋਂ ਵਧ ਪੈਦਾਵਾਰ ਹੋਵੇ। ਗੰਨੇ ਦਾ ਮਿਹਨਤ ਦੇ ਮੁਤਾਬਿਕ ਕਿਸਾਨ ਨੂੰ ਭਾਅ ਨਹੀਂ ਮਿਲਿਆ। ਮਿਲਾਂ ਵਾਲਿਆਂ ਨੇ ਗੰਨੇ ਵਾਲਿਆਂ ਦੀ ਮਜਬੂਰੀ ਦਾ ਫਾਇਦਾ ਉਠਾਇਆ ਹੈ ਪਰ ਇਸ ਦਾ ਘਾਟਾ ਅਗਲੇ ਸਾਲ ਮਾਲੂਮ ਹੋਵੇਗਾ ਜਦੋਂ ਗਿੱਲ ਸਰਕਾਰ ਵਾਂਗੂ 2 ਕਰੋੜ, 70 ਲੱਖ ਦਾ ਸ਼ੀਰਾ ਯੂ. ਪੀ ਤੋਂ ਖਰੀਦ ਕੇ ਲਿਆਂਦਾ। ਅਜ ਗੰਨੇ ਵਾਲਿਆਂ ਨੂੰ 25 ਲੱਖ ਰੁਪਿਆ ਗੰਨੇ ਦਾ ਭਾਅ 10 ਰੁਪਏ ਕਾਇਮ ਰਖਣ ਲਈ ਨਹੀਂ ਦੇ ਸਕੇ। ਸ਼ਰਾਬ ਦੇ ਠੇਕੇਦਾਰਾਂ ਨੂੰ $4\frac{1}{2}$ ਕਰੋੜ ਦੀ ਛੋਟ ਦੇ ਦਿਤੀ।

ਮੈਂ ਬੇਨਤੀ ਕਰਦਾ ਹਾਂ ਕਿ ਸਾਰੀਆਂ ਪਾਰਟੀਆਂ ਦੇ ਮੈਨੀਫੈਸਟੋਆਂ ਵਿਚ ਦਸ ਏਕੜ ਦਾ ਮਾਲੀਆ ਛਡਣ ਬਾਰੇ ਲਿਖਿਆ ਹੋਇਆ ਹੈ। ਖੁਦ ਅਕਾਲੀ ਪਾਰਟੀ ਜਿਸ ਦੇ ਕਿ ਆਪਣੇ ਮੈਨੀਫੈਸਟੋ ਵਿਚ ਇਹ ਦਰਜ ਹੈ ਕਿ 10 ਏਕੜ ਤੱਕ ਅਸੀਂ ਛੋਟ ਦੇਵਾਂਗੇ। ਉਨ੍ਹਾਂ ਨੂੰ ਇਹ ਰੈਜ਼ੋਲੀਊਸ਼ਨ ਪਾਸ ਕਰਕੇ ਕਿਸਾਨ ਦੀ ਮਦਦ ਕਰਨੀ ਚਾਹੀਦੀ ਹੈ। ਨਹੀਂ ਤਾਂ ਰੀੜ੍ਹ ਦੀ ਹੱਡੀ, ਜਿਸ ਨੂੰ ਉਹ ਖੁਦ ਮੰਨਦੇ ਹਨ ਕਿ ਇਹ ਕਿਸਾਨ ਹੀ ਹੈ, ਟੁਟ ਜਾਵੇਗੀ। ਇਨ੍ਹਾਂ ਨੂੰ ਆਪਣੀ ਰੀੜ੍ਹ ਦੀ ਹੱਡੀ ਬਚਾਉਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਜੀ ਦਾ ਧੰਨਵਾਦੀ ਹਾਂ।

**ਸ: ਦਲੀਪ ਸਿੰਘ ਪਾਂਧੀ: (ਅਮਲੋਹ, ਐਸ. ਸੀ.) : ਚੇਅਰਮੈਨ** ਸਾਹਿਬ, ਮੈਂ ਇਸ ਮਸਲੇ ਤੇ ਬੋਲਣਾ ਚਾਹੁੰਦਾ ਸੀ। ਇਹ ਪੰਜਾਬ ਦਾ ਕਿਸਾਨ ਹੀ ਹੈ **ਜਿਸ** ਉਤੇ ਹਿੰਦੁਸਤਾਨ ਦੇ ਲੋਕ ਪਲਦੇ ਹਨ ਔਰ ਪੰਜਾਬ ਦੇ ਲੋਕ ਪਲਦੇ ਹਨ। ਇਹ ਪੰਜਾਬ ਦਾ ਕਿਸਾਨ ਦਿਲੀ ਅਤੇ ਕਲਕੱਤੇ ਦੇ ਲੋਕਾਂ ਨੂੰ ਵੀ ਅੰਨ ਦੇਂਦਾ ਹੈ। ਇਹ ਉਹਦੇ ਨਾਲ ਸਬੰਧਤ ਮਸਲਾ ਹੈ। ਜਿਥੇ ਅਫਸਰ ਚੰਗੇ ਹੋਣ ਉਥੇ

[ਸਰਦਾਰ ਦਲੀਪ ਸਿੰਘ ਪਾਂਧੀ]

ਸਰਕਾਰ ਚੰਗੀ ਹੈ ਔਰ ਜਿਥੇ ਅਫਸਰ ਨਿਕੰਮੇ ਹੋਣ ਉਥੇ ਸਰਕਾਰ ਨਿਕੰਮੀ ਹੈ। ਐਧਰ ਪਾਸੇ ਕੋਲ ਜਦੋਂ ਸਰਕਾਰ ਸੀ ਉਹ ਨਿਕੰਮੀ ਸਰਕਾਰ ਸੀ। ਉਸਨੇ ਨਿਕੰਮੇ ਅਫਸਰ ਪੈਦਾ ਕੀਤੇ। ਕਿਸਾਨਾਂ ਨਾਲ ਧੋਖਾ ਹੋਇਆ। ਕਿਸਾਨਾਂ ਨੂੰ ਕੋਈ ਸਹੂਲਤ ਨਹੀਂ ਮਿਲ ਸਕੀ। ਚੇਅਰਮੈਨ ਸਾਹਿਬ, "ਜੈ ਕਿਸਾਨ ਜੈ ਜਵਾਨ" ਦਾ ਨਾਹਰਾ ਲਗਾ। ਕਿਸਾਨ ਨਾਲ ਇਕ ਮਖੌਲ ਹੋਇਆ। ਕਿਸਾਨਾਂ ਨੂੰ ਟਰੈਕਟਰ ਮਹਿੰਗੇ ਮਿਲਦੇ ਹਨ। ਰਿਆਸਤੀ ਜੀ ਨੇ ਕਿਹਾ ਸੀ ਕਿ ਬੰਬਈ ਟਰੈਕਟਰ ਸਸਤੇ ਮਿਲਦੇ ਹਨ ਪਰ ਬੰਬਈ ਤੋਂ ਇਥੇ ਲਿਆਉਣ ਤੇ ਵੀ ਕਾਫੀ ਖਰਚ ਆਏਗਾ। ਟਰੈਕਟਰ ਵੀ ਸਸਤੇ ਭਾਅ ਤੇ ਨਹੀਂ ਮਿਲਦੇ। ਖਾਦ ਵੀ ਨਹੀਂ ਮਿਲਦੀ। ਜਿਸ ਕਾਰਨ ਕਿਸਾਨ ਚੰਗੀ ਤਰ੍ਹਾਂ ਨਾਲ ਖਾਦ ਆਪਣੀ ਜ਼ਮੀਨ ਵਿਚ ਪਾ ਨਹੀਂ ਸਕੇ। ਇਹ ਕੁਦਰਤੀ ਗਲ ਹੈ ਕਿ ਚੰਗੀਆਂ ਫਸਲਾਂ ਹੋਈਆਂ ਪਰ ਇਨ੍ਹਾਂ ਕਾਂਗਰਸੀਆਂ ਨੇ ਚੰਗੀਆਂ ਫਸਲਾਂ ਨਾ ਹੋਣ ਵਿਚ ਕੋਈ ਕਸਰ ਨਹੀਂ ਛਡੀ। (ਕਾਂਗਰਸੀ ਬੈਂਚਾਂ ਵਲੋਂ "ਨੋ" "ਨੋ" ਦੀਆਂ ਆਵਾਜ਼ਾਂ) ਇਨ੍ਹਾਂ ਕਾਂਗਰਸੀਆਂ ਨੇ ਕਦੇ ਕਿਸੇ ਦੀ ਜ਼ਮੀਨ ਨੂੰ ਕਿਸੇ ਨਾਲ ਰਲਾ ਦਿਤਾ ਅਤੇ ਕਦੇ ਕਿਸੇ ਹੋਰ ਨਾਲ ਰਲਾ ਦਿਤਾ।

(ਆਪੋਜ਼ੀਸ਼ਨ ਬੈਂਚਾਂ ਵਲੋਂ ਅਵਾਜ਼ਾਂ "ਇਹ ਗਲਤ ਕਹਿੰਦੇ ਹਨ")

**ਸ੍ਰੀ ਚੇਅਰਮੈਨ** : ਸਰਦਾਰ ਦਰਸ਼ਨ ਸਿੰਘ ਕੇ. ਪੀ. ਔਨ ਏ ਪੁਆਇੰਟ ਆਫ਼ ਆਰਡਰ। (The Hon'able Member Sardar Darshan Singh K. P. is on a point of order.)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਪਾਂਧੀ ਸਾਹਿਬ ਕਹਿੰਦੇ ਹਨ ਕਿ ਕਾਂਗਰਸੀਆਂ ਨੇ ਇਸ ਤਰ੍ਹਾਂ ਕੀਤਾ। ਮੈਂ ਕਹਿੰਦਾ ਹਾਂ ਕਿ ਇਹ ਕਲਿਆਨ ਬੀਜ ਬਗੈਰਾ ਕਿਥੋਂ ਆਏ ਹਨ। ਇਹ ਤਾਂ ਹਾਲੇ ਕਲ ਪੈਦਾ ਹੋਏ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਅਸੀਂ ਰਿਆਸਤਾਂ ਦੇ ਰਹਿਣ ਵਾਲੇ ਹਾਂ ਅਤੇ ਇਹ ਸ਼ਾਇਦ ਸ਼ਹਿਰ ਵਿਚ ਰਹੇ ਹੋਣ। ਜਾਂ ਇੰਡਸਟਰੀਅਲਿਸਟਸ ਹੋਣਗੇ। ਇਹ ਆਪਣੇ ਦਿਲ ਤੇ ਹਥ ਰਖਕੇ ਕਹਿ ਦੇਣ ਕਿ ਕੇਂਦਰ ਦੀ ਸਰਕਾਰ ਨੇ ਕਿਸਾਨਾਂ ਨਾਲ ਇਨਸਾਫ ਕੀਤਾ। ਇਹ ਗਲ ਦਸਣ ਯੋਗ ਹੈ ਕਿ ਪੰਜਾਬ ਦੇ ਕਿਸਾਨ ਨੂੰ ਕੇਂਦਰੀ ਸਰਕਾਰ ਲੁਟਦੀ ਹੈ। (ਕਾਂਗਰਸੀ ਬੈਚਾਂ ਵਲੋਂ ਆਵਾਜ਼ਾਂ "ਇਹ ਗਲਤ ਹੈ") ਸਭ ਤੋਂ ਮਾੜੀ ਗਲ ਇਹ ਕੀਤੀ ਗਈ ਕਿ ਬੜੇ ਆਦਮੀ ਸਰਮਾਇਦਾਰ ਟਾਟੇ, ਬਿਰਲੇ ਕੇਂਦਰ ਦੇ ਵਜ਼ੀਰਾਂ ਨੂੰ ਕੇਂਦਰ ਦੇ ਕਾਂਗਰਸੀਆਂ ਨੂੰ ਲਖਾਂ ਰੁਪਏ ਦਿੰਦੇ ਹਨ।

**ਸ੍ਰੀ ਚੇਅਰਮੈਨ** : ਤੁਸੀਂ ਕਨਸਟਰਕਟਿਵ ਸਜੈਸਨਜ਼ ਦਿਉ। (The hon. Member should please give some constructive suggestions).

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਦਸਣਾ ਚਾਹੁੰਦਾ ਹਾਂ ਕਿ ਕਿਸਾਨਾਂ ਵਿਚ ਕੋਈ ਖੁਸ਼ਹਾਲੀ ਨਹੀਂ ਆਈ। ਆਮ ਲੋਕਾਂ ਦਾ ਕੋਈ ਫਾਇਦਾ ਨਹੀਂ ਹੋਇਆ। ਇਹ ਲੋਕ 20 ਸਾਲਾਂ ਵਿਚ ਇਨ੍ਹਾਂ ਗਰੀਬ ਕਿਸਾਨਾਂ ਨੂੰ ਕੋਈ ਇਨਸਾਫ ਨਹੀਂ ਦੇ ਸਕੇ। ਇਨ੍ਹਾਂ ਵੀਹ ਸਾਲਾਂ ਵਿਚ ਇਨ੍ਹਾਂ ਕਾਂਗਰਸੀਆਂ ਨੇ ਜੋ ਰਿਸਵਤ ਫੈਲਾਈ ਹੈ ਪੰਜਾਬ ਦੇ ਅਫਸਰਾਂ ਵਿਚ ਖਾਸ ਕਰਕੇ ਮਾਲ ਦੇ ਮਹਿਕਮੇ ਵਿਚ ਕੋਈ

ਪਟਵਾਰੀ ਇਹੋ ਜਿਹਾ ਨਹੀਂ ਹੋਇਆ ਜਿਹੜਾ ਪੈਸੇ ਨਾ ਲੈਂਦਾ ਹੋਵੇ । ਪਟਵਾਰੀ ਬਗੈਰ ਪੈਸੇ ਤੋਂ ਨੰਬਰ ਨਹੀਂ ਦਿੰਦਾ । ਉਪਰ ਤਕ ਰਿਸ਼ਵਤ ਬਣੀ ਹੁੰਦੀ ਹੈ । ਜੇ ਪਟਵਾਰੀ, ਕਾਨੂੰਗੋ ਦੀ ਇਨਕੁਆਇਰੀ ਕਰਾਉ ਤਾਂ ਤੁਸੀਂ ਵੇਖੋਗੇ ਕਿ ਉਹ ਤਨਖਾਹ ਨਹੀਂ ਲੈਣਾ ਚਾਹੁੰਦੇ, ਇੰਨ੍ਹਾਂ ਨੰਬਰਾਂ ਦੇ ਇਵਜ਼ ਵਿਚ ਉਹ ਲੋਕਾਂ ਤੋਂ ਕਣਕ ਲੈਂਦੇ ਹਨ । ਇਹ ਰਿਵਾਜ ਉਨ੍ਹਾਂ ਨੇ ਪਾਇਆ ਹੋਇਆ ਹੈ । ਐਥੇ ਕਾਲ ਅਟੈਨਸ਼ਨ ਨੋਟਿਸਿਜ਼ ਆਏ ਕਿ ਪਟਵਾਰੀਆਂ ਨੇ ਗਲਤ ਗਿਰਦਾਵਰੀਆਂ ਕਰ ਦਿਤੀਆਂ ਹਨ । ਵੀਹ ਸਾਲਾਂ ਵਿਚ ਇਹੋ ਜਿਹੇ ਕੰਮ ਹੁੰਦੇ ਰਹੇ । ਸਰਦਾਰ ਆਤਮਾ ਸਿੰਘ ਨੂੰ ਮੈਂ ਬੇਨਤੀ ਕਰਾਂਗਾ ਕਿਸਾਨਾਂ ਨਾਲ ਮਹਿਕਮਾ ਮਾਲ ਵਲੋਂ ਹੋ ਰਹੀ ਕੁਰਪਸ਼ਨ ਨੂੰ ਦੂਰ ਕਰਨ ਦੇ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ । ਇਥੇ ਇਸ ਵੇਲੇ ਚਲ ਰਹੀ ਅਫਸਰ ਸ਼ਾਹੀ ਨੂੰ ਦਰੁਸਤ ਕਰਨਾ ਚਾਹੀਦਾ ਹੈ ।

ਚੇਅਰਮੈਨ ਸਾਹਿਬ ਪਿਛਲੀ ਜਦੋ ਸਾਂਝੀ ਫਰੰਟ ਸਰਕਾਰ ਬਣੀ ਸੀ ਉਸ ਵੇਲੇ ਉਨ੍ਹਾਂ ਨੇ ਸਿੰਗਲ ਫੂਡ ਜ਼ੋਨ ਰਖਕੇ ਹਰੀਜਨਾਂ ਅਤੇ ਗਰੀਬਾਂ ਨੂੰ ਸਭ ਤੋਂ ਜ਼ਿਆਦਾ ਫਾਇਦਾ ਪਹੁੰਚਾਇਆ ਸੀ । ਇਨ੍ਹਾਂ ਗਰੀਬ ਲੋਕਾਂ ਨੂੰ ਹਰੀਜਨਾਂ ਨੂੰ ਸਾਰਾ ਸਾਲ ਇਕੋ ਭਾਅ ਤੇ ਕਣਕ ਮਿਲਦੀ ਰਹੀ । ਪਰ ਇਨ੍ਹਾਂ ਨੇ ਲੋਕਾਂ ਨੂੰ ਲਾਈਨਾਂ ਵਿਚ ਖੜ੍ਹ ਕੇ ਆਟਾ ਲੈਣ ਤੇ ਮਜਬੂਰ ਕੀਤਾ ਅਤੇ ਉਹ ਆਟਾ ਵੀ ਬੜੇ ਬੜੇ ਕਾਰਖਾਨੇਦਾਰਾਂ ਦੀ ਮਾਰਫਤ ਦਿਤਾ ਜਾਂਦਾ ਸੀ । ਇਸ ਆਟੇ ਵਿਚ ਮਿਟੀ ਮਿਲਾਈ ਜਾਂਦੀ ਸੀ । ਜਿਸ ਤਰ੍ਹਾਂ ਕਿ ਘੀ ਵਿਚ ਗਰੀਸ ਮਿਲਾਈ ਜਾਂਦੀ ਸੀ । ਪਰ ਚੇਅਰਮੈਨ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਯੂਨਾਈਟਿਡ ਫਰੰਟ ਸਰਕਾਰ ਨੇ ਮੈਂ ਸਮਝਦਾ ਹਾਂ ਕਿ ਸਿੰਗਲ ਫੂਡ ਜ਼ੋਨ ਬਣਾਕੇ ਸਾਰਾ ਸਾਲ ਕਣਕ ਦਾ ਇਕੋ ਭਾਅ ਰਖਿਆ । ਇਸ ਨਾਲ ਕਿਸਾਨ, ਗਰੀਬ ਅਤੇ ਹਰੀਜਨਾਂ ਨੂੰ ਫਾਇਦਾ ਪਹੁੰਚਿਆ । ਇਸ ਦਾ ਸਭ ਤੋਂ ਜ਼ਿਆਦਾ ਲਾਭ ਹਰੀਜਨਾਂ ਨੂੰ ਸੀ। ਇਸੀ ਕਰਕੇ ਹੀ ਹੁਣ ਦੀਆਂ ਚੋਣਾਂ ਵਿਚ ਉਨ੍ਹਾਂ ਨੇ ਕਾਂਗਰਸ ਨੂੰ ਵੋਟਾਂ ਨਹੀਂ ਪਾਈਆਂ ਅਤੇ ਹੋਰ ਬਾਕੀ ਦੀਆਂ ਪਾਰਟੀਆਂ ਨੂੰ ਵੋਟਾਂ ਪਾਈਆਂ ਹਨ । ਚੋਧਰੀ ਸੁੰਦਰ ਸਿੰਘ ਨੇ ਕਿਹਾ ਸੀ ਕਿ ਜਗਜੀਵਨ ਰਾਮ ਨੂੰ, ਕੇਂਦਰੀ ਸਰਕਾਰ ਨੂੰ ਕਹਾਂਗੇ ਕਿ ਭਾਅ ਸਸਤੇ ਮੁਕੱਰਰ ਕਰਨ ।

**ਸ੍ਰੀ ਗਿਆਨ ਚੰਦ ਖਰਬੰਦਾ :** ਆਨ ਏਪੁਆ ਇੰਟ ਆਫ ਆਰਡਰ ਸਰ । ਆਨਰੇਬਲ ਮੈਂਬਰ ਨੂੰ ਇਹ ਕਿਹਾ ਜਾਵੇ ਕਿ ਬਜ਼ੁਰਗਾਂ ਦਾ ਨਾਂ ਇਜ਼ਤ ਨਾਲ ਲਿਆ ਕਰਨ ।

**ਸ੍ਰੀ ਚੇਅਰਮੈਨ :** ਕਿਸੇ ਵੀ ਆਨਰੇਬਲ ਮੈਂਬਰ ਨੂੰ ਸੰਬੋਧਨ ਕਰਨ ਲਗਿਆਂ ਉਨ੍ਹਾਂ ਦੇ ਨਾਂ ਇਜ਼ਤ ਨਾਲ ਲੈਣੇ ਚਾਹੀਦੇ ਹਨ । (The hon. Members should be addressed respectfully.)

**ਸਰਦਾਰ ਦਲੀਪ ਸਿੰਘ ਪਾਂਧੀ :** ਸ੍ਰੀ ਜਗਜੀਵਨ ਰਾਮ ਨੂੰ ਪੰਜਾਬ ਦੇ ਹਰੀਜਨ ਅਤੇ ਪਛੜੀਆਂ ਹੋਈਆਂ ਜਾਤੀਆਂ ਦੇ ਲੋਕਾਂ ਦਾ ਖਿਆਲ ਰਖਣਾ ਚਾਹੀਦਾ ਸੀ । ਸਿੰਗਲ ਜ਼ੋਨ ਹੀ ਰਖਦੇ ਤਾਂ ਕਿ ਬੜੇ ਟਰੇਡਰਜ਼ ਨੂੰ ਬਲੈਕ ਕਰਨ ਦਾ ਮੌਕਾ ਨਾਂ ਮਿਲਦਾ । ਪਿਛਲੀ ਯੂਨਾਈਟਿਡ ਫਰੰਟ ਦੀ ਸਰਕਾਰ ਵੇਲੇ ਜਦੋਂ ਕਣਕ ਬਾਹਰ ਨਹੀਂ ਜਾ ਸਕਦੀ ਸੀ ਤਾਂ ਸਾਰਾ ਸਾਲ ਕਣਕ ਦਾ ਇਕੋ ਹੀ ਭਾਅ ਰਿਹਾ । ਸਿੰਗਲ ਫੂਡ ਜ਼ੋਨ ਨਾ ਹੋਣ ਕਾਰਨ ਇਹ ਸਾਰੀ ਕਣਕ ਬਿਰਲੇ, ਟਾਟੇ ਅਤੇ ਹੋਰ

[ਸਰਦਾਰ ਦਲੀਪ ਸਿੰਘ ਪਾਂਧੀ]

ਸਰਮਾਇਆਦਾਰਾਂ ਨੇ ਖਰੀਦ ਲੈਣੀ ਹੈ ਅਤੇ ਬਾਹਰ ਭੇਜ ਦੇਣੀ ਹੈ ਅਤੇ ਖਾਣ ਦੇ ਮੌਕੇ ਕਣਕ ਇਥੇ ਨਹੀਂ ਮਿਲਣੀ। ਪੰਜਾਬ ਦੇ ਕਿਸਾਨ ਨਾਲ ਹਮੇਸ਼ਾਂ ਬੇ-ਇਨਸਾਫੀ ਹੋਈ ਹੈ। ਕਿਸਾਨ ਨੂੰ ਬਿਜਲੀ ਨਹੀਂ ਮਿਲਦੀ, ਇੰਜਣ ਨਹੀਂ ਮਿਲਦੇ। ਹੋਰ ਕਈ ਲੋੜੀਂਦੀਆਂ ਚੀਜ਼ਾਂ ਉਸ ਨੂੰ ਨਹੀਂ ਮਿਲਦੀਆਂ। ਬਿਜਲੀ ਉਸ ਨੂੰ ਸਮੇਂ ਤੇ ਨਹੀਂ ਮਿਲਦੀ। ਸਤ ਦਿਨਾਂ ਵਿਚੋਂ ਬਿਜਲੀ ਉਨ੍ਹਾਂ ਨੂੰ ਪੰਜ ਦਿਨ ਹੀ ਮਿਲਦੀ ਹੈ। ਅਤੇ ਉਹ ਵੀ ਇੰਟ੍ਰਾਪਸ਼ਨ ਨਾਲ ਮਿਲਦੀ ਹੈ। ਸਭ ਤੋਂ ਵਧ ਰਿਸ਼ਵਤ ਦੀ ਬਿਮਾਰੀ ਹੈ ਜਿਹੜੀ ਕਿ ਕਿਸਾਨਾਂ ਉਤੇ ਹੀ ਆਉਂਦੀ ਹੈ। ਜਿਹੜੇ ਹੱਕ ਕਿਸਾਨ ਨੂੰ ਇਸ ਆਜ਼ਾਦ ਹਿੰਦੁਸਤਾਨ ਵਿਚ ਮਿਲਣੇ ਚਾਹੀਦੇ ਹਨ, ਉਹ ਅਜ ਇਸ ਨੂੰ ਨਹੀਂ ਮਿਲ ਰਹੇ। ਇਹ ਪੰਜਾਬ ਦੇ ਕਿਸਾਨ ਨਾਲ ਬੇਇਨਸਾਫੀ ਹੋ ਰਹੀ ਹੈ। ਮੈਂ ਤਾਂ ਇਥੋਂ ਤਕ ਸਮਝਦਾ ਹਾਂ ਕਿ ਜਿਹੜਾ 30 ਸਟੈਂਡਰਡ ਏਕੜ ਵਾਲਾ ਕਾਨੂੰਨ ਪੈਪਸੂ ਵਿਚ ਬਣਿਆ ਸੀ, ਬੜੇ ਬੜੇ ਰਜਵਾੜਿਆਂ ਨੇ ਸਰਮਾਇਦਾਰਾਂ ਨੇ ਉਹ ਕਾਨੂੰਨ ਚੰਗੀ ਤਰ੍ਹਾਂ ਲਾਗੂ ਨਹੀਂ ਹੋਣ ਦਿਤਾ। ਗਰੀਬ ਕਿਸਾਨਾਂ ਨਾਲ ਬੜਾ ਧਕਾ ਹੋਇਆ।

ਮੈਂ ਇਹ ਸਮਝਦਾ ਹਾਂ, ਚੇਅਰਮੈਨ ਸਾਹਿਬ, ਕਿ ਦਸ ਏਕੜ ਦਾ ਮਾਲੀਆ ਜ਼ਰੂਰ ਮੁਆਫ ਹੋਣਾ ਚਾਹੀਦਾ ਹੈ। ਇਹ ਕੋਈ ਲੰਮੀ ਚੌੜੀ ਮੰਗ ਨਹੀਂ ਹੈ। ਇਸ ਨਾਲ ਪੰਜਾਬ ਦੀ ਸਰਕਾਰ ਤੇ ਲੰਮਾ ਚੌੜਾ ਬੋਝ ਨਹੀਂ ਪੈਣਾ। ਇਹਦਾ ਲਾਭ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਖੇਤੀ ਕਰਨ ਵਾਲੇ ਕਿਸਾਨ ਜਿਸਨੇ ਪੰਜਾਬ ਦੇ ਲੋਕਾਂ ਨੂੰ ਅੰਨ ਦੇਣਾ ਹੈ, ਉਨ੍ਹਾਂ ਲੋਕਾਂ ਨੂੰ ਇਸਦਾ ਲਾਭ ਹੋਣਾ ਹੈ। ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਅਜ ਦੇ ਹਾਲਾਤ ਨੂੰ ਮੁਖ ਰਖਦੇ ਹੋਏ, ਜਦੋਂ ਕਿ ਜਵਾਨ ਵੀ ਭੁਖੇ ਮਰ ਰਹੇ ਹਨ ਅਤੇ ਕਿਸਾਨ ਵੀ ਸਰਦੀਆਂ ਵਿਚ ਪੋਹ ਮਾਘ ਦੇ ਮਹੀਨੇ ਅਤੇ ਉਧਰ ਗਰਮੀਆਂ ਵਿਚ ਜੇਠ ਹਾੜ ਦੇ ਮਹੀਨਿਆਂ ਵਿਚ ਨੰਗਾ ਆਪਣੇ ਖੇਤ ਵਿਚ ਖੜਾ ਰਹਿੰਦਾ ਹੈ। ਇਨ੍ਹਾਂ ਗਰੀਬਾਂ ਨੂੰ ਇਨਸਾਫ਼ ਮਿਲਣਾ ਚਾਹੀਦਾ ਹੈ।

ਪਾਕਿਸਤਾਨ ਦੇ ਬਾਰਡਰ ਤੇ ਉਨ੍ਹਾਂ ਦੀਆਂ ਮਾਵਾਂ ਧੀਆਂ ਨੇ ਉਨ੍ਹਾਂ ਨੂੰ ਅਨਾਜ ਦਿਤਾ। ਇਹ ਜੰਗ ਜਿੱਤਣ ਦਾ ਸਿਹਰਾ ਪੰਜਾਬ ਦੇ ਕਿਸਾਨ ਦੇ ਸਿਰ ਹੈ। ਮੈਨੂੰ ਕਈ ਸੱਜਣ ਮਿਲੇ ਹਨ। ਉਹ ਕਹਿੰਦੇ ਹਨ ਕਿ ਕੇਂਦਰੀ ਸਰਕਾਰ ਨੇ ਸਾਨੂੰ ਇਨਸਾਫ ਨਹੀਂ ਦਿੱਤਾ ਸਗੋਂ ਸਾਡੇ ਨਾਲ ਮਖੌਲ ਹੀ ਕੀਤਾ ਹੈ। ਫੌਜੀਆਂ ਨਾਲ ਵੀ ਇਨਸਾਫ ਨਹੀਂ ਕੀਤਾ। (ਵਿਘਨ) ਉਨ੍ਹਾਂ ਨੇ ਲੜਾਈ ਵਿਚ ਚੀਨ ਅਤੇ ਪਾਕਿਸਤਾਨ ਜਿਹੜੇ ਦੇ ਇਲਾਕੇ ਲੈ ਕੇ ਦਿੱਤੇ, ਉਹ ਸਾਰੇ ਹਿੰਦੁਸਤਾਨ ਦੀ ਸਰਕਾਰ ਨੇ ਉਨ੍ਹਾਂ ਨੂੰ ਦੇ ਦਿੱਤੇ। (ਵਿਘਨ)

ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨ ਦੇ ਹਿੱਤਾਂ ਨੂੰ ਮੂਹਰੇ ਰੱਖੋ। ਜਿਹੜੇ ਇਨ੍ਹਾਂ ਦੇ ਨਲਾਇਕ ਅਫਸਰ ਮੁਕੱਰਰ ਕਰਕੇ ਬਿਠਾਏ ਹੋਏ ਹਨ, ਉਨ੍ਹਾਂ ਨੂੰ ਸੁਧਾਰੋ ਅਤੇ ਕਿਸਾਨਾਂ ਨੂੰ ਉਨ੍ਹਾਂ ਤੋਂ ਬਚਾਵੇ। ਮੈਂ ਸਰਕਾਰ ਨੂੰ ਅਪੀਲ ਕਰਾਂਗਾ, ਔਰ ਪੰਜਾਬ ਸਰਕਾਰ ਨੂੰ ਇਸ ਗੱਲ ਦੀ ਮੁਬਾਰਕ ਬਾਦ ਹੋਵੇਗੀ ਜੇਕਰ ਸਰਕਾਰ ਕਿਸਾਨ ਨੂੰ ਅਫਸਰ ਸ਼ਾਹੀ ਤੋਂ ਬਚਾਵੇ। ਰਿਸ਼ਵਤ ਖੋਰੀ ਤੋਂ ਬਚਾਵੇ। ਪਟਵਾਰੀ ਅਤੇ ਤਹਿਸੀਲਦਾਰ ਜਿਹੜੀ ਲੁੱਟ ਖਸੁੱਟ ਕਰਦੇ ਹਨ ਉਨ੍ਹਾਂ ਤੋਂ ਬਚਾਵੇ। ਇਥੇ ਇਕ ਸੱਜਣ ਬੈਠੇ ਹਨ ਜਿਹੜੇ ਪਹਿਲਾਂ ਡਿਪਟੀ ਕਮਿਸ਼ਨਰ, ਪਟਿਆਲਾ ਸਨ। ਉਸ ਵੇਲੇ ਇਕ ਤਹਿਸੀਲਦਾਰ ਔਰ ਕਾਨੂੰਗੋ ਦੇ ਅਗੇਂਸਟ ਕੁਰੱਪਸ਼ਨ ਦਾ ਚਾਰਜ ਲੱਗਾ, ਪਰ ਉਸ ਦੀ ਕੋਈ ਇਨਕੁਆਇਰੀ ਨਹੀਂ ਹੋਈ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਅਜਿਹੀਆਂ

ਪੁਰਾਣੀਆਂ ਜੋ ਵੀ ਇਨਕੁਆਇਰੀਆਂ ਪਈਆਂ ਹਨ, ਉਹ ਹੋਣੀਆਂ ਚਾਹੀਦੀਆਂ ਹਨ। (ਵਿਘਨ)

**ਚੌਧਰੀ ਸੁੰਦਰ ਸਿੰਘ :** ਪੁਆਇੰਟ ਆਫ ਆਰਡਰ, ਸਰ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਹ ਦੱਸੋ ਕਿ ਭਾਅ ਕੀ ਚਾਹੀਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਇਕ ਗਲ ਮੈਂ ਹਰੀਜਨਾਂ ਦੇ ਮੁਤੱਲਕ ਕਹਿਣੀ ਚਾਹੁੰਦਾ ਹਾਂ ਕਿ ਨੰਬਰਦਾਰੀ ਕਰਕੇ ਪਿੰਡਾਂ ਵਿਚ ਹਰੀਜਨ ਲੜਾ ਦਿਤੇ। ਇਸ ਨਾਲ ਹਰੀਜਨਾਂ ਨੂੰ ਬੜਾ ਭਾਰੀ ਨੁਕਸਾਨ ਹੈ। ਇਨ੍ਹਾਂ ਦਾ ਜ਼ਿਮੀਂਦਾਰਾਂ ਔਰ ਕਿਸਾਨਾਂ ਨਾਲ ਸਿੱਧਾ ਸੰਬੰਧ ਹੈ। ਇਸ ਕਰਕੇ ਇਹ ਗਲਤ ਐਕਟ ਬਣਾਏ ਗਏ ਹਨ। (ਵਿਘਨ) ਪਿੱਛੇ ਇਨ੍ਹਾਂ ਨੂੰ ਜ਼ਮੀਨ ਮਿਲ ਜਾਂਦੀ ਸੀ ਪਰ ਅੱਜ ਉਹ ਵੀ ਨਹੀਂ ਮਿਲਦੀ। ਇਹ ਕਹਿੰਦੇ ਸੀ ਕਿ ਅਸੀਂ ਤੁਹਾਨੂੰ ਉੱਚਾ ਚੁੱਕਾਂਗੇ ਪਰ ਕੀਤਾ ਕੁਝ ਨਹੀਂ। ਇਹ ਜਿਹੜਾ 10 ਏਕੜ ਦਾ ਮਾਲੀਆ ਹੈ, ਇਸ ਦੇ ਬਾਰੇ ਪੰਜਾਬ ਗੌਰਮਿੰਟ ਨੂੰ ਗੌਰ ਕਰਨਾ ਚਾਹੀਦਾ ਹੈ ਅਤੇ ਸ਼ੀਘਰ ਹੀ ਕੋਈ ਵਿਚਾਰ ਕਰਕੇ ਇਸ ਨੂੰ ਮੁਆਫ ਕਰਨਾ ਚਾਹੀਦਾ ਹੈ। (ਵਿਘਨ) ਇਹ ਜਿਹੜੇ ਸ਼ੈਡੂਲਡ ਕਾਸਟ, ਹਰੀਜਨ ਹਨ, ਚੌਧਰੀ ਸਾਹਿਬ ਨੂੰ ਇਨ੍ਹਾਂ ਦਾ ਬੜਾ ਹਿੱਤ ਹੈ। ਉਹ ਵੀ 20 ਸਾਲ ਇਸ ਤੇ ਕਾਬਜ਼ ਰਹੇ, ਪਰ ਇਨ੍ਹਾਂ ਦਾ ਕੁਝ ਨਹੀਂ ਕਰ ਸਕੇ। ਜਿਹੜੇ ਮੋਟੇ ਮੋਟੇ ਆਦਮੀ ਸਨ ਉਨ੍ਹਾਂ ਨੇ ਇਨ੍ਹਾਂ ਦੀ ਕੋਈ ਚੱਲਣ ਨਹੀਂ ਦਿਤੀ।

ਚਾਹੀਦਾ ਤਾਂ ਇਹ ਸੀ ਕਿ ਹਰੀਜਨਾਂ ਨੂੰ ਸਸਤੇ ਰੇਟ ਤੇ ਅਨਾਜ ਮਿਲੇ, ਲੇਕਿਨ ਇਹ ਅਫਸੋਸ ਦੀ ਗੱਲ ਹੈ ਕਿ ਕੇਂਦਰ ਦੀ ਸਰਕਾਰ ਨੇ ਇਸ ਤੇ ਵਿਚਾਰ ਨਹੀਂ ਕੀਤਾ ਅਤੇ ਪੰਜਾਬ ਦੇ ਲੋਕਾਂ ਤੇ ਆਪਣਾ ਹੀ ਫੈਸਲਾ ਠੋਸਿਆ ਹੈ ਜੋ ਕਿ ਲੋਕਾਂ ਨੂੰ ਮਨਜ਼ੂਰ ਨਹੀਂ। ਇਸ ਦੇ ਖਿਲਾਫ ਮੇਰਾ ਖਿਆਲ ਹੈ ਕਿ ਥੋੜ੍ਹੇ ਦਿਨਾਂ ਵਿਚ ਹੀ ਮੁਜ਼ਾਹਰੇ ਹੋਣਗੇ, ਇਸ ਦੀ ਮੁਖਾਲਫਤ ਹੋਵੇਗੀ (ਵਿਘਨ) ਮੈਂ ਚੌਧਰੀ ਸਾਹਿਬ ਨੂੰ ਕਹਾਂਗਾ ਕਿ ਉਹ ਕੇਂਦਰ ਦੀ ਸਰਕਾਰ ਦੇ ਖਿਲਾਫ ਪਰੋਟੈਸਟ ਕਰਨ ਤਾਂ ਕਿ ਗਰੀਬਾਂ ਨੂੰ ਸਸਤੇ ਭਾਅ ਤੇ ਕਣਕ ਮਿਲ ਸਕੇ। ਇਥੇ 4 ਹਿੱਸੇ ਹਰੀਜਨ ਰਹਿੰਦੇ ਹਨ ਪਰ ਇਨ੍ਹਾਂ ਨੂੰ ਵੀ ਕੋਈ ਇਨਸਾਫ ਨਹੀਂ ਮਿਲਿਆ। (ਵਿਘਨ) ਚੌਧਰੀ ਸਾਹਿਬ ਨੂੰ ਇਨ੍ਹਾਂ ਨਾਲ ਹਮਦਰਦੀ ਤਾਂ ਬੜੀ ਹੈ ਪਰ ਇਨ੍ਹਾਂ ਲਈ ਕੋਈ ਧਰਮਸ਼ਾਲਾ ਨਹੀਂ ਬਣਾਈ। ਹੋਰ ਕੋਈ ਇਨ੍ਹਾਂ ਦੀ ਸਹੂਲਤ ਲਈ ਕੰਮ ਨਹੀਂ ਕਰ ਸਕੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਹਰੀਜਨਾਂ ਦੀ ਬਿਹਤਰੀ ਲਈ ਵੀ ਸੋਚਣਾ ਚਾਹੀਦਾ ਹੈ, ਕਿਉਂਕਿ ਇਹ ਵੀ ਕਿਸਾਨਾਂ ਵਰਗੇ ਹੀ ਹਨ। ਕਿਸੇ ਪਾਸ ਹੀ ਕੁਝ ਜ਼ਮੀਨ ਹੋਵੇਗੀ। ਇਹ ਜਿਹੜਾ ਵੈਲਫੇਅਰ ਡੀਪਾਰਟਮੈਂਟ ਹੈ, ਇਸ ਨੂੰ ਹਦਾਇਤ ਕਰਨੀ ਚਾਹੀਦੀ ਹੈ ਉਹ ਹਰੀਜਨਾਂ ਦੀ ਬਿਹਤਰੀ ਲਈ, ਉਨ੍ਹਾਂ ਦੇ ਭਲੇ ਲਈ, ਕੁਝ ਕਰਨ। ਉਨ੍ਹਾਂ ਨੂੰ ਪੂਰਾ ਇਨਸਾਫ ਦੇਣ। ਐਗਰੀਕਲਚਰ ਦੇ ਮਹਿਕਮੇ ਦੇ ਅਫਸਰਾਂ ਨੂੰ ਵੀ ਹਦਾਇਤ ਕਰਨੀ ਚਾਹੀਦੀ ਹੈ। ਜਿਹੜੇ ਵੀ ਚੰਗੇ ਬੀਜ ਹਨ, ਟਰੈਕਟਰ ਜਾਂ ਹੋਰ ਵੀ ਲੋੜੀਂਦੀਆਂ ਚੀਜ਼ਾਂ ਸਬੰਧੀ ਪ੍ਰਚਾਰ ਕਰਨ। ਇਹ ਜਿਹੜੇ ਗਰਾਮ ਸੇਵਕ ਹਨ, ਇਹ ਤਾਂ ਪਿੰਡਾਂ ਵਿਚ ਨਹੀਂ ਪਹੁੰਚਦੇ। ਇਨ੍ਹਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਜੇ ਮਾਲ ਮੰਤਰੀ ਸਾਹਿਬ ਚਾਹੁੰਦੇ ਹਨ ਕਿ ਕਿਸਾਨ ਨੂੰ ਲਾਭ ਹੋਵੇ ਤਾਂ ਮੈਂ ਇਸ ਗੱਲ ਲਈ ਉਨ੍ਹਾਂ ਨੂੰ ਮੁਬਾਰਕਬਾਦ ਦੇਵਾਂਗਾ ਇਸ ਲਈ ਉਨ੍ਹਾਂ ਨੂੰ ਇਹ ਜਿਹੜੀ ਕੁਰਪਸ਼ਨ ਹੋ ਰਹੀ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਇਹ ਜਿੰਨੀਆਂ ਮੱਝੀਆਂ, ਗਾਈਆਂ, ਵੱਡੇ ਵੱਡੇ ਅਫਸਰਾਂ ਦੇ ਘਰੀਂ ਜਾਂਦੀਆਂ ਹਨ, ਅਤੇ ਉਥੇ ਹੀ (ਵਿਘਨ)

Mr. Chairman : Sardar Darshan Singh.

**Captain Rattan Singh** : Sir, I beg to move :

That question be now put.

**ਸ੍ਰੀ ਚੇਅਰਮੈਨ** : ਮੈਂ ਸਰਦਾਰ ਦਰਸ਼ਨ ਸਿੰਘ ਨੂੰ ਕਾਲ ਅਪਾਨ ਕਰ ਲਿਆ ਹੈ ।

(I have called upon Sardar Darshan Singh).

**ਕੈਪਟਨ ਰਤਨ ਸਿੰਘ** : ਹਾਊਸ ਸਾਰੇ ਦੀ ਇਹ ਮੁਤੱਫਿਕਾ ਰਾਏ ਹੈ ਕਿ ਅਸੀਂ ਇਸ ਤੇ ਡਿਸਕਸ਼ਨ ਬੰਦ ਕਰ ਦੇਈਏ ।

**ਸ੍ਰੀ ਚੇਅਰਮੈਨ** : ਬਹੁਤ ਸਾਰੇ ਮੈਂਬਰ ਬੋਲਣ ਵਾਲੇ ਹਨ ਔਰ ਇਹ ਇਕ ਇੰਪਾਰਟੈਂਟ ਮੈਟਰ ਹੈ । ਇਸ ਲਈ ਕੋਈ ਕੁਐਸ਼ਚਨ ਪੁੱਟ ਨਹੀਂ ਹੋ ਸਕਦਾ । (This is an important matter and there are many Members who want to express their views on it; so that the question cannot be put.)

**ਸਰਦਾਰ ਦਰਸ਼ਨ ਸਿੰਘ ਕੇ. ਪੀ. (ਜਮਸ਼ੇਰ ਐਸ. ਸੀ.)** : ਚੇਅਰਮੈਨ ਸਾਹਿਬ, ਅੱਜ ਇਹ ਜਿਹੜਾ 10 ਏਕੜ ਦਾ ਮਾਲੀਆ ਮੁਆਫ ਕਰਨ ਬਾਰੇ ਬਹਿਸ ਹੋ ਰਹੀ ਹੈ ਕਿ ਮੁਆਫ ਹੋਣਾ ਚਾਹੀਦਾ ਹੈ, ਮੈਂ ਕਹਿੰਦਾ ਹਾਂ ਕਿ ਇਸ ਨਾਲ ਛੋਟੇ ਕਿਸਾਨ ਨੂੰ ਤਾਂ ਫਾਇਦਾ ਹੈ ਪਰ ਵੱਡੇ ਕਿਸਾਨ ਨੂੰ ਇਸ ਦਾ ਕੋਈ ਫਾਇਦਾ ਨਹੀਂ, ਜਿਸ ਤਰ੍ਹਾਂ ਕਾਮਰੇਡ ਜੀ ਨੇ ਕਿਹਾ ਹੈ ਕਿ ਹੋਣਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਇਹ ਪੰਚਾਇਤਾਂ ਨੂੰ ਦੇ ਦੇਣਾ ਚਾਹੀਦਾ ਹੈ । ਇਸ ਦੇ ਨਾਲ ਪੰਚਾਇਤਾਂ ਦੀ ਡੀਵੈਲਪਮੈਂਟ ਹੋਵੇਗੀ । ਜੇ ਇਹ 10 ਏਕੜ ਦਾ ਮਾਲੀਆ ਮੁਆਫ ਵੀ ਕਰਨਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਮੁਆਫ ਕਰੋ, ਪਰ ਮੈਂ ਸਮਝਦਾ ਹਾਂ ਕਿ ਇਹ ਮਾਲੀਆ ਪੰਚਾਇਤਾਂ ਨੂੰ ਜਾਣਾ ਚਾਹੀਦਾ ਹੈ ਤਾਂ ਕਿ ਪੰਚਾਇਤਾਂ ਦੀ ਡੀਵੈਲਪਮੈਂਟ ਹੋ ਸਕੇ ਔਰ ਠੀਕ ਹੋ ਸਕੇ ।

ਇਸ ਤੋਂ ਇਲਾਵਾ ਅਨਾਜ ਦਾ ਮਸਲਾ ਹੈ ਜ਼ੋਨ ਸਿਸਟਮ ਬਾਰੇ । ਇਹ ਜਿਹੜੀ ਅਨਾਜ ਦੀ ਕੀਮਤ ਰੱਖੀ ਹੈ ਇਹ ਸੈਂਟਰਲ ਸਰਕਾਰ ਨੇ ਬਿਲਕੁਲ ਠੀਕ ਰੱਖੀ ਹੈ । ਸਾਡੀ ਸਰਕਾਰ ਨੇ ਜੇ ਹੋਰ ਅੱਗੇ ਵਧਣਾ ਹੋਵੇ ਤਾਂ ਗਰੀਬ ਹਰੀਜਨਾਂ ਲਈ, ਛੋਟੇ ਮੁਲਾਜ਼ਮਾਂ ਲਈ ਅਨਾਜ ਸਬਸੀਡਾਈਜ਼ਡ ਰੇਟ ਤੇ ਦੇਵੇ । ਤਾਂ ਮੈਂ ਸਰਕਾਰ ਨੂੰ ਮੁਬਾਰਕਬਾਦ ਦੇਵਾਂਗਾ । ਜਿਹੜਾ ਸੈਂਟਰ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਉਹ ਕਿਸੇ ਪਰਸੈਂਟੇਜ, ਹਿਸਾਬ ਨਾਲ ਠੀਕ ਹੀ ਕੀਤਾ ਹੈ । ਸਰਕਾਰ ਸਬਸਿਡੀ ਦੇਵੇ ਜੇ ਨਹੀਂ ਦੇ ਸਕਦੀ ਤਾਂ ਕਿਸਾਨ ਨੂੰ, ਗਰੀਬ ਨੂੰ ਜਿਹੜੇ ਔਜ਼ਾਰ ਚਾਹੀਦੇ ਹਨ, ਟਰੈਕਟਰ, ਖਾਦਾਂ ਆਦਿ ਜੋ ਵੀ ਚੀਜ਼ਾਂ ਚਾਹੀਦੀਆਂ ਹਨ, ਉਨ੍ਹਾਂ ਨੂੰ ਸਰਕਾਰ ਸਬਸੀਡਾਈਜ਼ ਕਰ ਸਕਦੀ ਹੈ । ਮਗਰ ਸਰਕਾਰ ਦੀ ਨੀਤੀ ਇਹ ਕਰਨ ਦੀ ਨਹੀਂ ।

ਇਸ ਕਰਕੇ ਐਵੇਂ ਇਹ ਗਲਾਂ ਹੀ ਕੀਤੀਆਂ ਜਾਂਦੀਆਂ ਹਨ । ਪਿਛੇ ਵੀ ਇਕ ਸਰਕਾਰ ਬਣੀ ਸੀ, ਇਥੇ ਬੜਾ ਰੌਲਾ ਪਿਆ ਮਗਰ ਉਹ ਸਬਸੇਡਾਈਜ਼ ਨਹੀਂ ਸੀ ਕਰ ਸਕੀ । ਸਿਰਫ ਗਲਾਂ ਹੀ ਨਹੀਂ ਕੀਤੀਆਂ ਜਾਣੀਆਂ ਚਾਹੀਦੀਆਂ ਕੁਝ ਲੋਕਾਂ ਨੂੰ ਕਰ ਕੇ ਵੀ ਵਿਖਾਇਆ ਜਾਵੇ । ਇਹ ਵਕਤ ਜ਼ਾਇਆ ਕਰਨ ਵਾਲੀ ਗਲ ਹੈ ਪਰ ਹੁੰਦਾ ਕੁਝ ਵੀ ਨਹੀਂ । ਹੁਣੇ ਪਾਂਧੀ ਸਾਹਿਬ ਨੇ ਬੜਾ ਲੈਕਚਰ ਕੀਤਾ ਹੈ ਮਗਰ ਸਮਝ ਨਹੀਂ ਆਉਂਦੀ ਹੈ ਕਿ ਕਿਸ ਤਰੀਕੇ ਨਾਲ ਇਹ

ਸਰਕਾਰ ਚਲਦੀ ਹੈ । ਇਹ ਸਰਕਾਰ ਅਕਾਲੀ ਜਨਸੰਘ ਕੁਲੀਸ਼ਨ ਹੈ, ਹਰੀਜਨਾਂ ਦਾ ਕੋਈ ਵੀ ਨੁਮਾਇੰਦਾ ਇਨ੍ਹਾਂ ਨੇ ਨਹੀਂ ਲਿਆ । ਕਿਸ ਤਰ੍ਹਾਂ ਬਜਟ ਪਾਸ ਹੋ ਰਹੇ ਹਨ । ਕਦੇ ਸਰਕਾਰਾਂ ਇਸ ਤਰ੍ਹਾਂ ਦੀਆਂ ਵੀ ਹੋ ਸਕਦੀਆਂ ਹਨ । ਬਿਨਾਂ ਹਰੀਜਨ ਮਨਿਸਟਰ ਲਏ ਬਜਟ ਪਾਸ ਹੋਣ । (ਵਿਘਨ) ਇਹ ਛੈਣੇ ਬਜਾਉਣ ਹੀ ਸਿਖੇ ਹਨ ਔਰ ਕਹਿੰਦੇ ਫਿਰਦੇ ਹਨ ਮਹਾਰਾਜ ਤੁਸੀਂ ਹੀ ਸਾਡੇ ਸਭ ਕੁਝ ਹੋ । (ਵਿਘਨ)

**ਸ੍ਰੀ ਚੇਅਰਮੈਨ :** ਕੁਝ ਰੈਜ਼ੋਲਿਊਸ਼ਨ ਤੇ ਵੀ ਬੋਲ ਲਉ । (ਵਿਘਨ) (The hon. Member should say something on the resolution).

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਰੈਜ਼ੋਲਿਊਸ਼ਨ ਠੀਕ ਹੈ ਇਸ ਨਾਲ ਕਿਸਾਨਾਂ ਨੂੰ ਫਾਇਦਾ ਹੁੰਦਾ ਹੈ । ਮੈਂ ਤਾਂ ਕਹਿੰਦਾ ਹਾਂ ਕਿ ਮਾਲੀਆ ਜ਼ਿਆਦਾ ਮਾਫ ਕੀਤਾ ਜਾਵੇ ਔਰ ਉਹ ਮਾਲੀਆ ਪੰਚਾਇਤਾਂ ਨੂੰ ਜਾਣਾ ਚਾਹੀਦਾ ਹੈ ਤਾਂ ਕਿ ਉਹ ਤਰੱਕੀ ਕਰ ਸਕਣ । (ਵਿਘਨ) ਮਾਲੀਆ ਮਾਫ਼ ਹੋਵੇ ਜਾ ਨਾਂ ਹੋਵੇ ਕੋਈ ਫ਼ਰਕ ਨਹੀਂ ਪੈਂਦਾ ਮਗਰ ਸਰਕਾਰ ਦੀ ਨੀਅਤ ਸਾਫ ਹੋਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਇਹ ਜਿਹੜਾ ਅਨਾਜ ਜ਼ੋਨ ਸਿਸਟਮ ਹੈ ਹਿੰਦੁਸਤਾਨ ਦਾ ਵਡਾ ਜ਼ੋਨ ਰਖਣਾ ਹੈ ਤਾਂ ਰਖਣ ਲੇਕਿਨ ਪੰਜਾਬ ਵਿਚ ਖਾਣ ਵਾਲਿਆਂ ਦਾ ਅਤੇ ਅਨਾਜ਼ ਪੈਦਾ ਕਰਨ ਵਾਲਿਆਂ ਦਾ ਖਿਆਲ ਰਖਣ । ਅੱਜ ਦਾ ਜ਼ਮਾਨਾ ਮੰਗ ਕਰਦਾ ਹੈ ਕਿ ਦੋਹਾਂ ਚੀਜ਼ਾਂ ਦਾ ਖਿਆਲ ਰਖਣ । ਇਕ ਤਾਂ ਅਨਾਜ ਪੈਦਾ ਕਰਨ ਵਾਲਿਆਂ ਦਾ ਖਿਆਲ ਰਖਣ ਅਤੇ ਦੂਸਰਾ ਗਰੀਬ ਜਨਤਾ ਦਾ ਖਿਆਲ ਰਖਣ । ਇਹ ਸਰਕਾਰ ਦੀ ਜ਼ਿਮੇਂਵਾਰੀ ਹੈ । ਗਰੀਬ ਜਨਤਾ ਕੌਣ ਹੈ ਗਰੀਬ ਜਨਤਾ ਤੋਂ ਭਾਵ ਹਰੀਜਨ, ਮਜ਼ਦੂਰ ਆਦਿ ਹਨ । ਇਸ ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਦਾ ਖਿਆਲ ਰਖੇ । ਜਿਸ ਨਾਲ ਸਰਕਾਰ ਨੂੰ ਵੀ ਕੁਝ ਅਹਿਸਾਸ ਹੋਵੇ ਔਰ ਇਹ ਜਨਤਾ ਵਿਚ ਵੀ ਕੁਝ ਪ੍ਰਚਲਤ ਹੋ ਸਕੇ ਕਿ ਸਰਕਾਰ ਇਹ ਚੰਗੀ ਹੈ । ਐਵੇਂ ਜ਼ਬਾਨੀ ਜ਼ਬਾਨੀ ਗਲਾਂ ਕਰੀ ਜਾਣ ਵਾਲੀ ਗਲ ਕੋਈ ਮਾਅਨੇ ਨਹੀਂ ਰਖਦੀ ।

ਸੋ, ਚੇਅਰਮੈਨ ਸਾਹਿਬ, ਅੰਤ ਵਿਚ ਮੈਂ ਅਰਜ਼ ਕਰਾਂਗਾ ਕਿ ਮਾਲੀਆ ਮਾਫ ਭਾਵੇਂ ਕਰੋ ਬੇਸ਼ਕ ਇਸ ਤੋਂ ਜ਼ਿਆਦਾ ਮਾਲੀਆ ਮਾਫ ਕਰੋ ਪਰ ਉਹ ਮਾਲੀਆ ਪੰਚਾਇਤਾਂ ਨੂੰ ਦੇਣਾ ਚਾਹੀਦਾ ਹੈ ਤਾਂ ਕਿ ਉਹ ਤਰਕੀ ਕਰ ਸਕਣ ਔਰ ਉਨ੍ਹਾਂ ਦੀ ਡੀਵੈਲਪਮੈਂਟ ਹੋ ਸਕੇ । ਦੂਸਰਾ ਜੋ ਅਨਾਜ ਜ਼ੋਨ ਬਣਿਆ ਹੈ ਉਸ ਬਾਰੇ ਮੇਰੀ ਅਰਜ਼ ਹੈ ਕਿ ਸਰਕਾਰ ਇਮਾਨਦਾਰੀ ਨਾਲ ਕੰਮ ਕਰੇ ਔਰ ਅਨਾਜ ਨੂੰ ਸਟੋਰ ਕਰੇ ਤੇ ਸਬਸਿਡਾਈਜ਼ ਰੇਟ ਤੇ ਦੇਵੇ । ਇਤਨਾ ਕਹਿ ਕੇ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਬਾਵਾ ਹਰਨਾਮ ਸਿੰਘ (ਕਪੂਰਥਲਾ) :** ਚੇਅਰਮੈਨ ਸਾਹਿਬ, ਇਹ ਜਿਹੜਾ 10 ਏਕੜ ਦਾ ਮਾਲੀਆ ਮਾਫ ਕਰਨ ਦਾ ਮਤਾ ਪੇਸ਼ ਕੀਤਾ ਹੈ ਇਸ ਸਬੰਧੀ ਜ਼ਿਮੀਂਦਾਰ ਦਾ ਰਿਸ਼ਤਾ ਜ਼ਮੀਨ ਨਾਲ ਹੈ ਔਰ ਜ਼ਮੀਨ ਦੇ ਨਾਲ ਰਿਸ਼ਤਾ, ਮਾਲੀਆ ਦੇਣ ਦੇ ਨਾਲ ਅਤੇ ਜ਼ਮੀਨ ਦੀਆਂ ਗਿਰਦਾਵਰੀਆਂ ਹੋਣ ਦੇ ਨਾਲ, ਕਾਇਮ ਰਹਿੰਦਾ ਹੈ । ਇਹ ਬੜਾ ਚੰਗਾ ਹੈ ਕਿ 5 ਏਕੜ ਦਾ ਮਾਲੀਆ ਮਾਫ ਕੀਤਾ ਹੈ । ਇਹ ਰੈਜ਼ੋਲਿਊਸ਼ਨ ਵੀ ਪੇਸ਼ ਹੋਇਆ ਲੇਕਿਨ ਇਹ ਕੋਈ ਵਡੀ ਚੀਜ਼ ਨਹੀਂ ਜਿਹੜੀ ਜ਼ਿਮੀਂਦਾਰਾਂ ਨੂੰ ਦਿਤੀ ਜਾ ਰਹੀ ਹੈ । ਜ਼ਿਮੀਂਦਾਰ ਦੇ ਸਿਰ ਤੇ ਅਗੇ ਹੀ ਬਹੁਤ ਜ਼ਿਆਦਾ ਬੋਝ ਹਨ ਉਨ੍ਹਾਂ ਨੂੰ ਹੋਰ

[ਬਾਵਾ ਹਰਨਾਮ ਸਿੰਘ]

ਕਿਸੇ ਢੰਗ ਨਾਲ ਵੀ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਜਿਹੜੇ ਲੋਕ ਰਿਫੀਊਜੀ ਸ਼ਰਨਾਰਥੀ ਇਥੇ ਆਏ ਸੀ ਉਨ੍ਹਾਂ ਨੂੰ ਜ਼ਮੀਨਾਂ ਨਹੀਂ ਮਿਲੀਆਂ । ਜ਼ਿਮੀਂਦਾਰਾਂ ਦੇ ਨਾਲ ਜਿਹੜੇ ਉਸ ਪਾਸੇ ਤੋਂ ਆਏ ਹਨ ਉਨ੍ਹਾਂ ਨਾਲ ਬਹੁਤ ਧੱਕਾ ਹੋਇਆ ਹੈ ਔਰ ਉਨ੍ਹਾਂ ਨੂੰ ਸ਼ਾਮਲਾਤਦੇਹਾਂ ਨਹੀਂ ਮਿਲੀਆਂ । ਇਥੇ ਜ਼ਿਮੀਂਦਾਰ ਨੂੰ ਇਤਨਾ ਵਡਾ ਨੁਕਸਾਨ ਹੋਇਆ ਹੈ । ਜ਼ਿਮੀਂਦਾਰ ਦੇਸ਼ ਦਾ ਸਭ ਤੋਂ ਵਡਾ ਦੇਸ਼ ਭਗਤ ਹੈ ਜਿਹੜਾ ਆਪਣੇ ਬੱਚੇ ਫੌਜ ਵਿਚ ਭੇਜਦਾ ਹੈ । ਜ਼ਿਮੀਂਦਾਰ ਇਸ ਦੇਸ਼ ਦੀ ਆਜ਼ਾਦੀ ਦੀ ਖਾਤਰ ਮਰ ਗਏ, ਕਤਲ ਹੋ ਗਏ ਔਰ ਜਿਹੜੇ ਆਪਣੀਆਂ ਜ਼ਮੀਨਾਂ ਉਧਰ ਛੱਡ ਕੇ ਆ ਗਏ ਉਨ੍ਹਾਂ ਨੂੰ ਕੋਈ ਜ਼ਮੀਨ ਨਹੀਂ ਦਿਤੀ ਗਈ । ਔਰ ਪਿਛਲੇ 20 ਸਾਲਾਂ ਤੋਂ ਜੋ ਸਰਕਾਰ ਚਲੀ ਆ ਰਹੀ ਹੈ ਉਸ ਨੇ ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿਤਾ । ਮੇਰੀ ਅਰਜ਼ ਹੈ ਕਿ ਜਿਹੜੇ ਬੈਂਕ ਦਿਵਾਲੀਆ ਪਾਕਿਸਤਾਨ ਤੋਂ ਆਏ ਸੀ ਉਨ੍ਹਾਂ ਨੇ ਵੀ ਕਿਸ਼ਤਾਂ ਤੇ ਹਰ ਇਕ ਦਾ ਬੈਂਕ ਬੈਲੈਂਸ ਪੂਰਾ ਕੀਤਾ ਲੇਕਿਨ ਸਾਡੀ ਸਰਕਾਰ ਨੇ ਜਿਹੜੇ ਉਸ ਪਾਸਿਓਂ ਜ਼ਿਮੀਦਾਰ ਆਏ ਹਨ ਜੋ ਉਨ੍ਹਾਂ ਦੀਆਂ ਜਮ੍ਹਾਂ ਬੰਦੀਆਂ ਵਿਚ ਜ਼ਮੀਨਾਂ ਸਨ ਉਹ ਜ਼ਮੀਨਾਂ ਵੀ ਨਹੀਂ ਦਿਤੀਆਂ ਔਰ ਸਿਰਫ ਜ਼ਮੀਨ ਦੀ ਇਕ ਕਿਸ਼ਤ ਦਿਤੀ ਹੈ । ਇਥੇ ਇਤਨੇ ਇਤਨੇ ਵਡੇ ਘਾਟੇ ਜ਼ਿਮੀਦਾਰ ਨੂੰ ਪਾਏ ਜਾ ਰਹੇ ਹਨ । ਜ਼ਿਮੀਦਾਰ ਦਾ ਰਹਿਣ ਸਹਿਣ ਦਾ ਮਿਆਰ ਬੜਾ ਨੀਵਾਂ ਹੈ 10 ਏਕੜ ਜ਼ਮੀਨ ਦਾ ਮਾਲੀਆ ਮਾਫ ਕਰਨ ਦੀ ਕਿਸਾਨ ਨਾਲ ਹਮਦਰਦੀ ਜ਼ਰੂਰ ਹੈ ਪਰ ਇਹ ਕੋਈ ਵਡੀ ਹਮਦਰਦੀ ਨਹੀਂ ਹੈ । ਉਸ ਨੂੰ ਸਸਤਾ ਪਾਣੀ ਦੇਣਾ ਚਾਹੀਦਾ ਹੈ, ਉਸ ਨੂੰ ਬਿਨਾ ਸੂਦ ਦੇ ਕਰਜ਼ਾ ਦੇਣਾ ਚਾਹੀਦਾ ਹੈ । ਉਸ ਨੂੰ ਆਪਣੇ ਪੈਰਾਂ ਤੇ ਖੜਾ ਕਰਨਾ ਇਸ ਨਾਲੋਂ ਜ਼ਿਆਦਾ ਜ਼ਰੂਰੀ ਹੈ । ਇਥੇ ਜ਼ਿਮੀਦਾਰ ਦੀ ਖੱਲ ਲਾਹੀ ਜਾਂਦੀ ਹੈ । **25-25** ਹਜ਼ਾਰ ਰੁਪਏ ਤਕ ਇੰਡਸਟਰੀਅਲਿਸਟ ਨੂੰ ਕਰਜ਼ਾ ਦਿਤਾ ਜਾਂਦਾ ਹੈ ਔਰ ਉਨ੍ਹਾਂ ਨੂੰ ਕਰਜ਼ਾ ਤਿੰਨ ਫੀਸਦੀ ਸੂਦ ਤੇ ਮਿਲਦਾ ਹੈ ਲੇਕਿਨ ਜ਼ਿਮੀਦਾਰ ਨੂੰ ਜੋ ਕਰਜ਼ਾ ਮਿਲਦਾ ਹੈ ਮਾਰਟਗੇਜ ਬੈਂਕ ਰਾਹੀਂ, ਸੋਸਾਇਟੀਆਂ ਰਾਹੀਂ ਜਾਂ ਕਿਸੀ ਫਾਈਨੈਂਨਸਰ ਰਾਹੀਂ ਤਾਂ ਉਸ ਨੂੰ ਨੌ ਫੀਸਦੀ ਸੂਦ ਦੇ ਉਤੇ ਦਿਤਾ ਜਾਂਦਾ ਹੈ ਔਰ ਜ਼ਿਮੀਦਾਰ ਕਰਜ਼ੇ ਦੇ ਥਲੇ ਮਿਧਿਆ ਜਾ ਰਿਹਾ ਹੈ ਔਰ ਅਗੇ ਨੂੰ ਵੀ ਮਿਧਿਆ ਜਾਵੇਗਾ ਇਨ੍ਹਾਂ ਬੈਂਕਾਂ ਦੇ ਥਲੇ । ਮੈਂ ਤਾਂ ਕਹਿੰਦਾ ਹਾਂ ਕਿ ਕੋਈ ਐਸਾ ਵਕਤ ਆਵੇਗਾ ਕਿ ਇਨ੍ਹਾਂ ਦੀਆਂ ਜ਼ਮੀਨਾਂ ਬੈਂਕਾਂ ਦੇ ਥਲੇ ਚਲੀਆਂ ਜਾਣਗੀਆਂ । ਔਰ ਇਹ ਬੈਂਕ ਪਾਲੇਟਿਕਸ ਦਾ ਇਕ ਬਹੁਤ ਵੱਡਾ ਹਿੱਸਾ ਹੋਣਗੇ ਔਰ ਜਿਹੜੇ ਮੈਨੇਜਰ ਹਨ ਉਨ੍ਹਾਂ ਦੀ ਮਰਜ਼ੀ ਨਾਲ ਸਿਆਸੀ ਪਾਰਟੀਆਂ ਨੂੰ ਅਲੈਕਸ਼ਨ ਲਈ ਟਿਕਟਾਂ ਦੇਣਗੇ । (ਵਿਘਨ)

ਜਿਥੇ 10 ਏਕੜ ਦਾ ਮਾਲੀਆਂ ਮਾਫ ਕੀਤਾ ਜਾਵੇ ਉਥੇ ਮੈਂ ਅਰਜ਼ ਕਰਦਾ ਹਾਂ ਜਿਹੜੀਆਂ ਜ਼ਮੀਨਾਂ ਬਾਰੇ ਹੁਣੇ ਦਸਿਆ ਗਿਆ ਹੈ ਕਿ ਫਲਾਣੀ ਜਗ੍ਹਾ ਨਹਿਰ ਪੈਂਦੀ ਹੈ, ਫਲਾਣੀ ਜਗ੍ਹਾਂ ਖਰਾਬ ਹੈ, ਬੰਜਰ ਹੈ, ਇਹ ਜ਼ਮੀਨ ਰੇਤਲੀ ਹੈ, ਇਥੇ ਕੁਝ ਪੈਦਾ ਨਹੀਂ ਹੋ ਸਕਦਾ ਆਦਿ ਉਨ੍ਹਾਂ ਨੂੰ ਠੀਕ ਕੀਤਾ ਜਾਵੇ ਔਰ ਖਾਦ ਪਾਣੀ ਦੇਕੇ ਉਸਨੂੰ ਕਾਸ਼ਤ ਥਲੇ ਲਿਆਂਦਾ ਜਾਵੇ । ਮੈਂ ਕਹਿੰਦਾ ਹਾਂ ਕਿ ਜ਼ਮੀਨ ਕੋਈ ਮਾੜੀ ਨਹੀਂ ਲੇਕਿਨ ਜ਼ਮੀਨ ਦੀ ਸੇਵਾ ਮਾੜੀ ਹੈ ।

ਚੇਅਰਮੈਨ ਸਾਹਿਬ, ਇਹ ਜਿਹੜਾ ਕਿਹਾ ਜਾਂਦਾ ਹੈ ਕਿ ਮਾੜੀ ਜ਼ਮੀਨ ਦਾ ਮਾਲੀਆ ਮਾਫ਼ ਕੀਤਾ ਜਾਏ ਇਹ ਕੋਈ ਫਾਇਦੇ ਵਾਲੀ ਗਲ ਨਹੀਂ ਹੈ । ਬਲਕਿ ਉਸ ਜ਼ਮੀਨ ਨੂੰ ਬਿਹਤਰ ਬਣਾਉਣ ਵਾਸਤੇ ਸਹੂਲਤਾਂ ਦਿਤੀਆਂ ਜਾਣ । ਜੋ ਖ਼ਰਾਬੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਏ । ਕੋਈ ਭੈੜੀ ਜ਼ਮੀਨ ਹੈ ਜਾਂ ਕਲੱਰ ਵਾਲੀ ਜ਼ਮੀਨ ਹੈ ਤਾਂ ਉਸ ਨੂੰ ਠੀਕ ਕਰਨ ਦੀਆਂ ਸਹੂਲਤਾਂ ਦਿਤੀਆਂ ਜਾਣ ।

ਤਾਂ ਕਿ ਕਿਸਾਨ ਆਪਣੀ ਜ਼ਮੀਨ ਤੇ ਮਿਹਨਤ ਕਰਕੇ ਆਪਣਾ ਅਤੇ ਆਪਣੇ ਬਚਿਆਂ ਦਾ ਪੇਟ ਪਾਲ ਸਕੇ ਅਤੇ ਜ਼ਮੀਨ ਤੇ ਆਪਣੀ ਮਾਲਕੀ ਕਾਇਮ ਰਖ ਸਕੇ। ਜਿਥੋਂ ਤਕ ਪਿਛਲੀਆਂ ਜ਼ਮੀਨਾਂ ਦਾ ਤਅੱਲਕ ਹੈ, ਪੰਜਾਬ ਗੌਰਮੈਂਟ ਨੇ ਅਵੇਕਿਊ ਲੈਂਡਜ਼ ਸੈਂਟਰ ਦੀ ਗੌਰਮੈਂਟ ਕੋਲ ਬੜੇ ਨਾਮਿਨਲ ਰੇਟ ਤੇ ਜ਼ਮੀਨਾਂ ਦੇ ਬਾਰੇ ਕਾਂਗਰਸ ਸਰਕਾਰ ਤੇ ਇਕ ਬੜਾ ਭਾਰੀ ਧਬਾ ਹੈ ਸ਼ਰਨਾਰਥੀਆਂ ਨੂੰ ਜ਼ਮੀਨਾਂ ਠੀਕ ਢੰਗ ਨਾਲ ਨਾ ਦੇਣ ਦਾ। ਦਿਲੀ ਵਿਚ ਬੈਠੇ ਸਜਣਾਂ ਨੂੰ ਕੀ ਪਤਾ ਹੈ ਕਿ ਜ਼ਿਮੀਦਾਰਾਂ ਦੀਆਂ ਕੀ ਮੁਸ਼ਕਲਾਂ ਹਨ। ਜਿਨ੍ਹਾਂ ਨੇ ਲੱਖਾਂ ਬਚੇ ਆਪਣੇ ਗਵਾਏ ਲੜਾਈ ਵਿਚ ਜਾ ਜਾ ਕੇ ਦੇਸ਼ ਦੀ ਰਖਸ਼ਾ ਕਰਦਿਆਂ। ਜਦੋਂ ਅਸੀਂ ਆਜ਼ਾਦ ਹੋਏ ਉਨ੍ਹਾਂ ਦੇ ਲਖਾਂ ਬਚੇ ਉਧਰ ਹੀ ਪਾਕਿਸਤਾਨ ਵਿਚ ਸ਼ਹੀਦ ਹੋ ਗਏ। ਲੇਕਿਨ ਉਨ੍ਹਾਂ ਦਾ ਇਨਾਮ ਉਨ੍ਹਾਂ ਦੀਆਂ ਜ਼ਮੀਨਾਂ ਵੇਚ ਦਿਤੀਆਂ। ਇਹ ਜਿਹੜੀ ਗਲ ਕਰਦੇ ਹਨ ਕਿ 1 ਰੁਪਈਆ ਜਾਂ ਦੋ ਰੁਪਏ ਏਕੜ ਮਾਲੀਆ ਮਾਫ ਕਰ ਦਿਉ ਇਹ ਕੋਈ ਇਮਦਾਦ ਨਹੀਂ ਹੋ ਸਕਦੀ ਉਨ੍ਹਾਂ ਦੀ ਕੁਰਬਾਨੀ ਦੇ ਬਦਲੇ। ਉਨ੍ਹਾਂ ਦੀਆਂ ਮਾਲਕੀਆਂ ਖ਼ਤਮ ਕਰ ਦਿਤੀਆਂ ਅਤੇ ਉਸ ਅਵੇਕਿਊ ਲੈਂਡ ਦਾ 40 ਕਰੋੜ ਰੁਪਈਆਂ ਹਾਸਲ ਕੀਤਾ ਹੈ, ਪਰ ਕੋਈ ਕਿਸੇ ਕਿਸਮ ਦਾ ਕੰਨਸਾਲੀਡੇਟਿਡ ਫੰਡ ਨਹੀਂ ਬਣਾਇਆ। ਕਿਸਾਨਾਂ ਦੇ ਬਚਿਆਂ ਵਾਸਤੇ ਕੋਈ ਹੋਸਟਲ ਨਹੀਂ ਬਣਾਏ। ਉਨ੍ਹਾਂ ਦੇ ਬਚਿਆਂ ਦੀ ਵੈਲਫੇਅਰ ਵਾਸਤੇ, ਪੜ੍ਹਾਈ ਵਾਸਤੇ ਸ਼ਹਿਰਾਂ ਵਿਚ ਕੋਈ ਨਾ ਕੋਈ ਸਹੂਲਤਾਂ ਉਨ੍ਹਾਂ ਨੂੰ ਦਿਤੀਆਂ ਜਾਂਦੀਆਂ। ਲੇਕਿਨ ਉਸ 40 ਕਰੋੜ ਰੁਪਏ ਦੀ, ਭਾਵੇਂ ਉਧਰ ਦੇ ਬੈਂਚਾਂ ਵਾਲੇ ਬੈਠੇ ਹੋਣ ਤੇ ਭਾਵੇਂ ਇਧਰ ਦੇ ਬੈਂਚਾਂ ਵਾਲੇ, ਕੋਈ ਪਲਾਨਿੰਗ ਨਹੀਂ ਕੀਤੀ। ਇਹ ਹਫੜਾ ਤਫੜੀ ਵਿਚ ਗਲ ਚਲ ਰਹੀ ਹੈ। ਪਲੈਨਿੰਗ ਕਮੀਸ਼ਨ ਦਿਲੀ ਵਿਚ ਬੈਠਾ ਹੈ ਉਸਨੂੰ ਕੀ ਪਤਾ ਹੈ? ਖਦਰ ਪਾਇਆ ਹੋਇਆ ਹੁੰਦਾ ਹੈ ਆਰਾਮ ਨਾਲ ਉਥੇ ਮੌਜਾਂ ਕਰਦੇ ਹਨ, ਉਨ੍ਹਾਂ ਨੂੰ ਕੀ ਪਤਾ ਕਿ ਕਿਸਾਨ ਦੀ ਕੀ ਹਾਲਤ ਹੈ। (ਵਿਘਨ)

**Captain Rattan Singh** : On a point of Order, Sir. The hon. Member Bawa Harnam Singh is not relevant. He is also making repetition.

ਦੂਜੀ ਗਲ, ਚੇਅਰਮੈਨ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਬਾਵਾ ਜੀ ਖੁਦ ਕਾਂਗਰਸੀ ਰਹੇ ਹਨ ਅਤੇ ਖੁਦ ਖੱਦਰ ਪਾਂਦੇ ਰਹੇ ਹਨ। ਅਜ ਇਨ੍ਹਾਂ ਨੂੰ ਕਿਥੋਂ ਭੁਲੇਖਾ ਲਗ ਗਿਆ? ਅਸੀਂ ਉਨ੍ਹਾਂ ਦੀ ਤੌਹੀਨ ਨਹੀਂ ਕਰਨਾ ਚਾਹੁੰਦੇ, ਉਨ੍ਹਾਂ ਨੂੰ ਇਰਰੈਲੇਵੇਂਟ ਨਹੀਂ ਹੋਣਾ ਚਾਹੀਦਾ। (ਵਿਘਨ)।

**ਬਾਵਾ ਹਰਨਾਮ ਸਿੰਘ** : ਮੈਂ ਖੱਦਰ ਦਾ ਬੁਰਾ ਨਹੀਂ ਮਨਾਂਦਾ ਪਿਆ। (ਵਿਘਨ)

**ਸ੍ਰੀ ਚੇਅਰਮੈਨ** : ਬਾਵਾ ਜੀ, ਰੈਪੀਟੀਸ਼ਨ ਨਾ ਕਰੋ। **(The hon. Member, Bawa Harnam Singh should avoid repetition)**

**ਬਾਵਾ ਹਰਨਾਮ ਸਿੰਘ** : ਕਾਂਗਰਸ ਮੁਲਕ ਦੀ ਵਡੀ ਜਮਾਤ ਹੈ, ਉਸਨੂੰ ਇਹ... (ਵਿਘਨ)

**ਕਈ ਆਵਾਜ਼ਾਂ** : ਜਿਸ ਨੇ ਤੁਹਾਨੂੰ ਐਮ. ਐਲ. ਏ. ਬਣਨਾ ਸਿਖਾਇਆ। (ਵਿਘਨ)

**ਬਾਵਾ ਹਰਨਾਮ ਸਿੰਘ** : ਇਨ੍ਹਾਂ ਦੇ ਉਤੇ ਜੋ ਵਡਾ ਮਸਲਾ ਸ਼ਰਨਾਰਥੀਆਂ ਦਾ ਸੀ ਉਹ ਵੀ ਇਨ੍ਹਾਂ ਨੂੰ ਤਰੀਕੇ ਨਾਲ ਹਲ ਕਰਨਾ ਚਾਹੀਦਾ ਸੀ। ਹੁਣ ਯੂਨਾਈਟਿਡ ਫਰੰਟ

[ਬਾਵਾ ਹਰਨਾਮ ਸਿੰਘ]

ਬਣੀ ਹੈ ਤੁਸੀਂ ਸਾਰੇ ਯੂਨਾਇਟਿਡ ਫਰੰਟ ਵਿਚ ਆਓ (ਵਿਘਨ) ਕਿਉਂਕਿ ਸੈਂਟਰ ਦੀ ਵੀ ਇਹੀ ਪਲੈਨਿੰਗ ਹੈ ਕਿ ਸਾਡਾ ਮੁਲਕ ਤਦ ਹੀ ਤਰੱਕੀ ਕਰ ਸਕਦਾ ਹੈ ਜੇ ਅਸੀਂ ਇਕ ਖ਼ਿਆਲ ਦੇ ਹੋਈਏ । ਨਾ ਕੈਪੀਟਲਇਜ਼ਮ ਵਿਚ ਵਿਸ਼ਵਾਸ ਹੋਵੇ ਨਾ ਸ਼ੋਸ਼ਲਿਜ਼ਮ ਵਿਚ, ਇਕ ਨਵਾਂ (ਵਿਘਨ) (ਸ਼ੋਰ)

ਜਦੋਂ ਤਕ ਅਸੀਂ ਇਸ ਕੇਸ ਦੀ ਕੋਈ ਨਿਸ਼ਚਿਤ ਪਾਲਿਸੀ ਨਹੀਂ ਬਣਾਉਂਦੇ ਉਦੋਂ ਤਕ ਇਸ ਮਸਲੇ ਦੀਆਂ ਗੜਬੜਾਂ ਚਲਦੀਆਂ ਰਹਿਣਗੀਆਂ । 20 ਸਾਲ ਬਾਦ ਅਸੀਂ ਹਾਲੇ ਇਸ ਸਟੇਜ ਤੇ ਆ ਖੜੇ ਹੋਏ ਹਾਂ ਕਿ ਆਇਆ ਸਾਨੂੰ ਟਰਾਂਸਪੋਰਟ ਨੈਸ਼ਨਾਲਾਈਜ਼ ਕਰਨੀ ਚਾਹੀਦੀ ਹੈ ਜਾਂ ਨਹੀਂ । ਸਾਨੂੰ ਬੈਂਕ ਨੈਸ਼ਨਾਲਾਈਜ਼ ਕਰਨੇ ਚਾਹੀਦੇ ਹਨ ਜਾਂ ਨਹੀਂ । ਸਾਡੇ ਕੋਲੋਂ 20 ਸਾਲਾਂ ਵਿਚ ਮੁਲਕ ਦਾ ਕਰੈਕਟਰ ਬਿਲਟ ਨਹੀਂ ਹੋ ਸਕਿਆ । ਸ਼ਹਿਰਾਂ ਵਿਚ ਕਿੰਨੀਆਂ ਕਿੰਨੀਆਂ ਹੜਤਾਲਾਂ ਹੋ ਰਹੀਆਂ ਹਨ, ਟੀਚਰਾਂ ਦੀਆਂ ਹੜਤਾਲਾਂ ਹੋ ਰਹੀਆਂ ਹਨ । ਦੋ ਰੁਪਏ ਚਾਰ ਰੁਪਏ ਤਨਖਾਹਾਂ ਵਧਾਉਣ ਵਾਸਤੇ ਕਿਡੀਆਂ ਵੱਡੀਆਂ ਹੜਤਾਲਾਂ ਮੁਲਾਜ਼ਮ ਕਰ ਰਹੇ ਹਨ । ਲੇਕਿਨ ਜ਼ਿਮੀਦਾਰਾਂ ਦੀ ਕਦੇ ਕੋਈ ਇਹੋ ਜਿਹੀ ਚੀਜ਼ ਸੁਣੀ ਹੈ ? ਜ਼ਿਮੀਦਾਰਾਂ ਦੇ ਫਾਇਦੇ ਵਾਸਤੇ ਕਦੇ ਕੋਈ ਗਲ ਸੋਚੀ ਹੈ ? ਹੁਣ ਇਹ ਸੋਚਣ ਲਗੇ ਹਨ ਕਿ 10 ਏਕੜ ਦਾ ਮਾਲੀਆ ਕਿਸਾਨ ਨੂੰ ਮਾਫ ਕਰ ਦਿਉ । ਜਿਸ ਤਰ੍ਹਾਂ ਕਿਸੇ ਦੇ ਠੂਠੇ ਵਿਚ ਖ਼ੈਰ ਪਾਣ ਦਾ ਮਾਮਲਾ ਹੁੰਦਾ ਹੈ, ਉਸ ਤਰ੍ਹਾਂ ਇਹ ਕਰ ਰਹੇ ਹਨ । (ਵਿਘਨ) ਚੇਅਰਮੈਨ ਸਾਹਿਬ ਮੈਂ ਸਮਝਦਾ ਹਾਂ ਕਿ ਇਹ ਠੀਕ ਹੈ, ਇਹ ਹਮਦਰਦੀ ਹੈ । 10 ਏਕੜ ਵਾਸਤੇ ਮਾਲਿਆ ਮਾਫ਼ ਕਰਨਾ ਚੰਗੀ ਹਮਦਰਦੀ ਹੈ, ਲੇਕਿਨ ਇਹ ਬਹੁਤ ਥੋੜ੍ਹੀ ਹਮਦਰਦੀ ਹੈ । (ਵਿਘਨ) ਉਨ੍ਹਾਂ ਨੂੰ ਪੁਛੋ ਕਿ ਦਸ ਏਕੜ ਨਾਲ ਉਸਨੇ ਕਿੰਨੇ ਕਿੰਨੇ ਕੰਮ ਕਰਨੇ ਹਨ । ਬਚਿਆਂ ਨੂੰ ਤਾਲੀਮ ਦੇਣੀ ਹੈ, ਉਨ੍ਹਾਂ ਨੇ ਧੀਆਂ ਪੁਤਾਂ ਦੇ ਵਿਆਹ ਕਰਨੇ ਹਨ, ਹੋਰ ਕਿੰਨੇ ਵਡੇ ਵਡੇ ਖਰਚੇ ਹਨ, ਉਹ ਕਿਸ ਤਰ੍ਹਾਂ ਕਰਨਗੇ । ਕਦੇ ਸੋਚਿਆ ਹੈ ਇਸ ਪਾਸੇ ? (ਵਿਘਨ)

ਇਥੇ ਸਮਗਲਿੰਗ ਹੁੰਦੀ ਹੈ, ਬਲੈਕ ਮਾਰਕੀਟ ਹੁੰਦੀ ਹੈ, ਮੁਨਾਫ਼ੇ ਖ਼ੋਰੀ ਹੁੰਦੀ ਹੈ, ਸਭ ਕੁਝ ਹੁੰਦਾ ਹੈ, ਪਰ ਜੇ ਕੋਈ ਗ਼ਰੀਬ ਆਵਾਜ਼ ਉਠਾਉਂਦਾ ਹੈ ਤਾਂ ਉਸਨੂੰ ਦਬਾ ਕੇ ਅੰਦਰ ਕਰ ਦਿੰਦੇ ਹਨ । ਕੋਈ ਕੌਡਾ ਰਾਖਸ਼ ਬਣਿਆ ਬੈਠਾ ਹੈ, ਕੋਈ ਸਜਣ ਠਗ ਬਣਿਆ ਬੈਠਾ ਹੈ, ਇਹੋ ਜਿਹ ਬਣ ਗਏ ਹਨ ਇਥੇਂ ਸਾਰੇ । ਮੈਂ ਕਹਾਂਗਾ ਕਿ ਆਓ ਸਾਰੇ ਕਾਂਗਰਸੀ ਵੀ, ਅਕਾਲੀ ਵੀ, ਜਨਸੰਘੀ ਵੀ ਅਤੇ ਕਮਿਉਨਿਸਟ ਵੀ ਤੇ ਦੂਜੇ ਵੀ ਮਿਲਕੇ ਇਸ ਕੁਰਪਸ਼ਨ ਨੂੰ ਹਟਾਈਏ । ਸਾਰੇ ਮਿਲ ਕੇ ਜ਼ਿਮੀਦਾਰਾਂ ਦੀ ਭਲਾਈ ਵਾਸਤੇ ਸੋਚੀਏ । ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਆਪਦਾ ਧੰਨਵਾਦ ਕਰਦਾ ਹਾਂ ਅਤੇ ਬੈਠ ਜਾਂਦਾ ਹਾਂ ।

**ਸਰਦਾਰ ਸ਼ਸ਼ਪਾਲ ਸਿੰਘ (ਮਜੀਠਾ) :** ਚੇਅਰਮੈਨ ਸਾਹਿਬ, ਇਹ ਜਿਹੜਾ ਰੈਜ਼ੋਲਿਉਸ਼ਨ ਪੇਸ਼ ਹੋਇਆ ਹੈ, ਇਹ ਕਿਸਾਨਾਂ ਦੀ ਬਿਹਤਰੀ ਵਾਸਤੇ ਇਕ ਕਦਮ ਚੁਕਿਆ ਗਿਆ ਹੈ ਇਸ ਵਿਚ ਕੋਈ ਸ਼ਕ ਨਹੀਂ । ਪਹਿਲਾਂ ਵੀ ਇਸ ਕਿਸਮ ਦਾ ਜੋ ਇਕ ਕਦਮ ਚੁਕਿਆ ਸੀ 5 ਏਕੜ ਮਾਮਲੇ ਦੀ ਛੋਟ ਦਿਤੀ ਸੀ । ਇਕ ਸਾਲ ਪਹਿਲਾਂ ਯੂਨਾਈਟਿਡ ਫਰੰਟ ਨੇ ਇਹ ਕਦਮ ਚੁਕਿਆ ਸੀ, ਲੇਕਿਨ ਅਜ ਤਕ ਕਿਸਾਨ ਨੂੰ ਉਸਦਾ ਅੱਛੀ ਤਰ੍ਹਾਂ ਫਾਇਦਾ ਨਹੀਂ ਪਹੁੰਚ ਸਕਿਆ । ਚੂੰਕਿ ਉਹ ਜਿਹੜਾ

ਫ਼ੈਸਲਾ ਸੀ ਸੋਚ ਵਿਚਾਰ ਕੇ ਨਹੀਂ ਸੀ ਕੀਤਾ ਗਿਆ ਇਸ ਕਰਕੇ ਅਮਲ ਦਰਾਮਦ ਨਹੀਂ ਹੋ ਸਕਿਆ । ਮੈਂ ਬੇਨਤੀ ਕਰਾਂਗਾ ਸਰਕਾਰ ਪਾਸ ਕਿ ਹੁਣ ਜਿਹੜੀ 10 ਏਕੜ, ਸਟੈਂਡਰਡ ਜਾਂ ਆਰਡੀਨਰੀ ਏਕੜ ਦਾ ਫ਼ੈਸਲਾ ਕਰਨਾ ਹੈ ਉਹ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਫੈਸਲਾ ਕੀਤਾ ਜਾਵੇ, ਜਿਹੜਾ ਅਛੇ ਢੰਗ ਨਾਲ ਲਾਗੂ ਹੋ ਸਕੇ ਅਤੇ ਕਿਸਾਨ ਨੂੰ ਲਾਭ ਹੋ ਸਕੇ । ਸੋ ਇਹ ਜ਼ਰੂਰੀ ਹੈ ਕਿ ਜਿਸ ਮਸਲੇ ਤੇ ਕੋਈ ਮੋਸ਼ਨ ਲਿਆਉਣੀ ਹੈ, ਉਸ ਲਈ ਸਾਰੇ ਪਾਸਿਉਂ ਚੰਗੀ ਰਾਏ ਲੈ ਕੇ, ਉਸਤੇ ਸੋਚ ਵਿਚਾਰ ਕਰਕੇ ਫੈਸਲਾ ਕੀਤਾ ਜਾਵੇ ਤਾਂ ਕਿ ਉਹ ਇਕ ਠੋਸ ਕਦਮ ਹੋਵੇ ਔਰ ਕਿਸਾਨ ਨੂੰ ਫ਼ਾਇਦਾ ਪਹੁੰਚੇ । ਪੰਜਾਬ ਦੀ ਉਨਤੀ ਕਿਸਾਨ ਦੀ ਬਿਹਤਰੀ ਨਾਲ ਹੈ । ਅਜ ਤੋਂ ਕੋਈ 8 ਸਾਲ ਪਹਿਲਾਂ ਸਰਕਾਰ ਵਲੋਂ ਟੇਕਨੋ ਅਕਾਨੋਮੀ ਸਾਰੇ ਪੰਜਾਬ ਵਿਚ ਕੀਤਾ ਗਿਆ ਸੀ । ਉਸਦੀ ਰਿਪੋਰਟ ਦੇ ਮੁਤਾਬਕ ਪੰਜਾਬ ਦੀ ਜੋ ਬੇਸਿਕ ਐਕਾਨੋਮੀ ਹੈ ਉਹ ਐਗਰੀਕਲਚਰ ਤੇ ਨਿਰਭਰ ਹੈ । ਅਗਰ ਐਗਰੀਕਲਚਰ ਦੀ ਹਾਲਤ ਪੰਜਾਬ ਵਿਚ ਅੱਛੀ ਹੈ, ਤਾਂ ਪੰਜਾਬ ਸੁਖੀ ਹੈ। ਅਗਰ ਕਿਸਾਨ ਕਮਜ਼ੋਰ ਹੈ ਤਾਂ ਪੰਜਾਬ ਕਮਜ਼ੋਰ ਹੈ । ਇਸ ਗਲ ਵਿਚ ਕੋਈ ਸ਼ਕ ਨਹੀਂ ਹੋਣਾ ਚਾਹੀਦਾ । ਸੋ ਮੈਂ ਅਰਜ਼ ਕਰਾਂ ਇਹ ਜੋ 10 ਏਕੜ ਦਾ ਫ਼ੈਸਲਾ ਕਰਨਾ ਹੈ ਲੈਂਡ ਰੈਵੇਨਿਊ ਛਡੱਣ ਦੇ ਨਾਲ ਨਾਲ ਇਥੇ ਜੋ ਕਿਸਾਨ ਨੂੰ ਹੋਰ ਤਕਲੀਫਾਂ ਹਨ ਉਨ੍ਹਾਂ ਤੇ ਵਿਚਾਰ ਕਰ ਕੇ ਕਿਸਾਨ ਨੂੰ ਫ਼ਾਇਦਾ ਪਹੁੰਚਾਣਾ ਚਾਹੀਦਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਤਹਿਸੀਲਾਂ ਵਿਚ ਜਿੰਨੇ ਵੀ ਕਰਮਚਾਰੀ ਹਨ ਉਹ ਕਿਸਾਨ ਨੂੰ ਉਥੇ ਖਾਸੀ ਤਕਲੀਫ ਪਹੁੰਚਾਂਦੇ ਹਨ ।

ਕਿਸਾਨ ਤੋਂ ਮਾਮਲਾ, ਲੈਂਡਰੈਵੇਨਯੂ ਜਾਂ ਹੋਰ ਕਰਜ਼ਿਆਂ ਆਦਿ ਦੀਆਂ ਜੋ ਕਿਸ਼ਤਾਂ ਮੰਗੀਆਂ ਜਾਂਦੀਆਂ ਹਨ ਉਹ ਇਸ ਤਰ੍ਹਾਂ ਮੰਗੀਆਂ ਜਾਂਦੀਆਂ ਹਨ ਕਿ ਜਿਸ ਨਾਲ ਉਸ ਨੂੰ ਤਕਲੀਫ ਹੋਵੇ । ਮੈਂ ਸਰਕਾਰ ਦੇ ਧਿਆਨ ਵਿਚ ਇਹ ਗਲ ਆਪ ਦੇ ਜ਼ਰੀਏ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਰਕਮ ਕਿਸਾਨ ਪਾਸੋਂ ਵਸੂਲ ਕਰਨੀ ਹੋਵੇ ਤਾਂ ਉਹ ਐਸੇ ਮੌਕੇ ਤੇ ਉਸ ਤੋਂ ਵਸੂਲ ਕਰਨੀ ਚਾਹੀਦੀ ਹੈ ਜਦ ਕਿ ਉਸ ਦੇ ਪਾਸ ਪੈਸੇ ਹੋਣ, ਜਦੋਂ ਉਸ ਦੀ ਫਸਲ ਆ ਚੁਕੀ ਹੋਵੇ । ਹੁੰਦਾ ਇਹ ਹੈ ਕਿ ਜਦੋਂ ਉਹ ਖਰਚ ਬੈਠਦਾ ਹੈ ਤਾਂ ਤਸੀਲ ਦਾ ਕਰਮਚਾਰੀ ਉਸ ਪਾਸ ਮੰਗ ਲੈਕੇ ਪਹੁੰਚ ਜਾਂਦਾ ਹੈ । ਉਹ ਵਿਚਾਰਾ ਉਸ ਨੂੰ 2-4 ਰੁਪਏ ਦੇ ਕੇ ਮੁਸੀਬਤ ਨੂੰ ਟਾਲਣ ਦੀ ਕੋਸ਼ਿਸ਼ ਕਰਦਾ ਹੈ । ਠੀਕ ਹੈ ਕਿ ਐਕਸਪਰਟਸ ਦੀ ਜੋ ਰਿਪੋਰਟ ਸੀ ਉਸ ਵਿਚ ਉਨ੍ਹਾਂ ਨੇ ਦਸਿਆ ਸੀ ਕਿ ਪੰਜਾਬ ਵਿਚ ਜੋ ਐਗਰੀਕਲਚਰ ਦੀ ਹਾਲਤ ਬਿਹਤਰ ਹੈ ਉਹ ਇਸ ਕਰਕੇ ਹੈ ਕਿ ਪੰਜਾਬ ਦਾ ਕਿਸਾਨ ਰਿਸੋਰਸਫੁਲ ਹੈ, ਮਿਹਨਤੀ ਹੈ ਅਤੇ ਪ੍ਰੋਗ੍ਰੈਸਿਵ ਹੈ । ਪੰਜਾਬ ਦੀ ਖੇਤੀ ਬਾੜੀ.........

## Announcement By the Secretary

**ਸ੍ਰੀ ਸਭਾਪਤੀ :** ਹੁਣ ਸੈਕਟਰੀ ਸਾਹਿਬ ਇਕ ਅਨਾਊਂਸਮੈਂਟ ਕਰਨਗੇ । (Now the Secretary will make an announcement.)

**Secretary :** Under Rule 2 of the Punjab State Legislature (Communication) Rules, 1959, I have to inform the House that the Punjab Ayurvedic and Unani Practitioners (Amendment) Bill, 1969 passed by the Vidhan Parishad on 16th April, 1969 has been received. I lay a copy of the Bill on the Table of the House.

## RESOLUTION REGARDING ABOLITION OF LAND REVENUE ON AGRICULTURAL LAND NOT EXCEEDING 10 ACRES (RESUMPTION)

**ਸਰਦਾਰ ਸ਼ਸ਼ਪਾਲ ਸਿੰਘ** : ਮੈਂ ਬੇਨਤੀ ਕਰ ਰਿਹਾ ਸੀ ਕਿ ਪੰਜਾਬ ਦੀ ਖੇਤੀ-ਬਾੜੀ ਦੀ ਹਾਲਤ ਇਸ ਲਈ ਚੰਗੀ ਹੈ ਅਤੇ ਪੰਜਾਬ ਅਨਾਜ ਦੇ ਮਾਮਲੇ ਵਿਚ ਇਸ ਲਈ ਸਰਪਲਸ ਹੈ ਕਿਉਂ ਕਿ ਇਥੇ ਦਾ ਕਿਸਾਨ ਮੇਹਨਤੀ ਹੈ , , , , , , ,

(ਮੈਂਬਰ ਸਾਹਿਬ ਹਾਲਾਂ ਸਪੀਚ ਕਰ ਰਹੇ ਸਨ)

1 : 30 P. M.]

**ਸ੍ਰੀ ਸਭਾਪਤੀ** : ਸਦਨ ਸੋਮਵਾਰ 21-4-69, 2 ਵਜੇ ਬਾਅਦ ਦੁਪਹਿਰ ਤਕ ਮੁਲਤਵੀ (The House stands adjourned till 2.00 p.m. on Monday, the 21st April, 1969.

*The Sabha then adjourned till 2.00 P. M. on Monday the 21st April, 1969.*

## Appendix to Debate Dated 17. 4. 1969
## (Serial No. 299)

**Shri Kewal Krishen,** M. L. A., to draw the attention of the Government towards an urgent matter of Public importance, namely, many villages from Mehtabepur to Dhanoga in Tehsil Dasuya, District Hoshiarpur, situated on the bank of river Beas are ruined by floods due to rains every year. Cattle heads perish and lacs of maunds of foodgrains is damaged. Thousands of persons are rendered homeless. This damage can be avoided only by constructing four spurs or a Dam. The Government should clarify its position so that restlessness may be removed from the minds of the Public.

**Sardar Sohan Singh Bassi (Irrigation and Power Minister)**

Flooding of land alongsides of the river takes place when the river is in flood. As the river has to meander, therefore, side erosion on one side and silting on the other side has to take place. It is a natural behaviour of the river. The flooding and erosion due to river action is likely to get minimised on completion of Beas Dam at Talwara.

At present the river Beas has a tendency for side erosion between village Mehtabpur to Dhanwa. A proposal to check erosion near village abadies was investigated, and four spurs were proposed by the field officers but the proposal was not considered sound as in such conditions spurs were not a remedy, therefore, an alternative proposal of plugging the creek by brush wood stone bunds is being investigated. There is no imminent danger to the village abadies, but if due to unforseen behaviour of the river, there crops up any threat to the village abadies, field officers have been instructed to look after the same in time.

(ਹੜ੍ਹ ਸਮੇਂ ਦਰਿਆ ਕੰਢਿਆਂ ਦੀ ਧਰਤੀ ਨੂੰ ਖੋਰ ਕੇ ਲੈ ਜਾਂਦੇ ਹਨ । ਜੋ ਦਰਿਆ ਰਸਤਾ ਬਦਲਦਾ ਹੈ ਤਾਂ ਉਹ ਇਕ ਪਾਸੇ ਤਾਂ ਖੋਰਦਾ ਹੈ ਅਤੇ ਦੂਜੇ ਪਾਸੇ ਭੱਲ ਸੁੱਟੀ ਜਾਂਦਾ ਹੈ । ਇਹ ਦਰਿਆ ਦਾ ਕੁਦਰਤੀ ਲੱਛਣ ਹੈ । ਤਲਵਾੜਾ ਵਿਖੇ ਬਿਆਸ ਡੈਮ ਦੇ ਮੁਕੰਮਲ ਹੋਣ ਤੇ ਕੰਢਿਆਂ ਦੇ ਖੁਰਨ ਦੇ ਘੱਟ ਜਾਣ ਦੀ ਸੰਭਾਵਨਾ ਹੈ ।

ਇਸ ਸਮੇਂ ਬਿਆਸ ਦਰਿਆ ਪਿੰਡ ਮਹਿਤਾਬਪੁਰ ਅਤੇ ਧਨਵਾ ਵਿਚਾਲੇ ਦੇ ਕੰਢੇ ਖੋਰਦਾ ਆ ਰਿਹਾ ਹੈ । ਪਿੰਡ ਦੀ ਆਬਾਦੀ ਦੇ ਨੇੜੇ ਕੰਢਿਆਂ ਦੇ ਖੁਰਨ ਨੂੰ ਰੋਕਣ ਦੀ ਤਜਵੀਜ਼ ਰੱਖੀ ਗਈ

**Mr. Speaker :** Question is—

That the Bill be passed.

*The motion was carried.*

---

## THE EAST PUNJAB HOLDINGS (CONSOLIDATION AND PREVENTION OF FRAGMENTATION) VALIDATION BILL, 1969.

**Minister for Revenue :** *Sir I beg to move—

That the East Punjab Holdings (Consolidation and Prevention of Fragmentation) Validation Bill, as passed by the Punjab Vidhan Parishad, be taken into consideration.

**Mr. Speaker :** Motion moved—

That the East Punjab Holdings (Consolidation and Prevention of Fragmentation) Validation Bill, as passed by the Punjab Vidhan Parishad be taken into consideration.

**चौधरी बलबीर सिंह** : स्पीकर साहिब, मैंने एक अमेंडमेंट दी थी ।

**ਸ਼੍ਰੀ ਸਪੀਕਰ** : ਉਹ ਅਮੈਂਡਮੈਂਟ ਕਲਾਜ਼ 2 ਤੇ ਹੈ । (That amendment pertains to clause No. 2)

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ) : ਸਪੀਕਰ ਸਾਹਿਬ, ਜਿਸ ਵੇਲੇ ਕਲਾਜ਼ 2 ਆਵੇਗੀ ਇਹ ਉਸ ਵੇਲੇ ਕਹਿ ਲੈਣ । ਸਪੀਕਰ ਸਾਹਿਬ, ਅਸੀਂ ਆਪੋਜ਼ੀਸ਼ਨ ਵਿਚ ਬੈਠੇ ਹਾਂ । ਅਸੀਂ ਸਰਕਾਰ ਦੀਆਂ ਸਾਰੀਆਂ ਚੀਜ਼ਾਂ ਦੀ ਮੁਖਾਲਫਤ ਨਹੀਂ ਕਰਨੀ । ਜਿਹੜੀਆਂ ਚੀਜ਼ਾਂ ਸਰਕਾਰ ਚੰਗੀਆਂ ਕਰੇਗੀ, ਮੈ ਉਨ੍ਹਾਂ ਨੂੰ ਵਧਾਈ ਦਿਆਂਗਾ । ਸਰਕਾਰ ਨੂੰ ਇਸ ਬਿੱਲ ਦੇ ਲਿਆਉਣ ਦੀ ਲੋੜ ਇਸ ਲਈ ਪਈ ਕਿ ਕਿਸੇ ਅਦਾਲਤ ਵਿੱਚ ਇਸ ਦੇ ਮੁਤਲਕ ਲਿਖ ਕੇ ਦਿੱਤਾ ਗਿਆ ਸੀ ਕਿ ਇਹ ਚੀਜ਼ ਨਜਾਇਜ਼ ਹੋਈ ਸੀ । ਸਪੀਕਰ ਸਾਹਿਬ, ਸਾਰੇ ਪੰਜਾਬ ਵਿਚ ਕਨਸਾਲੀਡੇਸ਼ਨ ਹੋਈ । ਜਿਹਦੇ ਵਿਚ ਹਰ ਪੰਚਾਇਤ ਵਿਚ ਜ਼ਮੀਨ ਛੱਡੀ ਗਈ ਕਿ ਪੰਚਾਇਤ ਕਿਸੇ ਹੋਰ ਨੂੰ ਆਬਾਦ ਕਰ ਸਕੇ । ਪੰਚਾਇਤ ਘਰ ਲਈ, ਸਕੂਲ ਲਈ ਵੀ ਜ਼ਮੀਨ ਛਡੀ ਗਈ ਲੇਕਿਨ ਉਸ ਦਾ ਨਤੀਜਾ ਇਹ ਹੋਇਆ, ਸਪੀਕਰ ਸਾਹਿਬ, ਕਿ ਜਿਸ ਤਰ੍ਹਾਂ ਇਥੇ ਹਾਊਸ ਵਿਚ ਭੀ ਕਹਿੰਦੇ ਹਨ ਕਿ ਕਈ ਜਗ੍ਹਾ ਪੰਚਾਇਤ ਦੀ ਜਿਹੜੀ ਜ਼ਮੀਨ ਸੀ, ਉਸ ਤੇ ਲੋਕਾਂ ਨੇ ਕਬਜ਼ਾ ਕਰ ਲਿਆ । ਗੁਰਦੁਆਰੇ ਬਣੇ ਹੋਏ ਢਾਹ ਦਿੱਤੇ । ਇਹ ਜਿਹੜੀ ਪੰਚਾਇਤ ਦੀ ਜ਼ਮੀਨ ਛੱਡੀ ਹੁੰਦੀ ਹੈ, ਉਸ ਦੇ ਐਕਟ ਵਿਚ ਲਿਖਿਆ ਹੈ ਕਿ ਜਿਸ ਵੇਲੇ ਉਸ ਦੀ ਆਕਸ਼ਨ ਹੋਵੇ ਤਾਂ ਉਸ ਦਾ 1/3

---

*Moved in Punjabi

[ਸਰਦਾਰ ਗੁਰਬੰਤਾ ਸਿੰਘ]
ਹਿੱਸਾ ਹਰੀਜਨਾਂ ਨੂੰ ਦਿੱਤਾ ਜਾਵੇ, ਪਰ, ਸਪੀਕਰ ਸਾਹਿਬ, ਉਸ ਦੇ ਉਤੇ ਅਮਲ ਨਹੀਂ ਹੁੰਦਾ। ਇਸ ਲਈ ਇਸ ਦੇ ਉਤੇ ਅਮਲ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ...(ਵਿਘਨ)

**ਸਰਦਾਰ ਕਰਮ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਹ ਜ਼ਮੀਨਾਂ ਦਿੱਤੀਆਂ ਜਾਣਗੀਆਂ ਜਿਹੜੇ ਇਕ ਇਕ, ਦੋ ਦੋ ਏਕੜ ਦੇ ਪਿੰਡਾਂ ਵਿਚ ਮਾਲਿਕ ਹਨ (ਵਿਘਨ)

**ਸ਼੍ਰੀ ਸਪੀਕਰ** : Please take your seat. ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (Please take your seat. This is no point of order.)

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ 5 ਏਕੜ ਦਾ ਮਾਲੀਆ ਮੁਆਫ ਕਰ ਦਿੱਤਾ ਹੈ। ਇਹ ਮਾਲੀਆ ਪੰਚਾਇਤਾਂ ਨੂੰ ਜਾਂਦਾ ਹੁੰਦਾ ਸੀ। ਪਰ ਹੁਣ ਇਹ ਮਾਲੀਆ ਮੁਆਫ ਹੋ ਗਿਆ ਹੈ। ਇਸ ਲਈ, ਪੰਚਾਇਤਾਂ ਦੀ ਆਮਦਨ ਘੱਟ ਗਈ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਜ਼ਮੀਨਾਂ ਹਨ ਉਨ੍ਹਾਂ ਵਿੱਚੋਂ ਕਈ ਜ਼ਮੀਨਾ ਦਾ ਕਬਜ਼ਾ ਨਹੀਂ ਮਿਲਿਆ। ਉਹ ਕੋਈ ਪਟਵਾਰੀ ਦਬੀ ਬੈਠਾ ਹੈ ਔਰ ਕੋਈ ਹੋਰ ਰੋਕੀ ਬੈਠਾ ਹੈ। ਇਸ ਲਈ, ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਜ਼ਮੀਨਾ ਦਾ ਕਬਜ਼ਾ ਦਿਵਾਏ ;ਇਹ ਬੜੀ ਜ਼ਰੂਰੀ ਚੀਜ਼ ਹੈ। (ਵਿਘਨ) ਜੇ ਇਨ੍ਹਾਂ ਗੱਲਾਂ ਵਲ ਧਿਆਨ ਨਹੀਂ ਦਿਤਾ ਜਾਵੇਗਾ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੈ। ਸੋ ਮੇਰੀ ਅਰਜ਼ ਹੈ ਕਿ ਜਿਸ ਵੇਲੇ ਪੰਚਾਇਤ ਦੀ ਜ਼ਮੀਨ ਨਿਲਾਮ ਹੋਵੇ, ਉਹ ਜਿਹੜੇ ਰੂਲਜ਼ ਇਸ ਸਬੰਧੀ ਬਣੇ ਹੋਏ ਹਨ ਉਨ੍ਹਾਂ ਮੁਤਾਬਿਕ ਹੋਣਾ ਚਾਹੀਦਾ ਹੈ। ਇਸ ਸਬੰਧ ਵਿਚ ਪੰਜਾਬ ਵਿਚ ਹਫੜਾ ਦਫੜੀ ਮਚੀ ਹੋਈ ਸੀ। ਬੜੇ ਝਗੜੇ ਹੋ ਗਏ ਸਨ। ਸੋ ਮੈਂ ਫਿਰ ਅਰਜ਼ ਕਰਾਂਗਾ ਕਿ ਇਸ ਐਕਟ ਦੇ ਮੁਤਾਬਿਕ ਜਿਹੜੇ ਝਗੜੇ ਸਨ ਉਨ੍ਹਾਂ ਨੂੰ ਨਿਪਟਾਇਆ ਜਾਵੇ। ਮੈਂ ਸਰਕਾਰ ਨੂੰ ਫਿਰ ਇਕ ਵਾਰੀ ਹੋਰ ਇਸ ਬਿਲ ਲਿਆਉਣ ਲਈ ਵਧਾਈ ਦਿੰਦਾ ਹਾਂ।

**ਸਰਦਾਰ ਗੁਰਮੀਤ ਸਿੰਘ** (ਮਲੋਟ) : ਸਪੀਕਰ ਸਾਹਿਬ, ਅੱਜ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਕਾਨੂੰਨ ਦੀ ਵਰਤੋਂ ਵਿਚ ਹਾਈਕੋਰਟ ਦੀ ਜਜਮੈਂਟ ਤੋਂ ਬਾਦ ਜੋ ਲਕੂਨਾ ਨੋਟਿਸ ਵਿਚ ਆਇਆ ਸੀ, ਉਸ ਨੂੰ ਦੂਰ ਕਰਨ ਦੇ ਯਤਨ ਕੀਤੇ ਹਨ। (ਵਿਘਨ) ਪਹਿਲੀ ਗਿਲ ਸਰਕਾਰ ਦੀ ਨਾਅਹਿਲੀਅਤ ਦੇ ਕਾਰਨ ਇਹ ਪਹਿਲਾਂ ਨਾ ਲਿਆਂਦਾ ਜਾ ਸਕਿਆ ਜਿਹੜਾ ਕਿ ਉਨ੍ਹਾਂ ਨੂੰ ਜਲਦੀ ਲਿਆਉਣਾ ਚਾਹੀਦਾ ਸੀ। (ਵਿਘਨ) ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਹੁਣ ਇਹ ਦੂਰ ਕਰਨ ਦਾ ਯਤਨ ਕੀਤਾ ਹੈ ਔਰ ਇਹ ਨਵਾਂ ਅਮੈਂਡਿੰਗ ਬਿਲ ਲਿਆਂਦਾ ਹਾਂ। ਜ਼ਮੀਨ ਜਿਹੜੀ ਕਾਮਨ ਪ੍ਰਪਜ਼ ਲਈ, ਹਰੀਜਨਾਂ ਲਈ, ਪੰਚਾਇਤ

ਲਈ ਔਰ ਸਾਂਝਿਆਂ ਕੰਮਾਂ ਲਈ ਛੱਡੀ ਗਈ ਸੀ ਉਹ ਜ਼ਮੀਨ ਫਿਰ ਮੁੜ ਕੇ ਪਿੰਡਾਂ ਦੇ ਮਾਲਕਾਂ ਨੂੰ ਵੰਡ ਦਿੱਤੀ ਜਾਵੇ, ਇਹ ਫੈਸਲਾ ਹਾਈ ਕੋਰਟ ਦਾ ਸੀ। ਪੰਚਾਇਤੀ ਜ਼ਮੀਨਾਂ ਨਾਲ ਪਿੰਡਾਂ ਦਾ ਮੂੰਹ ਮੱਥਾ ਸੰਵਰ ਰਿਹਾ ਸੀ (ਵਿਘਨ) ਜਿਹੜੀਆਂ ਅਦਾਲਤੀ ਰੁਕਾਵਟਾਂ ਇਸ ਬਾਰੇ ਵਿਚ ਆਈਆਂ ਸਨ ਰਾਜ ਸਰਕਾਰ ਨੇ ਨਵਾਂ ਬਿਲ ਲਿਆ ਕੇ ਉਨ੍ਹਾਂ ਸਾਰੀਆਂ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ। ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਕਈ ਪਿੰਡਾਂ ਨੇ ਹਾਈ ਕੋਰਟ ਰਾਹੀਂ ਕਾਮਨ ਪਰਪਜ਼ ਲਈ ਰਖੀਆਂ ਜ਼ਮੀਨਾਂ ਵਾਪਸ ਲੈ ਲਈਆਂ ਹਨ ਔਰ ਕਈ ਲੋਕ ਹਾਈ ਕੋਰਟ ਵਿਚ ਗਏ। ਇਸ ਬਿਲ ਵਿਚ ਨਹੀਂ ਦੱਸਿਆ ਜੋ ਜਜਮੈਂਟ ਤੋਂ ਬਾਅਦ ਜ਼ਮੀਨਾਂ ਵਾਪਸ ਮੰਗ ਲਈਆਂ ਹਨ ਜਾਂ ਕੁਝ ਕੇਸ ਚਲ ਰਹੇ ਹਨ ਉਨ੍ਹਾਂ ਦਾ ਕੀ ਬਣੇਗਾ। ਇਹ ਭੀ ਇਸ ਬਿਲ ਵਿਚ ਸਪੱਸ਼ਟ ਹੋ ਜਾਣਾ ਚਾਹੀਦਾ ਹੈ। ਵਜ਼ੀਰ ਸਾਹਿਬ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ ਔਰ ਇਹ ਡਿਸਕਰੀਮੀਨੇਸ਼ਨ ਦੂਰ ਕਰਨੀ ਚਾਹੀਦੀ ਹੈ।

ਦੂਸਰੀ ਅਰਜ਼ ਮੈਂ, ਸਪੀਕਰ ਸਾਹਿਬ, ਇਹ ਕਰਨੀ ਚਾਹੁੰਦਾ ਹਾਂ ਕਿ ਕਾਮਨ ਪਰਪਜ਼ ਲਈ ਜ਼ਮੀਨ ਛੱਡ ਦੇਣੀ ਤਾਂ ਬੜਾ ਚੰਗਾ ਕੰਮ ਹੈ। ਲੇਕਿਨ ਸੈਂਕੜੇ ਪਿੰਡਾਂ ਵਿਚ ਸਰਪੰਚਾਂ ਨੇ ਗੋਲ ਮਾਲ ਕਰਕੇ ਰੁਪਿਆ ਸਾਰਾ ਗਬਨ ਕਰ ਲਿਆ ਹੈ, ਕੋਈ ਸਾਂਝੇ ਕੰਮ ਤੇ ਨਹੀਂ ਲਗ ਰਿਹਾ ਔਰ ਜੋ ਇਸ ਬਿਲ ਦੇ ਮਕਸਦ ਹਨ ਉਹ ਫੌਤ ਹੋ ਰਹੇ ਹਨ। (ਘੰਟੀ) ਮੇਰੀ ਅਰਜ਼ ਹੈ ਕਿ ਕੋਈ ਛਾਪਾ ਮਾਰ ਸੁਕੇਡ ਬਣਾ ਕੇ ਇਸ ਚੀਜ਼ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਜ਼ਮੀਨ ਦੀ ਸਹੀ ਵਰਤੋਂ ਹੋ ਸਕੇ। (ਵਿਘਨ) ਮੈਂ ਸਰਕਾਰ ਨੂੰ ਔਰ ਸਰਦਾਰ ਆਤਮਾ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਹ ਅਮੈਂਡਿੰਗ ਨਵਾਂ ਬਿਲ ਲਿਆਂਦਾ ਹੈ। ਪਰ, ਇਸ ਦੀ ਸਹੀ ਵਰਤੋਂ ਕਰਨ ਲਈ ਔਰ ਗਬਨ ਨੂੰ ਦੂਰ ਕਰਨ ਲਈ ਤੇ ਇਸ ਦਾ ਮੁਨਾਸਬ ਪ੍ਰਬੰਧ ਕਰਨ ਲਈ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਸ ਬਿਲ ਦਾ ਸਹੀ ਮਕਸਦ ਪੂਰਾ ਹੋ ਸਕੇ ਤੇ ਉਸ ਤੇ ਅਮਲ ਸਹੀ ਹੋ ਸਕੇ।

**चौधरी बलबीर सिंह** (हुशियारपुर) : स्पीकर साहिब, पंजाब में जो एक मुकद्दमों में हाई कोर्ट ने फैसला दिया है, जिस की वजह से यह जो अमैंडिंग बिल लाया जा रहा है, मैं सरकार के नोटिस में यह लाना चाहता हूं कि यह एक बहुत बड़ा इम्तयाज़ है। (विघ्न) मेरी अर्ज़ है कि अगर शहर में एक या दो मरले ज़मीन भी ली जाए तो उस के लिए हज़ारों रास्ते हैं कि इस ज़मीन की कीमत उन को ठीक मिले। लेकिन पंजाब में गाँवों की हज़ारों एकड़ ज़मीन ली गई है, इस के लिए एक पैसा भी नहीं दिया गया (विघ्न) यह ज़मीन बड़े ज़िमींदारों से ली जानी चाहिए। अगर छोटे ज़िमींदार.........

**ਸ਼੍ਰੀ ਸਪੀਕਰ** : ਆਪ ਆਪਣੀ ਅਮੈਂਡਮੈਂਟ ਵੇਲੇ ਇਹ ਸਭ ਕੁਝ ਬੋਲ ਦੇਣਾ।

(I would request the hon. Member to please refer to all this while speaking on his amendment.)

**चौधरी बलबीर सिंह** : अच्छा जी, उस वक्त बोल लूंगा। लेकिन इतनी अर्ज करूंगा कि अगर छोटे आदमी से ज़मीन लेनी है तो इस का मुआवज़ा दिया जाए वैसे तो उन से कटौती होनी ही नहीं चाहिए। अगर लेनी है तो उन को मुआवज़ा दिया जाना चाहिए।

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਸਪੀਕਰ ਸਾਹਿਬ, ਇਹ ਜਿਹੜਾ ਇਕ ਨਵਾਂ ਬਿਲ ਲਿਆਂਦਾ ਹੈ, ਮੇਰਾ ਖਿਆਲ ਨਹੀਂ ਕਿ ਇਸ ਨਾਲ ਜੋ ਮਨਸ਼ਾ ਗੌਰਮਿੰਟ ਦਾ ਜਾਂ ਸਰਦਾਰ ਆਤਮਾ ਸਿੰਘ ਦਾ ਹੈ, ਉਹ ਪੂਰਾ ਹੋ ਸਕੇ, ਕਿਉਂਕਿ ਇਸ ਢੰਗ ਦਾ ਬਿਲ 1963 ਵਿਚ ਲਿਆਂਦਾ ਗਿਆ ਸੀ। (ਵਿਘਨ) ਮੇਰੀ ਗੁਜ਼ਾਰਸ਼ ਹੈ ਕਿ 1963 ਦੇ ਵਿਚ ਜੋ ਬਿਲ ਲਿਆਂਦਾ ਸੀ, ਉਸ ਦੇ ਵਿਚ ਜੋ ਕਮੀ ਹੈ ਉਸ ਨੂੰ ਇਸ ਰਾਹੀਂ ਪੂਰਾ ਕਰਨ ਦਾ ਯਤਨ ਕੀਤਾ ਗਿਆ ਹੈ। ਪਰ ਮੇਰਾ ਖਿਆਲ ਹੈ ਕਿ ਉਹ ਯਤਨ ਇਸ ਨਾਲ ਪੂਰਾ ਨਹੀਂ ਹੁੰਦਾ। (ਵਿਘਨ) ਇਹ ਇਕ ਨਵਾਂ ਐਕਟ ਹੈ, ਇਨਡੀਪੈਂਡੈਂਟ ਐਕਟ ਹੈ। ਕਈ ਵੈਲਿਡ ਜਾਂ ਇਨਵੈਲਿਡ ਸਕੀਮਾਂ ਹੋਈਆਂ ਹਨ, ਉਨ੍ਹਾਂ ਨੂੰ ਵੈਲਿਡ ਕਰ ਸਕਣ ਬਾਰੇ ਇਸ ਦੀ ਲੀਗੈਲਿਟੀ ਡਾਊਟਫੁਲ ਹੋ ਜਾਂਦੀ ਹੈ।

ਸਪੀਕਰ ਸਾਹਿਬ, ਇਹ ਇਕ ਇੰਡੀਪੈਂਡੈਂਟ ਬਿਲ ਹੈ। ਜਿਹੜੀਆਂ ਸਕੀਮਾਂ ਇਨਵੈਲਿਡ ਹੋਈਆਂ ਸਨ ਉਹ ਈਸਟ ਪੰਜਾਬ ਕਨਸਾਲੀਡੇਸ਼ਨ ਐਕਟ ਦੇ ਤਾਹਤ ਹੋਈਆਂ ਸਨ। ਉਹ ਇਕ ਉਰਿਜੀਨਲ ਐਕਟ ਹੈ, ਇਹ ਬਿਲ ਉਨ੍ਹਾਂ ਸਕੀਮਾਂ ਨੂੰ ਕਵਰ ਨਹੀਂ ਕਰਦਾ। ਦੂਸਰੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਹ ਸਿਰਫ਼ ਸਕੀਮਾਂ ਨੂੰ ਹੀ ਵੈਲਿਡ ਕਰ ਸਕਦਾ ਹੈ, ਜਿਹੜੀਆਂ ਨੱਲ ਐਂਡ ਵਾਇਡ ਹੋ ਚੁਕੀਆਂ ਹਨ, ਜਜਮੈਂਟਾਂ ਰਾਹੀਂ ਜਾਂ ਡਿਗਰੀਆਂ ਰਾਹੀਂ ਤੋੜ ਦਿਤੀਆਂ ਗਈਆਂ ਹਨ। ਹੁਣ ਜਿਹੜੀਆਂ ਸਕੀਮਾਂ ਐਗਜ਼ਿਸਟ ਹੀ ਨਹੀਂ ਕਰਦੀਆਂ, ਉਨ੍ਹਾਂ ਦੀ ਵੈਲਿਡਿਟੀ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਉਹ ਕਿਤਾਬਾਂ ਵਿੱਚ ਮੰਨ ਲਈਆਂ ਗਈਆਂ ਹਨ। ਹੁਣ ਇਸ ਅਮੈਂਡਮੈਂਟ ਨਾਲ ਉਨ੍ਹਾਂ ਦੀ ਐਗਜ਼ਿਸਟੈਂਸ ਖ਼ਤਮ ਨਹੀਂ ਹੋ ਸਕਦੀ, ਉਹ ਉਰਿਜਨਲੀ ਰਹਿ ਜਾਂਦੀਆਂ ਹਨ ਅਤੇ ਇਸ ਬਿਲ ਦਾ ਉਨ੍ਹਾਂ ਤੇ ਅਸਰ ਨਹੀਂ ਪੈਂਦਾ।

ਜਿਥੋਂ ਤਕ ਉਰਿਜਨਲ ਸਕੀਮਾਂ ਦਾ ਤੁਆਲਕ ਹੈ, ਉਨ੍ਹਾਂ ਦਾ ਮਸਲਾ ਇਸ ਬਿਲ ਨਾਲ ਹਲ ਨਹੀਂ ਹੁੰਦਾ। ਮੇਰਾ ਖ਼ਿਆਲ ਹੈ ਕਿ ਜੋ ਸਕੀਮਾਂ ਹਾਈ ਕੋਰਟ ਦੇ ਫ਼ੈਸਲੇ ਨਾਲ ਇਨਵੈਲਿਡ ਹੋ ਚੁਕੀਆਂ ਹਨ ਉਨ੍ਹਾਂ ਸਕੀਮਾਂ ਨੂੰ, ਜੋ ਇਨਾਂ ਦਾ ਮਨਸ਼ਾ ਹੈ ਕਿ ਦਰਖ਼ਾਸਤਾਂ ਦਿਵਾ ਕੇ ਵੈਲਿਡ ਕਰਾ ਲਵਾਂਗੇ, ਇਸ ਬਿਲ ਨਾਲ ਵੈਲਿਡ ਕਰਾਰ ਨਹੀਂ ਦਿਤੀਆਂ ਜਾ ਸਕਦੀਆਂ। ਮੈਂ ਨਹੀਂ ਸਮਝਦਾ ਕਿ ਜੋ ਕੋਈ ਚੀਜ਼ ਇਨਵੈਲਿਡ ਕਰਾਰ ਦਿਤੀ ਜਾ ਚੁੱਕੀ ਹੋਵੇ, ਉਹ ਇਸ ਤਰ੍ਹਾਂ ਇਸ ਬਿਲ ਨਾਲ ਵੈਲਿਡ ਕਰਾਰ ਦਿਤੀ ਜਾ ਸਕਦੀ ਹੈ। ਜਿਹੜੀ ਚੀਜ਼ ਐਗਜ਼ਿਸਟ ਨਹੀਂ ਕਰਦੀ ਉਸ ਨੂੰ ਵੈਲਿਡ ਕਰਾਰ ਦਿਤਾ ਜਾਵੇ, ਇਹ ਡਾਊਟਫੁਲ ਹੈ।

ਜਿਹੜੀਆਂ ਸਕੀਮਾਂ ਨੱਲ ਐਂਡ ਵਾਇਡ ਹੋਣ ਉਨ੍ਹਾਂ ਨੂੰ ਫਿਰ ਕੰਸਿਡਰ ਨਹੀਂ ਕੀਤਾ ਜਾ ਸਕਦਾ। ਇਸ ਲਈ ਮੈਂ ਕਹਾਂਗਾ ਕਿ ਇਸ ਨੂੰ ਕਾਹਲੀ ਵਿਚ ਪਾਸ ਨਹੀਂ ਕਰਨਾ ਚਾਹੀਦਾ। ਪਹਿਲਾਂ ਵੀ ਇਹ ਦੋ ਤਿੰਨ ਦਫ਼ਾ ਪਾਸ ਕੀਤਾ ਗਿਆ ਪਰ ਵੱਡੇ ਵੱਡੇ ਜ਼ਿਮੀਂਦਾਰ ਪੂਲ ਕਰ ਲੈਂਦੇ ਹਨ ਅਤੇ ਹਾਈ ਕੋਰਟ ਵਿਚ ਚਲੇ ਜਾਂਦੇ ਹਨ। ਮੈਨੂੰ ਉਮੀਦ ਹੈ ਕਿ ਉਹ ਹੁਣ ਵੀ ਜਾਣਗੇ।

ਇਸ ਲਈ, ਮੈਂ ਅਰਜ਼ ਕਰਾਂਗਾ ਕਿ ਇਸ ਤੇ ਦੋ ਚਾਰ ਦਿਨ ਵਿਚਾਰ ਕਰ ਲੈਣਾ ਚਾਹੀਦਾ ਹੈ ਅਤੇ ਇਹ ਸਾਰੀ ਚੀਜ਼ ਵੇਖ ਲੈਣੀ ਚਾਹੀਦੀ ਹੈ ਕਿ ਇਸ ਬਿਲ ਨਾਲ ਮਨਸ਼ਾ ਪੂਰਾ ਹੁੰਦਾ ਹੈ ਜਾ ਨਹੀਂ। ਫ਼ਿਰ ਉਸ ਦੇ ਮੁਤਾਬਿਕ ਇਸ ਨੂੰ ਪਾਸ ਕਰਾਉਣ ਲਈ ਲੈ ਆਉਣ। ਇਹ ਜੇ ਸਿਲੈਕਟ ਕਮੇਟੀ ਕੋਲ ਭੇਜ ਦੇਣ ਤਾਂ ਚੰਗਾ ਹੋਵੇਗਾ। ਉਸਦੀ ਰਿਪੋਰਟ 25 ਤਾਰੀਖ ਤਕ ਆ ਜਾਏ ਅਤੇ ਇਹ ਬਿਲ ਇਸੇ ਸੈਸ਼ਨ ਵਿਚ ਪਾਸ ਕਰਵਾ ਲੈਣ ਸਾਨੂੰ ਕੋਈ ਇਤਰਾਜ਼ ਨਹੀਂ।

**ਮਾਲ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਿਵਿਲ ਰਿਟ ਨੰ: 1085 ਸਾਲ 1967 ਵਿਚ ਪੰਜਾਬ ਅਤੇ ਹਾਈ ਕੋਰਟ ਵਲੋਂ ਦਿਤੇ ਗਏ ਫੈਸਲੇ ਵਿਚ ਸਾਂਝੇ ਮੰਤਵਾਂ ਲਈ ਜ਼ਮੀਨਾ ਦੀ ਰੁਕਾਈ ਗੈਰ ਕਾਨੂੰਨੀ ਕਰਾਰ ਦੇ ਦਿਤੀ ਗਈ। ਉਸ ਨੂੰ ਸਾਹਮਣੇ ਰਖ ਕੇ ਇਹ ਬਿਲ ਲਿਆਂਦਾ ਗਿਆ ਹੈ, ਇਹ ਕੋਈ ਸਾਡੀ ਸਰਕਾਰ ਨੇ ਨਹੀਂ ਕੀਤਾ ਇਹ ਤਾਂ ਹਾਈ ਕੋਰਟ ਦਾ ਮਾਮਲਾ ਹੈ ਅਤੇ ਇਸ ਦੀ ਚੱਕ ਬੰਦੀ ਦੇ ਕੰਮ ਕਾਰ ਤੇ ਬੜਾ ਅਸਰ ਪੈਂਦਾ ਹੈ। ਇਸ ਕਰਕੇ ਇਹ ਬੜਾ ਜ਼ਰੂਰੀ ਹੋ ਗਿਆ ਹੈ ਕਿ ਅਜਿਹੀਆਂ ਸਾਰੀਆਂ ਜ਼ਮੀਨਾ ਨੂੰ, ਜਿਹੜੀਆਂ ਚੱਕਬੰਦੀ ਦੇ ਅਧੀਨ ਛਪੀਆ ਹਨ, ਉਨ੍ਹਾਂ ਨੂੰ ਕਾਨੂੰਨੀ ਤੌਰ ਤੇ ਕਰਾਰ ਦਿਤਾ ਜਾਏ, ਇਹ ਬਿਲ ਲਿਆਂਦਾ ਹੈ, ਤੇ ਇਸ ਕਰ ਕੇ ਪਾਸ ਕੀਤਾ ਜਾਵੇ।

**Mr. Speaker :** Question is—

> That the East Punjab Holdings (Consolidation and Prevention of Fragmentation) Validation Bill, as passed by the Punjab Vidhan Parishad, be taken into consideration.

*The motion was carried.*

**Mr. Speaker :** The House will now proceed to consider the Bi Clause by Clause. Clause 2 is before the House.

## CLAUSE 2

**Chaudhri Balbir Singh :** **Sir, I beg to move—

**Moved in Hindi.

(Chaudhri Balbir Singh)

**That the following shall be added at the end of the Clause—**

"Provided that no reservation will be made in the area of the landlord possessing less than 5 standard acres of land and in case any reservation has been made it will not be valid."

अध्यक्ष महोदय, मेरी अमैंडमैंट यह है कि 5 स्टैंडर्ड एकड़ से कम ज़मीन वाले मालिकों से इस सिलसिले में कोई ज़मीन नहीं काटी जानी चाहिए । जो काटी गई है उस को यह ऐक्ट लाभकारी नहीं होगा । अध्यक्ष महोदय, मैं move करता हूं कि मेरी अमैंडमैंट मान ली जाए । सवाल यह है कि शहर में किसी की एक मरले से कम ज़मीन भी सड़क आदि के लिए लेनी हो तो उसके लिए पैसे मिलते हैं । पैसे के सिलसिले में उस को हक है कि वह हाईकोर्ट में चला जाए और अपनी सही कीमत वसूल कर सकता है । देहात में जो बड़े बड़े ज़मींदार हैं उनसे ज़मीन ली जाए तो कोई बात नहीं लेकिन जिस की थोड़ी ज़मीन है पांच एकड़ या पाँच एकड़ से कम, अगर उसकी 10-15% ज़मीन रिज़र्वेशन के लिए काटी गई हो तो उस की बहुत थोड़ी ज़मीन रह जायेगी । मेरा संशोधन यह है कि 5 एकड़ या उस से कम वाले ज़मीन मालिक से यह कटौती न की जाए बल्कि बड़े बड़े मालिकों की ज़मीनों में से की जाए । इस से यह फायदा होगा कि जो छोटे छोटे मालिक हैं वे इस कानून या प्रिंसिपल ऐक्ट को जिस को......(विघ्न) (शोर)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ amendment out of order ਹੈ, ਇਨ੍ਹਾਂ ਨੇ amendment Principal Act ਤੇ ਦਿੱਤੀ ਹੈ । ਇਨ੍ਹਾਂ ਨੇ ਵੇਖਿਆ ਹੀ ਨਹੀਂ ਕਿ ਕੀ ਚੀਜ਼ ਹਾਊਸ ਵਿਚ ਪੇਸ਼ ਹੋਈ ਹੈ । (ਵਿਘਨ)

**चौधरी बलबीर सिंह :** अध्यक्ष महोदय, आप के दफतर में बहस हुई थी उन्होंने बाद में मान ली थी । (विघ्न)

बात यह है कि इस से बिल्कुल सारी ज़मीन को वेलीडेट करना है । 5 एकड़ वाले से जो ज़मीन ली गई है जो कानून पास हुआ है यह उस के साथ सीधा सम्बन्धित है । अगर प्रिंसिपल ऐक्ट में कोई और अमैंडमैंट होती या सरकार संशोधन से इस के साथ प्रोवाइज़ो लगा दे कि जिन लोगों के पास 5 एकड़ से कम ज़मीन है उस से न ली जाए तो यह ठीक होगा । प्रिंसिपल ऐक्ट के साथ इस की ज़रुरत नहीं, इन्होंने जो बिल पेश किया है, इस के मुताबिक उस में शामिल कर दें, और इसके साथ पूरे तौर पर दर्ज हो जायेगा । इन्होंने कहा है कि हाई कोर्ट ने जो फैसले नाजायज़ करार दिए हैं उनको

सामने रखा गया है। उनके बाद जिन लोगों से ज़मीन ली गई है। (विघ्न)

मेरा संशोधन यह है कि जो 5 एकड़ ज़मीन के मालिक हैं उनस ज़मीन जो ली जानी है, वह vaild न की जाये।

**Mr. Speaker:** Motion moved—

That the following shall be added at the end of the clause:—

"Provided that no reservation will be made in the area of the landlord possessing less than 5 standard acres of land and in case any reservation has been made, it will not be valid".

**ਸਰਦਾਰ ਗੁਰਬਤਾ ਸਿੰਘ (ਕਰਤਾਰਪੁਰ, ਐਸ. ਸੀ.) :** ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੋਈ ਹੈ ਆਪਣੇ ਦੋਸਤਾਂ ਨੂੰ ਸੁਣ ਕੇ ਕਿ 5 standard acre ਵਾਲੇ ਕੋਲੋਂ ਜ਼ਮੀਨ ਨਾ ਲਈ ਜਾਵੇ। ਮੈਂ ਅਰਜ਼ ਕਰਾਂ ਕਿ ਜਿਸ ਵੇਲੇ ਇਸਤੇਮਾਲ ਕਰਦੇ ਹਾਂ ਤਾਂ ਸਾਂਝੇ ਪੂਲ ਵਿਚ ਜ਼ਮੀਨ ਹੋ ਜਾਂਦੀ ਹੈ (ਵਿਘਨ) ਮੈਨੂੰ ਇਹ ਵੀ ਹੈਰਾਨੀ ਹੋਈ ਹੈ ਕਿ 5 ਏਕੜ ਵਾਲੇ ਕੋਲੋਂ 20% ਜ਼ਮੀਨ ਕੱਟ ਲਈ ਜਾਂਦੀ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਜਲੰਧਰ, ਹੁਸ਼ਿਆਰਪੁਰ ਆਦਿ ਜ਼ਿਲ੍ਹਿਆਂ ਵਿਚ ਜੇ ਨਿਗਾਹ ਮਾਰੀਏ ਤਾਂ ਕਈ ਪਿੰਡ ਹਨ ਜਿਨ੍ਹਾਂ ਕੋਲ 5 ਏਕੜ ਤੋਂ ਜ਼ਮੀਨ ਵੱਧ ਹੈ ਹੀ ਨਹੀਂ। ਜਿਨ੍ਹਾਂ ਕੋਲ ਵੱਧ ਜ਼ਮੀਨ ਸੀ ਉਹ ਹਿਸਾਰ ਆਦਿ ਜ਼ਿਲ੍ਹਿਆਂ ਵਿੱਚ ਚਲੇ ਗਏ ਹਨ। ਮੈਨੂੰ ਹੈਰਾਨੀ ਹੁੰਦੀ ਹੈ, ਸਪੀਕਰ ਸਾਹਿਬ, ਮੈਂ ਨਹੀਂ ਕਹਿਣਾ ਚਾਹੁੰਦਾ ਕਿ ਛੱਜ ... ਛੱਜ ... ਉਹਲੇ ਇਹ ਯਾਰ ਪਿਟਦੇ ਹਨ। ਇਹ ਇਸ ਤਰ੍ਹਾਂ ਬਚ ਨਹੀਂ ਸਕਦੇ। ਇਹ ਕਹਿੰਦੇ ਹਨ ਕਿ ਇਸ ਤਰ੍ਹਾਂ ਕਈ ਪਿੰਡ ਲੰਘ ਜਾਣ ਤੇ ਜ਼ਮੀਨ ਛੱਡ ਦਿਤੀ ਜਾਵੇ। (ਵਿਘਨ) ਜਿਹੜੇ ਪਾਕਿਸਤਾਨ ਤੋਂ ਆਏ ਹਨ ਉਨ੍ਹਾਂ ਦੀ ਜ਼ਮੀਨ ਬਹੁਤ ਹੈ ਉਹ ਇਨ੍ਹਾਂ ਦੀ ਅਮੈਂਡਮੈਂਟ ਨਾਲ ਨਿਕਲ ਜਾਣਗੇ ਜਿਨ੍ਹਾਂ ਵਿਚੋਂ ਕੋਈ ਜ਼ਮੀਨ ਮਿਲੇਗੀ ਨਹੀਂ। ਮੈਂ, ਇਸ ਅਮੈਂਡਮੈਂਟ ਦੀ ਮੁਖਾਲਫ਼ਤ ਕਰਦਾ ਹੋਇਆ ਬੈਠ ਜਾਂਦਾ ਹਾਂ।

**ਮਾਲ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਚੌਧਰੀ ਸਾਹਿਬ ਦੀ ਜਿਹੜੀ ਤਰਮੀਮ ਹੈ ਉਸ ਨਾਲ ਇਸ ਬਿਲ ਦਾ ਆਸ਼ਾ ਪੂਰਾ ਨਹੀਂ ਹੁੰਦਾ। ਮੈਂ ਤਹਾਡੇ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਹ ਤਰਮੀਮ ਵਾਪਸ ਲੈ ਲੈਣ ਤੇ ਇਸ ਬਿਲ ਨੂੰ ਪਾਸ ਹੋਣ ਦੇਣ।

**Mr. Speaker :** Question is—

That the following shall be added at the end of the clause—

"Provided that no reservation will be made in the area of the landlord possessing less than 5 standard acres of land and in case any reservation has been made it will not be valid".

*The motion was lost.*

**Mr. Speaker :** Question is—

That Clause 2 stand part of the Bill.

*The motion was carried.*

**Chaudhri Balbir Singh:** *Sir, I may be allowed to move a new clause. अध्यक्ष महोदय, यह एक टैक्नीकल सी बात है । यह जो बिल है इस के नाम के साथ ईस्ट पंजाब के लफ़्ज लगे हैं, मैंने कहा है कि जहां पर भी यह पूर्वी का लफ़ज़ लिखा है वह काट देना चाहिये और उस की जगह पंजाब ही लिखा जाए । लानी तो यह बात इन को चाहिए थी पर इन का महकमा बडा लायक है, वह तो लाये नहीं तो कुछ मैंने इस को दुरुस्त करने की कोशिश की है, अब पंजाब है पूर्वी पंजाब नहीं ।

**ਸਰਦਾਰ ਉਮਰਾਓ ਸਿੰਘ :** ਇਹ ਪ੍ਰਿੰਸੀਪਲ ਐਕਟ ਤੇ ਬਹਿਸ ਨਹੀਂ ਹੋ ਰਹੀ, ਇਹ ਇਕ ਨਵਾਂ ਬਿਲ ਹੈ, ਇਸ ਤਰਮੀਮ ਦਾ ਉਸ ਨਾਲ ਕੋਈ ਤੁਅੱਲਕ ਨਹੀਂ ਹੈ, ਇਹ ਤਰਮੀਮ ਆਊਟ ਆਫ਼ ਆਰਡਰ ਹੈ ।

**Mr. Speaker :** Motion moved—

That leave be granted to the hon. Member to move a new clause.

**Mr. Speaker :** Question is—

That leave be granted to the hon. Member to move a new clause.

*The leave was refused.*

Clause I

**Mr. Speaker ;** Question is—

That clause I stand part of the Bill.

*The motion was carried.*

Title.

**Mr. Speaker :** Question is—

That Title be the Title of the Bill.

*The motion was carried.*

*Moved in Hindi

**Minister for Revenue :** *Sir, I beg to move—

That the Bill be passed.

**Mr. Speaker :** Motion moved—

That the Bill be passed.

**Mr. Speaker :** Question is—

That the Bill be passed.

*The motion was carried.*

## THE PUNJAB LEGISLATIVE ASSEMBLY (ALLOWANCES OF MEMBERS) AMENDMENT BILL, 1969.

**Minister for Finance :** Sir, I beg to introduce The Punjab Legislative Assembly (Allowances of Members) Amendment Bill.

Sir, I also move—

That the Punjab Legislative Assembly (Allowances of Members) Amendment Bill be taken into consideration at once.

**Mr. Speaker :** Motion moved—

That the Punjab Legislative Assembly (Allowances of Members) Amendment Bill be taken into consideration at once.

**चौधरी बलबीर सिंह (होशियारपुर) :** व्यवस्था का प्रश्न । अध्यक्ष महोदय, इसी विषय के बारे में इसी सदन ने एक बिल 21 मई, 1968 को पास किया था । (विघ्न) वह कानून इसी हाउस ने पास किया और वह राज्यपाल साहिब को भेजा गया 24 मई को । हमारे सदन के रूल 190 के तहत यह राज्यपाल साहिब को भेजा जाता है । वह रूल इस प्रकार है :

Rule 190 reads—

'When a Bill, which has been passed by the two Houses is returned by the Governor for reconsideration, the point or points referred for reconsideration shall be put before he Assembly by the Speaker and shall be discussed nd voted upon in the same manner as amendments to Bill or in such other way as the Speaker may consider most convenient for their consideration by the Assembly.

Article 200 of the Constitution reads—

*Moved in Punjabi.

[Chaudhri Balbir Singh]

'When a Bill has been passed by the Legislative Assembly of a State or, in the case of a State having a Legislative Council, has been passed by both Houses of the Legislature of the State, it shall be presented to the Governor and the Governor shall declare either that he assents to the Bill or that he withholds assent there-from or that he reserves the Bill for the consideration of the President.'

**Mr. Speaker :** Please also read its Proviso.

**Chaudhri Balbir Singh :** I will read the whole Article :

'Provided that the Governor may, as soon as possible after the presentation to him of the Bill for assent return the Bill if it is not a money Bill together with a message requesting that the House or Houses will reconsider the Bill or any specified provisions thereof, and in particular, will consider the desirability of introducing any such amendments, as he may rec mmend in his message and, when a Bill is so ,returned, the House or Houses shall reconsider the Bill accordingly. and if the bill is passed again by the House or Houses with or without amendment and presented to the Governor for assent, the Governor shall not withhold assent therefrom :

Provided further that the Governor shall not assent to, but shall reserve for the consideration of the President any Bill which in the opinion of Governor would, if it became law, so derogate from the Powers of the High Court as to endanger the position which that Court is by this Constitution designed to fill.'

Now I will read from Basu's Commentary on this Article.

'when a Bill is presented before the Governor after its passage by both houses of the Legislature it will be open to the Governor to take any of the following steps—

(i) he may declare his assent to the Bill in which case it would become law at once; or

(ii) he may declare that he withholds the assent in which case the Bill fails to become law; or

(iii) he may in the case of a Bill other than Money Bill...........'

जो मनी बिल है उस के बारे में कमैंटरी कुछ और दी हुई है । (विघ्न) यह बिल जो इस हाउस में पास किया गया और जो कौंसल से भी पास होने के

बाद 24 मई का गवनर साहिब को भेजा गया, उस बिल के बारे में इस सदन को, इस के सैक्रेटरी को कोई इत्तलाह नहीं भेजी गई कि आया वह पास कर दिया गया, प्रैज़ीडैन्ट को भेजने के लिये रख लिया गया, वह वापस कर दिया गया या उस को मन्ज़ूर कर लिया गया। गवर्नर को तीन ही अधिकार हैं। कोई भी बिल जो इस सदन में पास हो जाता है, उसी कानून के बारे में दोबारा कोई और कानून पास नहीं किया जा सकता।

जो इस हाउस में कानून पेश किया गया मैं ने उस की कापी आप के दफ्तर से मंगवाई है ... (विघ्न)

**Mr. Speaker :** What the hon. Member has read, does it mean that the Governor may declare that he withholds the assen ?

**चौधरी बलबीर सिंह:** नहीं नहीं, आप इस को देखें मनी बिल के बारे में और बात है (विघ्न)... अगर गवर्नर रोकता है तो भी और अगर रीकन्सिडर करने के लिए भेजता है तो भी यह रूल ऐपलाई होता है और अगर असैंट दे दे तो आटोमैटिकली पास हो जाता है और ऐक्ट बन जाता है। अगर किसी तरमीम के साथ वापिस कर दे तो वह तरमीम ही यहां पर डिसक्स की जा सकती है। फिर अगर यह सदन उस तरमीम को पास कर दे या न भी करे और फिर पह गवर्नर साहिब को पावर नहीं कि उसे रोक सकें। और अगर अपने पास रख लेता है ताकि प्रेज़ीडैन्ट को भेजा जाए तो जो फसला प्रेज़ीडैन्ट देगा, उस के मुताबिक वह हाउस कार्रवाई करने को मजाज़ होगा। इस लिए यह बिल यहां पर डिसकस नहीं किया जा सकता।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ ਸਰ। ਜਿਸ ਹਾਊਸ ਵਿੱਚ ਇਹ ਬਿਲ ਪਹਿਲਾਂ ਪੇਸ਼ ਕੀਤਾ ਗਿਆ ਸੀ, ਉਹ ਹਾਊਸ ਡੀਜ਼ਾਲਵ ਹੋ ਗਿਆ ਅਤੇ ਨਵੀਂ ਅਸੈਂਬਲੀ ਬਣ ਕੇ ਆਈ ਹੈ, ਇਸ ਲਈ ਪਹਿਲਾਂ ਦੇ ਸਾਰੇ ਬਿਲਾਂ ਦਾ ਨੋਟਿਸ ਲੈਪਸ ਹ ਗਿਆ। ਇਸ ਲਈ, ਜਿਹੜਾ ਸਵਾਲ ਚੌਧਰੀ ਸਾਹਿਬ ਨੇ ਉਠਾਇਆ ਹੈ, ਇਹ ਰੇਜ਼ ਨਹੀਂ ਕੀਤਾ ਜਾ ਸਕਦਾ। (ਵਿਘਨ)

**चौधरी बलबीर सिंह :** यह बिल्कुल गलत कह रहे हैं। आप इस को कल तक मुल्तवी कर दें और एडवोकट जनरल को बुला लें, उस की भी सलाह लें और फिर इस बिल के पेश किए जाने को इजाजत देनी चाहिए।

**Mr. Speaker:** Please take your seat.

ਵਿੱਤ ਮੰਤਰੀ : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੋ ਗੱਲ ਚੌਧਰੀ ਸਾਹਿਬ ਨੇ ਕਹੀ ਹੈ, ਮੈਂ ਇਸ ਦੇ ਬਰਖਿਲਾਫ਼ ਹਾਂ । ਕਿਉਂਕਿ ਕੰਸਟੀਚਿਊਸ਼ਨ ਬਿਲਕੁਲ ਕਲੀਅਰ ਹੈ ਅਤੇ ਜਿਹੜਾ ਆਰਟੀਕਲ 200 ਹੈ ਕੰਸਟੀਚਿਊਸ਼ਨ ਦਾ ਉਸ ਵਿਚ ਕਿਹਾ ਗਿਆ ਹੈ:–

"When a Bill has been passed by the Legislative Assembly of a State or, in the case of a State having a Legislative Council, has been passed by both Houses of the Legislature of the State, it shall be presented to the Governor and the Governor shall declare either that he assents to the Bill or that he withholds assent therefrom or that he reserves the Bill for the consideration of the President:"

ਤਿੰਨ ਚੀਜ਼ਾਂ ਗਵਰਨਰ ਸਾਹਿਬ ਲਈ ਰਹਿ ਜਾਂਦੀਆਂ ਹਨ । ਤਿੰਨ ਰਸਤੇ ਹਨ ਇਕ ਤਾਂ ਇਹ ਕਹਿਣਾ ਕਿ ਅਸੈਂਟ ਦੇ ਦਿਤੀ ਗਈ ਦੂਜਾ ਇਹ ਕਿ ਮੈਂ ਅਸੈਂਟ ਨਹੀਂ ਦਿੰਦਾ । ਤੀਜਾ ਇਹ ਕਿ ਬਿਲ ਨੂੰ ਰਾਸ਼ਟਰਪਤੀ ਸਾਹਿਬ ਦੇ ਵਿਚਾਰ ਵਾਸਤੇ ਰੀਜ਼ਰਵ ਕਰਦਾ ਹਾਂ । ਇਸ ਦੇ ਨਾਲ ਅਗੇ ਇਹ ਪ੍ਰੋਵੀਜ਼ੋ ਲਗਾ ਹੋਇਆ ਹੈ ਕਿ–

"Provided that the Governor may, as soon as possible after the presentation to him of the Bill for assent, return the Bill if it is not a Money Bill..."

ਹੁਣ ਰੀਟਰਨ ਕਰਨ ਦੀ ਤਾਕਤ ਹੈ, ਜੇਕਰ ਉਹ ਮਨੀ ਬਿਲ ਨਹੀਂ । ਪਰ ਜਿਹੜਾ ਬਿਲ ਮੈਂ ਹਾਊਸ ਵਿਚ ਪੇਸ਼ ਕੀਤਾ ਹੈ, ਇਹ ਮਨੀ ਬਿਲ ਹੈ । ਇਸ ਤੇ ਇਹ ਜਿਹੜਾ ਪ੍ਰੋਵੀਜ਼ੋ ਹੈ, ਇਹ ਲਾਗੂ ਨਹੀਂ ਹੁੰਦਾ । ਇਸ ਦੇ ਅਗੇ ਇਹ ਲਿਖਿਆ ਹੈ ਕਿ:

"Provided further that the Governor shall not assent to, but shall reserve for the consideration of the President, any Bill which in the opinion of the Governor would, if it became law, so derogate from the powers of the High Court as to endanger the position which that Court is by this Constitution designed to fill."

ਹੁਣ ਤੀਜੀ ਗੱਲ ਵਿਚ ਗਵਰਨਰ ਸਾਹਿਬ ਨੇ ਓਪੀਨੀਅਨ ਨਹੀਂ ਲਈ । ਅਸੈਂਟ ਨਹੀਂ ਦਿੱਤੀ । ਮਨੀ ਬਿਲ ਦੀ ਸ਼ਕਲ ਵਿਚ ਅਮੈਂਡਮੈਂਟ ਮੂਵ ਕਰਨ ਲਈ ਕੋਈ ਪ੍ਰੋਵੀਜ਼ਨ ਨਹੀਂ । ਇਸ ਲਈ ਇਹ ਬਿਲ ਅਸੀਂ ਨਵਾਂ ਲੈ ਆਂਦਾ ਹੈ । ਜੇਕਰ ਅਸੈਂਟ ਦੇ ਦਿੰਦੇ ਤਾਂ ਬਿਲ ਬਿਲ ਨਾ ਰਹਿੰਦਾ ਐਕਟ ਬਣ ਜਾਂਦਾ ਪਰ ਅਸੈਂਟ ਨਹੀਂ ਦਿਤੀ ਗਈ, ਇਸ ਲਈ ਬਿਲ ਬਿਲ ਦੀ ਸ਼ਕਲ ਵਿਚ ਹੀ ਰਹਿ ਗਿਆ । ਫਿਰ ਅਸੈਂਬਲੀ ਡੀਜ਼ਾਲਵ ਹੋ ਗਈ ਅਤੇ ਹੁਣ ਨਵੀਂ ਅਸੈਂਬਲੀ ਬਣੀ ਤਾਂ ਸਾਨੂੰ ਨਵਾਂ ਬਿਲ ਲਿਆਉਣ ਦਾ ਅਧਿਕਾਰ ਹੈ ।

ਸਰਦਾਰ ਉਮਰਾਓ ਸਿੰਘ : ਇਸ ਰੂਲ ਦੇ ਮੁਤਾਬਿਕ ਬਿਲ ਦੀ ਸ਼ਕਲ ਵਿਚ ਜਾਂ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਇਕ ਵਾਰੀ ਆ ਸਕਦਾ ਹੈ ਤਾਂ ਦੂਜੀ ਵਾਰੀ ਵੀ ਆ ਸਕਦਾ ਹੈ ।

ਐਕਟ ਬਣਾਉਣਾ ਸੀ ਪਰ ਨਹੀਂ ਬਣਿਆ ਅਤੇ ਇਵੇਂਡ ਹੋ ਗਿਆ । ਇਸ ਲਈ ਰੂਲਜ਼ ਬੜੇ ਕਲੀਅਰ ਹਨ ਕਿ ਦੁਬਾਰਾ ਅਸੈਂਬਲੀ ਵਿਚ ਨਵੀਂ ਮਸ਼ਨ ਲਿਆਂਦੀ ਜਾ ਸਕਦੀ ਹੈ ... (ਵਿਘਨ)

**Mr. Speaker** : Chaudhri Balbir Singh's point of Order is ruled out.

**चौधरी बलबीर सिंह** : आप इन रूल्ज़ को दोबारा पढ़ लें इन, मैंबरों को इस तरह की बेचैनी नहीं होनी चाहिए । बिल तो पास हो जाएगा और इन को अलाउंस भी मिल जाएगा । इन को घबराने की जरुरत नहीं । लेकिन इस बात को ध्यान में रखना चाहिए कि अगर इस बिल को उच्च न्यायालय में चैलंज कर दिया जाए और कोई इस तरह की ऐसपर्शन्ज़ इस हाउस पर कर दी जाएं कि कानून बनाने वालों ने छोटी छोटी बातों को नहीं देखा और बिल को गलत तरीके से पास कर दिया है तो यह ठीक बात नहीं होगी । आप, इस लिए, स्पीकर साहिब, इस को कल टेक अप कर लीजिए ताकि आप ऐडवोकेट जनरल को बुला लें और हम भी कानून और कंस्टीच्यूशन को देख लें और आप के सामने पेश कर दें । गवर्नर साहिब को कंस्टीच्यूशन में तीन अधिकार हैं ।

**श्री अध्यक्ष** : तीनों में से बताइये कौन सा ऐप्लीकेबल है ?...(Which of the three alternatives is applicable ?)

**चौधरी बलबीर सिंह** : जो तीन प्रोवीजन मैंने बताए हैं, उन के इलावा और कोई अधिकार गवर्नर साहिब को नहीं रह जाता और उन्होंने बिल को अपने पास रख कर जो गलती की है और कंस्टीच्यूशन के विरुद्ध बात की है, उस के बारे मे उनकी ज़िम्मेदारी है । हम को यह देखना चाहिए कि बिल की फेट क्या होगी, जब यह ऐक्ट बन जाए । हम कंस्टीच्यूशन के बाहर नहीं जा सकते । इस लिए आप इस बिल को कन्सिडर करने के लिए कल की डेट मुकर्रर कर दें ताकि हम भी और रोशनी कंस्टीच्यूशन के बारे में डाल सकें कि यह जो कानून लाया जा रहा है, ठीक नहीं है । (विघ्न)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਚੌਧਰੀ ਸਾਹਿਬ ਗਵਰਨਰ ਸਾਹਿਬ ਦੀਆਂ ਪਾਵਰਜ਼ ਦਸ ਰਹੇ ਹਨ ਅਸੈਂਬਲੀ ਦੀ ਤਾਂ ਪਾਵਰ ਹੀ ਸੁਪਰੀਮ ਹੈ । ਅਤੇ ਇਸ ਹਾਊਸ ਨੂੰ ਇਖਤਿਆਰ ਹੈ, ਨਵੀਂ ਮੋਸ਼ਨ ਲਿਆਉਣ ਦਾ ।

**Mr. Speaker: There is no bar to the passing of this Bill. Therefore, I rule out Chaudhri Balbir Singh's point of order.**

ਕਾਮਰੇਡ ਸੱਤਪਾਲ ਡਾਂਗ (ਅੰਮ੍ਰਿਤਸਰ-ਪੱਛਮ): ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਪੇਸ਼ ਕੀਤੀ ਗਈ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਇਹ ਜਿਹੜੀ ਇਜਾਜ਼ਤ ਮੰਗੀ ਗਈ ਹੈ, ਇਸ ਬਿਲ ਨੂੰ ਇਸ ਹਾਊਸ ਵਿਚ ਪੇਸ਼ ਕਰਨ ਦੀ ਇਹ ਇਜਾਜ਼ਤ ਨਹੀਂ ਦੇਣੀ ਚਾਹੀਦੀ। ਮੈਂ ਪਹਿਲੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਹੀ ਮਤਾ ਥੋੜਾ ਸਮਾਂ ਪਹਿਲਾਂ, ਜਿਸ ਤਰ੍ਹਾਂ ਕਿ ਚੌਧਰੀ ਸਾਹਿਬ ਨੇ ਜ਼ਿਕਰ ਕੀਤਾ ਹੈ, ਪੇਸ਼ ਕੀਤਾ ਗਿਆ ਸੀ। ਉਸ ਵਕਤ ਸਰਦਾਰ ਲਛਮਣ ਸਿੰਘ ਗਿਲ ਚੀਫ ਮਨਿਸਟਰ ਸਨ; ਅਤੇ ਕਾਂਗਰਸ ਪਾਰਟੀ ਉਸ ਦੀ ਹਿਮਾਇਤ ਕਰਦੀ ਸੀ ਅਤੇ ਜਿਹੜੀਆਂ ਪਾਰਟੀਆਂ ਅੱਜ ਹਕੂਮਤ ਕਰਦੀਆਂ ਨੇ ਉਹ ਪਾਰਟੀਆਂ ਵੀ ਸਾਡੇ ਨਾਲ ਅਪੋਜ਼ੀਸ਼ਨ ਵਿਚ ਸਨ। ਇਹ ਬਿਲ ਇੰਨ ਬਿੰਨ ਇਸੇ ਤਰ੍ਹਾਂ ਇਸੇ ਹੀ ਸ਼ਕਲ ਵਿਚ ਪੇਸ਼ ਕੀਤਾ ਗਿਆ ਸੀ ਅਤੇ ਇਸ ਗੱਲ ਦੀ ਮੰਗ ਕੀਤੀ ਗਈ ਸੀ ਕਿ 300 ਰੁਪਏ ਦੀ ਬਜਾਏ ਮੈਂਬਰਾਂ ਦਾ ਅਲਾਊਂਸ 400 ਰੁਪਏ ਮਹੀਨਾ ਕਰ ਦਿੱਤਾ ਜਾਵੇ ਅਕਾਲੀ ਪਾਰਟੀ ਅਤੇ ਜਨ ਸੰਘ ਪਾਰਟੀ ਦੋਹਾਂ ਪਾਰਟੀਆਂ ਦੇ ਸਾਰੇ ਮੈਂਬਰ ਬਤੌਰ ਪਾਰਟੀਆਂ ਦੇ ਇਸ ਬਿੱਲ ਨਾਲ ਸਹਿਮਤ ਸਨ ਕਿ ਜਿਹੜਾ ਇਹ ਬਿਲ ਸਰਦਾਰ ਲਛਮਣ ਸਿੰਘ ਗਿੱਲ ਵਲੋਂ ਪੇਸ਼ ਕੀਤਾ ਗਿਆ ਸੀ, ਉਸ ਦੀ ਵਿਰੋਧਤਾ ਕੀਤੀ ਜਾਵੇ, ਅਤੇ ਵਿਰੋਧਤਾ ਕੀਤੀ ਗਈ ਸੀ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਦਲੀਲਾਂ ਅਕਾਲੀ ਪਾਰਟੀ ਅਤੇ ਜਨ ਸੰਘ ਪਾਰਟੀ ਨੇ ਹਾਊਸ ਵਿਚ ਦਿਤੀਆਂ ਸਨ ਕਿ ਅਸੈਂਬਲੀ ਦੇ ਮੈਂਬਰਾਂ ਦੀ ਤਨਖਾਹ 300 ਰੁਪਏ ਦੀ ਥਾਂ ਤੇ 400 ਰੁਪਏ ਮਹੀਨਾ ਨਹੀਂ ਹੋਣੀ ਚਾਹੀਦੀ (ਵਿਘਨ) ਇਹ ਰਿਕਾਰਡ ਤੇ ਮੌਜੂਦ ਹਨ। ਜਿਹੜੇ ਉਸ ਸਮੇਂ ਅਕਾਲੀ ਪਾਰਟੀ ਦੇ ਮੈਂਬਰ ਸਨ ਅਤੇ ਹੁਣ ਵੀ ਇਥੇ ਮੌਜੂਦ ਹਨ, ਇਸ ਗੱਲ ਨੂੰ ਮੰਨਣਗੇ ਕਿ ਉਨ੍ਹਾਂ ਨੇ ਇਸ ਬਿਲ ਦੀ ਵਿਰੋਧਤਾ ਕੀਤੀ ਸੀ। ਜਿਹੜੀਆਂ ਦਲੀਲਾਂ ਉਨ੍ਹਾਂ ਨੇ ਉਸ ਸਮੇਂ ਦਿਤੀਆਂ ਸਨ, ਅੱਜ ਵੀ ਦਰੁਸਤ ਹਨ। ਅਤੇ ਅੱਜ ਕੋਈ ਨਵੇਂ ਹਾਲਾਤ ਪੈਦਾ ਨਹੀਂ ਹੋਏ ਅਤੇ ਕੋਈ ਹੋਰ ਵਜਾ ਨਹੀਂ ਹੋਈ ਜਿਸ ਕਾਰਨ ਇਹ ਬਿਲ ਲਿਆਂਦਾ ਜਾਵੇ ਕਿ ਅਸੈਂਬਲੀ ਦੇ ਮੈਂਬਰਾਂ ਦੀਆਂ ਤਨਖਾਹਾਂ ਵਧਣੀਆਂ ਚਾਹੀਦੀਆਂ ਹਨ।

ਦੂਸਰੀ ਗੱਲ ਮੈਂ ਜਿਹੜੀ ਇਸ ਬਾਰੇ ਕਹਿਣੀ ਹੈ, ਉਹ ਇਹ ਹੈ ਕਿ ਹਾਲਾਤ ਕੀ ਹਨ, ਅੱਜ ਵੀ ਉਹੀ ਹਾਲਾਤ ਹਨ, ਕੋਈ ਤਬਦੀਲੀ ਨਹੀਂ ਆਈ। ਸਾਡੀ ਇਕ ਨੀਤੀ ਹੀ ਛੇਤੀ ਅਮੀਰ ਬਣਨ ਵਾਲੀ ਹੋ ਗਈ ਹੈ। ਹਰ ਕੋਈ ਇਹੋ ਚਾਹੁੰਦਾ ਹੈ ਕਿ ਜਿਸ ਦਾ 2 ਹਜ਼ਾਰ ਰੁਪਿਆ ਹੈ ਉਹ 3 ਹਜ਼ਾਰ ਹੋ ਜਾਵੇ। ਹਰ ਕੋਈ ਇਹੋ ਸੋਚ ਰਿਹਾ ਹੈ ਕਿ ਉਸ ਦਾ ਪੈਸਾ ਵੱਧ ਜਾਵੇ। ਹਰ ਇਕ ਦੇ ਮਨ ਵਿਚ ਅਮੀਰ ਹੋਣ ਦੀਆਂ ਗੱਲਾਂ ਉਠ ਰਹੀਆਂ ਹਨ। ਹਰ ਕੋਈ ਵੱਡਾ ਬਣਨ ਦਾ ਚਾਹਵਾਨ ਹੈ। ਪਰ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਅਸੀਂ ਜਨਤਾ ਦੇ ਨੁਮਾਇੰਦੇ ਹਾਂ। ਜੇ ਇਸ ਹਾਊਸ ਵਿਚ ਬੈਠਣ ਵਾਲਿਆਂ ਦੀ ਹੀ ਇਕ ਦਮ 100 ਰੁਪਿਆ ਤਨਖਾਹ ਵਧਾ ਲਈ ਜਾਵੇ, ਇਸ ਕਰਕੇ ਕਿ ਅਸੀਂ ਹੀ ਸਾਰਾ ਕੁਝ ਕਰਨ ਵਾਲੇ ਹਾਂ, ਇਹ ਕੋਈ ਮਾਕੂਲ ਵਜ੍ਹਾ ਨਹੀਂ ਹੈ। ਇਸ ਤਰ੍ਹਾਂ ਕਰਕੇ ਅਸੀਂ ਕੋਈ ਚੰਗਾ ਕਰਦਾਰ ਕਾਇਮ ਨਹੀਂ ਕੀਤਾ। ਕਰਦੇ ਅਸੀਂ ਸੋਸ਼ਲਿਜ਼ਮ ਦੀਆਂ ਗੱਲਾਂ ਹਾਂ ਕਿ ਇਸ ਨੂੰ ਕਿਸ ਤਰ੍ਹਾਂ ਬੇਹਤਰ ਕਾਇਮ ਕੀਤਾ ਜਾ ਸਕਦਾ ਹੈ। ਪਰ ਗਰੀਬ ਦਾ ਕੋਈ ਖਿਆਲ ਨਹੀਂ ਕਰਦਾ। ਇਹੋ ਅਮੀਰ ਤਬਕੇ ਦੇ ਲੋਕ ਕਹਿੰਦੇ ਹਨ, ਇਹੋ ਅਸੀਂ ਕਹਿੰਦੇ ਹਾਂ। ਪਰ ਵੇਖਣਾ ਚਾਹੀਦਾ ਹੈ ਕਿ ਅਮੀਰ ਅਤੇ ਗਰੀਬ ਵਿਚ ਕਿਤਨਾ ਕੁ ਫ਼ਰਕ ਹੈ। ਇਕ ਅਨਸਕਿਲਡ ਲੇਬਰ ਨੂੰ 75 ਰੁਪਏ

ਮਹੀਨਾ ਤਨਖਾਹ ਮਿਲਦੀ ਹੈ । ਮਿਨੀਮਮ ਵੇਜਿਜ਼ ਐਕਟ ਹੇਠ ਜਿਹੜਾ ਕਾਨੂੰਨ ਲਾਗੂ ਹੁੰਦਾ ਹੈ, ਉਹ ਸਾਫ ਹੈ ਕਿ ਇਕ ਟੱਬਰ ਨੂੰ ਜ਼ਿੰਦਾ ਰਹਿਣ ਵਾਸਤੇ ਘਟ ਤੋਂ ਘਟ ਕਿਤਨੇ ਪੈਸੇ ਮਿਲਣੇ ਚਾਹੀਦੇ ਹਨ। ਅਸੀਂ ਜੇ ਇਕ ਲੇਬਰ ਨੂੰ 75 ਰੁਪਏ ਦਿੰਦੇ ਹਾਂ ਤਾਂ ਹੁਣ ਆਪਣੇ ਵਲੋਂ ਵੇਖੋ ਕਿ ਜਿਨ੍ਹਾਂ ਨੂੰ ਪਹਿਲਾਂ 300 ਰੁਪਏ ਮਹੀਨਾ ਮਿਲ ਰਿਹਾ ਹੈ ਅਜ ਉਸ ਨੂੰ ਵਧਾ ਕੇ 400 ਰੁਪਿਆ ਕੀਤਾ ਜਾ ਰਿਹਾ ਹੈ। ਇਕ ਦਮ 100 ਰੁਪਿਆ ਵਧਾ ਦੇਣਾ ਕਿਥੋਂ ਦਾ ਇਨਸਾਫ ਹੈ । ਇਹ ਕਿਸ ਤਰ੍ਹਾਂ ਦੀ ਸੋਸ਼ਲਿਸਟਿਕ ਸੋਚ ਸ਼ਕਤੀ ਵਾਲਾ ਤਰੀਕਾ ਹੈ । ਇਕ ਪਾਸੇ ਉਹ ਲੋਕ ਹਨ ਜਿਨ੍ਹਾਂ ਦੇ 70, 75, ਅਤੇ 80 ਲੱਖ ਤਕ ਦੀ ਆਮਦਨ ਹੈ ਅਤੇ ਦੂਸਰੇ ਪਾਸੇ ਉਹ ਟੱਬਰ ਹਨ ਜਿਹੜੇ 70, 75 ਰੁਪਏ ਮਹੀਨੇ ਨਾਲ ਗੁਜ਼ਾਰਾ ਕਰਦੇ ਹਨ। ਜੇ ਦੇਸ਼ ਦੀ ਤਰੱਕੀ ਕਰਨੀ ਹੈ ਤਾਂ ਸਾਨੂੰ ਕੁਝ ਨਾ ਕੁਝ ਕੁਰਬਾਨੀ ਕਰਨੀ ਚਾਹੀਦੀ ਹੈ। (ਇਕ ਮਾਨਯੋਗ ਮੈਂਬਰ : ਫੇਰ ਜਿਹੜਾ 300 ਰੁਪਿਆ ਹੁਣ ਲੈਂਦੇ ਹੋ ਉਹ ਵੀ ਮੋੜ ਦਿਉ) ਤੁਹਾਨੂੰ ਕੀ ਹੈ ਤੁਹਾਡੇ ਤਾਂ 300 ਤੋਂ 400 ਰੁਪਏ ਤਕ ਵਧ ਜਾਣੇ ਹਨ । ਵੇਖਣ ਵਾਲੀ ਗੱਲ ਤਾਂ ਇਹ ਕਿ ਆਇਆ ਜੋ ਪਿਛਲੇ ਹਾਲਾਤ ਮੁਲਕ ਦੇ ਸਨ ਕੀ ਹੁਣ ਇਸ ਨਾਲੋਂ ਬਿਹਤਰ ਹਨ ਜਿਸ ਕਰਕੇ ਇਕ ਖਾਸ ਹਿਸੇ ਦੀ ਤਨਖਾਹ ਵਿਚ ਵਾਧਾ ਕੀਤਾ ਜਾ ਰਿਹਾ ਹੈ ? ਇਹ ਅਸਰ ਉਸ 75 ਰੁਪਏ ਵਾਲੀ ਅਨਸਕਿਲਡ ਲੇਬਰ ਤੇ ਕਿਉਂ ਨਹੀਂ ਹੁੰਦਾ ਇਕ ਗੱਲ ਤਾਂ ਮੈਂ ਇਹ ਕਹਿਣੀ ਸੀ।

ਦੂਸਰੀ ਗੱਲ ਜਿਹੜੀ ਮੈਂ ਕਹਿਣੀ ਸੀ ਉਹ ਇਹ ਹੈ ਕਿ ਜਿਤਨੇ ਵੀ ਅਸੈਂਬਲੀ ਦੇ ਮੈਂਬਰਜ਼ ਨੂੰ ਕੁਝ ਪੇ ਕੀਤਾ ਜਾਂਦਾ ਹੈ ਇਹ ਇਨ੍ਹਾਂ ਦਾ ਹੋਲ ਟਾਈਮ ਕੰਮ ਨਹੀਂ ਹੁੰਦਾ. ਹਰ ਕੋਈ ਆਪੋ ਆਪਣੀ ਲਾਈਨ ਤੇ ਸੈਸ਼ਨ ਡੇਜ਼ ਤੋਂ ਬਾਅਦ ਕੋਈ ਨਾ ਕੋਈ ਕੰਮ ਕਰਦਾ ਹੈ। ਸਾਲ ਵਿਚ ਇਕ ਬਜਟ ਸੈਸ਼ਨ ਅਤੇ ਇਕ 9–10 ਦਿਨ ਦਾ ਸਰਦੀਆਂ ਦਾ ਸੈਸ਼ਨ ਹੁੰਦਾ ਹੈ । ਬਾਕੀ ਸਾਰਾ ਸਮਾਂ ਉਹ ਕੋਈ ਵੀ ਕਾਰੋਬਾਰ ਕਰ ਸਕਦੇ ਹਨ । ਕੋਈ ਬਾਈਡਿੰਗ ਨਹੀਂ। ਇਨ੍ਹਾਂ ਦਿਨਾਂ ਵਿਚ ਇਨ੍ਹਾਂ ਨੂੰ ਇਤਨੀਆਂ ਫਸਿਲਟੀਜ਼ ਹਨ ਕਿ ਆਉਣ ਜਾਣ ਦਾ ਫਸਟ ਕਲਾਸ ਦਾ ਡਿਉਢਾ ਕਿਰਾਇਆ ਮਿਲਦਾ ਹੈ। ਸਫਰ ਭਾਵੇਂ ਇਹ ਕਿਸੇ ਕਲਾਸ ਦੇ ਵਿਚ ਹੀ ਕਰਨ। ਇਨ੍ਹਾਂ ਤੇ ਕੋਈ ਪਾਬੰਦੀ ਨਹੀਂ (ਵਿਘਨ) ਇਹ ਤਾਂ ਚੌਧਰੀ ਸਾਹਿਬ ਨੂੰ ਟੋਕਾ ਟਾਕੀ ਦੀ ਆਦਤ ਹੀ ਹੈ। ਹੋਰ ਸਭ ਨੂੰ ਆਪਣੀ ਕਲਾਸ ਦਾ ਲਿਖ ਕੇ ਦੇਣਾ ਪੈਂਦਾ ਹੈ। ਹੋਰ ਕਿਸੇ ਨੂੰ ਨਹੀਂ। ਇਤਨੀਆਂ ਰਿਆਇਤਾਂ ਹੋਣ ਦੇ ਬਾਵਜੂਦ ਹੋਰ ਵਾਧੇ ਦੀ ਮੰਗ ਕਰਨਾ ਮੈਂ ਸਮਝਦਾ ਹਾਂ ਕਿ ਮੁਨਾਸਬ ਨਹੀਂ। ਜੇ ਇਕ ਮਜ਼ਦੂਰ ਫੈਮਲੀ ਵਲ ਵੇਖਦੇ ਅਤੇ ਇਨ੍ਹਾਂ ਮੁਜਮੂਈ ਤੌਰ ਤੇ ਜਿਹੜੀਆਂ ਮੈਂ ਦਲੀਲਾਂ ਦਿਤੀਆਂ ਹਨ ਉਨ੍ਹਾਂ ਨੂੰ ਜੇ ਮੁਖ ਰਖਦੇ ਤਾਂ ਇਹ ਕੋਈ ਵਾਜਬ ਗੱਲ ਨਹੀਂ ਸੀ ਕਿ ਇਹ ਬਿਲ ਪਾਸ ਕੀਤਾ ਜਾਂਦਾ । ਇਸ ਤੋਂ ਇਲਾਵਾ, ਪਹਿਲਾਂ ਜਦੋਂ ਇਹ ਬਿਲ ਆਇਆ ਤਾਂ ਉਸ ਵੇਲੇ ਸਰਦਾਰ ਲਛਮਣ ਸਿੰਘ ਗਿਲ ਵਲੋਂ, ਜਨ ਸੰਘ ਵੱਲੋਂ ਅਤੇ ਸਾਡੇ ਵਲੋਂ ਇਸ ਦੀ ਮੁਖਾਲਫਤ ਕੀਤੀ ਗਈ ਸੀ। ਉਹ ਮੌਕਾ ਹੁਣ ਹੈ । ਹਾਲਾਤ ਕੋਈ ਚੇਂਜ ਨਹੀਂ ਹੋਏ । ਇਸ ਲਈ, ਇਹ ਕੋਈ ਦਲੀਲ ਨਹੀਂ ਕਿ ਜੇ ਹੁਣ ਆਪਣੀ ਸਰਕਾਰ ਹੈ ਤਾਂ ਜਿਨ੍ਹਾਂ ਦੇ ਪਹਿਲਾਂ ਖਿਲਾਫ ਹੋਵੋ, ਉਨ੍ਹਾਂ ਦੇ ਫੇਰ ਹੱਕ ਵਿਚ ਹੋ ਜਾਉ

(ਕਾਮਰੇਡ ਸੱਤ ਪਾਲ ਡਾਂਗ)
ਇਸ ਲਈ ਮੈਂ ਤਾਂ ਇਹੋ ਕਹਾਂਗਾ ਕਿ ਇਹ ਬਿਲ ਵਾਪਸ ਹੋਣਾ ਚਾਹੀਦਾ ਹੈ।

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ) :** ਇਹ ਜਿਹੜਾ ਬਿਲ ਇਸ ਵੇਲੇ ਹਾਊਸ ਦੇ ਸਾਹਮਣੇ ਪੇਸ਼ ਹੈ ਇਸ ਦੇ ਮੁਤਾਲਿਕ ਹਾਊਸ ਕਮੇਟੀ ਦੀਆਂ ਸਿਰਾਫਸ਼ਾ ਹੋਈਆਂ ਅਤੇ ਉਸ ਦੇ ਮੁਤਾਬਿਕ ਇਹ ਬਿਲ ਲਿਆਦਾ ਗਿਆ ਹੈ। ਪਿਛਲੀ ਅਸੈਂਬਲੀ ਵਿਚ ਵੀ ਇਹ ਬਿਲ ਪਾਸ ਹੋਣਾ ਸੀ ਪਰ ਕਿਸੇ ਖਾਸ ਵਜ੍ਹਾ ਕਰਕੇ ਹੀ ਗਵਰਨਰ ਸਾਹਿਬ ਦੀ ਅਸੈਂਟ ਨਹੀਂ ਹੋ ਸਕੀ। ਅੱਜ ਵੀ ਉਹੀ ਹਾਲਾਤ ਹਨ, ਜੋ ਪਹਿਲਾਂ ਸੀ। ਇਹ ਕੋਈ ਚੈਂਜ ਨਹੀਂ ਹੋਏ। ਇਹ ਕੋਈ ਏਥੇ ਨਹੀਂ ਹੋਇਆ। ਤਕਰੀਬਨ ਹਰ ਜਗ੍ਹਾ ਜਿਥੇ ਵੀ ਚੁਣੇ ਹੋਏ ਨੁਮਾਇੰਦੇ ਕੰਮ ਕਰਦੇ ਹਨ ਇਸ਼ ਤਰ੍ਹਾਂ ਦੇ ਬਿਲ ਲਿਆਂਦੇ ਗਏ ਹਨ। ਲੋਕ ਸਭਾ ਵਿਚ ਅਤੇ ਹਰ ਦੂਸਰਿਆਂ ਸੂਬਿਆਂ ਦੇ ਵਿਚ ਇਸ ਪਾਸੇ ਦੇ ਲੋਕਾਂ ਦੇ ਅਲਾਊਂਸਿਜ਼ ਵਧਾਉਣ ਲਈ ਹਮਾਇਤ ਹੋਈ ਹੈ। ਇਸ ਤਰ੍ਹਾਂ ਦਾ ਬਿਲ ਹਰਿਆਣਾ ਸਰਕਾਰ ਨੇ ਵੀ ਪਾਸ ਕੀਤਾ ਹੈ ਇਥੋਂ ਤੱਕ ਕਿ ਉਨ੍ਹਾਂ ਨੇ ਤਾਂ ਇਹ ਵੀ ਕੀਤਾ ਹੈ ਕਿ ਸਾਰੇ ਹਿੰਦੋਸਤਾਨ ਵਿਚ 10 ਹਜਾਰ ਮੀਲ ਤੱਕ ਦੀਆਂ ਮੁਫ਼ਤ ਟਰਾਂਸਪੋਰਟ ਦੀਆਂ ਫ਼ਸਿਲਿਟੀਜ਼ ਦੇਣ ਦਾ ਵੀ ਉਨ੍ਹਾਂ ਨੇ ਕੀਤਾ ਹੈ। ਇਕ ਦਿੱਕਤ ਮੈਂ ਹੋਰ ਜਿਹੜੀ ਅਰਜ਼ ਕਰਨੀ ਹੈ ਉਹ ਇਹ ਹੈ ਕਿ ਟੈਲੀਫੂਨ ਦੀ ਹਰ ਮੈਂਬਰ ਨੂੰ ਬੜੀ ਦਿੱਕਤ ਹੈ। ਇਹ ਫਸਿਲਿਟੀ ਹਰ ਮੈਂਬਰ ਨੂੰ ਮਿਲਣੀ ਚਾਹੀਦੀ ਹੈ। ਮੈਂ ਅਰਜ਼ ਕਰਾਂਗਾ ਕਿ ਸਰਕਾਰ ਹੋਰ ਰਿਆਇਤਾਂ ਦੇਣ ਵਾਸਤੇ ਇਕ ਸਬ ਕਮੇਟੀ ਬਣਾਵੇ, ਜਿਹੜੀਆਂ ਦੂਸਰੀਆਂ ਸਟੇਟਾਂ ਵਿਚ ਚੁਣੇ ਹੋਏ ਨੁਮਾਇੰਦਿਆਂ ਨੂੰ ਰਿਆਇਤਾਂ ਦਿਤੀਆਂ ਜਾਂਦੀਆਂ ਹਨ, ਉਹ ਏਥੇ ਵੀ ਦਿੱਤੀਆਂ ਜਾਣ। ਇਨ੍ਹਾਂ ਸਬਦਾਂ ਨਾਲ ਮੈਂ ਇਸ ਬਿਲ ਦੇ ਪਾਸ ਕਰਨ ਦੀ ਹਮਾਇਤ ਕਰਦਾ ਹਾਂ।

**ਕਾਮਰੇਡ ਹਰਦਿੱਤ ਸਿੰਘ ਭੱਠਲ (ਧਨੌਲਾ) :** ਸਪੀਕਰ ਸਾਹਿਬ, ਇਹ ਬਿਲ ਪਿਛਲੇ ਸੈਸ਼ਨ ਵਿਚ ਵੀ ਆਇਆ ਸੀ, ਉਸ ਵੇਲੇ ਵੀ ਅਸੀਂ ਇਸ ਦੀ ਮੁਖਾਲਫਤ ਕੀਤੀ ਸੀ। ਚੌਧਰੀ ਕਰਤਾਰ ਸਿੰਘ ਜਿਸ ਨੇ ਕਿ ਇਹ ਬਿਲ ਪੇਸ ਕੀਤਾ ਸੀ ਇਹ ਕਿਹਾ ਸੀ ਕਿ ਮਹਿੰਗਾਈ ਬਹੁਤ ਜਿਆਦਾ ਹੋ ਗਈ ਹੈ। 300 ਰੁਪਏ ਨਾਲ ਐਮ. ਐਲ. ਏ. ਦਾ ਗੁਜਾਰਾ ਨਹੀਂ ਹੁੰਦਾ ਇਸ ਲਈ 400 ਰੁਪਏ ਕਰ ਦਿਤਾ ਜਾਵੇ। ਮੈਂ ਉਸ ਵੇਲੇ ਵੀ ਚੌਧਰੀ ਸਾਹਿਬ ਨੂੰ ਕਿਹਾ ਸੀ ਕਿ ਜਦੋਂ ਅਸੀਂ ਐਥੇ ਆਉਂਦੇ ਹਾਂ ਤਾਂ 300 ਰੁਪਏ ਤੋਂ ਵਖ 25 ਰੁਪਏ ਰੋਜ਼ ਦੇ ਹੋਰ ਮਿਲਦੇ ਸਨ। ਨਾਲ ਹੀ ਆਉਣ ਜਾਣ ਦਾ ਫਸਟ ਕਲਾਸ ਦਾ ਡਿਉਢਾ ਕਿਰਾਇਆ ਮਿਲਦਾ ਹੈ ਨਾਲ ਘਰ ਦੀਆ ਜਾਇਦਾਦਾਂ ਵੀ ਹਨ ਪਰ ਫੇਰ ਵੀ ਸਾਡਾ ਗੁਜਾਰਾ ਨਹੀਂ ਹੁੰਦਾ। ਫੇਰ ਵੀ ਗਰੀਬ ਦੇ ਪਾਸੇ ਨਹੀਂ ਦੇਖਦੇ ਇਕ ਛੋਟੇ ਮੁਲਾਜ਼ਮ ਨੂੰ 50 ਜਾਂ 60 ਰੁਪਏ ਮਿਲਦੇ ਹਨ। ਉਸ ਦੀ ਹਾਲਤ ਵੇਖੋ ਕੀ ਹੈ। ਜੇ ਐਮ. ਐਲ. ਏ. ਦਾ ਗੁਜ਼ਾਰਾ 300 ਰੁਪਏ ਵਿਚ ਨਹੀਂ ਹੋ ਸਕਦਾ ਤਾਂ ਗਰੀਬ ਮੁਲਾਜ਼ਮ ਦਾ ਕੀ ਹਾਲ ਹੈ। ਮਜ਼ਦੂਰ ਦੀ ਕੀ ਹਾਲਤ ਹੈ ਜਿਸ ਨੇ ਬੱਚੇ ਪੜ੍ਹਾਉਣੇ ਸਨ, ਕਪੜੇ ਪਾਉਣੇ ਹਨ ਅਤੇ ਮਕਾਨ ਵੀ ਕਿਰਾਏ ਤੇ ਲੈਣਾ ਹੈ ਜਦੋਂ ਗਰੀਬ ਅਤੇ ਐਮ. ਐਲ. ਏ. ਲਈ ਕਪੜੇ ਦੀ ਕੀਮਤ ਇਕ ਹੀ ਹੈ ਤਾਂ ਇਹ ਦਸ਼ੋ ਕਿ ਛੋਟੇ ਮੁਲਾਜ਼ਮ ਨੂੰ ਕੋਈ ਵੱਧ ਚੀਜਾਂ ਮਿਲਦੀਆਂ ਹਨ ਜਾਂ ਐਮ. ਐਲ. ਏ. ਨੂੰ ਘੱਟ।

ਉਨ੍ਹਾਂ ਦਾ ਕਿਉਂ ਨਾ ਖਿਆਲ ਰਖਿਆ ਜਾਵੇ । ਜਿਨ੍ਹਾਂ ਲੋਕਾਂ ਦੀਆਂ ਵੋਟਾਂ ਅਸੀਂ ਲੈਦੇ ਆਏ ਹਾਂ ਜਿਨ੍ਹਾਂ ਦੀਆਂ ਕੁੜੀਆਂ ਦਾਣੇ ਦਾਣੇ ਨੂੰ ਖੇਤਾਂ ਵਿਚ ਭਟਕਦੀਆਂ ਹਨ ਉਨ੍ਹਾਂ ਦਾ ਸੁਧਾਰ ਅਸੀਂ ਕੀ ਕੀਤਾ ? ਇਸ ਤੋਂ ਵਧ ਗਰੀਬ ਤੇ ਇਤਨੇ ਟੈਕਸ ਹਨ ਕਿ ਉਸ ਦੀ ਪਹਿਲਾਂ ਹੀ ਕਮਰ ਟੁਟੀ ਪਈ ਹੈ। ਕਿਸਾਨ ਨੂੰ ਮਹਿੰਗਾ ਬੀਜ, ਮਹਿੰਗੀ ਖਾਦ ਅਤੇ ਵਡੇ ਵਡੇ ਟੈਕਸਾਂ ਦਾ ਬੋਝ ਝਲਣਾ ਪੈਂਦਾ ਹੈ । ਇਹ ਪੈਸਾ ਗਰੀਬਾਂ ਤੇ ਖਰਚ ਹੋਏ, ਵਡੇ ਵਡੇ ਲੋਕਾਂ ਦਾ ਢਿਡ ਤਾਂ ਕਦੇ ਭਰਨਾ ਹੀ ਨਹੀਂ ਇਸ ਪੈਸੇ ਨਾਲ । ਗਰੀਬਾਂ ਤੇ ਟੈਕਸ ਘਟ ਕਰੋ । ਮਜ਼ਦੂਰ, ਕਿਸਾਨ ਅਤੇ ਛੋਟੇ ਮੁਲਾਜ਼ਮਾ ਵਲ ਵੇਖਣਾ ਚਾਹੀਦਾ ਹੈ । ਇਨ੍ਹਾਂ ਲਫਜ਼ਾ ਨਾਲ ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ ।

**ਚੌਧਰੀ ਜਗਤ ਰਾਮ (ਬੰਗਾ, ਐਸ. ਸੀ.)** : ਸਪੀਕਰ ਸਾਹਿਬ, ਬਹੁਤ ਬਹੁਤ ਸ਼ੁਕਰੀਆ, ਤੁਹਾਡਾ ਜਿਹੜੇ ਮੈਂ ਕੁਝ ਲਫਜ਼ ਕਹੇ ਸੀ ਚੀਫ ਮਨਿਸਟਰ ਸਾਹਿਬ ਨੇ ਵੀ ਕਹੇ "ਗਵਾਂਢ ਦਾ ਖਿਆਲ ਆ ਗਿਆ", ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ। ਕੁਝ ਪਾਰਟੀਆਂ ਨੇ ਅਤੇ ਡਾਂਗ ਸਾਹਿਬ ਨ ਇਸ ਬਿਲ ਦੀ ਮੁਖਾਲਫਤ ਕੀਤੀ। ਉਦੋਂ ਦੀ ਸਰਕਾਰ ਨੇ ਇਹ ਬਿਲ ਲਿਆਂਦਾ ਸੀ। ਅਤੇ ਉਦੋਂ ਦੀ ਆਪੋਜ਼ੀਸ਼ਨ ਨੇ ਇਸ ਦੀ ਮੁਖਾਲਫਤ ਕੀਤੀ ਸੀ। ਇਹ ਸ਼ਾਇਦ ਰਿਵਾਜ ਬਣ ਗਿਆ ਹੈ ਕਿ ਜਿਹੜੀ ਸਰਕਾਰ ਬਣੇ, ਉਹ ਬਿਲ ਲਿਆਵੇ ਅਤੇ ਆਪੋਜ਼ੀਸ਼ਨ ਮੁਖਾਲਫਤ ਕਰੇ। ਇਥੇ ਐਸੀਆਂ ਪਾਰਟੀਆਂ ਵੀ ਹਨ ਜਿਨ੍ਹਾਂ ਨੂੰ ਨੇੜਿਉਂ ਤੇੜਿਉਂ ਕੁਝ ਇਮਦਾਦ ਮਿਲ ਜਾਂਦੀ ਹੈ। ਕੁਝ ਮੈਂਬਰਾਂ ਨੇ ਅਜਿਹੀ ਗੱਲ ਵੀ ਕਹੀ ਕਿ ਤਿੰਨ ਸੌ ਰੁਪਏ ਐਥੋਂ ਮਿਲ ਜਾਂਦਾ ਹੈ ਅਤੇ ਬਾਕੀ ਘਰਾਂ ਵਿਚ ਕੁਝ ਜਾਇਦਾਦਾਂ ਵੀ ਹਨ। ਮੈਂ ਉਨ੍ਹਾਂ ਵਿਚੋਂ ਹਾਂ ਉਸ ਕਮਿਉਨਿਟੀ ਨੂੰ ਬੀਲੌਂਗ ਕਰਦਾ ਹਾਂ, ਜਿਨ੍ਹਾਂ ਦੀ ਕੋਈ ਜਾਇਦਾਦ ਨਹੀਂ। ਮੈਂ ਤਾਂ ਅਰਜ਼ ਕਰਦਾ ਹਾਂ ਕਿ ਅਸੀਂ ਉਸ ਲੇਬਰ ਵਲ, ਉਸ ਹਰੀਜਨ ਵਲ ਅਤੇ ਉਸ ਗਰੀਬੀ ਵਲ ਧਿਆਨ ਦੇਈਏ ਜਿਨ੍ਹਾਂ ਦੀ ਹਾਲਤ ਅੱਜ ਬਹੁਤ ਖਰਾਬ ਹੈ। ਉਨ੍ਹਾਂ ਨੂੰ ਉਚਿਆਂ ਕਰਨ ਵਲ ਸੋਚੀਏ ਜਿਨ੍ਹਾਂ ਦੇ ਬੱਚੇ ਐਸ਼ ਇਸ਼ਰਤ ਦੀ ਜਿੰਦਗੀ ਗੁਜ਼ਾਰਦੇ ਹਨ ਕੀ ਉਨਾਂ ਦਾ ਕੋਈ ਫਰਜ਼ ਨਹੀਂ ਬਣਦਾ ਕਿ ਗਰੀਬ ਬੰਦਿਆਂ ਨੂੰ ਹੋਰ ਸਹੂਲਤਾਂ ਦੇਣ ਬਾਰੇ ਸੋਚਣ।

ਮੈਂ ਤਾਂ ਸੱਚ ਮੁਚ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ। ਤਿੰਨ ਸੌ ਰੁਪਏ ਤੋਂ ਇਹ ਰਕਮ ਨਾ ਵਧਾਈ ਜਾਵੇ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਹਰੀਜਨ, ਮਜ਼ਦੂਰ ਅਤੇ ਗਰੀਬ ਆਦਮੀਆਂ ਦੀ ਮਦਦ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ)** : ਮੈਂ ਤਾਂ ਇਸ ਦੇ ਮੁਤਲਕ ਗੱਲ ਕਰਾਂਗਾ ਕਿ ਅਸੀਂ ਪੰਜਾਬ ਦੇ ਬਜਟ ਦੀ ਅਤੇ ਪੰਜਾਬ ਦੀ ਆਮਦਨੀ ਦੇ ਕਸਟੋਡੀਅਨ ਹਾਂ। ਇਨੀਂ ਦਿਨੀ ਗਰੀਬ ਲੋਕ ਮਰ ਮਰ ਕੇ ਅਪਣਾ ਗੁਜ਼ਾਰਾ ਕਰਦੇ ਹਨ, ਪਰ ਅਸੀਂ ਇਸ ਹਾਊਸ ਵਿਚ ਬੈਠੇ ਅਪਣਾ ਅਲਾਊਂਸ ਵਧਾਉਣ ਦੀਆਂ ਗੱਲਾਂ ਕਰਦੇ ਹਾਂ। ਕਈ ਸਵਾਲ ਅਜੇਹੇ ਹਾਲੇ ਸਾਡੇ ਸਾਹਮਨ ਪਏ ਹਨ, ਜਿਵੇਂ ਕਿ ਲੋ ਪੇਡ ਮੁਲਾਜ਼ਮਾ ਦੀਆਂ ਮੰਗਾਂ, ਪ੍ਰਾਈਵੇਟ ਕਾਰਖਾਨੇਦਾਰਾਂ ਦੀ ਲੇਬਰ ਦੀਅ ਮੰਗਾਂ ਅਤੇ ਮਿਨੀਮਮ ਵੇਜ, ਜਿਨ੍ਹਾਂ ਦਾ ਹੱਲ ਹਾਲੇ ਤਕ ਲਭਿਆ ਨਹੀਂ ਗਿਆ ।

[ਸਰਦਾਰ ਕਿਰਪਾਲ ਸਿੰਘ]

ਕਈ ਵਾਰ ਮਰ ਮਰ ਕੇ ਐਧਰ ਮਸੀਹਾਂ ਵਲ ਦੇਖਦੇ ਹਨ । ਇਹ ਸਾਡਾ ਫਰਜ਼ ਨਹੀਂ ਬਣਦਾ ਕਿ ਇਹ ਜਿਹੜੇ ਗਰੀਬ ਲੋਕਾਂ ਦੇ ਮਸਲੇ ਪਏ ਹੋਏ ਹਨ, ਬਜਾਏ ਉਨ੍ਹਾਂ ਨੂੰ ਹੱਲ ਕਰਨ ਦੇ, ਅਸੀਂ ਖਜ਼ਾਨੇ ਉਤੇ ਹੋਰ ਬੋਝ ਪਾ ਕੇ ਲੋਕਾਂ ਦੀਆਂ ਨਜ਼ਰਾਂ ਵਿਚ ਖਰਾਬ ਹੋਈਏ । ਲੋੜ ਇਸ ਚੀਜ਼ ਦੀ ਹੈ ਕਿ ਅਸੀਂ ਅਪਣੇ ਸਟੈਂਡਰਡ ਆਫ ਲਿਵਿੰਗ ਨੂੰ ਘਟ ਤੋਂ ਘਟ ਕਰੀਏ ਅਤੇ ਲੋਕਾਂ ਸਾਹਮਣੇ ਚੰਗੀ ਮਿਸਾਲ ਪੇਸ਼ ਕਰੀਏ । ਲੋਕਾਂ ਦੀਆਂ ਤਕਲੀਫਾਂ ਦੂਰ ਕਰਨ ਵਿਚ ਉਨ੍ਹਾਂ ਦੀ ਮੱਦਦ ਕਰੀਏ । ਇਸ ਬਿਲ ਦੀ ਕੋਈ ਜ਼ਰੂਰਤ ਨਹੀਂ ।

**ਡਾਕਟਰ ਭਗਤ ਸਿੰਘ ਰਾਜੂਧਲਾ** (ਫਰੀਦਕੋਟ, ਐਸ. ਸੀ.) : ਸਪੀਕਰ ਸਾਹਿਬ, ਇਸ ਬਿਲ ਦੀ ਮੈਂ ਪੁਰਜ਼ੋਰ ਸਿਫਾਰਸ਼ ਕਰਦਾ ਹਾਂ, (ਬੰਪਿੰਗ) ਮੈਂਬਰਜ਼ ਨੂੰ ਜੋ ਰਿਆਇਤਾਂ ਦਿਤੀਆਂ ਗਈਆਂ ਹਨ ਉਹ ਵੀ ਬਹੁਤ ਥੋੜ੍ਹੀਆ ਹਨ । ਇਕ ਮੈਂਬਰ ਪਾਸ ਇਕ ਮਨਿਸਟਰ ਪਾਸ ਜੋ ਪੁਲਿਟੀਕਲ ਪਾਵਰ ਹੈ ਉਸਨੂੰ ਉਹ ਔਨੈਸਟਲੀ ਕਿਸ ਤਰ੍ਹਾਂ ਯੂਜ਼ ਕਰਦਾ ਹੈ, ਇਹ ਸੋਸ਼ਲ ਮਾਰੈਲਿਟੀ ਹੈ । ਹਰਿਆਣਾ ਇਕ ਛੋਟੀ ਜਿਹੀ ਸਟੇਟ ਹੈ । ਇਸ ਨੇ ਆਪਣੇ ਮੈਂਬਰਜ਼ ਨੂੰ ਕਾਫੀ ਫੈਸਿਲਿਟੀਜ਼ ਦਿਤੀਆਂ ਹਨ । ਹਿੰਦੁਸਤਾਨ ਵਿਚ ਦੂਰ ਦਰਾਜ਼ ਜੋ ਨਏ ਮੁਕਾਮਾਤ ਬਣ ਰਹੇ ਹਨ, ਹਿੰਦ ਸਰਕਾਰ ਨਵੇਂ ਪਰਾਜੈਕਟਸ ਬਣਾ ਰਹੀ ਹੈ, ਇਸ ਬਾਰੇ ਮੈਂਬਰਜ਼ ਨੂੰ ਮੌਕਾ ਮਿਲਣਾ ਚਾਹੀਦਾ ਹੈ ਕਿ ਉਹ ਦੇਸ਼ ਦੀ ਯਾਤਰਾ ਕਰਕੇ ਇਨ੍ਹਾਂ ਚੀਜ਼ਾਂ ਦਾ ਅਨੁਭਵ ਕਰਨ । ਸਾਡੇ ਦੇਸ਼ ਵਿਚ ਸੋਸ਼ਲ ਪੁਲਿਟੀਕਲ ਇੰਟੈਗਰੇਸ਼ਨ ਦਾ ਮਸਲਾ ਹੈ । ਬਹੁਤ ਸਾਰੀਆਂ ਜ਼ਬਾਨਾਂ, ਲੋਕਾਂ ਦੀ ਸਭਿਅਤਾ, ਵਗੈਰਾ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਅਨੁਭਵ ਕਰਨ ਦਾ ਮੌਕਾ ਦਿਤਾ ਜਾਣਾ ਚਾਹੀਦਾ ਹੈ । ਹਰ ਮੈਂਬਰ ਨੂੰ ਸਾਲ ਵਿਚ ਇਕ ਵਾਰੀ ਫਰੀ ਪਾਸ ਦੇਣ ਦਾ ਸਰਕਾਰੀ ਤੌਰ ਤੇ ਪਰਬੰਧ ਹੋਣਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਦੇਸ ਨੂੰ ਵੇਖੇ, ਆਪਣੇ ਵੀਰਾਂ ਨੂੰ ਵੇਖੇ, ਅਤੇ ਉਨ੍ਹਾਂ ਦੀਆਂ ਜ਼ਬਾਨਾਂ ਨੂੰ ਸੁਣੇ । ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੈਂਬਰਜ਼ ਦੇ ਰੈਜ਼ੀਡੈਂਸਿਜ਼ ਤੇ ਸਰਕਾਰੀ ਤੌਰ ਤੇ ਟੈਲੀਫੂਨ ਲਗਣ ਦਾ ਵੀ ਪਰਬੰਧ ਹੋਣਾ ਚਾਹੀਦਾ ਹੈ । ਜਿਹੜੇ ਸਰਮਾਇਦਾਰ ਮੈਂਬਰਜ਼ ਹਨ, ਉਹ ਕਿਸੇ ਨਾ ਕਿਸੇ ਸ਼ਕਲ ਵਿਚ ਕਮਾਈ ਕਰ ਲੈਂਦੇ ਹੋਣਗੇ । ਪਰ ਜਿਹੜੇ ਇਮਾਨਦਾਰ ਮੈਂਬਰਜ਼ ਹਨ ਉਨ੍ਹਾਂ ਕੋਲ ਤਾਂ ਉਨ੍ਹਾਂ ਨੂੰ ਜਿਹੜੇ ਲੋਕ ਮਿਲਣ ਆਉਂਦੇ ਹਨ ਉਨ੍ਹਾਂ ਨੂੰ ਚਾਹ ਪਿਲਾਉਣ ਵਾਸਤੇ ਵੀ ਪੈਸੇ ਨਹੀਂ ਹੁੰਦੇ । ਜਿਹੜੇ ਸੱਜਣਾਂ ਨੇ ਇਸ ਬਿਲ ਦੇ ਵਿਰੁਧ ਗੱਲਾਂ ਕੀਤੀਆਂ ਹਨ, ਉਹ ਸਿਰਫ ਲੋਕ ਦਿਖਾਵੇ ਵਾਸਤੇ ਹੀ ਕੀਤੀਆਂ ਹਨ ।

**ਸ਼੍ਰੀ ਗੁਰਦਿਆਲ ਸੈਣੀ** (ਜਲੰਧਰ ਉਤੱਰ) : ਮੈਂ 15 ਤਾਰੀਖ ਨੂੰ ਇਕ ਰੈਜ਼ੋਲਿਊਸ਼ਨ ਦਿਤਾ ਸੀ । ਅਸੀਂ ਸ਼ਹਿਰੀ ਲੋਕਾਂ ਦੇ ਨੁਮਾਇੰਦੇ ਇਥੇ ਸੇਵਾ ਦੇ ਭਾਵ ਨਾਲ ਆਉਂਦੇ ਹਾਂ । ਜਿਥੇ ਕੌਂਸਲ ਨੂੰ ਤੋੜਨ ਨੂੰ ਤਿਆਰ ਹੋ, ਉਥੇ ਮੈਂ ਇਹ ਕਹਿੰਦਾ ਹਾਂ ਕਿ ਤਿੰਨ ਸੌ ਰੁਪਏ ਦੀ ਬਜਾਏ ਕੋਈ ਪੈਸਾ ਵੀ ਨਹੀਂ ਮਿਲਣਾ ਚਾਹੀਦਾ ਅਤੇ ਬਤੌਰ ਸੇਵਾ ਭਾਵ ਨਾਲ ਇਥੇ ਆਉਣਾ ਚਾਹੀਦਾ ਹੈ । ਜੇ ਕਿਸੇ ਦੇ ਪੈਸੇ ਵਧਾਉਣੇ ਹਨ ਤਾਂ ਸਵਰਨ ਜਾਤੀਆਂ ਨਾਲੋਂ ਹਰੀਜਨਾਂ ਦੇ ਹੋਰ ਪੈਸੇ ਵਧਾ ਦਿਤੇ ਜਾਣੇ ਚਾਹੀਦੇ ਹਨ ।

ਮੈਂ ਇਸ ਬਿਲ ਦੀ ਬਿਲਕੁਲ ਵਿਰੋਧਤਾ ਕਰਦਾ ਹਾਂ । ਜਿਥੇ ਕੌਂਸਲ ਨੂੰ ਤੋੜਨ ਨੂੰ ਤਿਆਰ ਹੋ, ਉਥੇ ਇਹ ਤਿੰਨ ਸੌ ਰੁਪਿਆ ਵੀ ਖਤਮ ਕਰ ਦੇਣਾ ਚਾਹੀਦਾ ਹੈ ।

ਸਰਦਾਰ ਗੁਰਮੀਤ ਸਿੰਘ (ਮਲੋਟ): ਇਹ ਇਕ ਐਸਾ ਮਸਲਾ ਹਾਊਸ ਦੇ ਸਾਹਮਣੇ ਪੇਸ਼ ਹੈ, ਜਿਸ ਉਤੇ ਸਾਰੀਆਂ ਸਿਆਸੀ ਪਾਰਟੀਆਂ ਆਪਣੀ ਸਹਿਮਤੀ ਪ੍ਰਗਟ ਕਰਦੀਆਂ ਰਹੀਆਂ ਹਨ। ਡਾਂਗ ਸਾਹਿਬ ਦੀ ਪਾਰਟੀ ਨੇ ਅਕਾਲੀ–ਜਨਸੰਘ ਪਾਰਟੀਆਂ ਉਤੇ ਹਮਲਾ ਕੀਤਾ। ਅਕਾਲੀ ਪਾਰਟੀ ਨੇ ਦਫ਼ਤਰ 50 ਸਾਲ ਤੋਂ ਇਕ ਟੁਟੇ ਹੋਏ ਚੁਬਾਰੇ ਵਿਚ ਰੱਖਿਆ ਹੈ, ਪਰ ਤੁਸੀ ਤਾਂ ਚੰਡੀਗੜ੍ਹ ਬਾਰਾਂ ਕਮਰਿਆਂ ਦਾ ਮਹਿਲ ਪਾਇਆ ਹੋਇਆ ਹੈ। ਡਾਂਗ ਸਾਹਿਬ ਦੇ ਵਿਚਾਰਾਂ ਦਾ ਮੈਨੂੰ ਪਤਾ ਹੈ। ਇਨ੍ਹਾਂ ਨੇ ਕਿਹਾ ਸੀ ਕਿ ਟੈਲੀਫ਼ੂਨ ਜ਼ਰੂਰ ਮਿਲਣੇ ਚਾਹੀਦੇ ਹਨ, ਭਾਵੇਂ ਦਿੱਲੀ, ਕਲਕੱਤੇ ਕਾਲਾਂ ਕਰਨ ਉਤੇ ਦੋ ਹਜ਼ਾਰ ਰੁਪਏ ਮਹੀਨਾ ਖਰਚ ਆ ਜਾਵੇ। ਕਾਮਰੇਡ ਰਾਮ ਕਿਸ਼ਨ ਵੇਲੇ ਇਸ ਸਬੰਧੀ ਸਾਰੀ ਪਾਰਟੀਆਂ ਨੇ ਸੰਮਤੀ ਜ਼ਾਹਿਰ ਕੀਤੀ ਸੀ। ਹੁਣ ਸਿਆਸੀ ਨੁਕਤਾ ਨਿਗਾਹ ਨੂੰ ਮੁਖ ਰਖਦੇ ਹੋਏ, ਕਈ ਸੱਜਣ ਉਪਰੋਂ ਉਪਰੋਂ ਜਨਤਾ ਦੀ ਫੋਕੀ ਹਮਦਰਦੀ ਜ਼ਾਹਿਰ ਕਰਨ ਲਈ ਇਸ ਬਿਲ ਦੇ ਵਿਰੁਧ ਬੋਲ ਰਹੇ ਹਨ ; ਜਿਵੇਂ ਕਿ:–

"ਮਾਂ ਨਾਲੋਂ ਹੇਜਲੀ ਫੱਫੇ ਕੁਟਣੀ"

ਮੈਂ ਕਹਿੰਦਾ ਹਾਂ ਕਿ ਮੈਂਬਰਾਂ ਦੇ ਸਟੇਟੱਸ ਦਾ ਸਵਾਲ ਹੈ। ਮੈਂਬਰਾਂ ਦੀ ਇੰਟੈਗਰਿਟੀ ਕਾਇਮ ਰਖਣੀ ਹੈ। ਇਹ ਦੋ ਸੌ, ਤਿੰਨ ਸੌ ਰੁਪਿਆ ਕੰਪਨਸੇਟਰੀ ਅਲਾਊਂਸ ਬਹੁਤ ਸਾਲਾਂ ਤੋਂ ਤੁਰਿਆ ਆ ਰਿਹਾ ਹੈ। ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਕਿੰਨੀ ਵੇਰ ਸਰਕਾਰ ਵਧਾ ਚੁੱਕੀ ਹੈ। ਜੇ ਇਸ ਪਰੋਪੋਰਸ਼ਨ ਨਾਲ ਐਮ. ਐਲ. ਏਜ਼ ਦਾ ਅਲਾਊਂਸ ਵਧਾਇਆ ਜਾਏ ਤਾਂ ਇਹ ਰਕਮ ਸਤ ਸੌ ਰੁਪਿਆ ਬਣ ਜਾਏ।

ਉਨ੍ਹਾਂ ਦੀਆਂ ਤਨਖਾਹਾਂ ਵਧੀਆਂ ਹਨ। ਪਾਰਲੀਮੈਂਟ ਨੇ ਮੈਂਬਰਾਂ ਦੇ ਅਲਾਊਂਸ ਵਧਾਏ ਹਨ। ਦੂਜੀਆਂ ਤਨਖਾਹਾਂ ਵਧੀਆਂ ਹਨ। ਹਰਿਆਣਾ ਇਕ ਛੋਟੀ ਜਿਹੀ ਸਟੇਟ ਹੈ, ਉਸ ਨੇ ਮੈਂਬਰਾਂ ਤੇ ਖਰਚ ਵਧਾਇਆ ਹੈ। ਅਮਰੀਕਾ ਇਕ ਬੜਾ ਅਮੀਰ ਮੁਲਕ ਹੈ। ਉਥੋਂ ਦਾ ਤੁਸੀਂ ਅੰਦਾਜ਼ਾ ਲਗਾਉ ਕਿ 13 ਲੱਖ ਰੁਪਿਆ ਇਕ ਮੈਂਬਰ ਤੇ ਖਰਚ ਕਰਦੇ ਹਨ। ਉਨ੍ਹਾਂ ਦੇ ਟੈਲੀਫੋਨ ਲੱਗੇ ਹਨ। ਸਰਕਾਰੀ ਤੌਰ ਤੇ ਉਨ੍ਹਾਂ ਦਾ ਖਰਚ ਹੁੰਦਾ ਹੈ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋਵੋਗੇ ਕਿ ਹਿੰਦ ਪਾਰਲੀਮੈਂਟ ਦੇ ਮੈਂਬਰ ਜਿੱਥੇ ਵੀ ਜਾਣਾ ਚਾਹੁਣ, ਸਰਕਾਰੀ ਤੌਰ ਤੇ ਸਫ਼ਰ ਕਰ ਸਕਦੇ ਹਨ। ਉਨ੍ਹਾਂ ਨੂੰ ਬੰਗਲੇ ਮਿਲੇ ਹੋਏ ਹਨ। ਸਫ਼ਰ ਜਿਥੋਂ ਦਾ ਕਰਨਾ ਚਾਹੁਣ ਕਰ ਸਕਦੇ ਹਨ। ਹਰਿਆਣਾ ਇਕ ਛੋਟੀ ਜਿਹੀ ਸਟੇਟ ਹੈ, ਉਥੇ ਦੇ ਮੈਂਬਰਾਂ ਨੂੰ ਹਿੰਦੁਸਤਾਨ ਦੀ ਯਾਤਰਾ ਕਰਨ ਲਈ ਫਰੀ ਸਹੂਲਤ ਮਿਲੀ ਹੋਈ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਅਜਿਹਾ ਇਥੇ ਵੀ ਹੋਣਾ ਚਾਹੀਦਾ ਹੈ ਤਾਂ ਕਿ ਇਸੇ ਤਰ੍ਹਾਂ ਦੌਰੇ ਕਰ ਸਕੀਏ ਅਤੇ ਜਿਥੇ ਕੋਈ ਅਜਿਹਾ ਕੰਮ ਹੋ ਰਿਹਾ ਹੋਵੇ, ਉਸ ਨੂੰ ਵਿਜ਼ਟ ਕਰ ਸਕੀਏ। (ਵਿਘਨ) ਉਥੇ ਉਨ੍ਹਾਂ ਨੂੰ ਬੱਸਾਂ ਦੇ ਪਾਸ ਮਿਲੇ ਹੋਏ ਹਨ, ਮੈਡੀਕਲ ਏਡ ਫਰੀ ਹੈ। ਇਸ ਲਈ ਜੇਕਰ ਮੈਂਬਰ ਸਾਹਿਬਾਨ ਇਹ ਸੁਝਾਵ ਦੇਣ ਤਾਂ ਗੱਲ ਮੰਨੀ ਜਾ ਸਕਦੀ ਸੀ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਥੇ ਇਸ ਤਰ੍ਹਾਂ ਸਿਆਸੀ ਤਕਰੀਰਾਂ ਕਰਨ ਦੀ ਬਜਾਏ ... (ਵਿਘਨ) ਇਹ ਜਿਹੜੀ ਅਕਾਲੀ ਪਾਰਟੀ ਹੈ ਇਹ ਤਾਂ ਦਾਣੇ ਮੰਗ ਕੇ ਆਪਣਾ ਕੰਮ ਚਲਾਉਂਦੀ ਹੈ। ਸਾਡਾ ਰਾਸ਼ਨ ਭੇਜਣ ਵਾਲਾ ਵੀ ਕੋਈ ਨਹੀਂ ਸਿਰਫ ਕਿਸਾਨ ਦੇ ਸਿਰ (ਵਿਘਨ) ਇਸ ਲਈ ਮੈਂਬਰਾਂ ਨੂੰ ਇਹ ਸੋਚਣਾ ਚਾਹੀਦਾ ਹੈ। ਇਸ ਲਈ ਆਖੀਰ ਵਿਚ ਮੈਂ ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਇਕ ਕਮੇਟੀ ਬਣਾਈ ਜਾਵੇ ਜੋ

[ਸਰਦਾਰ ਗੁਰਮੀਤ ਸਿੰਘ]

ਇਨ੍ਹਾਂ ਸਹੂਲਤਾਂ ਬਾਰੇ ਸੋਚੇ । ਇਸ ਕਮੇਟੀ ਵਿਚ ਇਸ ਹਾਊਸ ਦੇ ਵੀ ਮੈਂਬਰ ਹੋਣ ਅਤੇ ਕੌਂਸਿਲ ਦੇ ਵੀ ਮੈਂਬਰ ਹੋਣ । ਜਿੰਨੀਆਂ ਹਰਿਆਣਾ ਵਿਚ ਜਾਂ ਹੋਰ ਸੂਬਿਆਂ ਵਿਚ ਫੈਸਿਲਿਟੀਜ਼ ਹਨ ਉਹ ਦਿੱਤੀਆਂ ਜਾਣ । ਇਸ ਦੇ ਬਾਰੇ ਚੰਗੀ ਤਰ੍ਹਾਂ ਵਿਸਥਾਰ ਨਾਲ ਸੋਚ ਕੇ ਫੈਸਲਾ ਕਰਨਾ ਚਾਹੀਦਾ ਹੈ । (ਵਿਘਨ) ਇਸ ਵਿਚ ਮਾਸਟਰ ਗੁਰਬੰਤਾ ਸਿੰਘ ਅਤੇ ਚੌਧਰੀ ਸੁੰਦਰ ਸਿੰਘ ਵੀ ਲਏ ਜਾਣ (ਹਾਸਾ) ਅਤੇ ਪੂਰੀ ਤਰ੍ਹਾਂ ਸੋਚ ਕੇ ਮੈਂਬਰਾਂ ਨੂੰ ਫ਼ੈਸਿਲਟੀਜ਼ ਦੇਣਾ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਟੈਲੀਫੋਨ ਮਿਲਣੇ ਚਾਹੀਦੇ ਹਨ, ਇਨ੍ਹਾਂ ਦੀ ਗੱਲ ਵੀ ਮੰਨਣੀ ਚਾਹੀਦੀ ਹੈ । (ਘੰਟੀ) ਇਹ ਬਿੱਲ ਇਸੇ ਤਰ੍ਹਾਂ ਪਾਸ ਹੋਣ ਦੇਣਾ ਚਾਹੀਦਾ ਹੈ । ਮੈਂ ਉਮੀਦ ਕਰਦਾ ਹਾਂ ਕਿ ਬਗ਼ੈਰ ਕਿਸੇ ਸਿਆਸੀ ਤਕਰੀਰਾਂ ਦੇ (ਵਿਘਨ)... ਤੁਹਾਡਾ ਅਖਬਾਰਾਂ ਵਿਚ ਵੀ ਆ ਜਾਣਾ ਹੈ(ਵਿਘਨ)...ਸੋ ਸਾਰੇ ਮੈਂਬਰ ਇਸ ਦੇ ਹੱਕ ਵਿਚ ਵੋਟਾਂ ਪਾਉਣਗੇ ।

## PERSONAL EXPLANATION BY COMRADE SATYA PAL DANG

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਅਕਾਲੀ ਪਾਰਟੀ ਦੇ ਇਕ ਉਘੇ ਲੀਡਰ ਨੇ ਇਹ ਗੱਲ ਕਹੀ ਹੈ ਕਿ ਡਾਂਗ ਸਾਹਿਬ ਦੀ ਪਾਰਟੀ ਨੇ ਮਹਿਲ ਬਣਾਏ ਅਤੇ ਉਨ੍ਹਾਂ ਦੀ ਪਾਰਟੀ ਦਾ ਦਫ਼ਤਰ ਟੁਟੀ ਫੁਟੀ ਝੌਂਪੜੀ ਵਿਚ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਪਾਰਟੀ ਜਿੰਨੀ ਮਜ਼ਦੂਰ ਕਿਸਾਨਾਂ ਦੀ ਸੇਵਾ ਕਰਦੀ ਹੈ, ਉਨ੍ਹਾਂ ਕੋਲੋਂ ਕਿਸ ਤਰ੍ਹਾਂ ਫੰਡ ਇਕੱਠਾ ਕਰਦੀ ਹੈ, ਅਸੀਂ ਹਿਸਾਬ ਕਿਤਾਬ ਦੇਣ ਨੂੰ ਤਿਆਰ ਹਾਂ । ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਵੱਡੇ ਵੱਡੇ ਜਾਗੀਰਦਾਰਾਂ ਨੂੰ ਇਹ ਕਿਸ ਤਰ੍ਹਾਂ ਟਿਕਟ ਦਿੰਦੇ ਰਹੇ ਹਨ ? (ਵਿਘਨ) ਸੰਤ ਫਤਿਹ ਸਿੰਘ ਨੇ 2 ਲੱਖ ਰੁਪਿਆ ਸੁਤੰਤਰ ਪਾਰਟੀ ਦੇ ਰਾਹੀਂ ਅਮਰੀਕਾ ਵਿਚੋਂ ਲਿਆਂਦਾ ਅਤੇ ਅਕਾਲੀ ਪਾਰਟੀ ਦੇ ਇਲੈਕਸ਼ਨ ਤੇ ਲਗਦਾ ਰਿਹਾ । (ਵਿਘਨ) (ਸ਼ੋਰ) ਉਸ ਦਾ ਹਿਸਾਬ ਕਿਤਾਬ ਸਰਦਾਰ ਗੁਰਮੀਤ ਸਿੰਘ ਜੀ ਹੋਰੀਂ ਲਿਆਉਣ । ਮੈਨੂੰ ਉਨ੍ਹਾਂ ਦਾ ਚੈਲੰਜ ਮਨਜ਼ੂਰ ਹੈ, ਉਹ ਵੀ ਮਨਜ਼ੂਰ ਕਰਨ । (ਤਾੜੀਆਂ)

## PERSONAL EXPLANATION BY SARDAR GURMIT SINGH

**ਸਰਦਾਰ ਗੁਰਮੀਤ ਸਿੰਘ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ , ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਕੋਈ ਜ਼ਾਤੀ ਅਟੈਕ ਦਾ ਸਵਾਲ ਨਹੀਂ । ਸੰਤ ਬਾਬਾ ਫਤਿਹ ਸਿੰਘ ਬਾਰੇ ਜੋ ਗੱਲ ਇਨ੍ਹਾਂ ਕਹੀ ਹੈ, ਇਹ ਬੜੀ ਬੇਇਨਸਾਫ਼ੀ ਹੈ । (ਵਿਘਨ) (ਸ਼ੋਰ) ਗਲਤ ਹੈ, ਅਕਾਲੀ ਪਾਰਟੀ ਕਿਸੇ ਅਮਰੀਕਾ ਜਾ ਸਵਤੰਤਰ ਪਾਰਟੀ ਤੋਂ ਪੈਸੇ ਨਹੀਂ ਲੈਂਦੀ । ਇਹ ਪਾਰਟੀ ਬਦੇਸ਼ਾਂ, ਰੂਸ ਆਦਿ ਤੋਂ ਲੈਂਦੀ ਹੈ । ਸਾਵਣ ਦੇ ਅੰਧੇ ਨੂੰ ਹਰਾ ਹੀ ਹਰਾ ਦਿਖਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਸਰਦਾਰ ਗੁਰਮੀਤ ਸਿੰਘ ਦਾ ਨਾਮ ਨਹੀਂ ਲਿਆ । ਇਹ ਪ੍ਰਸਨਲ ਐਕਸਪਲੇਨੇਸ਼ਨ ਕਿਸ ਤਰ੍ਹਾਂ ਬਣ ਗਈ । ਦੂਸਰਾ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੰਤ ਫਤਿਹ ਸਿੰਘ ਨੂੰ ਅਮਰੀਕਨ ਮਨੀ ਆਈ ਹੈ । (ਵਿਘਨ) (ਸ਼ੋਰ)

**ਮੁੱਖ ਮੰਤਰੀ :** ਕੋਈ ਅਮਰੀਕਨ ਮਨੀ ਨਹੀਂ ਆਈ । (ਵਿਘਨ)

———

## BILLS

The Punjab Legislative Assembly (Allowances of Members) Amendment Bill, 1969. (Resumption)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ ਐਸ. ਸੀ.) : ਇਸ ਦੇ ਵਿਚ ਅਮੈਂਡਮੈਂਟ ਮਾਸਟਰ ਗੁਰਬੰਤਾ ਸਿੰਘ ਜੀ ਤੋਂ ਮੈਂ ਦਿਵਾਈ ਸੀ। ਉਹ ਇਸ ਵਾਸਤੇ ਕਿ ਜੇ ਗਾਲ੍ਹਾਂ ਪੈਣ ਤਾਂ ਇਸ ਨੂੰ ਪੈਣ ਅਤੇ ਇਸ ਨਾਲ ਮੇਰਾ ਕੰਮ ਹੋ ਜਾਵੇਗਾ। (ਹਾਸਾ) ਪਰ ਫਿਰ ਮੈਂ ਸੋਚਿਆ ਕਿ ਨਹੀਂ ਇਹ ਗੱਲ ਠੀਕ ਨਹੀਂ। (ਹਾਸਾ) ਹਰ ਮੈਂਬਰ ਨੂੰ ਤੁਰਨ ਫਿਰਨ ਦਾ ਕੰਮ ਬਹੁਤ ਪੈਂਦਾ ਹੈ। ਗਰੀਬ ਵਾਸਤੇ ਤਾਂ ਬਹੁਤ ਮੁਸ਼ਕਲ ਹੈ। (ਵਿਘਨ) ਡਾਂਗ ਸਾਹਿਬ ਵੀ ਇਸ ਦੇ ਹਾਮੀ ਹਨ। ਮੈਨੂੰ ਕੋਈ 20-22 ਸਾਲ ਦਾ ਤਜਰਬਾ ਹੈ। ਮੈਨੂੰ ਪਤਾ ਹੈ ਕਿ ਹਿੰਦੁਸਤਾਨ ਵਿਚ ਜਿਹੜੇ ਆਦਮੀ ਹਨ, ਪਾਰਟੀ ਦੀ ਵਜਾ ਨਾਲ ਨਹੀਂ ਬਦਲਦੇ, ਭਾਵੇਂ ਕੋਈ ਕਮਿਊਨਿਸਟ ਹੈ, ਭਾਵੇਂ ਕੋਈ ਕਾਂਗਰਸੀ ਹੈ (ਵਿਘਨ) ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ 3 ਸੌ ਰੁਪਿਆ ਹੈ ਇਸ ਦੇ ਨਾਲ ਗੁਜ਼ਾਰਾ ਕਿਸ ਤਰ੍ਹਾਂ ਕਰ ਸਕਦੇ ਹਨ ? (ਤਾੜੀਆਂ) ਮੈਨੂੰ ਇਸ ਦੀ ਸਮਝ ਨਹੀਂ ਆਉਂਦੀ। ਜਿਹੜਾ ਮੈਂਬਰ ਹੁੰਦਾ ਹੈ ਉਸ ਦੇ ਘਰ 10 ਆਦਮੀ ਰੋਟੀ ਖਾਣ ਵਾਸਤੇ ਵੀ ਆ ਜਾਂਦੇ ਹਨ। ਫਿਰ ਕਿਸੇ ਵਕਤ ਉਸ ਨੂੰ ਕਿਸੇ ਦੇ ਨਾਲ ਵੀ ਜਾਣਾ ਪੈਂਦਾ ਹੈ, ਉਸ ਨੂੰ ਕਿਰਾਇਆ ਵੀ ਕੋਲੋਂ ਲਾਉਣਾ ਪੈਂਦਾ ਹੈ। ਜੇ ਉਸ ਦੀ ਥਾਂ ਦੂਸਰਾ ਆਦਮੀ ਕਿਰਾਇਆ ਲਾਉਂਦਾ ਹੈ ਤਾਂ ਕਹਿੰਦੇ ਹਨ ਕਿ ਕੁਰੱਪਸ਼ਨ ਕਰਦਾ ਹੈ। ਇਸ ਲਈ, ਮੈਂ ਸਮਝਦਾ ਹਾਂ ਕਿ ਤੁਸੀਂ ਜਿਹੜਾ 5 ਸੌ ਰੁਪਿਆ ਕਹਿੰਦੇ ਹੋ ਮੈਂ ਕਹਿੰਦਾ ਹਾਂ ਕਿ ਇਕ ਹਜ਼ਾਰ ਰੁਪਿਆ ਹੋਣਾ ਚਾਹੀਦਾ ਹੈ, ਫਿਰ ਕੋਈ ਵੀ ਆਦਮੀ ਮਨਿਸਟਰੀ ਵਾਸਤੇ ਇਧਰ ਉਧਰ ਨਹੀਂ ਜਾ ਸਕਦਾ। (ਤਾੜੀਆਂ) ਕਈ ਵਾਰੀ ਮੈਂਬਰਜ਼ ਨੂੰ ਬਹੁਤ ਤੁਰਨਾ ਫਿਰਨਾ ਪੈਂਦਾ ਹੈ ਅਤੇ ਉਨ੍ਹਾਂ ਨੂੰ ਪੈਦਲ ਜਾਣਾ ਪੈਂਦਾ ਹੈ। ਜੇਕਰ ਅਸੀਂ ਥੈਲਾ ਹੱਥ ਵਿਚ ਫੜਕੇ ਪੈਦਲ ਤੁਰ ਪਈਏ ਤਾਂ ਸਾਨੂੰ ਦੇਖ ਕੇ ਕੁੱਤੇ ਭੌਂਕਦੇ ਹਨ (ਹਾਸਾ) ਲੋਕੀ ਮਖੌਲ ਕਰਦੇ ਹਨ ਕਿ ਕਾਰ ਨਾ ਲੈ ਕੇ ਆਏ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ 5 ਸੌ ਰੁਪਿਆ ਹੈ, ਇਹ ਥੋੜ੍ਹਾ ਹੈ। ਇਸ ਲਈ ਜੇ ਕਰ ਤੁਸੀਂ ਇਕ ਹਜ਼ਾਰ ਰੁਪਿਆ ਕਰ ਦਿਉ ਤਾਂ ਤੁਸੀਂ ਵੇਖੋ ਕਿ ਸਾਡੇ ਵਲੋਂ ਕੋਈ ਆਦਮੀ ਨਹੀਂ ਜਾਵੇਗਾ ਅਤੇ ਉਨ੍ਹਾਂ ਵਲੋਂ ਵੀ ਕੋਈ ਨਹੀਂ ਆਵੇਗਾ। (ਤਾੜੀਆਂ) (ਘੰਟੀ) ਟੈਲੀਫੋਨ ਦੇ ਦਿਉ, ਹੋਰ ਸਹੂਲਤਾਂ ਦੇ ਦਿਉ, ਫਿਰ ਸਾਰਾ ਸਿਲਸਲਾ ਠੀਕ ਹੋ ਜਾਵੇਗਾ।

**ਮੁੱਖ ਮੰਤਰੀ :** ਮੈਂ ਗੌਰਮਿੰਟ ਦੀ ਪੁਜੀਸ਼ਨ ਵਾਜ਼ਿਹ ਕਰ ਦੇਣਾ ਚਾਹੁੰਦਾ ਹਾਂ ਕਿ ਅਸੀਂ ਕੋਈ ਵ੍ਹਿੱਪ ਜਾਰੀ ਨਹੀਂ ਕੀਤਾ। ਮੈਂਬਰਾਂ ਦੀ ਆਪਣੀ ਮਰਜ਼ੀ ਹੈ ਕਿ ਉਹ ਮਰਜ਼ੀ ਨਾਲ ਇਸ ਨੂੰ ਵਧਾਉਣ ਜਾਂ ਘਟਾਉਣ। ਗੌਰਮਿੰਟ ਨੇ ਬਿਲ ਇਸ ਕਰਕੇ ਲਿਆਂਦਾ ਸੀ ਕਿ ਪਹਿਲਾਂ ਇਹ ਬਿੱਲ ਪਾਸ ਹੋ ਚੁੱਕਿਆ ਹੈ। ਇਕ ਦਫਾ ਕਮੇਟੀਆਂ ਬਣ ਚੁੱਕੀਆਂ ਹਨ। ਐਡਮਨਿਸਟਰੇਟਿਵ ਰੀਫਾਰਮਜ਼ ਕਮਿਸ਼ਨ ਦੀਆਂ ਸ਼ਿਫਾਰਸ਼ਾਂ ਵੀ ਹੋ ਚੁੱਕੀਆਂ ਹਨ। ਅਮਰੀਕਾ ਵਿਚ ਇਸ ਤਰ੍ਹਾਂ ਕੀਤਾ ਹੈ ਕਿ ਉਹ ਖਰਚ ਵੀ ਮੈਂਬਰ ਸਾਹਿਬਾਨ ਨੂੰ ਦਿੰਦੇ ਹਨ। ਖੈਰ ਮੈਨੂੰ ਜ਼ਿਆਦਾ ਲੰਬਾ ਚੌੜਾ ਜਾਣ ਦੀ ਲੋੜ ਨਹੀਂ। ਬਦਕਿਸਮਤੀ ਨਾਲ ਕੁਝ ਤਕਰੀਰਾਂ ਸਿਆਸੀ ਤੌਰ ਤੇ ਵੀ ਹੋਈਆਂ ਹਨ। ਡਾਂਗ ਸਾਹਿਬ

[ਮੁੱਖ ਮੰਤਰੀ]

ਤਾਂ ਬੜੇ ਕਾਮ ਰਹਿਣ ਵਾਲੇ ਹਨ । ਉਨ੍ਹਾਂ ਨੇ ਸੰਤ ਫਤਹਿ ਸਿੰਘ ਜੀ ਦਾ ਨਾਮ ਐਵੇਂ ਵਿਚ ਲਿਆਂਦਾ ਹੈ ਕਿਉਂਕਿ ਇਸ ਨਾਲ ਰੁਪਏ ਦਾ ਕੋਈ ਤੁਅੱਲਕ ਨਹੀਂ । ਹਰ ਇਕ ਸਿਆਸੀ ਪਾਰਟੀ ਨੂੰ ਹੱਕ ਹੈ ਕਿ ਉਹ ਅਪਣਾ ਰੁਪਿਆ ਚਾਹੇ ਜਮ੍ਹਾਂ ਕਰ ਲਏ । ਸਿਰਫ ਡਾਕਾ ਨਾ ਮਾਰੇ । ਮੈਨੂੰ ਇਸ ਦੇ ਵਿਚ ਜਿਆਦਾ ਜਾਣ ਦੀ ਲੋੜ ਨਹੀਂ । ਹਰ ਇਕ ਪੁਲਿਟੀਕਲ ਪਾਰਟੀ ਨੂੰ ਹੱਕ ਹੈ ਕਿ ਉਹ ਆਂਪਣੇ ਚਲਾਉਣ ਲਈ ਜੋ ਪ੍ਰਬੰਧ ਕਰਨਾ ਚਾਹੇ ਉਹ ਕਰਨ ।

**ਚੌਧਰੀ ਸੁੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ ।

**Mr. Speaker :** Please take your seat.

**ਮੁੱਖ ਮੰਤਰੀ :** ਇਸ ਲਈ ਅਰਜ਼ ਹੈ ਕਿ ਅੱਜ ਕਲ੍ਹ ਦੇ ਜ਼ਮਾਨੇ ਵਿਚ ਇਤਨੀ ਮਹਿੰਗਾਈ ਵਧ ਗਈ ਹੈ । ਇਸ ਲਈ ਮੈਂਬਰ ਸਾਹਿਬਾਨ ਦਾ ਭੱਤਾ ਵਧਣਾ ਚਾਹੀਦਾ ਹੈ ਕਿ ਨਹੀਂ ਸਿਰਫ ਇਸ ਗੱਲ ਨੂੰ ਸੋਚਣਾ ਚਾਹੀਦਾ ਹੈ ।

5.00 P. M.

ਸਰਕਾਰ ਇਸ ਬਿਲ ਨੂੰ ਇਸ ਵਾਸਤੇ ਲਿਆਈ ਹੈ ਕਿ ਇਕ ਕਮੇਟੀ ਨੇ ਇਸ ਦੀ ਸਿਫ਼ਾਰਸ਼ ਕੀਤੀ । ਕੁਝ ਟੈਕਨੀਕਲ ਗੱਲਾਂ ਕਾਰਨ ਇਹ ਬਿਲ ਪਾਸ ਨਾ ਹੋ ਸਕਿਆ ਔਰ ਇਹ ਬਿਲ ਅਸੀਂ ਇਥੇ ਹੁਣ ਲਿਆਂਦਾ ਹੈ । ਸਰਕਾਰ ਦੀ ਬਿਲਕੁਲ ਕੋਈ ਖਾਹਸ਼ ਨਹੀਂ ਹੈ ਕਿ ਇਹ ਅਲਾਉਂਸ ਕਿਤਨਾ ਰਖਿਆ ਜਾਵੇ । ਇਹ ਮੈਂਬਰ ਸਾਹਿਬਾਨ ਦੀ ਮਰਜ਼ੀ ਹੈ ਕਿ ਜਿੰਨਾ ਮਰਜ਼ੀ ਰਖਣ । ਕੁਝ ਮੈਂਬਰ ਸਾਹਿਬਾਨ ਨੇ ਕਿਹਾ ਕਿ ਉਹ ਇਹ ਅਲਾਉਂਸ ਨਹੀਂ ਲੈਣਾ ਚਾਹੁੰਦੇ । ਮੈਂ ਅਰਜ਼ ਕਰਦਾ ਹਾਂ ਕਿ ਜੇ ਉਹ ਨਹੀਂ ਲੈਣਾ ਚਾਹੁੰਦੇ ਤਾਂ ਨਾ ਲੈਣ । ਉਸ ਦੇ ਬਾਰੇ ਅਸੀਂ ਇਕ ਕਲਾਜ਼ ਪਾ ਦਿੰਦੇ ਹਾਂ । (ਥੰਪਿੰਗ) ਅਗਰ ਹਾਊਸ ਇਸ ਗੱਲ ਨੂੰ ਮਨਜ਼ੂਰ ਕਰੇ ਤਾਂ ਅਸੀਂ ਇਕ ਕਲਾਜ਼ ਇਸ ਦੇ ਵਿਚ ਪਾ ਦਿੰਦੇ ਹਾਂ ਕਿ ਜਿਹੜਾ ਮੈਂਬਰ ਨਹੀਂ ਲੈਣਾ ਚਾਹੁੰਦਾ ਤਾਂ ਨਾ ਲਵੇ । ਸੋ ਇਸ ਵਾਸਤੇ ਕੋਈ ਗਰਮ ਹੋਣ ਦੀ ਲੋੜ ਨਹੀਂ । ਜਿਹੜਾ ਕੋਈ ਮੁਲਕ ਦੀ ਸੇਵਾ ਕਰਨਾ ਚਾਹੁੰਦਾ ਹੈ, ਉਹ ਜ਼ਰੂਰ ਕਰੋ । ਸਾਡੇ ਦੋਸਤ ਸ੍ਰੀ ਜਗਤ ਰਾਮ ਨੇ ਕਿਹਾ ਹੈ ਕਿ ਇਹ ਰੁਪਿਆ ਹਰੀਜਨਾਂ ਨੂੰ ਦੇ ਦਿਉ । ਅਸੀਂ ਤਾਂ ਹੁਣ ਵੀ ਤਿਆਰ ਹਾਂ ਪਰ ਜੇ ਹਿਸਾਬ ਕਰਕੇ ਦੇਖੀਏ ਤਾਂ ਸਿਰਫ 10 ਹਜ਼ਾਰ ਰੁਪਿਆ ਬਣਦਾ ਹੈ । ਮੈਂ ਕਹਿੰਦਾ ਹਾਂ ਕਿ 10 ਹਜ਼ਾਰ ਰੁਪਿਏ ਨਾਲ ਕਿ ਉਨ੍ਹਾਂ ਦੀ ਤਸੱਲੀ ਹੋ ਜਾਵੇਗੀ (ਵਿਘਨ) ਗਰਮੀ ਵਿਚ ਆ ਕੇ ਬਗ਼ੈਰ ਸੋਚੇ ਸਮਝ ਇਹੋ ਜਿਹੀ ਗੱਲ ਕਹਿ ਦੇਣੀ, ਸਪੀਕਰ ਸਾਹਿਬ, ਠੀਕ ਨਹੀਂ । ਮੈਂ ਅਪਣੀ ਪਾਰਟੀ ਨੂੰ ਕਹਿ ਦਿਤਾ ਹੈ ਕਿ ਉਨ੍ਹਾਂ ਨੂੰ ਖੁਲ੍ਹ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਦਾ ਜੀਅ ਕਰਦਾ ਹੈ ਉਹ ਵੋਟ ਦੇਣ । (ਵਿਘਨ) ਮੈਂ ਸਮਝਦਾ ਹਾਂ ਕਿ ਅਖਬਾਰਾਂ ਵਿਚ ਇਹ ਗੱਲਾਂ ਨਿਕਲਣੀਆਂ ਹਨ ਕਿ ਕੁਝ ਮੈਂਬਰਾਂ ਨੇ ਕਿਹਾ ਸੀ ਕਿ ਇਹ ਨਹੀਂ ਮਿਲਣਾ ਚਾਹੀਦਾ ਹੈ । ਸਾਨੂੰ ਇਸ ਬਾਰੇ ਡਰਨਾ ਨਹੀਂ ਚਾਹੀਦਾ ਕਿ ਅਖਵਾਰਾਂ ਵਾਲੇ ਕੀ ਕਹਿੰਦੇ ਹਨ । ਇਸ ਸਬੰਧ ਵਿਚ ਹਿੰਦੁਸਤਾਨ ਦਾ ਨਕਸ਼ਾ, ਪਾਰਲੀਮੈਂਟ ਦਾ ਨਕਸ਼ਾ ਆਪਣੇ ਸਾਹਮਣੇ ਰਖ ਕੇ ਇਹ ਬਿਲ ਪਾਸ ਕਰਨਾ ਚਾਹੀਦਾ ਹੈ । ਗੌਰਮਿੰਟ ਦੀ ਕੋਈ ਖਾਹਸ਼ ਨਹੀਂ ਕਿ ਇਹ ਬਿਲ ਪਾਸ ਹੋਵੇ ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਸਾਡੇ ਵਲੋਂ ਵੀ ਕੋਈ ਵ੍ਹਿਪ ਨਹੀਂ । (ਵਿਘਨ)

ਜਿਧਰ ਮਰਜ਼ੀ ਮੈਂਬਰ ਸਾਹਿਬ ਚਾਹੁਣ ਵੋਟ ਦੇਣ। (ਵਿਘਨ)

ਇਸ ਵਕਤ ਚੌਧਰੀ ਬਲਬੀਰ ਸਿੰਘ ਬੋਲਣ ਲਈ ਖੜੇ ਹੋਏ)

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਵਾਬ ਦੇ ਦਿਤਾ ਹੈ। (Chaudhri Balbir Singh should please note that the Chief Minister has already replied to his point.)

ਚੌਧਰੀ ਬਲਬੀਰ ਸਿੰਘ : ਸਪੀਕਰ ਸਾਹਿਬ, ਆਪ ਜ਼ਰਾ ਰੂਲ ਪੜ੍ਹ ਲਉ। ਆਪ ਇਸ ਬਾਰੇ ਵਿਚ ਬੋਲਣ ਤੋਂ ਰੋਕ ਨਹੀਂ ਸਕਦੇ। (ਵਿਘਨ)

**Mr. Speaker :** Question is—

> That the Punjab Legislative Assembly (Allowances of Members) Amendment Bill, be taken into consideration at once.

*The motion was carried.*

**Mr. Speaker :** The House will now proceed to consider the Bill clause by clause.

CLAUSE 2

**चौधरी बलबीर सिंह** (होशियारपुर) : अध्यक्ष महोदय, इस बिल की जो मेन क्लाज़ है जिस के बारे में बहस हुई है, मैं भी उस पर 2-3 बातें कहना चाहता हूं। कोड आफ कण्डक्ट की बात यहां पर हुई कि कुछ होना चाहिये। मैं इन्हें याद दिलाता हूं कि चौधरी करतार सिंह जब पार्लीयामैन्टरी अफ़ेयर्ज़ के मिनिस्टर थे, उस वक्त सभी पार्टियों के नुमाइंदे शामिल हुये यानी कांग्रेस, जनसंघ, अकाली पार्टी, आज़ाद, सभी पार्टियों के नुमाइंदे थे, मैं भी शामिल हुआ था। चौधरी करतार सिंह ने उस वक्त मीटिंग शुरु होने से पहले कहा था कि अगर आप ने लोगों को खुश करने के लिये सदन में इस बिल की मुखालफत करनी है तो मैं बिल वापिस ले लेता हूं और वहां तकरीबन सभी ने इस की हिमायत की थी। सिर्फ सरदार हरकिशन सिंह सुरजीत ने कहा था कि मेरा नाम नियूट्रल रखा जाये। (विघ्न)

डांग साहिब ने कहा है कि हमें किराया फस्ट कलास का मिलता है। मैं कहता हूं कि यह बात गलत है। अगर आप यह नहीं लिख कर देते कि मैं बाई रेल आया हुं तब तक नहीं मिलता और ऐक्चुअल किराया मिलेगा अगर आप बस में आये हैं तो (विघ्न) मैं भी बस का लेता रहा हूं। स्पीकर साहिब, मैं 1957 से मैंबर चला आ रहा हूं। आप मेरे पुराने बिल निकलवा कर देख लें अगर मैं आया हूं तो वहीं का किराया लिया है। (विघ्न) यह ठीक है कि

[चौधरी बलबीर सिंह]
लैजिसलेचर के मैंबर की इस बारे में इन्क्वायरी नहीं हो सकती, लेकिन गवर्नमैंट मुलाज़म की इन्क्वायरी हो सकती है कि इस ने ग़लत क्लेम क्यों किया। (विघ्न) (घंटी)

तो स्पीकर साहिब, मैं यह कहूंगा कि दो ज़बानों से यह बोलते हैं। इन को एक ज़बान से बोलना चाहिये। अगर लेना है तो बोलें अगर नहीं लेना तो बोलें। मैं सिर्फ यही कहूंगा।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਰਕਾਰ ਦੀ ਤਰਫੋਂ ਆਇਆ ਹੈ ਮੈਂ ਇਸ ਦਾ ਸਮਰਥਨ ਕਰਦਾ ਹਾਂ। (ਵਿਘਨ) ਮੈਂ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਮਹਿੰਗਾਈ ਵਧੀ ਹੋਈ ਹੈ। (ਵਿਘਨ)

**ਸ੍ਰੀ ਸਪੀਕਰ** : ਅਮੈਂਡਮੈਂਟਸ ਡਿਸਅਲਾਉ ਹੋ ਗਈਆਂ ਹਨ। (ਵਿਘਨ) (The amendments have been disallowed. ) (Interruption)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਸੁਝਾਉ ਤਾਂ ਦੇ ਸਕਦਾ ਹਾਂ, ਅਮੈਂਡਮੈਂਟਸ ਭਾਵੇਂ ਮੰਨੀਆਂ ਜਾਣ ਜਾਂ ਨਾ ਮੰਨੀਆਂ ਜਾਣ। (ਵਿਘਨ) ਤੋ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਿੰਗਾਈ ਬਹੁਤ ਵਧੀ ਹੋਈ ਹੈ। ਪਾਰਲੀਮੈਂਟ ਵਿਚ ਮੈਂਬਰ ਸਾਹਿਬਾਨ ਨੂੰ ਹਿੰਦੁਸਤਾਨ ਭਰ ਵਿਚ ਜਾਣ ਦੀ ਔਰ ਫਰੀ ਸਫ਼ਰ ਕਰਨ ਦੀ ਇਜਾਜ਼ਤ ਹੈ।

ਸਪੀਕਰ ਸਾਹਿਬ, ਪਾਰਲੀਮੈਂਟ ਦਾ ਜਿਹੜਾ ਮੈਂਬਰ ਹੈ ਉਹ ਸਾਰੇ ਹਿੰਦੁਸਤਾਨ ਭਰ ਵਿੱਚ ਜਾ ਸਕਦਾ ਹੈ ਤਾਂ ਕਮ-ਅਜ਼-ਕਮ ਪੰਜਾਬ ਦੇ ਐਮ. ਐਲ. ਏ. ਨੂੰ ਇਹ ਸਹੂਲਤ ਹੋਣੀ ਚਾਹੀਦੀ ਹੈ ਕਿ ਉਹ ਪੰਜਾਬ ਵਿਚ ਫ਼ਰੀ ਜਾ ਸਕਣ। ਇਸ ਦੇ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਬਣਨ ਵੇਲੇ ਜਿਹੜੇ ਹਰੀਜਨ ਮੈਂਬਰ ਹਨ, ਉਨ੍ਹਾਂ ਨੂੰ ਅੱਧੀ ਫ਼ੀਸ ਭਰਨ ਦੀ ਰਿਆਇਤ ਦਿਤੀ ਹੋਈ ਹੈ, ਤੇ ਉਸਦੀ ਬਿਨਾ ਤੇ ਇਥੇ ਵੀ ਇਹ ਹੋਣਾ ਚਾਹੀਦਾ ਹੈ ਕਿ ਹਰੀਜਨ ਮੈਂਬਰਾਂ ਨੂੰ 400 ਦੀ ਥਾਂ ਤੇ 600 ਮਿਲਣਾ ਚਾਹੀਦਾ ਹੈ। ਇਹ ਮੇਰਾ ਸੁਝਾਉ ਮੰਨ ਲੈਣਾ ਚਾਹੀਦਾ ਹੈ।

**ਸਰਦਾਰ ਸੰਤੋਖ ਸਿੰਘ ਰੰਧਾਵਾ** (ਫ਼ਤਿਹਗੜ੍ਹ) : ਸਪੀਕਰ ਸਾਹਿਬ, ਜੋ ਬਿਲ ਪੇਸ਼ ਹੋਇਆ ਹੈ, ਮੈਂ ਉਸਦੀ ਵਿਰੋਧਤਾ ਕਰਨ ਲਈ ਖੜਾ ਹੋਇਆਂ ਹਾਂ। (ਵਿਘਨ)

**ਕਈ ਆਵਾਜ਼ਾਂ** : ਕਲਾਜ਼ ਜਾਂ ਬਿਲ, ਕਿਹੜੀ ਗੱਲ ਦੀ (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਜਿਹੜਾ ਪੇਸ਼ ਹੋਇਆ ਹੈ। (ਵਿਘਨ) 500 ਰੁਪਏ ਵਾਲਾ।

**ਸ੍ਰੀ ਸਪੀਕਰ** : 500 ਰੁਪਏ ਵਾਲੀ ਕੋਈ ਕਲਾਜ਼ ਹੈ ਨਹੀਂ ਜੀ। (There is no clause concerning five hundred rupees.)

**Chaudhri Sunder Singh** : On a point of order, Sir.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਚਾਰ ਸੌ ਰੁਪਏ ਵਾਲੀ, ਜੀ ;

**ਚੌਧਰੀ ਸੁੰਦਰ ਸਿੰਘ** : ਮੇਰਾ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਇਹ ਹੈ ਕਿ ਜਿਹੜੀ ਮੇਰੀ ਪੰਜ ਸੌ ਰੁਪਏ ਵਾਲੀ ਅਮੈਂਡਮੈਂਟ ਹੈ, ਸਾਰੇ ਮੰਨਣ ਨੂੰ ਤਿਆਰ ਹਨ, ਤੁਸੀਂ ਮਨਜ਼ੂਰ ਕਰ ਲਉ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਦੇ ਲਈ ਗਵਰਨਰ ਸਾਹਿਬ, ਦੀ ਪਰਮਿਸ਼ਨ ਚਾਹੀਦੀ ਹੈ । (Chaudhri Sunder Singh should know that permission of the Governor is required for such an amendment.)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੰਨ ਲੋ, ਮੈਂ ਚੰਗਾ ਆਦਮੀ ਹਾਂ ।

**Mr. Speaker** : Under Rule 160, the previous recommendation of the Governor is necessary.

**ਚੌਧਰੀ ਸੁੰਦਰ ਸਿੰਘ** : ਹਰ ਇਕ ਆਦਮੀ ਚਾਹੁੰਦਾ ਹੈ ਕਿ ਪੰਜ ਸੌ ਰੁਪਏ ਮਿਲਣ । ਵੋਟਾਂ ਪੁਆ ਲਉ । ਹਰ ਇਕ ਆਦਮੀ ਖਾਹਿਸ਼ਮੰਦ ਹੈ ਕਿ ਉਸਨੂੰ ਪੰਜ ਸੌ ਰੁਪਏ ਮਿਲਣ । ਗੌਰਮਿੰਟ ਵੀ ਮੰਨ ਰਹੀ ਹੈ । (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** ; ਸਪੀਕਰ ਸਾਹਿਬ, ਮੈਂ ਦਰਅਸਲ ਇਹ ਸਮਝਿਆ ਸੀ ਕਿ ਚੌਧਰੀ ਸਾਹਿਬ ਵਾਲੀ 5 ਸੌ ਰੁਪਏ ਦੀ ਅਮੈਂਡਮੈਂਟ ਐਡਮਿਟ ਹੋ ਚੁਕੀ ਹੈ, ਮੈਂ ਇਸ ਲਈ ਪੰਜ ਸੌ ਕਿਹਾ ਸੀ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਜਦੋਂ ਅਸੀਂ ਮੈਂਬਰ ਬਣਨ ਲਈ ਖੜੇ ਹੁੰਦੇ ਹਾਂ ਤਾਂ ਜਿਹੜੀ ਸਾਡੀ ਪੌਜ਼ੀਸ਼ਨ ਉਸ ਵੇਲੇ ਹੁੰਦੀ ਹੈ, ਸਾਨੂੰ ਉਸਨੂੰ ਇਥੇ ਸਾਮ੍ਹਣੇ ਰਖਣਾ ਚਾਹੀਦਾ ਹੈ ਅਤੇ ਉਸਨੂੰ ਸਾਮ੍ਹਣੇ ਰਖ ਕੇ ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਪਾਸ ਨਹੀਂ ਹੋਣਾ ਚਾਹੀਦਾ ਕਿ ਤਿੰਨ ਸੌ ਤੋਂ ਚਾਰ ਸੌ ਹੋਵੇ । ਉਸ ਵੇਲੇ ਸਾਡੇ ਗਲ ਵਿਚ ਪੱਲਾ ਹੁੰਦਾ ਹੈ ਅਤੇ ਹੱਥ ਜੋੜੇ ਹੋਏ ਹੁੰਦੇ ਹਨ ਅਤੇ ਅਸੀਂ ਕਹਿੰਦੇ ਹਾਂ ਕਿ ਅਸੀਂ ਤਾਂ ਗਰੀਬਾਂ ਤੋਂ ਵੀ ਗਰੀਬ ਹਾਂ। ਇਸ ਵਾਸਤੇ ਮਿਸ਼ਨਰੀ ਸਪਿਰਿਟ ਲੈਕੇ ਵਾਇਦੇ ਕਰਦੇ ਹਾਂ ਜਨਤਾ ਨਾਲ । ਮੈਂ ਅਰਜ਼ ਕਰਾ, ਸਪੀਕਰ ਸਾਹਿਬ ਐਮ. ਐਲ. ਏ. ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । (ਵਿਘਨ) (ਸ਼ੋਰ)

ਮੈਂ ਸਮਝਦਾ ਹਾਂ ਕਿ ਮੈਂ ਉਹ ਆਦਮੀ ਹਾਂ ਕਿ ਜਿਹੜਾ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਹਿੰਦਾ ਹਾਂ ਕਿ ਮੈਂ ਨਾ ਕਿਸੇ ਨੂੰ ਸ਼ਰਾਬ ਪਿਆਉਂਦਾ ਹਾਂ ਅਤੇ ਨਾ ਹੀ ਆਪ ਪੀਂਦਾ ਹਾਂ। ਇਸ ਲਈ ਮੈਂ ਅਰਜ਼ ਕਰਾਂ ਕਿ ਮੇਰੇ ਮਨੋਂ, ਮੇਰੇ ਦਿਲੋਂ, ਆਵਾਜ਼ ਉਠੀ ਹੈ ਕਿ ਜਿਹੜਾ ਆਦਮੀ ਮੈਂਬਰ ਬਣ ਜਾਂਦਾ ਹੈ, ਜਦ ਤਕ ਜਨਤਾ ਦੀ ਹਾਲਤ ਅੱਛੀ ਨਾ ਹੋ ਜਾਵੇ, ਜਨਤਾ ਦਾ ਹਰ ਮੈਂਬਰ ਚਾਰ ਸੌ ਰੁਪਏ ਨਾ ਕਮਾਵੇ ਜਾਂ ਉਸਦੀ ਸਲਾਨਾਂ ਆਮਦਨੀ 5 ਹਜ਼ਾਰ ਨਾ ਹੋ ਜਾਵੇ, ਤਦ ਤਕ ਉਸਨੂੰ ਇਹ ਚੰਗਾ ਨਹੀਂ ਲਗਦਾ ਕਿ ਉਹ ਚਾਰ ਸੌ ਜਾਂ ਪੰਜ ਸੌ ਰੁਪਏ ਲਵੇ । ਮੈਂ ਸਮਝਦਾ ਹਾਂ ਕਿ ਇਹ ਬੜੀ ਬੁਰੀ ਗੱਲ ਹੈ । ਮੈਂਬਰ ਨੂੰ ਹੋਰ ਵੀ ਬੜੀਆਂ ਸਹੂਲਤਾਂ ਮਿਲਦੀਆਂ ਹਨ । ਮੈਂ 25 ਸਾਲ ਸੇਵਾ ਕਰਦਾ ਰਿਹਾ ਹਾਂ ਪਰ ਮੈਂ ਵੇਖਿਆ ਹੈ ਕਿ ਮੈਂਬਰ ਨੂੰ ਬੜੀਆਂ ਸਹੂਲਤਾਂ ਮਿਲਦੀਆਂ ਹਨ ।

[ਸਰਦਾਰ ਸੰਤੋਖ ਸਿੰਘ ਰੰਧਾਵਾ]
ਮੈਂ ਵੇਖਿਆ ਹੈ ਕਿ ਅਲਾਉਂਸ ਤੋਂ ਇਲਾਵਾ ਫ਼ਸਟ ਕਲਾਸ ਦਾ ਕਰਾਇਆ ਮਿਲਦਾ ਹੈ। ਮੈਂ ਹਸਪਤਾਲ ਗਿਆ ਤਾਂ ਡਾਕਟਰ ਸਾਹਿਬ ਨੇ ਦੱਸਿਆ ਕਿ ਤੁਹਾਡੇ ਬੱਚਿਆਂ ਦੀ ਦੇਖ ਭਾਲ ਮੁਫ਼ਤ ਹੋ ਸਕਦੀ ਹੈ ਅਤੇ ਇਹ ਬੜੀ ਭਾਰੀ ਸਹੂਲਤ ਹੈ। (ਵਿਘਨ) ਇਸ ਕਰਕੇ ਮੈਂ ਅਰਜ਼ ਕਰ ਰਿਹਾਂ ਹਾਂ ਕਿ ਚਾਰ ਸੌ ਰੁਪਏ ਨਹੀਂ ਹੋਣੇ ਚਾਹੀਦੇ। ਸਾਨੂੰ ਅਗੇ ਜ਼ਿਆਦਾ ਸਹੂਲਤਾਂ ਮਿਲਦੀਆਂ ਹਨ। (ਵਿਘਨ) (ਘੰਟੀ)

ਮੈਂ ਸਮਝਦਾ ਹਾਂ ਕਿ ਮੈਂਬਰਾਂ ਦੀ ਹੈਸੀਅਤ ਇਸ ਕਰਕੇ ਜ਼ਿਆਦਾ ਹੈ ਕਿਉਂਕਿ ਅਸੀਂ ਮਿਸ਼ਨਰੀ ਸਪਿਰਟ ਲੈ ਕੇ ਆਏ ਹਾਂ। ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਅਫ਼ਸਰਾਂ ਦੀਆਂ ਤਨਖ਼ਾਹਾਂ ਵਧ ਗਈਆਂ ਹਨ, ਇਸ ਲਈ ਸਾਡਾ ਭੱਤਾ ਵੀ ਵਧਣਾ ਚਾਹੀਦਾ ਹੈ। (ਵਿਘਨ) ਸਾਨੂੰ ਆਪਣੇ ਆਪ ਨੂੰ ਪ੍ਰੋਫੈਸ਼ਨਲ ਲੀਡਰ ਨਹੀਂ ਬਣਾਉਣਾ ਚਾਹੀਦਾ। ਮੈਂ ਤਾਂ ਅਰਜ਼ ਕਰਗਾ ਕਿ ਅਸੀਂ ਜਿੰਨੇ ਵੀ ਮੈਂਬਰ ਹਾਂ ਸਾਨੂੰ ਆਪਣੀਆਂ ਜਾਇਦਾਦਾਂ ਅਨਾਊਂਸ ਕਰ ਦੇਣੀਆਂ ਚਾਹੀਦੀਆਂ ਹਨ। ਉਸ ਦੇ ਬਾਦ ਜਿਸਦੀ ਜਾਇਦਾਦ ਵਧੇ ਉਸ ਦੇ ਵਿਰੁਧ ਗੌਰਮੈਂਟ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਜੋ ਡਾਂਗ ਸਾਹਿਬ ਨੇ ਤਜਵੀਜ਼ ਪੇਸ਼ ਕੀਤੀ ਹੈ ਕਿ ਸਾਨੂੰ ਇਹ ਬਿਲ ਕਿਰਪਾ ਕਰਕੇ ਵਾਪਸ ਲੈ ਲੈਣਾ ਚਾਹੀਦਾ ਹੈ, ਵਿਦਡਰਾ ਕਰਨਾ ਚਾਹੀਦਾ ਹੈ। ਜਿਸ ਵੇਲੇ ਇਹ ਬਿਲ ਪੇਸ਼ ਹੋਇਆ ਸੀ, ਉਸ ਵੇਲੇ ਦੀ ਜਿਹੜੀ ਹਕੂਮਤ ਸੀ, ਉਸਦਾ ਇਹ ਇਕ ਬਦਨੁਮਾਂ ਕਾਰਨਾਮਾਂ ਹੈ। ਸਾਡੇ ਮੱਥੇ ਤੇ ਇਕ ਵਡਾ ਧੱਬਾ ਹੈ, ਸਾਨੂੰ ਇਹ ਬਿਲਕੁਲ ਪਾਸ ਨਹੀਂ ਕਰਨਾ ਚਾਹੀਦਾ। (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ):** ਸਪੀਕਰ ਸਾਹਿਬ, ਇਸ ਬਿਲ ਦੀ ਮੈਂ ਸਮਝਦਾ ਹਾਂ ਕਿ ਜਿੰਦ ਜਾਨ ਇਹ ਹੈ, ਮੈਂ ਬਨਤੀ ਕਰਾਂਗਾ ਕਿ 1965 ਵਿਚ ਜਦੋਂ ਪਾਕਿਸਤਾਨ ਨੇ ਸਾਡੇ ਤੇ ਹਮਲਾ ਕੀਤਾ, ਉਸ ਮੌਕੇ ਕੁਝ ਵੱਡੇ ਵੱਡੇ ਇੰਡਸਟਰੀਲਿਸਟਸ ਜਿਹੜੇ ਸੀ, ਉਹ ਆਪਣੇ ਕਾਰਖਨੇ ਬੰਦ ਕਰਕੇ ਯੂ. ਪੀ. ਔਰ ਦਿੱਲੀ ਨੂੰ ਜਾਣ ਲਗ ਪਏ। ਉਦੋਂ ਸੌ ਸੌ ਰੁਪਏ ਮਜ਼ਦੂਰਾਂ ਨੂੰ ਕਰਜ਼ੇ ਦਿਤੇ ਸੀ, ਉਹ ਕਰਜ਼ੇ ਜਾਂ ਤਾਂ ਡਿਲੀਟ ਕਰ ਦਿਉ ਜਾਂ ਉਨ੍ਹਾਂ ਨੂੰ ਮਾਫ਼ ਕਰ ਦਿਓ ਤਾਂ ਇਹ ਫੈਸਲਾ ਹੋਇਆ ਕਿ ਪੈਸੇ ਨਹੀਂ ਹਨ। ਇਹ ਠੀਕ ਹੈ ਕਿ ਜਿਹੜੀਆਂ ਇੰਡਸਟਰੀਆਂ ਚਲਦੀਆਂ ਸੀ ਅਤੇ ਜਿਹੜੇ ਉਨ੍ਹਾਂ ਨੇ ਲੋਣ ਦੇ ਤੌਰ ਤੇ ਰੁਪਏ ਲਏ ਸਨ ਅਤੇ ਜੋ ਛੋਟੀ ਛੋਟੀ ਇੰਡਸਟਰੀਆਂ ਵਿਚ ਕੰਮ ਕਰਦੇ ਸਨ, ਉਹ ਇੰਡਸਟਰੀਆਂ ਫੇਲ੍ਹ ਹੋ ਗਈਆਂ ਹਨ। ਉਨ੍ਹਾਂ ਤੋਂ ਸੌ ਰੁਪਏ ਡਿਲੀਟ ਨਹੀਂ ਕੀਤੇ ਜਾ ਸਕਦੇ ਤਾਂ ਸਾਡਾ ਰਾਈਟ ਵੀ ਨਹੀਂ, ਕਿਉਂਕਿ ਸਾਡੇ ਪਾਸ ਖ਼ਜ਼ਾਨੇ ਵਿਚ ਪੈਸੇ ਨਹੀਂ।

ਇਸ ਦੇ ਨਾਲ ਦੂਜੇ ਪਾਸੇ ਬਾਰਡਰ ਏਰੀਆ ਵਿਚ ਸਾਡੀ ਸਰਕਾਰ ਨੇ ਮਾਲੀਆ ਮਾਫ਼ ਕੀਤਾ ਕਿਸਾਨਾਂ ਨੂੰ ਰਮਿਸ਼ਨ ਦੇਣ ਵਾਸਤੇ 6 ਸਾਲ ਹੋ ਗਏ ਹਨ। ਉਹ ਰਮਿਸ਼ਨ, ਸਪੀਕਰ ਸਾਹਿਬ, ਉਨ੍ਹਾਂ ਨੂੰ ਨਹੀਂ ਮਿਲੀ ਹੁਣ ਤਕ। ਇਹ ਪੋਜ਼ੀਸ਼ਨ ਹੈ।

ਇਸ ਦੇ ਇਲਾਵਾ ਚੌਧਰੀ ਬਲਬੀਰ ਸਿੰਘ ਨੇ ਕਿਹਾ ਕਿ ਕਮਿਊਨਿਸਟਾਂ ਦੀਆਂ ਦੋ ਜ਼ਬਾਨਾਂ ਹਨ, ਮੈਂ ਕਹਿੰਦਾ ਹਾਂ ਕਿ ਇਕੋ ਜ਼ਬਾਨ ਹੈ। ਬੰਗਾਲ ਵਿਚ ਉਹ ਪੰਜ ਸੌ ਰੁਪਏ ਤਨਖ਼ਾਹ

Labour Department about the misbehaviour, insulting and threatening attitude of Traffic Manager of the Punjab Roadways Mr. Lal Singh. It is understood that the Conciliation Officer Batala has asked the General Manager of Punjab Roadways to direct the Traffic Manager Mr. Lal Singh to appear before him. The concerned officer did not appear before the said officer of Labour Department. Instead orders of suspension against the Roadways workers who had asked for protection against threats have been issued. The officers in the Roadways it is learnt have started this campaign to create fear amongst the Roadways workers who may not expose the misdeeds and corruption of the officers The Government must provide protection to the workers in Pathankot depot to improve the service for Senral public and hence this notice.

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :** ਸ਼੍ਰੀ ਲਾਲ ਸਿੰਘ ਟ੍ਰੈਫਿਕ ਮੈਨੇਜਰ, ਪੰਜਾਬ ਰੋਡਵੇਜ਼ ਜਲੰਧਰ ਨੇ ਰਿਪੋਟ ਭੇਜੀ ਸੀ ਕਿ ਸ਼੍ਰੀ ਅਮਰੀਕ ਸਿੰਘ ਕੰਡਕਟਰ ਨੰ . 116 ਪੰਜਾਬ ਰੋਡਵੇਜ਼ ਪਠਾਨਕੋਟ ਜੋ ਕਿ ਬੱਸ ਨੰ : ਪੀ. ਐਨ. ਈ. 6701 ਤੇ ਕੰਡਕਟਰ ਦਾ ਕੰਮ ਕਰ ਰਿਹਾ ਸੀ ਉਸ ਨੇ ਧਰਨਾ ਸਾਹਿਬ ਬਸ ਸਟੈਂਡ ਦੀਆਂ ਸਵਾਰੀਆਂ ਜੋ ਪਹਿਲਾਂ ਹੀ ਬੱਸ ਦਾ ਇੰਤਜ਼ਾਰ ਕਰ ਰਹੀਆਂ ਸੀ ਨਹੀਂ ਉਠਾਈਆਂ ਸਨ। ਸ਼੍ਰੀ ਲਾਲ ਸਿੰਘ ਨੇ ਬੱਸ ਖੜੀ ਕਰਾਉਣ ਲਈ ਇਸ਼ਾਰਾ ਦਿੱਤਾ ਅਤੇ ਬੱਸ ਖੜੀ ਹੋਣ ਤੇ ਕੰਡਕਟਰ/ਡਰਾਈਵਰ ਨੂੰ ਪੁਛਿਆ ਕਿ ਉਨ੍ਹਾਂ ਨੇ ਰਸਤੇ ਦੀਆਂ ਸਵਾਰੀਆਂ ਕਿਉਂ ਨਹੀਂ ਚੁੱਕੀਆਂ। ਇਸ ਪਰ ਕੰਡਕਟਰ ਨੇ ਸ਼੍ਰੀ ਲਾਲ ਸਿੰਘ ਨਾਲ ਬਦਸਲੂਕੀ ਕਰਦਿਆ ਹੋਇਆਂ ਕਿਹਾ ਕਿ ਇਹ ਸਵਾਰੀਆਂ ਉਠਾਣਾ ਉਸਦੀ ਡਿਊਟੀ ਨਹੀਂ ਸੀ। ਗੌਰਮਿੰਟ ਨੈਸ਼ਨਲ ਮੋਟਰ ਟ੍ਰਾਂਸਪੋਰਟ ਵਰਕਰ ਯੂਨੀਅਨ ਪਠਾਨਕੋਟ ਦੇ ਜਨਰਲ ਸਕੱਤਰ ਭੀ ਜਨਰਲ ਮੈਨੇਜਰ, ਪਠਾਨਕੋਟ ਪਾਸ ਪਹੁੰਚੇ ਅਤੇ ਬੇਨਤੀ ਕੀਤੀ ਕਿ ਕੰਡਕਟਰ ਦੇ ਖਿਲਾਫ ਕੋਈ ਕਾਰਵਾਈ ਨਾ ਕੀਤੀ ਜਾਵੇ ਕਿਉਂਕਿ ਸ਼੍ਰੀ ਲਾਲ ਸਿੰਘ ਟਰੈਫਿਕ ਮੈਨੇਜਰ ਨੇ ਕੰਡਕਟਰ ਨਾਲ ਬਦਸਲੂਕੀ ਕੀਤੀ ਹੈ। ਮੇਲ-ਮਿਲਾਪ ਅਫਸਰ ਲੇਬਰ ਵਿਭਾਗ, ਪੰਜਾਬ ਬਟਾਲਾ ਨੇ ਇਕ ਪੱਤਰ ਭੇਜਦਿਆਂ ਹੋਇਆਂ ਸ਼੍ਰੀ ਲਾਲ ਸਿੰਘ ਨੂੰ ਮਿਤੀ 10.4.69 ਸਮੇਤ ਮੁਤਲਕਾਂ ਰਿਕਾਰਡ ਉਨ੍ਹਾਂ ਦੇ ਸਾਮ੍ਹਣੇ ਪੇਸ਼ ਹੋਣ ਲਈ ਕਿਹਾ ਸੀ। ਇਹ ਪੱਤਰ ਜਨਰਲ ਮੈਨੇਜਰ ਪੰਜਾਬ ਰੋਡਵੇਜ਼, ਜੰਲਧਰ ਦੇ ਦਫ਼ਤਰ ਵਿਚ ਮਿਤੀ 2-4-69 ਨੂੰ ਵਸੂਲ ਹੋਇਆ। ਜਨਰਲ ਮੈਨੇਜਰ, ਪੰਜਾਬ ਰੋਡਵੇਜ ਜਲੰਧਰ ਨੇ ਉਸ ਚਿਠੀ ਦਾ ਜਵਾਬ ਮਿਤੀ 8.4.69 ਨੂੰ ਭੇਜਦੀਆਂ ਹੋਇਆ ਕਿਹਾ ਕਿ ਸ਼੍ਰੀ ਲਾਲ ਸਿੰਘ ਮਿਤੀ 31.। .69 ਤੱਕ ਪੂਨਾ ਟ੍ਰੇਨਿੰਗ ਲਈ ਗਿਆ ਹੋਇਆ ਹੈ ਅਤੇ ਉਸਦੇ ਵਾਪਸ ਆਉਣ ਤੇ ਉਸ ਨੂੰ ਉਨ੍ਹਾਂ ਦੇ ਸਾਮ੍ਹਣੇ ਪੇਸ਼ ਹੋਣ ਲਈ ਹਿਦਾਇਤ ਕੀਤੀ ਜਾਵੇਗੀ। ਉਪਰੋਕਤ ਕੰਡਕਟਰ ਦੇ ਵਿਰੁਧ ਮਹਿਕਮਾਨਾ ਇੰਕੁਆਇਰੀ ਕਰਨ ਲਈ ਮੁਅੱਤਲ ਕਰ ਦਿਤਾ ਗਿਆ ਜਿਹੜੀ ਸੀ, ਗੌਰਮਿੰਟ ਸਰਵੈਂਟ ਕੰਡਕਟ ਰੂਲਜ਼ 1969 ਦੇ ਸੀ।

ਇਸ ਤੋਂ ਉਪਰੰਤ ਇਸ ਕੇਸ ਦੀ ਹੋਰ ਪੁਛ ਗਿੱਛ ਤੋਂ ਬਾਦ ਇਹ ਵੇਖਣ ਵਿਚ ਆਇਆਂ ਕਿ ਟਰੈਫਿਕ ਮੈਨਜਰ ਨਰਾਜ਼ ਹੋ ਗਏ ਤੇ ਉਨ੍ਹਾ ਨੇ ਕੁਝ ਸਖਤ ਲਹਿਜੇ ਵਿੱਚ ਕੰਡਕਟਰ ਤੋਂ ਸਵਾਰੀ ਚੁਕਣ ਦਾ ਕਾਰਨ ਪੁਛਿਆ ਸੀ। ਇਹ ਵੀ ਮਹਿਸੂਸ ਕੀਤਾ ਗਿਆ ਕਿ ਕੰਡਕਟਰ ਦਾ ਵਿ ਮਾਤਿਹਿਤ ਹੋਣ ਦੀ ਹੈਸੀਅਤ ਵਿੱਚ ਵਰਤਾਓ ਠੀਕ ਨਹੀਂ ਸੀ। ਇਹ ਮਹਿਸੂਸ ਕਰਦੇ ਹੋਏ ਕਿ ਕੰਡਕਟਰ ਦਾ ਇਤਨਾ ਕਸੂਰ ਨਹੀਂ ਹੈ, ਜਿਸ ਕਰਕੇ ਉਸਨੂੰ ਨੌਕਰੀ ਤੋਂ ਬਰਤਰਫ ਕੀਤਾ ਜਾ ਕੇਸ। ਇਸ ਕਾਰਨ ਉਪਰੋਕਤ ਕੰਡਕਟਰ ਨੂੰ ਬਹਾਲ ਕਰ ਦਿਤਾ ਗਿਆ ਸੀ ਤੇ ਇਕ ਤਾੜਨਾ ਉਸਦੀ ਨਿੱਜੀ

ਫਾਈਲ ਵਿਚ ਲਗਾ ਦਿਤੀ ਗਈ ਸੀ ਅਤੇ ਮੁਅੱਤਲੀ ਸਮੇਂ ਦਾ ਉਸ ਨੂੰ ਸਿਰਫ ਸਬਸਿਟੈਂਸ ਅਲਾਊਂਸ ਹੀ ਦੇਣ ਦਾ ਹੁਕਮ ਜਾਰੀ ਕੀਤਾ ਗਿਆ ਸੀ ।

---

(Serial No. 315)

**Sardar Dalip Singh Pandhi** : To draw the attention of the Government towards an urgent matter of Public importance, namesy, the employees of the Police, Transport, Revenue and Excise and Taxation Departments generally travel free of charge and in an imposing manner in Government and private bus.s whereas other passengers keep standing and they do not get seats. Free travel by Government employees leads to a considerable loss to the State resulting in unrest and resentment among the public. The Government should pay immediate attention to this matter.

Sardar **Gurnam Singh** ( Chief Minister ) : Instructions have been issued to all the General Managers of the Punjab Roadways Services to check effectively the Government employees from travelling free in buses. Such instructions are repeated occasionally to ensure effective checking The Transport Department has employed inspectorate staff to detect the employees travelling free in buses. Flying Squads employed by the Fianance Department to check evasion of Passengers Tax also issued instructions that serious view will be taken in the case of Government employees detected to be travelling in buses without tickets.

(Serial No. 317)

1. COMRADE SATYA PAL DANG )
2. COMRADE KULWANT SINGH )
3. COMRADE DANA RAM )

To draw the attention of the Government towards an urgent matter of public importance, namely, the acute discontentment prevailing amongst employees of the Canal Department. No employee in this department has been confirmed since the year 1960. i. e. for the last 9 years Even during 1960 only some employees who were appointed before 1954 were confirmed provisionally. Secondly employees in this department do not feel secure in their service and in fact feel discriminated against in the matter of security of service. In other departments employees after a particular length of service have the chance that they will not be retrenched Employees in the Irrigation and Canal Department have no such assurance.

Thirdly, they are also aggrieved because their chances for promotion are bleak.

Fourthly, seniority lists are not prepared on State basis but unit basis and that results in serious injustice.

As a result discontentment is increasing among the employees. In view of the urgency of the matter the Government may please be asked to make a statement in the House.

**ਸਰਦਾਰ ਸੋਹਨ ਸਿੰਘ ਬਾਸੀ** (ਸਿੰਜਾਈ ਅਤੇ ਬਿਜਲੀ ਮੰਤਰੀ) : ਸਿੰਜਾਈ ਵਿਭਾਗ ਦੇ ਕਰਮਚਾਰੀਆਂ ਵਿਚ ਨਿਰਾਸਤਾ ਦੀ ਭਾਵਨਾ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਵਖੋ ਵਖ ਸ਼੍ਰੇਣੀ ਦੇ ਕਰਮਚਾਰੀਆਂ ਨੂੰ 1960 ਵਿਚ ਪੱਕਿਆਂ ਕੀਤਾ ਗਿਆ ਸੀ ਅਤੇ ਫੇਰ ਇਸ ਤੋਂ ਪਿਛੋਂ ਵੀ ਕਈ ਕਰਮਚਾਰੀ ਪੱਕੇ ਕੀਤੇ ਗਏ। ਸਾਲ 1960 ਤੋਂ ਪਿਛੋਂ 488 ਗਜ਼ਟਿਡ ਅਫ਼ਸਰ ਪੱਕੇ ਕੀਤੇ ਗਏ। ਇਥੇ ਇਹ ਗਲ ਅੱਖੋਂ ਉਹਲੇ ਨਹੀਂ ਕਰਨੀ ਚਾਹੀਦੀ ਕਿ ਸਰਕਾਰੀ ਨਿਯਮਾਂ ਅਨੁਸਾਰ ਜਿੰਨੇ ਕਰਮਚਾਰੀ ਖਾਲੀ ਅਸਾਮੀਆਂ ਉਤੇ ਪੱਕੇ ਹੋ ਸਕਦੇ ਹਨ ਉਸ ਤੋਂ ਵਧੀਕ ਗਿਣਤੀ ਦੇ ਕਰਮਚਾਰੀਆਂ ਨੂੰ ਪੱਕੇ ਕਰਨਾ ਸੰਭਵ ਨਹੀਂ ਹੈ। ਖਾਲੀ ਅਸਾਮੀਆਂ ਉਤੇ ਪੱਕੇ ਹੋ ਸਕਣ ਵਾਲੇ ਕਰਮਚਾਰੀਆਂ ਸਬੰਧੀ ਛੇਤੀ ਕਾਰਵਾਈ ਕੀਤੀ ਜਾ ਰਹੀ ਹੈ ਜਿਸ ਦੇ ਵੇਰਵੇ ਸਦਨ ਵਿਚ ਅੱਗੇ ਵੀ ਦਿੱਤੇ ਜਾ ਚੁਕੇ ਹਨ।

ਸਿੰਜਾਈ ਵਿਭਾਗ ਦੇ ਕਰਮਚਾਰੀਆਂ ਦੇ ਵਿਰੁਧ ਕਿਸੇ ਪ੍ਰਕਾਰ ਦਾ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ ਅਤੇ ਨੌਕਰੀ ਸਬੰਧੀ ਸੁਰਖਿਆ ਦੀ ਭਾਵਨਾ ਨਾ ਹੋਣ ਦਾ ਕੋਈ ਕਾਰਨ ਨਹੀਂ ਇਸ ਵਿਭਾਗ ਦੇ ਵਿਚ ਕੱਚੇ. ਰੈਗੂਲਰ ਕਰਮਚਾਰੀਆਂ ਦੀ ਕੋਈ ਛਾਂਟੀ ਨਹੀਂ ਕੀਤੀ ਗਈ ਇਸ ਕਰਕੇ ਛਾਂਟੀ ਦੇ ਕਿਆਸੀ ਭੈ ਨੂੰ ਦੂਰ ਕਰਨ ਵਾਸਤੇ ਕਿਸੇ ਵੀ ਭਰੋਸੇ ਦੀ ਲੋੜ ਨਹੀਂ ਹੈ।

ਮਹਿਕਮੇਂ ਦੇ ਵਿਚ ਤਰੱਕੀਆਂ ਸਰਕਾਰੀ ਨਿਯਮਾਂ ਅਨੁਸਾਰ ਕੀਤੀਆਂ ਜਾਂਦੀਆਂ ਹਨ ਅਤੇ ਯੋਗਤਾ ਪਾਤਰ ਕਰਮਚਾਰੀਆਂ ਨੂੰ ਉਚਿਤ ਸਮੇਂ ਤੇ ਤਰੱਕੀਆਂ ਮਿਲਦੀਆਂ ਹੀ ਰਹਿੰਦੀਆਂ ਹਨ। ਇਸ ਬਾਰੇ ਅਨਿਆ ਅਤੇ ਪੀੜਾ ਦੀ ਹੋਂਦ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

1-1-1967 ਤਕ ਦੀ ਪੰਜਾਬ ਸਿਵਲ ਲਿਸਟ ਛਪਾਈ ਦੇ ਵਾਸਤੇ ਤਿਆਰ ਕੀਤੀ ਜਾ ਰਹੀ ਹੈ ਅਤੇ ਬਾਕੀ ਦੇ ਸਰਕਲ ਕੇਡਰ ਦੇ ਅਮਲੇ ਦੀਆਂ ਸੀਨੀਆਰਟੀ ਦੀਆਂ ਲਿਸਟਾਂ ਨਿਗਰਾਣ ਇੰਜੀਨੀਅਰਾਂ ਦੀ ਪੱਧਰ ਤੋਂ ਤਿਆਰ ਹੁੰਦੀਆਂ ਹਨ। ਸਰਕਲ ਕੇਡਰ ਸਟਾਫ ਨੂੰ ਪ੍ਰਾਂਤਿਕ-ਪੱਧਰ ਸਟਾਫ ਦੇ ਰੂਪ ਵਿਚ ਤਬਦੀਲ ਕਰਨ ਸਬੰਧੀ ਮਾਮਲਾ ਅੱਗੇ ਹੀ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਮਾਮਲੇ ਉਤੇ ਸਰਕਾਰੀ ਫੈਸਲੇ ਦੇ ਪਿਛੋਂ ਲਿਸਟਾਂ ਦੀ ਤਿਆਰੀ ਅਤੇ ਛਪਾਈ ਦਾ ਕੰਮ ਫੈਸਲੇ ਨੂੰ ਮੁੱਖ ਰਖਦਿਆਂ ਹੋਇਆਂ ਕੀਤਾ ਜਾਵੇਗਾ।

———

(Serial No. 319)

**Chaudhri Balbir Singh** : To draw the attention of the Government towards an urgent matter of public importance, namely, in Kandi area of tehsil Hoshiarpur, some people got illegal gratification from the people and made bogus allotment of evacuee land in complicity with Patwaris and officers of revenue department. A person named Kartar Singh was arrested in this connection but so far no action has been taken against him in a proper manner and no steps have been taken to take action against the Government employees involved in it. The Government should take action against the culprits and prosecute them. The Government should make a statement in the House iu this regard.

**ਸਰਦਾਰ ਆਤਮਾ ਸਿੰਘ** (ਮਾਲ ਅਤੇ ਪਨਰਵਾਸ ਮੰਤਰੀ) : ਤਹਿਸੀਲਦਾਰ (ਸੇਲਜ਼) ਹੁਸ਼ਿਆਰਪੁਰ ਅਤੇ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਕੋਲੋਂ ਪੁੱਛ ਗਿੱਛ ਕਰਨ ਤੇ ਪੱਤਾ ਲਗਾ ਹੈ ਕਿ ਸ਼੍ਰੀ ਧੰਨਾ ਰਾਮ ਪੁਤਰ ਜੀਵਨ ਰਾਮ ਵਾਸੀ ਪਿਡ ਦੌਲਤ ਪੁਰ ਥਾਨਾ ਸਦਰ ਜਲੰਧਰ ਦੀ ਸ਼ਿਕਾਇਤ ਤੇ ਕਿ ਸਰਵਸ਼੍ਰੀ ਕਰਤਾਰ ਚੰਦ ਆਦਿ, ਪਿੰਡ ਕਾਂਤੀਆਂ, ਤਹਿਸੀਲ ਤੇ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਥਿਤ ਨਿਕਾਸੀ ਭੋਏ ਹੇਰਾ ਫੇਰੀ ਨਾਲ ਵੇਚ ਰਹੇ ਹਨ, ਐਸ. ਐਚ. ਓ. ਹਰਿਆਣਾ, ਤਹਿਸੀਲ ਵਾ ਜ਼ਿਲ੍ਹਾ ਹੁਸ਼ਿਆਰਪੁਰ ਨੇ ਸ਼੍ਰੀ ਕਰਤਾਤ ਚੰਦ ਆਦਿ ਚਾਰ ਆਦਮੀਆਂ ਦੇ ਖਿਲਾਫ ਧਾਰਾ 420/120 (ਬੀ) ਆਈ. ਪੀ. ਸੀ. ਦੇ ਅਧੀਨ, ਸ਼ਿਕਾਇਤੀਆਂ ਦੇ ਬਿਆਨ ਲੈਣ ਮਗਰੋਂ, ਐਫ. ਆਈ. ਆਰ. ਨੰ : 176 ਮਿਤੀ 27-8-1968 ਰਾਹੀ ਕੇਸ ਦਰਜ਼ ਕਰ ਲਿਆ ਸੀ। ਇਸ ਸਬੰਧ ਵਿੱਚ ਉਨ੍ਹਾਂ ਨੇ ਚਾਰ ਵਿਅਕਤੀਆਂ, ਸਰਵਸ਼੍ਰੀ ਕਰਤਾਰ ਚੰਦ, ਰਾਮ ਪ੍ਰਕਾਸ਼, ਪ੍ਰਕਾਸ਼ ਸਿੰਘ ਅਤੇ ਕਰਤਾਰ ਚੰਦ ਦੇ ਨਾ ਵਾਲਾ ਇਕ ਵਿਅਕਤੀ, ਨੂੰ ਮਿਤੀ 28-8-1968 ਨੂੰ ਹਰਾਸਤ ਵਿੱਚ ਲੈ ਲਿਆ ਸੀ। ਇਸ ਕੇਸ ਦੀ ਤਫਤੀਸ਼ ਹਾਲੀ ਮੁਕੰਮਲ ਨਹੀਂ ਹੋਈ ਹੈ। ਇਸ ਦੇ ਪੂਰਾ ਹੋਣ ਤੇ ਪੋਲਿਸ ਅਗਲੀ ਕਾਰਵਾਈ ਕਰੇਗੀ।

---

(Serial No. 320)

**Chaudhri Balbir Singh** : To draw the attention of the Government towards an urgent tmatter of Public importance, namely, some people have occupied Government land in village Adowal Garhi, Tehsil Hoshiarpur. Baba Jagat Singh has informed D. C. Hoshiarpur and other officers about this matter many a time but the employees of Revenue Department are trying to hush up the case. No steps for getting the said land back have been taken by the authorities so far. The Government should make a statement in this regard.

**Chief Minister** : No Complaint of Baba Jagat Singh is pending in this Department but a complaint of Baba Jowala Singh was received through theDeputy Commissioner, Hoshiarpur, and after its examination it was found that Shri Mukhtiar Khan s/o Gulam Khan conferred occupancy rights on Sh. Amar Nath s/o Attra Ram in respect of 8 K-M of land in consideration of Rs. 300/- out of total area of 86 K-19 M, comprising Khasra No. 915/671 owned by him in village Adamwal (Adowal Garhi) H. B. No. 389, tehsil and District Hoshiarpur vide registered deed dated 18-8-64. Shri Amar Nath, however, managed to get Mutation No. 326 sanctioned in his favour in regard to 78 K-15 M of land, on the basis of two registered deeds bearing No. 2503 and 2494. A scrutiny of the record revealed that no other deed excepting deed No. 2503 in respect of 8 Ko- M of land was registered and executed by Shri Mukhtiar Khan in favour of Shri Amar Nath. Moreover, document No. 2494 relates to the sale of land by Sohna s/o Ali Bux in favour of Lachhman Singh of village Khanpur and it was executed on 17-8-1944. It was thus, evident that either Shri Amar Nath produced some forged documents befor the revenue officer, who sanctioned the Mutation in question or it was done with the connivance of the revenue staff. Since the regular revision has been filed in the court of the Financial Commissioner (Revenue), Punjab, further action for retrieving of the excess area obtained fraudulently will be taken, if the same is accepted:

[ਬਾਬਾ ਜਗਤ ਸਿੰਘ ਜੀ ਦੀ ਸ਼ਿਕਾਇਤ ਇਸ ਵਿਭਾਗ ਵਿਚ ਨਹੀਂ ਮਿਲਦੀ ਪਰ ਬਾਬਾ ਜਵਾਲਾ ਸਿਘ ਦੀ ਸ਼ਿਕਾਇਤ ਇਸ ਵਿਭਾਗ ਵਿਚ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਰਾਹੀਂ ਆਈ ਸੀ। ਅਤੇ ਇਸ ਦੀ ਪੜਚੋਲ ਕਰਨ ਤੋਂ ਪਤਾ ਲਗਾ ਕਿ ਸ਼੍ਰੀ ਮੁਖਤਿਆਰ ਖਾਂ ਪੁਤਰ ਗੁਨਾਮ ਖਾਂ ਨੇ ਪਿੰਡ ਆਦਮਵਾਲ ਹਦਬਸਤ-389, ਤਹਿਸੀਲ ਤੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆਪਣੀ ਮਾਲਕੀ ਦਾ ਖਸਰਾ ਨੰ: 915/671, ਜਿਸ ਦਾ ਰਕਬਾ 86 ਕ.-19 ਮ. ਸੀ ਵਿਚੋਂ 8 ਕ.-0 ਮ. ਦੇ ਰਕਬੇ ਦੇ ਦਖੀਲਕਾਰੀ ਹੱਕ ਦੀ ਰਜਿਸਟਰੀ ਮਿਤੀ 18-8-1944 ਨੂੰ ਸ਼੍ਰੀ ਅਮਰ ਨਾਥ ਪੁਤਰ ਅਤਰਾ ਰਾਮ ਦੇ ਨਾਂ ਕਰ ਦਿੱਤੀ। ਸ਼੍ਰੀ ਅਮਰ ਨਾਥ ਨੇ 78 ਕ.-15 ਮ. ਜ਼ਮੀਨ ਦਾ ਦੋ ਰਜਿਸਟਰੀਆਂ ਜਿਨ੍ਹਾਂ ਦੇ ਨੰ: 2503 ਤੇ 2494 ਸਨ ਦੇ ਆਧਾਰ ਤੇ ਕਿਸੇ ਤਰ੍ਹਾਂ ਇੰਤਕਾਲ ਨੰ: 2503 ਜੋ 8ਕ.-0ਮ. ਰਕਬੇ ਦਾ ਸੀ ਤੋਂ ਬਗੈਰ ਸ਼੍ਰੀ ਅਮਰ ਨਾਥ ਦੇ ਨਾਂ ਮੁਖਤਿਆਰ ਖਾਂ ਵਲੋਂ ਕੋਈ ਰਜਿਸਟਰੀ ਨਹੀਂ ਕਰਾਈ ਗਈ। ਇਸ ਤੋਂ ਉਪਰੰਤ ਵਸੀਕਾ ਨੰ: 2494 ਸ਼੍ਰੀ ਸੋਹਣਾ ਪੁਤਰ ਅਲੀ ਬਕਸ਼ ਵਲੋਂ ਸ਼੍ਰੀ ਲਛਮਣ ਸਿੰਘ, ਪਿੰਡ ਖਾਨਪੁਰ ਦੇ ਨਾਂ ਜ਼ਮੀਨ ਵੇਚਣ ਬਾਰੇ ਸੀ ਤੇ ਇਹ ਮਿਤੀ 17-8-1944 ਨੂੰ ਰਜਿਸਟਰ ਕੀਤਾ ਗਿਆ ਸੀ। ਇਸ ਤਰ੍ਹਾਂ ਪਤਾ ਲਗਦਾ ਹੈ ਕਿ ਸ਼੍ਰੀ ਅਮਰ ਨਾਥ ਨੇ ਜਾਂ ਤਾਂ ਮਾਲ ਅਧਿਕਾਰੀ ਜਿਸ ਨੇ ਇੰਤਕਾਲ ਮਨਜ਼ੂਰ ਕੀਤਾ, ਕੋਲ ਜਾਹਲੀ ਦਸਤਾਵੇਜ਼ ਪੇਸ਼ ਕੀਤੇ ਜਾਂ ਮਾਲ ਸਟਾਫ ਦੀ ਸਲਾਹ ਨਾਲ ਕੀਤਾ ਗਿਆ।]

ਕਿਉਂਕਿ ਫਾਇਨਾਨਸ਼ੀਅਲ ਕਮਿਸ਼ਨਰ (ਮਾਲ) ਜੀ ਦੀ ਅਦਾਲਤ ਵਿਚ ਨਿਯਮਿਤ ਰੀਵੀਯਨ ਦਾਖਲ ਕਰ ਦਿਤਾ ਗਿਆ ਹੈ। ਜੇ ਇਹ ਪ੍ਰਵਾਨ ਹੋ ਗਿਆ ਤਾਂ ਧੋਖੇ ਨਾਲ ਅਲਾਟ ਕਰਾਏ ਹੋਏ ਵਾਧੂ ਰਕਬੇ ਨੂੰ ਵਾਪਸ ਲੈਣ ਲਈ ਕਾਰਵਾਈ ਕੀਤੀ ਜਾਵੇਗੀ।

---

(Serial No. 321)

1. **Comrade Darshan Singh Jhabal.**
2. **Sardar Balbir Singh.**

to draw the attention of the Government towards an urgent matter of public importance, namely, the failure of the officials of Pepsu Road Transport Corporation to pick up pass holders on Rajpura-Chandigarh route in particular and on Patiala Chandigarh route in general inspite of the fact that the Chief Secretary to Government, Punjab issued a circular that all the pass holders should be picked up. Thus, the teachers and particularly the teachresses have to wait for two to three hours at a stretch after school hours in sun, rain and cold according to the season in order to catch the bus. Serveral times they fail to reach the school in time as a result whereof there is a great unrest among them. The Minister concerned should please make a statement in the matter.

**Sardar Gurnam Singh** (Chief Minister) : The Pepsu Road Transport Corporation, Patiala is operating on Rajpura-Chandigarh and Patiala-Chandigarh routes. Keeping in view the interest of travelling public and

the pass-holders on these routes all efforts are being made to meet the demands of the public and the pass-holders. For this purpose special services and 72 seater leyland buses are operated on these routes. Applications for the grant of permits on Rajpura-Zirakpur and Dera Bassi Patiala which is a portion of Patiala-Chandigarh and Rajpura-Chandigarh routes have been made to the Secretary Regional Transport Authority, Patiala. As soon as the permits are granted on both the routes, the Corporation will be in a position to meet the difficulties of the Public in between Rajpura-Chandigarh and Patiala-Chandigarh portions of the routes. As far as teachresses are concerned they are carried over and above the seating capacity unto 10%. The interest of the pass holders, teachresses and travelling public on Patiala-Chandigarh and portions of the route is being given priority by the Corporation and there is very little complaint to the traveeling public now.

[ਰਾਜਪਰਾ ਚੰਡੀਗੜ੍ਹ ਅਤੇ ਪਟਿਆਲਾ–ਚੰਡੀਗੜ੍ਹ ਰੂਟਾਂ ਤੇ ਪੀ. ਆਰ. ਟੀ. ਸੀ. ਦੀਆਂ ਬਸਾਂ ਚਲਦੀਆਂ ਹਨ। ਇਨ੍ਹਾਂ ਰੂਟਾਂ ਤੇ ਸਫਰ ਕਰਨ ਵਾਲੀ ਜੰਤਾ ਅਤੇ ਪਾਸ ਹੋਲਡਰਾਂ ਦੇ ਹਿਤਾਂ ਨੂੰ ਧਿਆਨ ਵਿਚ ਰਖਦੇ ਹੋਏ ਜੰਤਾ ਅਤੇ ਪਾਸ ਹੋਲਡਰਾਂ ਦੀਆਂ ਮੰਗਾਂ ਪੂਰੀਆ ਕਰਨ ਹਿਤ ਹਰ ਪਰਕਾਰ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਮੰਤਵ ਲਈ ਉਚੇਰੀਆਂ ਸਰਵਿਸਾਂ ਅਤੇ 72 ਸੀਟਾਂ ਵਾਲੀਆਂ ਬਸਾਂ ਇਨ੍ਹਾਂ ਰੂਟਾਂ ਤੇ ਚਲਾਈਆਂ ਜਾਂਦੀਆਂ ਹਨ। ਰਾਜਪੁਰਾ–ਜ਼ੀਰਕਪੁਰ ਅਤੇ ਡੇਰਾਬਸੀ-ਪਟਿਆਲਾ ਰੂਟ ਜਿਹੜੇ ਕਿ ਰਾਜਪੁਰਾ–ਚੰਡੀਗੜ੍ਹ ਅਤੇ ਪਟਿਆਲਾ–ਚੰਡੀਗੜ੍ਹ ਰੂਟਾ ਦਾ ਹਿਸਾ ਹਨ, ਸਬੰਧੀ ਪਰਮਟਾਂ ਦੀ ਮਨਜ਼ੂਰੀ ਲਈ ਸਕੱਤਰ, ਆਰ. ਟੀ. ਏ. ਪਟਿਆਲਾ ਨੂੰ ਅਰਜ਼ੀਆਂ ਦਿੱਤੀਆਂ ਹੋਈਆਂ ਹਨ। ਇਨ੍ਹਾਂ ਦੋਹਾਂ ਰੂਟਾਂ ਤੇ ਪਰਮਟਾਂ ਦੇ ਮਿਲਣ ਤੇ ਕਾਰਪੋਰੇਸ਼ਨ ਰਾਜਪੁਰਾ–ਚੰਡੀਗੜ੍ਹ ਅਤੇ ਪਟਿਆਲਾ–ਚੰਡੀਗੜ੍ਹ ਰੂਟਾਂ ਦੇ ਹਿਸਿਆਂ ਦੇ ਰੂਟਾ ਤੇ ਜੰਤਾ ਦੀਆ ਮੁਸ਼ਕਲਾ ਨੂੰ ਹਲ ਕਰ ਸਕੇਗੀ। ਜਿਥੋਂ ਤਕ ਅਧਿਆਪਕਾਵਾਂ ਦਾ ਸਬੰਧ ਹੈ ਉਨ੍ਹਾਂ ਨੂੰ ਕੁਲ ਸੀਟਾਂ ਦੀ ਹਦ ਤੋਂ 10% ਵਧ ਬਸਾਂ ਤੇ ਲਿਜਾਇਆ ਜਾਂਦਾ ਹੈ। ਪਟਿਆਲਾ–ਚੰਡੀਗੜ੍ਹ ਅਤੇ ਇਸ ਵਿਚਕਾਰਲੇ ਰੂਟਾਂ ਤੇ ਸਫਰ ਕਰਨ ਵਾਲੀ ਜੰਤਾ, ਪਾਸ ਹੋਲਡਰਾਂ ਅਤੇ ਅਧਿਆਪਕਾਵਾਂ ਦੀਆਂ ਸਹੂਲਤਾਂ ਬਾਰੇ ਕਾਰਪੋਰੇਸ਼ਨ ਖਾਸ ਧਿਆਨ ਰਖਦੀ ਹੈ ਅਤੇ ਸਫਰ ਕਰਨ ਵਾਲੀ ਜੰਤਾ ਨੂੰ ਕੋਈ ਸ਼ਕਾਇਤ ਨਹੀਂ ਹੈ।

---

(Serial No. 323.)

**Sardar Dalip Singh Pandhi** : To draw the attention of the Government towards an urgent matter of Public importance, namely, there are many Government buildings, shops and quarters at Patiala which are being maintained by the P. W. D. These buildings and shops have been let out to private individuals who sub-let them and thus in many cases the possession is illegal. In most of the Government quarters, which are allotted for accommodating the Government servants only, persons other than Government servants are living and in many quarters sub-letting has been done. Since persons other than Government servants are living in the said quarters, the Government servants cannot get those quarters and this is causing great restlessness amongst the employees. The occupants of the Government shops get 'Pagree' and sub-let them to others. Some of the employees who were living in the allotted quarters have been transferred but still the quarters stand in their names and some other persons are living therein.

Due to all this fuss the Government is incurring heavy loss which is causing anxiety and resentment in the public. The Government should pay immediate attention towards this matter.

**Sardar Sohan Singh Bassi** ( Irrigation and Power Minister ) : Except for two or three cases which have already been referred to the District Attorney for Civil Suits, no illegal possession could be proved The tenants are generally carrying business in partnership.

2. Legally the position is that in case it can not be proved that the shop has been sub let by the tenant and the tenant can prove that he is carrying on business in partnership with others, there is no violation of the clause which bars subletting alone and no action can be taken on that account.

3. The Government have no power to get ejectment straight away even under "The Government Premises Eviction and Recovery of Arrears Act of 1959".

The only way open to Government is to refer the matter to the Collector.

4. Similar is the case of Government residential quarters. The maximum punishment provided in Rule 5(30) of C. S. R. Vol. I is to charge penal rent, which the defaulters gladly pay, without surrendering the Government premises. For ejectment to these Government quarters the above procedure is required to be followed. However, Departmental efforts direct or through the Deputy Commissioner have already been made for getting back the possessions unauthorisedly held by the persons. Government have succeeded in soma cases but persons who are legal minded could not be brought round and for them legal action is always taken.

# PUNJAB VIDHAN SABHA

## DEBATES

22nd April, 1969

Vol. I—No. 25

## OFFICIAL REPORT

CONTENTS

Tuesday, the 22nd April, 1969



**Punjab Vidhan Sabha Secretariat, Chandigarh.**

**Price : Rs.** 6.40

# ERRATA

TO

PUNJAB VIDHAN SABHA DEBATES

DATED THE 22ND APRIL, 1969

VOL. I, NO. 25

| Read | For | Page | Line |
|---|---|---|---|
| joined | joind | (25)3 | 22 |
| ਵਜ਼ੀਰ ਸਾਹਿਬ | ਵਜ਼ੀਚ ਸਾਹਿਬ | (25)14 | 16 |
| delay | delad | (25)17 | 7 |
| Sub Division | Sub Divsion | (25)30 | 3 |
| available | availeble | (25)39 | 16 |
| complete | comlete | (25)41 | 1 |
| diesel | diesed | (25)45 | 3 |
| as early as | as earty as | (25)60 | 7 |
| surely be | sure by the | (25)63 | 9 |
| wrong | worng | (25)65 | 9 |
| discontentment | discontement | (25)68 | 13 |
| their | thier | (25)71 | 16th from below |
| expenses | expentes | (25)72 | 2 |
| sent | send | (25)72 | 16th from below |
| had | and | (25)75 | 14 |
| firm | flrm | (25)75 | 21 |
| likelihood | likdihood | (25)77 | 6 |
| ਧਿਆਨ ਦਿਵਾਊ ਨੋਟਿਸ | ਧਿਆਨ ਦਿੜਾਊ ਨੋਟਿਸ | (25)77 | 11 |
| ਜ਼ਦ | ਜ਼ਿਦ | (25)82 | 14 |
| statement | statemend | (25)33 | 2 |
| appointed | appointet | (25)83 | 3 |
| condemned | condemend | (25)83 | 13 |
| checked | chacked | (25)86 | 10 |
| ਇਨਸਾਫ਼ | ਇਨਸਾਪ | (25)95 | 7 |
| 400 ਰੁਪਏ ਤੋਂ | 400 ਰੁਪਏ ਹੋ ਉਹ ਹੈ ਹਨ | (25)95 | 8th from below |

| Read | For | Page | Line |
|---|---|---|---|
| ਇੰਡਸਟਰੀਜ਼ | ਇੰਡਸਤਰੀਜ | (25)95 | 2nd from below |
| ਪੋਲੀਟੈਕਨੀਕ ਦੇ ਮਹਿਕਮੇ ਦੀ ਪੋਸਟ | ਪੋਲੀਚੈਕਨੀਕ ਦੇ ਮਨਿਕਮੇ ਦੀ ਪੋਸਲ | (25)95 | Last |
| ਪੇਜ | ਪੇਦ | (25)103 | 12th from below |
| posts | ports | (25)104 | 5th from below |
| ਕਮਿਸ਼ਨ | ਕਨਿਸ਼ਨ | (25)121 | 3rd from below |
| PUNJAB | PNNJAB | (25)131 | Heading |
| functions | functons | (25)131 | 2nd from below |

## PUNJAB VIDHAN SABHA

**Thursday, 22nd April, 1969**

**The Vidhan Sabha met in the Hall of the Vidhan Bhavan, Chandigarh, at 2 00 P.M. of the Clock. Mr. Speaker (Sardar Darbara Singh) in the Chair.**

---

## STARRED QUESTIONS AND ANSWERS

### SUPPLEMENTARIES TO STARRED QUESTION NO. 387*

**Mr. Speaker :** We have to start with supplementaries to Starred Question No. 387 postponed yesterday.

**ਕਾਮਰੇਡ ਸਤਪਾਲ ਡਾਂਗ :** ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਨ੍ਹਾਂ ਨੇ ਕਲ੍ਹ ਇਕ ਪਹਿਲੂ ਦਾ ਜਵਾਬ ਦਿਤਾ ਸੀ ਕਿ ਜਿਹੜੀਆਂ ਸੀਡ ਫਾਰਮਾਂ ਕੱਲਰ ਤੇ ਰੇਤਲੀ ਜ਼ਮੀਨ ਵਿਚ ਬਣਾਈਆਂ ਗਈਆਂ ਹਨ ਇਨ੍ਹਾਂ ਲਈ ਜ਼ਿੰਮੇਵਾਰ ਕੌਣ ਹੈ । ਹੁਣ ਮੈਂ ਦੂਜੇ ਪਹਿਲੂ ਬਾਰੇ ਜਾਣਨਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਇਸ ਗਲ ਨੂੰ ਵੀ ਵੇਖਣਗੇ ਕਿ ਜਿਹੜੇ ਮੌਜੂਦਾ ਸੀਡ ਫਾਰਮ ਹਨ ਜੇਕਰ ਉਹ ਚੰਗੇ ਹੋਣ ਤਾਂ ਉਨ੍ਹਾਂ ਨੂੰ ਵੀ ਐਵੇਂ ਕੱਲਰ ਜਾਂ ਰੇਤਲੀ ਜ਼ਮੀਨ ਵਾਲਾ ਨਾਂ ਲਿਖ ਦਿਤਾ ਜਾਵੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗਲ ਨਹੀਂ ਸੀ । ਇਹ ਤਾਂ ਇਕ ਸਪਲੀਮੈਂਟਰੀ ਵਿਚੋਂ ਗਲ ਨਿਕਲ ਆਈ ਸੀ, ਕੱਲਰ ਵਾਲੀ, ਤੇ ਜਦ ਮੈਂ ਪੈਡ ਵੇਖਿਆ ਤਾਂ ਉਸ ਵਿਚ ਇਹ ਗਲ ਸੀ ਕਿ ਕਿਤੇ ਕੱਲਰ ਵਾਲੀ ਨਜ਼ਰ ਅਉਂਦੀ ਸੀ ਤੇ ਕਿਤੇ ਰੇਤ ਵੀ ਨਜ਼ਰ ਆਉਂਦੀ ਸੀ । ਵੈਸੇ ਪੋਜ਼ੀਸ਼ਨ ਇਹ ਹੈ ਕਿ 21 ਫਾਰਮਾਂ ਹਨ ਜਿਹੜੀਆਂ ਵੇਚਣੀਆਂ ਹਨ ਕਿਉਂਕਿ ਇਹ ਅਨਇਕਨਾਮੀਕਲ ਹਨ ਤੇ ਫਿਰ ਇਹ ਪੁਛਿਆ ਗਿਆ ਸੀ ਕਿ ਐਕਸ਼ਨ ਕੋਈ ਲਿਆ । ਪਰ ਇਥੇ ਕੋਈ ਇਸ ਤਰ੍ਹਾਂ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਕੋਈ ਇਨਕੁਆਇਰੀ ਹੀ ਨਹੀਂ ਕੀਤੀ ਗਈ ਤਾਂ ਐਕਸ਼ਨ ਕਿਸ ਗਲ ਤੇ ਲੈਣਾ ਸੀ । ਇਹ ਤਾਂ ਜ਼ਿਕਰ ਉਨ੍ਹਾਂ 11 ਸੀਡ ਫਾਰਮਾਂ ਦਾ ਹੈ ਜਿਹੜੀਆਂ ਅਨਇਕਨਾਮੀਕਲ ਹਨ ।

**ਕਾਮਰੇਡ ਸਤਪਾਲ ਡਾਂਗ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਸ ਤੋਂ ਪਹਿਲਾਂ ਕਿ ਕੋਈ ਪਬਲਿਕ ਸੈਕਟਰ ਵਿਚ ਕਿਸਾਨ ਦੀ ਬਿਹਤਰੀ ਲਈ ਚੰਗੇ ਸੀਡ ਮਿਲ ਸਕਣ, ਕੋਈ ਵਡੀ ਤੇ ਚੰਗੀ ਸੀਡ ਫਾਰਮ ਬਣਾਈ ਜਾਵੇ, ਸਰਕਾਰ ਇਨ੍ਹਾਂ 21 ਫਾਰਮਾਂ ਨੂੰ ਵੇਚਣਾ ਚਾਹੁੰਦੀ ਹੈ ਜਿਸ ਨਾਲ ਕਿਸਾਨ ਨੂੰ ਤਕਲੀਫ ਹੋਵੇਗੀ ?

---

***Starred Question No. 387 along with its reply, appears in the Punjab Vidhan Sabha Debate vol. I No. 24, Dated the 21st April, 1969.**

**ਮੁੱਖ ਮੰਤਰੀ :** ਮੈਨੂੰ ਤਾਂ ਡਾਂਗ ਸਾਹਿਬ ਦੀ ਇਸ ਮਾਮਲੇ ਵਿਚ ਮਦਦ ਦੀ ਲੋੜ ਹੈ ਤਾਕਿ ਲੋਕਾਂ ਨੂੰ ਉਥੋਂ ਉਠਾਣ ਵਿਚ ਮਦਦ ਕਰਨ ਜਿਥੇ ਕਿ ਸਰਕਾਰ 10 ਹਜਾਰ ਏਕੜ ਦੀ ਸੀਡ ਫਾਰਮ ਕਾਇਮ ਕਰਨਾ ਚਾਹੁੰਦੀ ਹੈ 4 ਕਰੋੜ ਰੁਪਏ ਦੀ ਮਸ਼ੀਨਰੀ ਵੀ ਆਈ ਪਈ ਹੈ। ਇਸ ਲਈ ਮੈਂ ਡਾਂਗ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਸਰਕਾਰ ਦੀ ਇਸ ਕੰਮ ਵਿਚ ਮਦਦ ਕਰਨ।

**ਮੇਜਰ ਹਰਿੰਦਰ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਕੀ ਇਨ੍ਹਾਂ ਨੂੰ ਡਾਂਗ ਦੀ ਲੋੜ ਹੈ ਜਾਂ ਕਾਮਰੇਡ ਸਤਪਾਲ ਡਾਂਗ ਦੀ ਲੋੜ ਹੈ ? (ਹਾਸਾ)

**ਮੁੱਖ ਮੰਤਰੀ :** ਡਾਂਗ ਨਹੀਂ, ਮੈਂ ਤਾਂ ਡਾਂਗ ਸਾਹਿਬ ਕਿਹਾ ਸੀ।

**ਕੈਪਟਨ ਰਤਨ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੀਆਂ 21 ਅਨਇਕਨਾਮਿਕ ਸੀਡ ਫਾਰਮਾਂ ਹਨ, ਜਿਨ੍ਹਾਂ ਨੂੰ ਸਰਕਾਰ ਵੇਚ ਦੇਣਾ ਚਾਹੁੰਦੀ ਹੈ, ਕੀ ਇਨ੍ਹਾਂ ਲਈ ਸਾਰੇ ਦਾ ਸਾਰਾ ਪੈਸਾ ਸੈਂਟਰ ਤੋਂ ਨਹੀਂ ਸੀ ਆਇਆ ਤੇ ਉਹ ਇਸ ਰਕਮ ਨੂੰ ਕਲੇਮ ਨਹੀਂ ਕਰਨਗੇ ?

**ਮੁੱਖ ਮੰਤਰੀ :** ਇਸ ਵਿਚੋਂ ਇਹ ਸਵਾਲ ਤਾਂ ਉਠਦਾ ਨਹੀਂ। ਉਹ ਤਾਂ ਡਿਸਟ੍ਰੀਬਿਊਸ਼ਨ ਆਫ ਸੀਡ ਫਾਰਮਾਂ ਦੀ ਗਲ ਸੀ। ਜੇਕਰ ਇਸ ਤਰ੍ਹਾਂ ਦੀ ਕੋਈ ਗਲ ਹੋਈ ਤਾਂ ਵੇਖ ਲਵਾਂਗੇ।

**ਚੌਧਰੀ ਸੁੰਦਰ ਸਿੰਘ :** ਕੀ ਜਿਹੜੀਆਂ 21 ਸੀਡ ਫਾਰਮਾਂ ਬਣਾਈਆਂ ਗਈਆਂ ਸਨ ਇਹ ਇਵੈਕੂਈ ਪਰਾਪ੍ਰਟੀ ਸੀ ਜਾਂ ਇਧਰ ਦੀ ਪਰਾਪਰਟੀ ਸੀ ?

**ਮੁੱਖ ਮੰਤਰੀ :** ਇਹ ਪਰਾਪਰਟੀ ਤਾਂ ਪ੍ਰਾਈਵੇਟ ਲੋਕਾਂ ਤੋਂ ਖਰੀਦੀ ਗਈ ਸੀ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਨਵਾਂ 10 ਹਜ਼ਾਰ ਏਕੜ ਦਾ ਇਕ ਸੀਡ ਫਾਰਮ ਕਾਇਮ ਕੀਤਾ ਜਾ ਰਿਹਾ ਹੈ ਤਾਂ ਕੀ ਉਸ ਤੇ ਉਹੀ ਸਟਾਫ ਕੰਮ ਤੇ ਲਗਾਇਆ ਜਾਵੇਗਾ ਜਿਸ ਦੀ ਨਿਗਰਾਨੀ ਇਚ ਪਹਿਲਾਂ ਸੀਡ ਫਾਰਮਾਂ ਫੇਲ ਹੋਈਆਂ ਹਨ ਅਤੇ ਅਨਇਕਨਾਮਿਕ ਬਣ ਗਈਆਂ ਹਨ ਜਾਂ ਨਵਾਂ ਤਜਰਬੇਕਾਰ ਸਟਾਫ ਲਗਾਇਆ ਜਾਵੇਗਾ ?

**ਮੁੱਖ ਮੰਤਰੀ :** ਕੁਝ ਸੀਡ ਫਾਰਮਾਂ ਹਨ ਜੋ ਸਰਕਾਰ ਚਲਾਉਂਦੀ ਹੈ ਅਤੇ ਕੁਝ ਟੈਨੰਟਸ ਪਾਸ ਹਨ ਤੇ ਹੁਣ ਜਦ ਕਿ ਵੇਚੀਆਂ ਜਾ ਰਹੀਆਂ ਹਨ ਤਾਂ ਟੈਨੰਟਸ ਨੂੰ ਪੇ ਕਰਕੇ ਇਹ ਨਵੀਂ ਸੀਡ ਫਾਰਮ ਕਾਇਮ ਕੀਤੀ ਜਾਵੇਗੀ। ਇਸ ਵਿਚ ਸਟਾਫ ਦਾ ਸਵਾਲ ਕਿਥੇ ਆ ਗਿਆ ?

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੁੱਖ ਮੰਤਰੀ ਸਾਹਿਬ ਨੇ ਦਸਿਆ ਹੈ ਕਿ 10 ਹਜ਼ਾਰ ਏਕੜ ਦਾ ਸੀਡ ਫਾਰਮ ਕਾਇਮ ਕੀਤਾ ਜਾ ਰਿਹਾ ਹੈ ਤਾਂ ਜਿਨ੍ਹਾਂ ਨੂੰ ਉਸ ਥਾਂ ਤੋਂ ਉਜਾੜਿਆ ਜਾ ਰਿਹਾ ਹੈ ਕੀ ਮੁੱਖ ਮੰਤਰੀ ਸਾਹਿਬ ਜਾਣਦੇ ਹਨ ਕਿ ਉਹ ਕਿੰਨੀ ਦੇਰ ਤੋਂ ਐਜੀਟੇਸ਼ਨ ਕਰ ਰਹੇ ਹਨ ? ਕੀ ਉਨ੍ਹਾਂ ਨੂੰ ਉਜਾੜਿਆ ਨਹੀਂ ਜਾਵੇਗਾ ?

**ਮੁੱਖ ਮੰਤਰੀ :** ਮੈਂ ਤਾਂ ਗਲ ਕੀਤੀ ਸੀ ਤੁਸੀਂ ਉਸ ਪਾਸੇ ਹੀ ਤੁਰ ਪਏ।

**ਕਾਮਰੇਡ ਸਤਪਾਲ ਡਾਂਗ :** ਹੋਰ ਕਿੰਨੀ ਜਗ੍ਹਾ ਖਾਲੀ ਪਈ ਹੈ ਲਭ ਲਓ।

ਮੁੱਖ ਮੰਤਰੀ : ਤੁਸੀਂ ਚੰਗੀ ਥਾਂ ਲਭ ਦਿਉ ।

---

ABSORPTION OF RELEASED EMERGENCY COMMISSIONED OFFICERS

*293. **Comrade Dana Ram** : Will the Chief Minister be pleased to state :

(a) whether any assurances were given to the officers/officials by the Government before they joined the army as Emergency Commissioned Officers in the wake of Chinese attack on our borders and or in the wake of Indo-Pak conflict of 1965;

(b) whether the service in the Army on re-joining the civil posts under the Government is counted double for purposes of increments and/or for purposes of seniority;

(c) whether Government has decided to absorb the released Emergency Commissioned Officers against gazetted posts only if they held such posts before they joined the army as Emergency Commissioned Officers ?

**Sardar Gurnam Singh** :

(a) No assurance was given. However, concessions with regard to lien, fixation of pay, seniority etc. were notified from time to time.

(b) Only in the case of Medical and Health Officers of Class II and III, and para Medical staff who joind the India Defence Services, the period of approved military service (from 1.11.1962 to 10.1.1968) is counted double towards pay and promotion.

(c) A civil employee on release from the Defence Services is appointed to a post according to his seniority in the parent civil cadre from which he was seconded for military duty.

(ੳ) ਕੋਈ ਭਰੋਸਾ ਨਹੀਂ ਦਿਵਾਇਆ ਗਿਆ ਸੀ । ਪਰੰਤੂ ਲੀਅਨ ਤਨਖਾਹ ਨੀਅਤ ਕਰਨ ਬਾਰੇ ਅਤੇ ਸੀਨੀਅਰਤਾਂ ਆਦਿਕ ਸਬੰਧੀ ਕੁਝ ਰਿਆਇਤਾਂ ਦੇਣ ਬਾਬਤ ਸਮੇਂ ਸਮੇਂ ਪੁਰ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ।

(ਅ) ਕੇਵਲ ਉਨ੍ਹਾਂ ਦਰਜਾ 2 ਅਤੇ 3 ਦੇ ਮੈਡੀਕਲ ਅਤੇ ਸਿਹਤ ਅਫਸਰਾਂ ਅਤੇ ਪੈਰਾ ਮੈਡੀਕਲ ਸਟਾਫ, ਜੋ ਸੰਕਟ ਸਮੇਂ ਭਰਤੀ ਹੋਏ ਸਨ, ਦੀ ਪਰਵਾਣਤ ਫ਼ੌਜੀ ਸੇਵਾ (1.11.1962 ਤੋਂ 10.1.1968 ਤਕ) ਤਨਖਾਹ ਅਤੇ ਤਰੱਕੀ ਬਾਰੇ ਦੁਗਣੀ ਗਿਣੀ ਜਾਂਦੀ ਹੈ ।

(ੲ) ਸਿਵਲ ਕਰਮਚਾਰੀ ਨੂੰ ਫੌਜੀ ਸੇਵਾ ਤੋਂ ਪਰਤਨ ਤੇ, ਮੂਲ ਸਿਵਿਲ ਕਾਡਰ

[ਮੁਖ ਮੰਤਰੀ]

ਵਿਖੇ (ਜਿਥੋਂ ਉਹ ਰੱਖਿਆ ਸੈਨਾਂ ਵਿਚ ਡਿਊਟੀ ਵਾਸਤੇ ਗਿਆ ਸੀ) ਉਸਦੀ ਸੀਨੀਅਰਤਾ ਨੂੰ ਮੁੱਖ ਰਖਦਿਆਂ ਹੋਇਆਂ, ਨਿਯੁਕਤ ਕੀਤਾ ਜਾਂਦਾ ਹੈ ।]

**ਕਾਮਰੇਡ ਸਤਪਾਲ ਡਾਂਗ :** ਚੀਫ ਮਨਿਸਟਰ ਸਾਹਿਬ ਨੇ ਇਹ ਮੰਨਿਆ ਹੈ ਕਿ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ਤਨਖਾਹ ਵਾਸਤੇ ਅਤੇ ਸੀਨੀਆਰਟੀ ਵਾਸਤੇ ਪਰ ਇਸ ਦੇ ਬਾਵਜੂਦ ਕਈ ਥਾਵਾਂ ਤੇ ਸੀਨੀਆਰਟੀ ਨਹੀਂ ਦਿਤੀ ਗਈ ਅਤੇ ਤਨਖਾਹ ਨਹੀਂ ਮਿਲੀ ਅਤੇ ਸਰਵਿਸ ਬੈਨੀਫਿਟ ਨਹੀਂ ਦਿਤਾ ਗਿਆ ।

**ਮੁੱਖ ਮੰਤਰੀ :** ਮੈਂ ਇਹ ਕਹਿ ਨਹੀਂ ਸਕਦਾ ਇਸ ਸਮੇਂ ।

**ਕੈਪਟਨ ਰਤਨ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ਉਨ੍ਹਾਂ ਦੀ ਕਾਪੀ ਇਸ ਹਾਊਸ ਦੀ ਮੇਜ਼ ਤੇ ਰਖਣਗੇ ਤਾਕਿ ਪਤਾ ਲਗ ਸਕੇ ਕਿ ਕਿਹੜੀਆਂ ਹਦਾਇਤਾਂ ਨੂੰ ਸਰਕਾਰ ਨੇ ਮੰਨ ਲਿਆ ਹੈ ਤੇ ਕਿਹੜੀਆਂ ਤੇ ਅਮਲ ਨਹੀਂ ਕੀਤਾ ਜਾ ਰਿਹਾ ?

**ਮੁੱਖ ਮੰਤਰੀ :** ਹਦ ਇਤਾਂ ਤਾਂ ਜਾਰੀ ਕਰਦੇ ਹੀ ਰਹਿੰਦੇ ਹਾਂ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਕਿੰਨੇ ਕੇਸਾਂ ਵਿਚ ਐਮਰਜੈਂਸੀ ਕਮਿਸ਼ਨ ਦੇ ਰੀਲੀਜ਼ ਹੋਏ ਅਫ਼ਸਰਾਂ ਦੀਆਂ ਦਰਖਾਸਤਾਂ ਇਨਸਾਫ ਵਾਸਤੇ ਅਤੇ ਕੰਮ ਵਾਸਤੇ ਪੈਂਡਿੰਗ ਹਨ ?

**ਮੁੱਖ ਮੰਤਰੀ :** ਕਹਿ ਨਹੀਂ ਸਕਦਾ ।

**ਕੈਪਟਨ ਰਤਨ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਐਮਰਜੈਂਸੀ ਕਮਿਸ਼ਨ ਤੋਂ ਰੀਲੀਜ਼ ਹੋ ਕੇ ਆਏ ਹਨ ਉਨ੍ਹਾਂ ਲਈ ਸਰਵਿਸਾਂ ਵਿਚ ਕਿੰਨਾਂ ਕੋਟਾ ਮੁਕੱਰਰ ਕੀਤਾ ਗਿਆ ਹੈ ਅਤੇ ਕਿਸ ਕਿਸ ਪਧਰ ਤੇ ਕੀਤਾ ਗਿਆ ਹੈ ?

**ਮੁੱਖ ਮੰਤਰੀ :** 20% ਕੋਟਾ ਨਾਨ ਟੈਕਨੀਕਲ ਸਰਵਿਸਾਂ ਵਿਚ ਤੇ 50 ਪਰਸੈਂਟ ਟੈਕਨੀਕਲ ਵਾਸਤੇ ਮੁਕੱਰਰ ਕੀਤਾ ਗਿਆ ਹੈ ।

**चौधरी बलबीर सिंह :** क्या मुख्य मन्त्री बताएंगे कि जो आर्मी से रिलीज़ होकर आए हैं अगर वह अपने महकमे में वापिस आएं तो उस महकमे में उन को उनकी जायज़ सीनियारिटी और प्रोमोशन दी जाएगी ?

**ਮੁੱਖ ਮੰਤਰੀ :** ਇਹ ਤਾਂ ਰੂਲਜ਼ ਵਿਚ ਵੀ ਦਿਤਾ ਹੋਇਆ ਹੈ ਕਿ ਵਾਰ ਸਰਵਿਸ ਕਾਊਂਟ ਕੀਤੀ ਜਾਵੇ ਅਤੇ ਮਹਿਕਮੇ ਵਿਚ ਜਿਥੇ ਪ੍ਰੋਮੋਸ਼ਨ ਬਣਦੀ ਹੋਵੇ ਦਿਤੀ ਜਾਵੇ ।

**ਸਰਦਾਰ ਰਾਜਾ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਐਕਸ ਸਰਵਿਸ ਮੈਨ ਹਨ ਅਤੇ ਸਿਵਿਲ ਪੋਸਟਾਂ ਵਾਸਤੇ ਐਪਲਾਈ ਕਰਨ ਤਾਂ ਉਨ੍ਹਾਂ ਨੂੰ ਰਿਆਇਤਾਂ ਦਿਤੀਆਂ ਜਾਣ-ਗੀਆਂ ਅਤੇ ਕੀ ਇਸ ਕੰਮ ਲਈ ਰੂਲਜ਼ ਵਿਚ ਤਰਮੀਮ ਕੀਤੀ ਜਾਵੇਗੀ ?

**ਮੁੱਖ ਮੰਤਰੀ :** ਇਹ ਤਾਂ ਸਵਾਲ ਹੀ ਐਮਰਜੰਸੀ ਕਮਿਸ਼ਨ ਬਾਰੇ ਹੈ ਐਕਸ ਸਰਵਿਸ ਮੈਨਾਂ ਬਾਰੇ ਨਹੀਂ ।

**चौधरी बलबीर सिंह :** क्या चीफ मिनिस्टर साहिब बताएंगे कि जो एजुकेशन डिपार्टमैंट में वापिस आए हैं और उन को रियायतें मिलनी चाहिएं तो क्या चीफ मिनिस्टर साहिब इस तरह के केसों को एक्सपीडाइट करने के लिए हदायतें जारी करेंगे ?

**ਮੁੱਖ ਮੰਤਰੀ :** ਗਲ ਇਹ ਹੈ ਕਿ ਜੋ ਤਾਂ ਆਪਣੇ ਮਹਿਕਮਿਆਂ ਵਿਚ ਜਾਂਦੇ ਹਨ ਉਹ ਤਾਂ ਠੀਕ ਹੈ ਪਰ ਕਈ ਐਡਹਾਕ ਬੇਸਿਜ਼ ਤੇ ਰਖ ਲੈਂਦੇ ਹਨ, ਉਥੇ ਆਰਡਰ ਹਨ ਕਿ ਅਗਰ ਜ਼ਰੂਰਤ ਹੋਵੇ ਤਾਂ ਉਹ ਪਬਲਿਕ ਸਰਵਿਸ ਕਮਿਸਨ ਪਾਸ ਚਲੇ ਜਾਣ ।

**चौधरी बलबीर सिंह :** मेरा सवाल यह है कि फर्ज़ करो कोई कर्मचारी किसी महकमा से गया, वह फिर वापिस आ गया। उस अरसे में उस ने कुछ प्रोमोशन्ज़ अर्न कीं। इस बारे में सेंट्रल गवर्नमैंट का एक सरकुलर है कि कोई मुलाज़िम जो ऐमरजैंसी कमीशन पर गया हुआ हो और वापिस आ जाता हो तो उस दौरान में उस को जितनी प्रोमोशन्ज़ मिलनी थीं या उस ने अपग्रेड होना था वह सारे लाभ उस को मिलने चाहिएं। यह सरकुलर सारी प्राईवेट संस्थाओं को गया है और पंजाब सरकार को भी आया है मगर यह लाभ उन को नहीं मिल रहे, तो क्या सरकार इस को ऐक्सपेडाइट करवायेगी ?

**ਮੁੱਖ ਮੰਤਰੀ :** ਅਗਰ ਰੂਲ ਦੇ ਮੁਤਾਬਕ ਹੋਵੇਗਾ ਤਾਂ ਐਕਸਪੇਡਾਈਟ ਕਰਵਾਵਾਂਗੇ । ਮੈਂ, ਸਪੀਕਰ ਸਾਹਿਬ, ਮੈਂਬਰ ਦੇ ਐਡਵਾਂਟੇਜ ਲਈ ਇਹ ਹਿਦਾਇਤਾਂ ਪੜ੍ਹ ਦਿੰਦਾ ਹਾਂ, ਤਾਕਿ ਇਨ੍ਹਾਂ ਨੂੰ ਪਤਾ ਰਹੇ ।

The following concessions are available to such civilian Government employees—

(i) lien would be retained on the civil posts held substantively. The employees concerned would be entitled to proforma promotions in their parent Departments under the "Next below" rule;

(ii) the period of approved Military Service would count for increment, seniority and pension in Civil Department;

(iii) temporary State Government employees who, after release from the military duty, are absorbed in the posts from which they proceeded on military service or are appointed to posts with equivalent or similar grades, would be treated in the same manner as permanent State Government employees in respect of pay, seniority and pension irrespective of

[ਮੁੱਖ ਮੰਤਰੀ]

the fact whether or not, the posts on which they were working at the time of joining military service continued to remain in existence during the period of their military service; and

(iv) on return from military duty, they would be absorbed in posts for which they possess the necessary qualifications.

**चौधरी बलबीर सिंह :** क्या यह इस बारे में जल्दी ही सरकुलर जारी करेंगे कि महकमे वाले इस बारे में जल्दी फैसला करें ?

ਮੁੱਖ ਮੰਤਰੀ : ਹਾਂ, ਜਲਦੀ ਹੀ ਕਰਵਾ ਦਿਆਂਗੇ ।

---

GOVERNMENT ADVERTISEMENTS

388. **Sardar Jasdev Singh Sandhu** : Will the Chief Minister be pleased to-

(a) state the proportion fixed by the Government for the grant of Government advertisements to the papers in different languages and whether this proportion is strictly adhered to;

(b) lay on the table of the House a list of newspapers which were given Government advertisements during the period from April, 1968 to February, 1969, the amount paid therefor in each case and the language of publication of each ?

**ਸਰਦਾਰ ਗੁਰਨਾਮ ਸਿੰਘ :**

(ੲ) ਪੰਜਾਬ ਸਰਕਾਰ ਨੇ ਵੱਖ ਵੱਖ ਭਾਸ਼ਾਵਾਂ ਵਿਚ ਸਰਕਾਰੀ ਇਸ਼ਤਿਹਾਰ ਦੇਣ ਵਾਸਤੇ ਹੇਠ ਲਿਖੀ ਫੀ ਸਦੀ ਮੁਕਰਰ ਕੀਤੀ ਹੋਈ ਹੈ । ਜਿਥੋਂ ਤਕ ਸੰਭਵ ਹੈ ਇਸ ਤੇ ਅਮਲ ਹੁੰਦਾ ਹੈ ।

| | | |
|---|---|---|
| 1. | ਅੰਗ੍ਰੇਜ਼ੀ | 30% |
| 2. | ਪੰਜਾਬੀ | 40% |
| 3. | ਹਿੰਦੀ | 15% |
| 4. | ਉਰਦੂ | 15% |

(ਬੀ) ਸਟੇਟਮੈਂਟ ਸਭਾ ਦੇ ਮੇਜ਼ ਤੇ ਰਖੀ ਹੈ ।

ਵੱਖ ਵੱਖ ਅਖਬਾਰਾਂ ਨੂੰ ਜੋ ਇਸ਼ਤਿਹਾਰ ਮਿਤੀ 1-4-1968 ਤੋਂ ਮਿਤੀ 28-2-1969 ਤਕ ਦਿਤੇ ਗਏ ਉਨ੍ਹਾਂ ਦਾ ਵੇਰਵਾ ।

| ਲੜੀ ਨੰ: | ਅਖਬਾਰ ਦਾ ਨਾਂ | ਇਸ਼ਤਿਹਾਰ ਦੀ ਰਕਮ |
|---|---|---|
| ਅੰਗ੍ਰੇਜ਼ੀ | ਰੋਜ਼ਾਨਾ ਅਖਬਾਰ | |
| 1. | ਟ੍ਰਿਬਿਊਨ, ਅੰਬਾਲਾ | 64431.12 |
| 2. | ਹਿੰਦੁਸਤਾਨ ਟਾਈਮਜ਼, ਨਵੀਂ ਦਿਲੀ | 15129.00 |
| 3. | ਪੈਟਰੀਆਟ, ਨਵੀਂ ਦਿੱਲੀ | 3894.20 |
| 4. | ਟਾਈਮਜ਼ ਆਫ਼ ਇੰਡੀਆ, ਨਵੀਂ ਦਿਲੀ | 8672.50 |
| 5. | ਟਾਈਮਜ਼ ਆਫ ਇੰਡੀਆ, ਬੰਬੇ | 1801.80 |
| 6. | ਇੰਡੀਅਨ ਐਕਸਪ੍ਰੈਸ, ਦਿਲੀ | 14859.40 |
| 7. | ਇੰਡੀਅਨ ਐਕਸਪ੍ਰੈਸ, ਬੰਬੇ | 1524.87 |
| 8. | ਹਿੰਦੂ, ਮਦਰਾਸ | 2572.00 |
| 9. | ਸਟੇਟਸਮੈਨ, ਕਲਕਤਾ | 1848.00 |
| 10. | ਏ. ਬੀ. ਪੱਤ੍ਰਕਾ, ਕਲਕਤਾ | 3300.00 |
| 11. | ਹਿੰਦੁਸਤਾਨ ਸਟੈਂਡਰਡ, ਕਲਕਤਾ | 1800,10 |
| 12. | ਨੈਸ਼ਨਲ ਹੇਰਲਡ, ਲਖਨਊ | 1166.22 |
| 13. | ਨੈਸ਼ਨਲ ਹੇਰਲਡ, ਦਿਲੀ | 998 ਸੈ : ਮੀ |
| 14. | ਫ਼ਰੀ ਪ੍ਰੈਸ ਜਰਨਲ, ਬੰਬੇ | 539.00 |
| 15. | ਸਰਚਲਾਈਟ, ਪਟਨਾ | 165.42 |
| ਅੰਗਰੇਜ਼ੀ ਹਫਤਾਵਾਰੀ | | |
| 1. | ਪੰਜਾਬ ਮੇਲ, ਚੰਡੀਗੜ੍ਹ | 11390.53 |
| 2. | ਨੈਸ਼ਨਲ ਸਟਾਰਜ਼, ਚੰਡੀਗੜ੍ਹ | 770,34 |
| 3. | ਸੋਰਡ ਆਰਮ, ਚੰਡੀਗੜ੍ਹ | 3380.03 |
| 4. | ਨੈਸ਼ਨਲ ਸਾਲੀਡੇਰਿਟੀ, ਨਵੀਂ ਦਿਲੀ | 3050.92 |
| 5. | ਇੰਡੀਅਨ ਟਾਈਮਜ਼, ਦਿਲੀ | 1076.70 |
| 6. | ਥੌਟ, ਦਿਲੀ | 164.00 |
| 7. | ਸਪੋਕਸਮੈਨ, ਨਵੀਂ ਦਿਲੀ | 3195.67 |

[Chief Minister]

| | | |
|---|---|---|
| 8. | ਸ਼ੰਕਰਜ਼ ਵੀਕਲੀ, ਦਿਲੀ | 500.50 |
| 9. | ਇੰਡੀਅਨ ਵਰਕਰ, ਦਿਲੀ | 96.00 ਜਮਾਂ ਅਧਾ ਸਫਾ |
| 10 | ਮੇਨ ਸਟਰੀਮ' ਦਿਲੀ | 113·96 |
| 11. | ਆਈ. ਟੀ· ਜਰਨਲ, ਕਲਕਤਾ | 295,20 |
| 12. | ਅਵਾਜ਼ੇ ਏ ਉਸਤਾਦ, ਚੰਡੀਗੜ੍ਹ | 119.·8 |
| 13. | ਲਿੰਕ, ਦਿਲੀ | 228.58 |
| 14. | ਹਿਮਾਚਲ ਟਾਈਮ, ਡੇਰਾਦੂਨ | 27.52 |
| 15. | ਸਿਟੀਜ਼ਨ ਗਜ਼ਟ ਦਿਲੀ | 150.00 |
| 16. | ਪੰਜਾਬ ਗਜ਼ਟ, ਚੰਡੀਗੜ੍ਹ | 7. ਸੈ : ਮੀ : |

ਉਰਦੂ ਰੋਜ਼ਾਨਾ

| | | |
|---|---|---|
| 1. | ਪਰਤਾਪ, ਜਲੰਧਰ | 10597.00 |
| 2. | ਮਿਲਾਪ, ਜਲੰਧਰ | 12132.33 |
| 3. | ਪਰਦੀਪ, ਜਲੰਧਰ | 5265.92 |
| 4. | ਹਿੰਦ ਸਮਾਚਾਰ, ਜਲੰਧਰ | 5035.91 |
| 5. | ਪਰਭਾਤ, ਜਲੰਧਰ | 11456,05 |
| 6: | ਸਦਾਕਤ ਲੁਧਿਆਨਾ | 1304.26 |
| 7. | ਤਰਜਮਾਨ, ਲੁਧਿਆਣਾ | 3273.68 |
| 8. | ਸਮਾਜ, ਲੁਧਿਆਨਾ | 1631.44 |
| 9. | ਤੇਜ, ਦਿਲੀ | 3022.71 |
| 10: | ਸਵੇਰਾ, ਦਿਲੀ | 5527.18 |
| 11. | ਰੋਜਾਨ, ਲੁਧਿਆਣਾ | 1682.54 |
| 12. | ਮਿਲਾਪ, ਨਵੀਂ ਦਿਲੀ | 690.78 |

ਉਰਦੂ ਹਫਤਾਵਾਰੀ

| | | |
|---|---|---|
| 1. | ਹਿੰਦੂ, ਜਲੰਧਰ | 2969:57 |
| 2. | ਹਰੀਜਨ, ਜਲੰਧਰ | 475.78 |
| 3. | ਸ਼ੇਰ ਏ ਪੰਜਾਬ, ਦਿਲੀ | 48,40 |
| 4. | ਜਗਤ, ਦਿਲੀ | 995,21 |

| | | |
|---|---|---|
| 5. | ਅਤਾਲੀਕ, ਦਿਲੀ | 665.23 |
| 6. | ਲਲਕਾਰ, ਦਿਲੀ | 308.66 |
| 7. | ਦੁਆਬਾ, ਜਲੰਧਰ | 838.68 |
| 8. | ਤੂਫਾਨ, ਬਟਾਲਾ | 946.96 |
| 9 | ਇੰਤਖਾਬ, ਬਟਾਲਾ | 568.08 |
| 10 | ਪਰਬੋਧ ਜਗਤ, ਗੁਰਦਾਸਪੁਰ | 830 73 |
| 11 | ਜੈ ਪੰਜਾਬ, ਅੰਮ੍ਰਿਤਸਰ | 1136.10 |
| 12. | ਏਸ਼ੀਆ, ਦਿਲੀ | 1 ਸਫ਼ਾ |
| 13. | ਟ੍ਰਾਂਸਪੋਰਟਰਜ਼ ਗਜ਼ਟ, ਦਿਲੀ | 545.54 |
| 14. | ਚਿੰਗਾੜੀ, ਫਿਰੋਜ਼ਪੁਰ | 655.70 |
| 15. | ਆਰੀਆ ਗਜ਼ਟ, ਜਲੰਧਰ | 291 20 |
| 16. | ਨੈਸ਼ਨਲ ਫਰੰਟ, ਲੁਧਿਆਨਾ | 305.30 |
| 17, | ਅਵਾਹਨ, ਬਟਾਲਾ | 256.50 |
| 18. | ਜਨਤਾ ਜਨਾਰਧਨ, ਹੁਸ਼ਿਆਰ ਪੁਰ | 191.52 |
| 19. | ਚਟਾਨ, ਫਿਰੋਜ਼ਪੁਰ | 762.22 |
| 20. | ਆਦਰਸ਼ ਪੰਜਾਬ, ਲੁਧਿਆਨਾ | 118.52 |
| 21. | ਲੋਕਲ ਟਾਈਮਜ਼, ਚੰਡੀਗੜ੍ਹ | 115.94 |

ਹਿੰਦੀ ਰੋਜ਼ਾਨਾ

| | | |
|---|---|---|
| 1, | ਵੀਰ ਪਰਤਾਪ, ਜਲੰਧਰ | 9020.84 |
| 2. | ਪੰਜਾਬ ਕੇਸਰੀ, ਜਲੰਧਰ | 4460.24 |
| 3. | ਹਿੰਦੀ ਮਿਲਾਪ ਜਲੰਧਰ | 11122.99 |
| 4. | ਵੀਰ ਅਰਜਨ, ਦਿਲੀ | 3303.47 |
| 5. | ਹਿੰਦੁਸਤਾਨ, ਨਵੀਂ ਦਿਲੀ | 9037.30 |
| 6. | ਨਵ ਭਾਰਤ ਟਾਈਮਜ਼, ਦਿਲੀ | 9776.30 |
| 7. | ਜਨ ਪਰਦੀਪ, ਜਲੰਧਰ | 4463.54 |

ਹਿੰਦੀ ਹਫਤਾਵਾਰੀ

| | | |
|---|---|---|
| 1. | ਪਾਇਲਟ, ਬਠਿੰਡਾ | 2592.34 |

[ਮੁੱਖ ਮੰਤਰੀ]

| | | |
|---|---|---|
| 2. | ਸੇਵਾਗਰਾਮ, ਦਿਲੀ | 2305.00 |
| 3. | ਹਿੰਦੀ ਟਾਈਮ, ਨਵੀਂ ਦਿਲੀ | 1032.56 |
| 4. | ਏਕਤਾ ਸੰਦੇਸ਼, ਦਿਲੀ | 952.38 |
| 5. | ਹਿੰਮ ਕੇਸਰੀ, ਦਿਲੀ | 359.13 |
| 6. | ਅਮਰ ਭਾਰਤ, ਦਿਲੀ | 1464,98 |
| 7. | ਅਮਰ ਭਾਰਤ, ਜਲੰਧਰ | 2176.06 |
| 8. | ਹਿਮਾਚਲ ਟਾਈਮ, ਡੇਰਾਦੂਨ | 43 ਸੈ ਮੀ |
| 9. | ਅਧਿਵੇਤਾ, ਜਲੰਧਰ | 162.90 |

ਪੰਜਾਬੀ ਰੋਜ਼ਾਨਾ

| | | |
|---|---|---|
| 1. | ਅਜੀਤ, ਜਲੰਧਰ | 17631.89 |
| 2. | ਅਕਾਲੀ ਪਤ੍ਰਿਕਾ, ਜਲੰਧਰ | 17836.74 |
| 3. | ਰਣਜੀਤ, ਪਟਿਆਲਾ | 15465.26 |
| 4. | ਜਥੇਦਾਰ, ਜਲੰਧਰ | 14792.89 |
| 5. | ਪਰਕਾਸ਼, ਚੰਡੀਗੜ੍ਹ | 2271.04 |
| 6. | ਖਾਲਸਾ ਸੇਵਕ, ਚੰਡੀਗੜ੍ਹ | 5349.23 |
| 7. | ਸਿਖ, ਅੰਮ੍ਰਿਤਸਰ | 3970.96 |
| 8. | ਨਵਾਂ ਜ਼ਮਾਨਾ, ਜਲੰਧਰ | 6327.15 |
| 9. | ਕੌਮੀ ਦਰਦ, ਜਲੰਧਰ | 7016.10 |
| 10. | ਦੇਸ਼ ਦਰਪਨ, ਕਲਕਤਾ | 95.70 |
| 11. | ਰਣਜੀਤ, ਬੰਬੇ | 435.30 |
| 12. | ਡਾਕਟਰ, ਅੰਮ੍ਰਿਤਸਰ | 2498.93 |

ਪੰਜਾਬੀ ਹਫਤਾਵਾਰੀ

| | | |
|---|---|---|
| 1. | ਨਿਰਭੈ ਸੇਵਕ, ਅੰਮ੍ਰਿਤਸਰ | 616.54 |
| 2. | ਸ਼ਮਸ਼ੀਰ ਹਿੰਦ, ਪਟਿਆਲਾ | 3677.44 |
| 3. | ਕੁੰਦਨ, ਜਲੰਧਰ | 5844.15 |
| 4. | ਪਹੁ ਫੁਟੀ, ਪਟਿਆਲਾ | 4990.98 |
| 5. | ਦਲੇਰ ਪੰਜਾਬ, ਪਟਿਆਲਾ | 3297.92 |

| | | |
|---|---|---|
| 6. | ਗੌਰਤ, ਪਟਿਆਲਾ | 2767.06 |
| 7. | ਸੋਜੀ, ਜਲੰਧਰ | 4978.65 |
| 8, | ਫ਼ਤਹ, ਦਿਲੀ | 4196.37 |
| 9. | ਖਾਲਸਾ ਸਮਾਚਾਰ ਅੰਮ੍ਰਿਤਸਰ | 1771.44 |
| 10. | ਮੇਲ ਮਿਲਾਪ, ਚੰਡੀਗੜ੍ਹ | 4273.61 |
| 11. | ਲੋਕ ਦਰਸ਼ਨ, ਨਵੀਂ ਦਿਲੀ | 580.59 |
| 12. | ਪੰਚ, ਦਿਲੀ | 2865.27 |
| 13. | ਪੰਥ ਪਰਕਾਸ਼, ਦਿਲੀ | 1123.64 |
| 14. | ਕੌਮੀ ਏਕਤਾ ਨਵੀਂ, ਦਿਲੀ | 7074.65 |
| 15. | ਮਾਨ ਸਰੋਵਰ, ਦਿਲੀ | 1560.78 |
| 16. | ਪੰਥਕ ਏਕਤਾ, ਨਵੀਂ ਦਿਲੀ | 1779.74 |
| 17. | ਅੰਮ੍ਰਿਤ ਪੱਤ੍ਰਕਾ, ਦਿਲੀ | 3166.33 |
| 18. | ਸਮੇਂ ਦੀ ਵੰਗਾਰ, ਪਟਿਆਲਾ | 2515.32 |
| 19. | ਲੋਕ ਹਤੈਸ਼ੀ, ਮੋਗਾ | 149·60 ਜ਼ਮਾਂ ਭੇਦ ਸਫਾ |
| 20. | ਸ਼ੰਪਰਸ, ਅੰਮ੍ਰਿਤਸਰ | 782·04 |
| 21. | ਪੰਜਾਬੀ ਰਤਨ, ਲੁਧਿਆਣਾ | 2407·40 |
| 22. | ਲੋਕ ਯੁਗ, ਚੰਡੀਗੜ੍ਹ | 2042·43 |
| 23. | ਖਾਲਸਾ ਐਡਵੋਕੇਟ ਅੰਮ੍ਰਿਤਸਰ | 1662·97 |
| 24. | ਲੋਕ ਰਾਏ, ਚੰਡੀਗੜ੍ਹ | 259·40 |
| 25. | ਪੰਜਾਬ ਕੁਆਪਰੇਟਿਵ, ਚੰਡੀਗੜ੍ਹ | 513.58 |
| 26. | ਰਣਜੀਤ ਨਗਾਰਾ, ਚੰਡੀਗੜ੍ਹ | 2298.01 |
| 27. | ਇੰਤਕਾਮ, ਪਟਿਆਲਾ | 1981.11 |
| 28. | ਗਰਜ, ਦਿਲੀ | 614·84 |
| 29. | ਲੋਕ ਰੰਗ, ਦਿਲੀ | 162.67 |
| 30. | ਦਸਤਕਾਰ, ਲੁਧਿਆਣਾ | 120.00 |
| 31. | ਸਰਪੰਚ, ਚੰਡੀਗੜ੍ਹ | 393.30 |

**ਸਰਦਾਰ ਕਿਰਪਾਲ ਸਿੰਘ :** ਕੀ ਮੁੱਖ ਮੰਤਰੀ ਜੀ ਦਸਣਗੇ ਕਿ ਜਿਨ੍ਹਾਂ ਪੇਪਰਜ਼ ਨੂੰ ਇਸ਼ਤਿਹਾਰ ਦਿਤੇ ਜਾਂਦੇ ਹਨ ਉਹ ਗਵਰਮੈਂਟ ਆਫ਼ ਇੰਡੀਆ ਦੀ ਐਪਰੂਵਡ ਲਿਸਟ ਤੇ ਹੁੰਦੇ ਹਨ, ਕੀ ਇਹ ਸ਼ਰਤ ਹੈ ?

**ਮੁੱਖ ਮੰਤਰੀ :** ਨਹੀਂ ਇਸ ਤਰ੍ਹਾਂ ਦੀ ਸ਼ਰਤ ਨਹੀਂ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ :** ਰੇਸ਼ੋ ਜੋ ਫਿਕਸ ਕੀਤੀ ਗਈ ਹੈ ਇਸ ਤੇ ਸ਼ਖਤੀ ਨਾਲ ਅਮਲ ਨਹੀਂ ਕੀਤਾ ਜਾਂਦਾ ?

**ਮੁੱਖ ਮੰਤਰੀ :** ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਇਸ਼ਤਿਹਾਰ ਬਾਹਰੋਂ ਆ ਜਾਂਦੇ ਹਨ, ਜੋ ਕਹਿੰਦੇ ਹਨ ਕਿ ਫਲਾਂ ਫਲਾਂ ਅਖਬਾਰ ਵਿਚ ਛਪਵਾਉ, ਜਿਸ ਨਾਲ ਕਿ ਉਨ੍ਹਾਂ ਨੂੰ ਫਾਇਦਾ ਹੋ ਸਕੇ । ਬਾਕੀ ਕੋਸ਼ਿਸ਼ ਸਰਕਾਰ ਕਰਦੀ ਹੈ ਕਿ ਜੋ ਰੇਸ਼ੋ ਫਿਕਸ ਕੀਤੀ ਹੈ ਉਸ ਤੇ ਅਮਲ ਹੋਵੇ ।

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਇਹ ਠੀਕ ਹੈ ਕਿ ਸਰਕਾਰ ਦੀਆਂ ਹਦਾਇਤਾਂ ਮੁਤਾਬਕ, ਅਦਾਲਤਾਂ ਤੋਂ ਛੁਟ. ਕੋਈ ਵੀ ਸਰਕਾਰੀ ਮਹਿਕਮਾ ਡਾਇਰੈਕਟਰ, ਪਬਲਿਕ ਰੀਲੇਸ਼ਨ ਨੂੰ ਭੇਜਣ ਤੋਂ ਬਿਨਾਂ, ਕਿਸੇ ਅਖਬਾਰ ਨੂੰ ਸਿਧਾ ਇਸ਼ਤਿਹਾਰ ਨਹੀਂ ਭੇਜ ਸਕਦਾ ?

**ਮੁੱਖ ਮੰਤਰੀ :** ਹੋ ਸਕਦਾ ਹੈ ਇਸੇ ਤਰ੍ਹਾਂ ਹੋਵੇ, ਮੈਂ ਕਹਿ ਨਹੀਂ ਸਕਦਾ ।

**ਸਰਦਾਰ ਲਛਮਣ ਸਿੰਘ ਗਿਲ :** ਕੀ ਇਹ ਦਸਣਗੇ ਕਿ ਸਰਕਾਰ ਨੇ ਇਹ ਪਾਲਿਸੀ ਫਾਰਮ ਕਰਨ ਲਗੇ ਇਹ ਵਾਅਦਾ ਕੀਤਾ ਸੀ ਕਿ ਅਗਲੇ ਸਾਲ ਤੋਂ ਪੰਜਾਬੀ ਦੇ ਅਖਬਾਰਾਂ ਨੂੰ ਵਧ ਅਤੇ ਅੰਗਰੇਜ਼ੀ ਦੇ ਅਖਬਾਰਾਂ ਨੂੰ ਘਟ ਇਸ਼ਤਿਹਾਰ ਦਿਤੇ ਜਾਣਗੇ ?

**ਮੁੱਖ ਮੰਤਰੀ :** ਪੰਜਾਬੀ ਨੂੰ ਤਾਂ ਪਹਿਲਾਂ ਘਟ ਸਨ, ਹੁਣ ਵਧਾਏ ਹਨ ।

**ਸਰਦਾਰ ਲਛਮਣ ਸਿੰਘ ਗਿਲ :** ਸਰਕਾਰ ਨੇ 40% ਫਿਕਸ ਕਰਦੇ ਹੋਏ ਇਹ ਵਾਅਦਾ ਕੀਤਾ ਸੀ ਕਿ ਅਗਲੇ ਸਾਲ ਇਹ ਵਧਾਵਾਂਗੇ ਅਤੇ ਅੰਗਰੇਜ਼ੀ ਦੇ ਘਟਾਵਾਂਗੇ ?

**ਮੁੱਖ ਮੰਤਰੀ :** ਜਿਸ ਤਰ੍ਹਾਂ ਮੁਨਾਸਬ ਸਮਝਾਂਗੇ ਕਰ ਦਿਆਂਗੇ, ਭਾਸ਼ਾ ਸਾਡੀ ਪੰਜਾਬੀ ਹੈ ਇਸ ਨੂੰ ਵਧਾਉਣਾ ਹੈ ।

**ਸ੍ਰੀ ਗਿਆਨ ਚੰਦ ਖਰਬੰਦਾ :** ਇਹ ਜੋ ਲਿਸਟ ਬਣਾਈ ਹੈ ਕੀ ਇਹ ਲੋਕਲ ਬਾਡੀਜ਼ ਤੇ ਵੀ ਹਾਵੀ ਹੈ ?

**ਮੁੱਖ ਮੰਤਰੀ :** ਨਹੀਂ ਇਸ ਦਾ ਲੋਕਲ ਬਾਡੀਜ਼ ਨਾਲ ਤਅਲੁਕ ਨਹੀਂ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਮੁੱਖ ਮੰਤਰੀ ਜੀ ਦਸਣ ਦੀ ਖੇਚਲ ਕਰਨਗੇ ਕਿ ਇਸ ਸਾਲ ਜੋ 40% ਤੋਂ ਘਟ ਇਸ਼ਤਿਹਾਰ ਪੰਜਾਬੀ ਦੇ ਅਖਬਾਰਾਂ ਨੂੰ ਮਿਲੇ ਹਨ, ਉਨ੍ਹਾਂ ਨੂੰ ਅਗਲੇ ਸਾਲ ਪੂਰਾ ਕਰਨ ਦਾ ਯਤਨ ਕਰਨਗੇ ?

**ਮੁੱਖ ਮੰਤਰੀ :** ਜਿਥੋਂ ਤਕ ਹੋ ਸਕੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੂੰ 40% ਪੂਰੇ ਜਾਣ ।

**ਸਰਦਾਰ ਜਸਦੇਵ ਸਿੰਘ ਸੰਧੂ :** ਜੋ ਘਾਟਾ ਪਿਛਲੇ ਸਾਲ ਦੀ ਰੇਸ਼ੋ ਵਿਚੋਂ ਹੈ ਕੀ ਉਸ ਨੂੰ ਪੂਰਾ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਇਹ ਨਹੀਂ ਕਹਿ ਸਕਦਾ ਕਿ ਘਾਟਾ ਪਿਆ ਵੀ ਹੈ ਕਿ ਨਹੀਂ ।

**चौधरी बलबीर सिंह :** इन्होंने कहा है कि जो वह चाहेंगे उस के मुताबिक करेंगे । मेरा सवाल यह है कि वह क्या चाह रहे हैं ?

**मुख्य मन्त्री :** वह जो चाहेंगे कर देंगे ।

**चौधरी बलबीर सिंह :** इन्होंने कहा है कि जो हम चाहेंगे । हम पूछ रहे हैं कि इस बारे में सरकार की पालिसी क्या है ?

**ਮੁੱਖ ਮੰਤਰੀ :** ਗਵਰਮੈਂਟ ਇਕ ਡੈਮੋਕਰੇਸੀ ਹੈ ਅਤੇ ਪਰਸੂਏਡ ਹੋ ਸਕਦੀ ਹੈ, ਅਗਰ ਇਹ ਪਰਸੂਏਡ ਕਰ ਸਕਣ ਤਾਂ ਇਨ੍ਹਾਂ ਦੀ ਗਲ ਵੀ ਮੰਨ ਲਵਾਂਗੇ ।

**ਸਰਦਾਰ ਕਿਰਪਾਲ ਸਿੰਘ :** ਕੀ ਮੁੱਖ ਮੰਤਰੀ ਜੀ ਦਸਣਗੇ ਕਿ ਇਸ਼ਤਿਹਾਰ ਦੇਣ ਲਈ ਅਖਬਾਰਾਂ ਚੁਣਨ ਦਾ ਕੀ ਕ੍ਰਾਈਟੀਰੀਆ ਹੈ ?

**ਮੁੱਖ ਮੰਤਰੀ :** ਸਵਾਲ ਤਾਂ ਹੋਰ ਹੀ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਅਖਬਾਰ ਦੀ ਸਰਕੂਲੇਸ਼ਨ ਵੇਖੀ ਜਾਂਦੀ ਹੈ, ਸਟੈਂਡਿੰਗ ਵੇਖੀ ਜਾਂਦੀ ਹੈ, ਕੀ ਕ੍ਰਾਈਟੀਰੀਆ ਹੈ ?

**ਮੁੱਖ ਮੰਤਰੀ :** ਇਸ ਦਾ ਨੋਟਿਸ ਦੇ ਦਿਉ ।

**ਸਰਦਾਰ ਕਿਰਪਾਲ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਇਹ ਗਲ ਹੈ ਕਿ ਕੁਝ ਅਖਬਾਰ ਮਹਿਜ਼ ਇਸ਼ਤਿਹਾਰਾਂ ਲਈ ਹੀ ਛਪਦੇ ਹਨ ? ਉਨ੍ਹਾਂ ਦੀ ਅਸਲ ਸਰਕੂਲੇਸ਼ਨ ਕੁਝ ਨਹੀਂ ਹੈ, ਜਦ ਇਸ਼ਤਿਹਾਰ ਮਿਲਦੇ ਹਨ ਤਾਂ ਹੀ ਛਪਦੇ ਹਨ ?

**ਮੁੱਖ ਮੰਤਰੀ :** ਹਾਂ, ਕੁਝ ਅਜਿਹੇ ਵੀ ਹਨ ।

**Starred Question No. 402**

**ਸ੍ਰੀ ਸਪੀਕਰ :** ਅਗਲੇ ਸਵਾਲ 402 ਦੀ ਐਕਸਟੇਂਸ਼ਨ ਮੰਗੀ ਗਈ ਹੈ । (Extension has been asked for in respect of the next starred question No. 402)

---

CASE REGISTERED AGAINST NAIB TEHSILDAR DHURI.

*364. **Comrade Babu Singh Master :** Will the Chief Minister be pleased to state whether any case was registered by the Police against

[Comrade Babu Singh Master]

the Naib Tehsildar, Dhuri, during the year 1966-67 if so, the result thereof ?

**Sardar Atma Singh** (Minister for Revenue and Rehabilitation) : Yes. But the challan was not presented in the court because sanction for prosecution was not granted by Government in absence of adequate evidence in proof.

(ਹਾਂ ਜੀ, ਪਰੰਤੂ ਚਲਾਣ ਅਦਾਲਤ ਵਿਚ ਪੇਸ਼ ਨਹੀਂ ਸੀ ਕੀਤਾ ਗਿਆ, ਕਿਉਂਕਿ ਸਰਕਾਰ ਨੇ ਇਲਜ਼ਾਮ ਦੇ ਸਬੂਤ ਦੀ ਅਣਹੋਂਦ ਕਾਰਨ ਮਨਜ਼ੂਰੀ ਨਹੀਂ ਸੀ ਦਿਤੀ ।)

**ਸਰਦਾਰ ਜਸਦੇਵ ਸਿੰਘ ਸੰਧੂ** : ਕੀ ਇਹ ਗਲ ਠੀਕ ਹੈ ਕਿ ਇਸ ਨਾਇਬ ਤਾਂ ਤਸੀਲਦਾਰ ਨੂੰ ਜਬਰੀ ਰੀਟਾਇਰ ਕੀਤਾ ਗਿਆ ਸੀ ਮਗਰ ਬਾਅਦ ਵਿਚ ਫਿਰ ਬਹਾਲ ਕਰ ਦਿਤਾ ਗਿਆ ?

**ਮੰਤਰੀ** : ਇਹ ਠੀਕ ਹੈ । ਇਸ ਨੂੰ 55 ਸਾਲ ਦੀ ਉਮਰ ਤੇ ਰਿਟਾਇਰ ਕਰ ਦਿਤਾ ਗਿਆ ਸੀ. ਮਗਰ ਉਸ ਨੇ ਹਾਈ ਕੋਰਟ ਤੋਂ ਸਟੇ ਲੈ ਲਈ ਉਹ ਹੁਣ ਵੀ ਸਰਵਿਸ ਵਿਚ ਹੈ ਅਤੇ 58 ਸਾਲ ਦੀ ਓਮਰ ਵਿਚ ਰੀਟਾਇਰ ਹੋਵੇਗਾ ।

**ਸਰਦਾਰ ਜਸਦੇਵ ਸਿੰਘ ਸੰਧੂ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਣਗੇ ਕਿ ਕੀ ਇਸ ਨਾਇਬ ਤਹਿਸੀਲਦਾਰ ਦੇ ਵਿਰੁਧ ਮਹਿਕਮਾਨਾ ਕਾਰਵਾਈ ਕੀਤੀ ਗਈ ਅਤੇ ਉਸ ਦੇ ਨਤੀਜੇ ਦੇ ਤੌਰ ਤੇ ਕਾਰਵਾਈ ਕੀਤੀ ਗਈ ?

**ਮਤਰੀ** : ਇਨਕੁਆਇਰੀ ਕੀਤੀ ਗਈ ਪਰੰਤੂ ਦੋਸ਼ ਸਾਬਤ ਨਹੀਂ ਹੋਇਆ । ਇਸ ਲਈ ਬਹਾਲ ਕਰ ਦਿਤਾ ।

**ਸਰਦਾਰ ਜਸਦੇਵ ਸਿੰਘ ਸੰਧੂ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਸ ਮੁਲਾਜ਼ਮ ਦੀ ਰੇਪੂਟੇਸ਼ਨ ਬੁਰੀ ਹੋਵੇ ਅਤੇ ਉਸਨੇ 25—30 ਸਾਲ ਨੌਕਰੀ ਕੀਤੀ ਹੋਵੇ, ਕੀ ਸਰਕਾਰ ਉਸ ਨੂੰ ਰੀਟਾਇਰ ਕਰਨ ਦਾ ਇਖਤਿਆਰ ਨਹੀਂ ਰਖਦੀ ?

**ਮੰਤਰੀ** : ਮੈਂ ਤਾਂ ਪਹਿਲਾਂ ਜਵਾਬ ਦੇ ਚੁਕਾ ਹਾਂ ਕਿ ਉਸ ਨੂੰ ਰੀਟਾਇਰ ਕਰ ਦਿਤਾ ਸੀ ਪਰ ਉਹ ਹਾਈ ਕੋਰਟ ਚਲਾ ਗਿਆ ਸੀ ਤੇ ਹਾਈ ਕੋਰਟ ਦੇ ਫੈਸਲੇ ਦੇ ਮੁਤਾਬਕ ਉਸਨੂੰ ਰਖਣਾ ਪਿਆ ਹੈ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੰਤਰੀ ਸਾਹਿਬ ਇਹ ਦਸਣਗੇ ਕਿ ਉਸ ਦੇ ਖਿਲਾਫ ਇਨਕੁਆਇਰੀ ਕੀਤੀ ਗਈ ਸੀ ਤੇ ਇਲਜ਼ਾਮ ਸਾਬਤ ਨਹੀਂ ਹੋਏ ਸੀ । ਉਸ ਦੇ ਖਿਲਾਫ ਹੁਣ ਵੀ ਸ਼ਿਕਾਇਤਾਂ ਹਨ । ਕੀ ਉਹ ਇਨਕੁਆਇਰੀ ਕਰਨ ਲਈ ਤਿਆਰ ਹਨ ?

**ਮੰਤਰੀ** : ਲਿਖ ਕੇ ਦੇ ਦਿਉ ਜ਼ਰੂਰ ਕਰਾਂਗੇ ।

**ਸਰਦਾਰ ਜਸਦੇਵ ਸਿੰਘ ਸੰਧੂ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਉਸ ਨਾਇਬ ਤਹਿਸੀਲਦਾਰ ਨੂੰ ਇਸ ਲਈ ਰੀਟਾਇਰ ਕੀਤਾ ਗਿਆ ਸੀ ਕਿ ਉਸ ਦੀ ਨੌਕਰੀ ਦੇ 30 ਸਾਲ ਪੂਰੇ ਹੋ ਚੁਕੇ ਸਨ ਜਾਂ ਇਨਕੁਆਇਰੀ ਕਰਕੇ ਰੀਟਾਇਰ ਕੀਤਾ ਗਿਆ ਸੀ ?

**ਮੰਤਰੀ :** ਮੈਂਬਰ ਸਾਹਿਬਾਨ ਦੀ ਵਾਕਫੀਅਤ ਲਈ ਪੜ੍ਹ ਦਿੰਦਾ ਹਾਂ :

"ਵਿੱਤ ਕਮਿਸ਼ਨਰ ਮਾਲ ਨੇ ਇਸ ਕਰਮਚਾਰੀ ਦਾ ਆਚਰਣ ਪੱਤਰ ਵੇਖ ਕੇ ਇਹ ਕਮਿਸ਼ਨਰ ਪਟਿਆਲਾ, ਨੂੰ ਕਿਹਾ ਸੀ ਕਿ ਇਸ ਕਰਮਚਾਰੀ ਨੂੰ 55 ਸਾਲ ਦੀ ਉਮਰ ਤੇ ਲਾਜ਼ਮੀ ਨਿਵਿਰਤ ਕਰ ਦਿਤਾ ਜਾਏ । ਸੋ ਕਮਿਸ਼ਨਰ ਨੇ ਉਸਨੂੰ ਬਾਕਾਇਦਾ 3 ਮਹੀਨਿਆਂ ਦਾ ਨੋਟਿਸ ਦੇ ਕੇ 22 ਜੁਲਾਈ, 1968 ਨੂੰ ਲਾਜ਼ਮੀ ਨਿਵਿਰਤ ਕਰ ਦਿਤਾ ਸੀ । ਪਰੰਤੂ ਉਸ ਨੇ ਇਸ ਹੁਕਮ ਦੇ ਵਿਰੁਧ ਹਾਈ ਕੋਰਟ ਵਿਚ ਰਿਟਦਾਇਰ ਕਰ ਦਿਤੀ ਅਤੇ ਹਾਈ ਕੋਰਟ ਨੇ 7 ਅਗਸਤ, 1968 ਨੂੰ ਸਟੇ ਦੇ ਦਿਤੀ ਅਤੇ ਮਿਤੀ 27 ਜਨਵਰੀ, 1969 ਨੂੰ ਅੰਤਿਮ ਫੈਸਲਾ ਉਸਦੇ ਹਕ ਵਿਚ ਕਰ ਦਿਤਾ । ਇਸ ਫੈਸਲੇ ਦੇ ਖਿਲਾਫ ਅਪੀਲ (ਐਲ· ਪੀ. ਏ.) ਸਰਕਾਰ ਨੇ 26 ਮਾਰਚ, 1969 ਨੂੰ ਦਾਇਰ ਕਰ ਦਿਤੀ ਅਤੇ ਇਸ ਦਾ ਫੈਸਲਾ ਹਾਲਾਂ ਹੋਣਾ ਹੈ । ਹਾਈ ਕੋਰਟ ਦੇ ਫੈਸਲੇ ਦੇ ਅਨੁਸਾਰ ਸ੍ਰੀ ਬਖਤਾਵਰ ਸਿੰਘ ਨਾਇਬ ਤਹਿਸੀਲਦਾਰ ਕੰਮ ਕਰ ਰਿਹਾ ਹੈ । ਅਤੇ 58 ਸਾਲ ਦੀ ਉਮਰ ਪੂਰੀ ਕਰਨ ਤੇ 25 ਨਵੰਬਰ 1970 ਨੂੰ ਵੈਸੇ ਹੀ ਨਿਵਰਿਤ ਹੋ ਜਾਵੇਗਾ ।"

**ਸਰਦਾਰ ਲਛਮਣ ਸਿੰਘ ਗਿਲ :** ਕੀ ਰੈਵਿਨਿਉ ਮਨਿਸਟਰ ਸਾਹਿਬ ਦਸਣਗੇ ਕਿ ਜੋ ਫਾਈਂਡਿਗਜ਼ ਹਾਈ ਕੋਰਟ ਨੇ ਦਿਤੀਆਂ ਸਨ ਉਹ ਸਿਰਫ਼ ਇਕ ਟੈਕਨੀਕਲ ਗਰਾਉਂਡ ਤੇ ਦਿਤੀਆਂ ਸਨ ਅਤੇ ਉਸੇ ਪੁਆਇੰਟ ਆਫ਼ ਵਿਉ ਤੇ ਬਹਾਲ ਕੀਤਾ ਸੀ, ਪਰ ਉਸ ਦੇ ਬਰਖਿਲਾਫ਼ ਹੋਰ ਵੀ ਬਹੁਤ ਸਾਰੇ ਕੁਰਪਸ਼ਨ ਦੇ ਚਾਰਜਿਜ਼ ਹਨ ਅਤੇ ਕੀ ਵਜ੍ਹਾ ਹੈ ਕਿ ਉਸ ਆਦਮੀ ਨੂੰ ਉਸੇ ਜਗ੍ਹਾ ਤੇ ਦੋਬਾਰਾ ਰਖਿਆ ਗਿਆ ਹੈ ਜਿਥੇ ਉਸ ਦੇ ਲਈ ਕੁਰਪਸ਼ਨ ਕਰਨ ਦੇ ਚਾਂਸਿਜ਼ ਹਨ । ਗੌਰਮਿੰਟ ਕਿਸੇ ਹੋਰ ਜਗ੍ਹਾ ਤੇ ਉਸ ਨੂੰ ਨਹੀਂ ਲਾ ਸਕਦੀ ? ਕੀ ਕੋਈ ਪੁਲੀਟਿਕਲ ਆਦਮੀ ਤਾਂ ਉਸਦੀ ਬਕ ਤੇ ਨਹੀਂ ?

**ਮੰਤਰੀ :** ਇਹ ਸਪੋਜ਼ੀਸ਼ਨ ਹੈ, ਲਿਖ ਕੇ ਦਿਉ, ਦੇਖ ਲਵਾਂਗੇ ।

**चौधरी बलबीर सिंह :** स्पीकर साहिब, यह पोज़ीशन नहीं है बल्कि गवर्नमैंट ने उसके खिलाफ ऐक्शन लिया । कमिश्नर की रिपोर्ट पर उसको बर्खास्त किया गया । उस के बाद वह हाई-कोर्ट में चला गया. किसी एक ग्राऊँड पर हाई कोर्ट में बहाल हो गया । उस के खिलाफ़ बाकी चार्जिज़ हैं । क्या गवर्नमैंट उसके खिलाफ कोई कार्रवाई करेगी ?

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਹਾਈ ਕੋਰਟ ਦਾ ਫੈਸਲਾ ਪੜ੍ਹ ਕੇ ਦਸਣਗੇ ਕਿ ਉਸ ਵਿਚ ਕਰਪਸ਼ਨ ਬਾਰੇ ਕੋਈ ਗਲ ਨਹੀਂ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਚੌਧਰੀ ਸੁੰਦਰ ਸਿੰਘ :** ਕੀ ਮੰਤਰੀ ਸਾਹਿਬ ਦਸਣਗੇ ਕਿ ਜੋ ਹਾਈ ਕੋਰਟ ਨੇ ਫੈਸਲਾ ਉਸ ਦੇ ਹਕ ਵਿਚ ਕਰ ਦਿਤਾ ਹੈ ਤਾਂ ਤੁਸੀਂ ਉਸ ਨੂੰ ਰੀਇਨਸਟੇਟ ਕਰ ਦਿਤਾ ? ਕੀ ਹੁਣ ਡਿਪਾਰਟਮੈਂਟ ਉਸ ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਲੈ ਸਕਦਾ ?

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਹਾਈ ਕੋਰਟ ਦੀਆਂ ਫਾਈਂਡਿੰਗਜ਼ ਮੈਰਿਟ ਡੀਲ ਕਰਨ ਨੂੰ ਤਿਆਰ ਹਨ।

[ਕੋਈ ਉਤਰ ਨਹੀਂ ਆਇਆ]

**चौधरी बलबीर सिंह :** स्पीकर साहिब हाई कोर्ट ने फैसला किया है कि उस को जब्री रिटायर किया गया है क्योंकि उस के 55 साल पूरे हो चुके थे। लेकिन जो उसके खिलाफ कुरप्शन के चार्जिज़ हैं उनकी इन्क्वायरी करवा कर उस के खिलाफ ऐक्शन लिया जायेगा ?

**ਮੰਤਰੀ :** ਅਗਰ ਕੋਈ ਚੀਜ਼ ਦਸੋਗੇ ਤਾਂ ਜ਼ਰੂਰ ਲਵਾਂਗੇ। (ਵਿਘਨ) ਆਨਰੇਬਲ ਮੈਂਬਰ ਨੇ ਜਵਾਬ ਸੁਣਿਆ ਨਹੀਂ। ਮੈਂ ਕਿਹਾ ਸੀ ਕਿ ਉਸਦੇ ਖਿਲਾਫ਼ ਜਿਹੜਾ ਕੁਰਪਸ਼ਨ ਦਾ ਇਲਜ਼ਾਮ ਸੀ ਉਹ ਸਾਬਤ ਨਹੀਂ ਹੋ ਸਕਿਆ। (ਵਿਘਨ)

**ਸ੍ਰੀ ਬਾਲ ਮੁਕੰਦ ਸ਼ਰਮਾ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ, ਕਿ ਇਕ ਕੁਐਸਚਨ ਦੇ ਉਤੇ ਕਿੰਨੇ ਕੁ ਸਪਲੀਮੈਂਟਰੀ ਹੋ ਸਕਦੇ ਹਨ ? ਇਕ ਆਦਮੀ ਉਠ ਕੇ ਚਾਰ ਚਾਰ ਵਾਰੀ ਸਪਲੀਮੈਂਟਰੀ ਕਰਨ ਇਹ ਨਾਜਾਇਜ਼ ਗਲ ਹੈ।

**ਸਰਦਾਰ ਲਛਮਣ ਸਿੰਘ ਗਿਲ :** ਕੀ ਮੰਤਰੀ ਸਾਹਿਬ ਦਸਣਗੇ ਕਿ ਕੀ ਇਹ ਉਹੀ ਤਹਿਸੀਲਦਾਰ ਹੈ ਜਿਸ ਦੇ ਖਿਲਾਫ਼ ਤੁਸੀਂ ਮੇਰੇ ਕੋਲ ਸ਼ਿਕਾਇਤ ਕੀਤੀ ਸੀ ਤੇ ਮੈਂ ਉਸ ਦੇ ਖਿਲਾਫ਼ ਐਕਸ਼ਨ ਲਿਆ ਸੀ ?

**ਮੰਤਰੀ :** (ਵਿਘਨ) ਨਹੀਂ ਜੀ। (ਸ਼ੋਰ)

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਮੰਤਰੀ ਸਾਹਿਬ ਦਸਣਗੇ ਕਿ ਉਸ ਅਫ਼ਸਰ ਨੂੰ ਜਿਹੜਾ ਹਾਈ ਕੋਰਟ ਨੇ ਰੀਇਨਸਟੇਟ ਕੀਤਾ ਹੈ, ਜੱਜਮੈਂਟ ਵਿਚ ਇਹ ਵੀ ਲਿਖਿਆ ਹੋਇਆ ਹੈ ਕਿ ਉਸ ਨੂੰ ਉਸੇ ਜਗ੍ਹਾ ਤੇ ਬਹਾਲ ਕਰ ਦਿਓ ?

(No reply)

**Mr. Speaker :** Next question please,

---

COMPENSATION FOR THE DEPENDENTS OF THE LATE SHRI KULWANT SINGH, CONDUCTOR OF PUNJAB ROADWAYS

292. **Comrade Dana Ram :** Will the Chief Minister be pleased to state :

(a) whether Shri Kulwant Singh, a conductor of Punjab Roadways, was murdered in broad day light at the Amritsar Bus Stand in the beginning of 1967 or thereabout, while on duty ;

(b) whether the dependents of the deceased applied to the Government for compensation; if so, their names, the

dates on which they made the applications and submitted reminders ; if any, thereafter ;

(c) whether Shri Satya Pal Dang, M. L. A. has sent any representation to the Department in connection with the payment of compensation ; if so, when ;

(d) whether any compensation has been paid ; if so, to whom and how much ; if not, the reasons for the long delad if ;

(e) the time by which the matter is likely to be decided by the Government ?

**Sardar Gurnam Singh -**

(a) Yes Sir,

(b) The details are as under :-

| Date of Application | Date when received in this office. | From |
|---|---|---|
| 13. 2. 1968 | 20. 2. 1968 | Shmt. Devinder Kaur Wd/o Sh. Kulwant Singh. |
| | 8. 11. 1968. | —do— |
| 16. 1. 1969. | 23. 1. 1969. | Sh. Gurbachan Singh s/o Sh. Kulwant Singh |

(c) Yes, on 24. 2. 1969.

(d) A sum of Rs. 7, 000/— as prescribed in Schedule IV of the Workmen Compensation Act has been sanctioned for payment to the dependents/representatives of late Sh. Kulwant Singh Conductor as compensation.

(e) In view of reply to part (d) above, question does not arise.

[(ੲ) ਹਾਂ ਜੀ।

(ਬੀ) ਵੇਰਵਾ ਇਸ ਤਰ੍ਹਾਂ ਹੈ :—

| ਅਰਜ਼ੀ ਦੀ ਮਿਤੀ | ਪਹੁੰਚਣ ਦੀ ਮਿਤੀ | ਵਲੋਂ |
|---|---|---|
| 13. 2. 68 | 20. 2. 68 | ਦਵਿੰਦਰ ਕੌਰ ਵਿਧਵਾ ਸ੍ਰੀ ਕੁਲਵੰਤ ਸਿੰਘ |
| —— | 8. 11.68 | ਉਹੀ— |
| 16. 1. 69 | 23. 1. 69 | ਗੁਰਬਚਨ ਸਿੰਘ ਪਿਤਾ ਸ੍ਰੀ ਕੁਲਵੰਤ ਸਿੰਘ |

[Chief Minister]

(ਸੀ) ਹਾਂ 24-2-1969 ਨੂੰ

(ਡੀ) 7, 000/- ਦੀ ਰਕਮ ਮੁਆਵਜ਼ੇ ਦੇ ਤੌਰ ਤੇ ਸ਼੍ਰੀ ਕਲਵੰਤ ਸਿੰਘ ਕੰਡਕਟਰ ਦੇ ਰਿਸ਼ਤੇਦਾਰ ਨਿਰਭਰਾਂ ਲਈ ਮੰਨਜ਼ੂਰ ਕੀਤੀ ਗਈ ਹੈ ।

(ਈ) ਸੁਆਲ ਹੀ ਪੈਦਾ ਨਹੀਂ ਹੁੰਦਾ ।]

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਕੰਡਕਟਰ ਦਾ ਕਤਲ 1967 ਦੇ ਸ਼ੁਰੂ ਵਿਚ ਹੋਇਆ ਸੀ ਤੇ ਜਿਸਨੇ ਕਤਲ ਕੀਤਾ ਸੀ ਉਸ ਨੂੰ ਸਜ਼ਾ ਹੋ ਚੁਕੀ ਹੈ । ਸਵਾ ਦੋ ਸਾਲਾਂ ਬਾਅਦ ਫੈਸਲਾ ਹੋਇਆ ਹੈ ਕਿ 7 ਹਜ਼ਾਰ ਪੇਮੈਂਟ ਕਰਨੀ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਐਕਚੂਅਲ ਪੇਮੈਂਟ ਕਦ ਹੋਵੇਗੀ ?

**ਮੁੱਖ ਮੰਤਰੀ :** ਮੈਂ ਕਹਿ ਦਿਤਾ ਹੈ ਕਿ ਪੇਮੈਂਟ ਇਸੇ ਮਹੀਨੇ ਕਰ ਦਿਉ ।

---

STOPPAGE OF BUSES AT VILLAGE BATHRAMA ON RAI KOT MALERKOTLA ROUTE

*362 **Comrade Babu Singh Master :** Will the Chief Minister be pleased to state :

(a) whether Government is aware of the fact that village Bathrama has a bus stop on the Raikot MalerKotla road;

(b) if the reply to part (a) above be in the affirmative, whether it has come to the notice of the Government that the buses do not stop at the said bus stop and instead stop at the next bus stop thereby charging excess fare if so, the action, if any, proposed to be taken in the matter ?

**Sardar Gurnam Singh :**

(a) Yes Sir;

(b) Buses operating on Rai Kot Maler Kotla route stop at the Bathrama Bus stop and no complaint in this behalf has been received.

[(ੲ) ਹਾਂ ਜੀ ।

(ਬੀ) ਰਾਏਕੋਟ-ਮਾਲੇਰ ਕੋਟਲਾ ਚਲਣ ਵਾਲੀਆਂ ਬੱਸਾਂ ਬੱਥਰਾਮਾ ਤੇ ਖੜ੍ਹੀਆਂ ਹੁੰਦੀਆਂ ਹਨ ਅਤੇ ਇਸ ਬਾਰੇ ਸਰਕਾਰ ਪਾਸ ਕੋਈ ਸ਼ਿਕਾਇਤ ਨਹੀਂ ਆਈ ।]

---

RESIDENTIAL ACCOMMODATION FOR DOCTORS WORKING IN T. B. SANITORIUM AMRITSAR.

*401. **Shri Gian Chand Kharbanda :** Will the Chief Minister be pleased to state-

(a) the number of doctors working in the T. B. Sanitorium, Amritsar, at present;

(b) whether any Govt. quarters have been provided to them for residential purpose; if not, the steps, if any being taken to provide them residential quarters ?

**Sardar Gurnam Singh :**

(a) 8 doctors

(b) Govt. accommodation to 6 doctors has been provided. At present there is no proposal to provide residential accommodation to the other doctors working in the T. B. Sanitorium, Amritsar.

[(ਏ) 8 ਡਾਕਟਰ ।

(ਬੀ) 6 ਡਾਕਟਰਾਂ ਨੂੰ ਸਰਕਾਰੀ ਰਿਹਾਇਸ਼ ਦਿਤੀ ਹੋਈ ਹੈ । ਫਿਲਹਾਲ ਟੀ. ਬੀ. ਸੈਨੀਟੋਰੀਅਮ ਦੇ ਬਾਕੀ ਦੇ ਡਾਕਟਰਾਂ ਨੂੰ ਸਰਕਾਰੀ ਰਿਹਾਇਸ਼ ਦੇਣ ਦੀ ਕੋਈ ਤਜਵੀਜ਼ ਜ਼ੇਰੇ ਗੌਰ ਨਹੀਂ ਹੈ ।]

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਆਇਆ ਜਿਹੜੀ ਰਿਹਾਇਸ਼ 6 ਡਾਕਟਰਾਂ ਨੂੰ ਦਿਤੀ ਹੈ ਕੀ ਇਹ ਟੀ. ਬੀ. ਸੈਨੀਟੋਰੀਅਮ ਵਿਚ ਹੈ ਜਾਂ ਕਿਸੇ ਹੋਰ ਜਗ੍ਹਾ ਤੇ ਹੈ ?

**ਮੁੱਖ ਮੰਤਰੀ :** ਇਹ ਤਾਂ ਮੈਂ ਕਹਿ ਨਹੀਂ ਸਕਦਾ ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਬਾਕੀ ਸਟਾਫ ਜਿਹੜਾ ਫੋਰਥ ਕਲਾਸ ਐਂਪਲਾਈਜ਼ ਹਨ ਉਨ੍ਹਾਂ ਦੇ ਕੁਆਰਟਰ ਬਣਾਉਣ ਦੀ ਕੋਈ ਸਕੀਮ ਜ਼ੇਰੇ ਗੌਰ ਹੈ ?

**ਮੁੱਖ ਮੰਤਰੀ :** ਜੇ ਸਵਾਲ ਕਰ ਦਿਉ ਤਾਂ ਮੈਂ ਪੁਛ ਕੇ ਦਸ ਦਿਆਂਗਾ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਬਕਾਇਆ ਜਿਹੜੇ ਦੋ ਡਾਕਟਰ ਹਨ ਕੀ ਉਨ੍ਹਾਂ ਵਾਸਤੇ ਵੀ ਕੋਈ ਅਕਾਮੋਡੇਸ਼ਨ ਜ਼ੇਰੇ ਗੌਰ ਹੈ ?

**ਮੁੱਖ ਮੰਤਰੀ :** ਹਾਲੇ ਤਾਂ ਕੋਈ ਨਹੀਂ ।

---

GOVT. DISPENSARIES IN ANANDPUR SAHIB BLOCK

*416. **Shri Bam Dev Airy :** Will the Chief Minister be pleased to state -

(a) the number of Govt. dispensaries functioning between Nangal and Anandpur Sahib Block at present;

(b) whether any dispensary is functioning between Nangal and Anandpur Sahib; if not, whether there is any proposal under the consideration of the Govt. to set up a dispensary there ?

**Sardar Gurnam Singh :**

(a) One Primary Health Centre at Anandpur Sahib is functioning. It has also 8 sub-Centres attached to it ?
(2) Rural Dispensary Sehjowal.
(3) Rural Dispensary Pharpur Simla.

(b) No please.

[(ਏ) 1. ਅੰਨਦਪੁਰ ਸਾਹਿਬ ਬਲਾਕ ਦੇ ਅਧੀਨ ਮੁਢਲਾ ਸਿਹਤ ਕੇਂਦਰ ਅੰਨਦਪੁਰ ਸਾਹਿਬ ਨਾਲ ਅਠ ਸਬ ਸੈਂਟਰ ਹਨ ।

2. ਰੂਰਲ ਡਿਸਪੈਂਸਰੀ ਸੈਜੋਵਾਲ ਅਤੇ ਰੂਰਲ ਡਿਸਪੈਂਸਰੀ ਪਹਾੜਪੁਰ ਸ਼ਿਮਲਾ ਸਥਿਤ ਹਨ ।

(ਬੀ) ਨਹੀਂ ਜੀ ।]

**ਸ਼੍ਰੀ ਬਾਮ ਦੇਵ ਐਰੀ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਨੰਗਲ ਅਤੇ ਅਨੰਦਪੁਰ ਸਾਹਿਬ ਦੇ ਦਰਮਿਆਨ ਵੀ ਕੋਈ ਡਿਸਪੈਂਸਰੀ ਹੈ ਜੇ ਨਹੀਂ ਤਾਂ ਕਦੋਂ ਤਕ ਬਣਾਉਣ ਦਾ ਵਿਚਾਰ ਹੈ ?

**ਮੁੱਖ ਮੰਤਰੀ :** ਅਜੇ ਤਕ ਕੋਈ ਡਿਸਪੈਂਸਰੀ ਨਹੀਂ ਬਣੀ ਅਤੇ ਨਾ ਹੀ ਕੋਈ ਤਜਵੀਜ਼ ਹੈ ।

---

KING GEORGE MEDICAL COLLEGE AMRITSAR.

*453. **Comrade Satya Pal Dang :**

**Comrade Babu Singh Master :** Will the Chief Minister be pleased to state-

(a) whether the Medical College at Amritsar continues to be named "King George Medical College, Amritsar";

(b) if the reply to part (a) above be in the affirmative, whether he is aware of the fact that this is resented to by the public as being hurtful to the national sentiments;

(c) whether the Government has any proposal under consideration to change the name of the said Hospital ?

**Sardar Gurnam Singh**

(a) No please.

(b) Question does not arise.

(c) Question does not arise.

[(ਏ) ਨਹੀਂ ਜੀ ।

(ਬੀ) ਪ੍ਰਸ਼ਨ ਹੀ ਨਹੀਂ ਉਠਦਾ ।

(ਸੀ) ਪ੍ਰਸ਼ਨ ਹੀ ਨਹੀਂ ਉਠਦਾ ।]

**ਕਾਮਰੇਡ ਸੱਤ ਪਾਲ ਡਾਂਗ :** ਮੈਂ ਵਜ਼ੀਰ ਸਾਹਿਬ ਤੋਂ ਇਹ ਗਲ ਪੁਛਣੀ ਚਾਹੁੰਦਾ ਹਾਂ ਕਿ ਸਵਾਲ ਦੇ ਪਹਿਲੇ ਹਿਸੇ ਦੇ ਜਵਾਬ ਵਿਚ ਇਨ੍ਹਾਂ ਵਲੋਂ ਮੈਡੀਕਲ ਕਾਲਜ ਕਿਹਾ ਗਿਆ ਹੈ, ਪਰ ਕੀ ਉਨ੍ਹਾਂ ਦੇ ਨੋਟਿਸ ਵਿਚ ਇਹ ਗਲ ਆਈ ਕਿ ਅਜ ਤੋਂ 15-20 ਦਿਨ ਪਹਿਲਾਂ ਇਕ ਬਰੋਸ਼ਰ ਪਬਲਿਸਿਟੀ ਵਿਭਾਗ ਵਲੋਂ ਕਢਿਆ ਗਿਆ ਜਿਸ ਵਿਚ ਇਸ ਦਾ ਨਾਉਂ ਕਿੰਗ ਜਾਰਜ ਮੈਡੀਕਲ ਕਾਲਜ, ਅੰਮ੍ਰਿਤਸਰ, ਛਪਿਆ ਹੈ ?

**ਮੁੱਖ ਮੰਤਰੀ :** ਇਹ ਚੀਜ਼ ਮੇਰੇ ਨੋਟਿਸ ਵਿਚ ਤਾਂ ਨਹੀਂ ਆਈ ਪਰ ਜੇ ਕੋਈ ਐਸੀ ਗਲ ਹੋਈ ਹੈ ਤਾਂ ਉਹ ਗਲਤ ਹੋਈ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਸਰਕਾਰ ਜਿਨ੍ਹਾਂ ਨੇ ਐਸੀ ਗਲਤ ਕਾਰਵਾਈ ਕੀਤੀ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਲਵੇਗੀ ?

**ਮੁੱਖ ਮੰਤਰੀ :** ਉਨ੍ਹਾਂ ਤੋਂ ਕੋਈ ਖ਼ੂਨ ਤਾਂ ਨਹੀਂ ਹੋਇਆ ਕਿ ਐਕਸ਼ਨ ਲੈਣ ਦੀ ਲੋੜ ਹੈ । ਇਹ ਇਕ ਮਿਸਅੰਡਰਸਟੈਂਡਿੰਗ ਸੀ ।

**ਚੌਧਰੀ ਬਲਬੀਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਦਾ ਹਾਂ ਕਿ ਕੀ ਸਰਕਾਰ ਉਸ ਦਾ ਨਾਉਂ ਜਲਿਆਂ ਵਾਲਾ ਮੈਮੋਰੀਅਲ ਮੈਡੀਕਲ ਕਾਲਜ ਰਖਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਚੌਧਰੀ ਸਾਹਿਬ ਮੈਨੂੰ ਚਿੱਠੀ ਲਿਖ ਕੇ ਭੇਜ ਦੇਣ ਵਿਚਾਰ ਕਰ ਲਵਾਂਗੇ ।

---

## CONSTITUTION OF ZILA PARISHAD FOR RUPAR

***454. 1. Comrade Satya Pal Dang**

**2. Comrade Babu Singh Master :** Will the Chief Minister be pleased to state-

(a) whether a separate Zila Parishad for Rupar has been constituted; if not, the reasons therefor;

(b) whether the matter has been taken up with the Government of India in view of the provisions of the Punjab Reorganisation Act; if so, the date on which the case was taken up;

(c) the time by which a separate Zila Parishad for Rupar District is likely to be constituted ?

**Sardar Gurnam Singh:**

(a) (i) No Sir.

(ii) Orders of the Government of India regarding dissolution of inter State Zila Parishad have not yet been issued.

(b) (i) Yes Sir.

[Chief Minister]

(ii) The matter was originally taken up with the Government of India on 22.6.1967. It is being actively pursued.

(c) As soon as the requisite orders are issued by the Government of India.

[(ੲ) (1) ਨਹੀਂ ਜੀ ।

(2) ਅੰਤਰ ਰਾਜੀ ਜ਼ਿਲਾ ਪਰੀਸ਼ਦ ਭੰਗ ਕਰਨ ਦਾ ਹੁਕਮ ਹਾਲਾਂ ਤਾਈਂ ਜਾਰੀ ਨਹੀਂ ਹੋਇਆ ।

(ਬੀ) (1) ਹਾਂ ਜੀ ।

(II) ਬੁਨਿਆਦੀ ਤੌਰ ਤੇ ਇਹ ਮਾਮਲਾ ਕੇਂਦਰੀ ਸਰਕਾਰ ਨਾਲ ਮਿਤੀ 22-6-1967 ਨੂੰ ਆਰੰਭ ਕੀਤਾ ਸੀ । ਇਸ ਦਾ ਚੰਗੀ ਤਰ੍ਹਾਂ ਪਿਛਾ ਕੀਤਾ ਜਾ ਰਿਹਾ ਹੈ ।

(ਸੀ) ਜਦੋਂ ਵੀ ਕੇਂਦਰ ਸਰਕਾਰ ਤੋਂ ਲੋੜੀਦਾ ਹੁਕਮ ਜਾਰੀ ਹੋਵੇਗਾ ।]

**ਕਾਮਰੇਡ ਸੱਤ ਪਾਲ ਡਾਂਗ :** ਇਸ ਪਾਸੇ ਸਰਕਾਰ ਕੋਈ ਕਾਰਵਾਈ ਕਰੇਗੀ, ਇਸ ਮੁਆਮਲੇ ਨੂੰ ਲਟਕਦਿਆਂ ਪੂਰਾ ਇਕ ਸਾਲ ਹੋ ਗਿਆ ਹੈ ?

**ਮੁੱਖ ਮੰਤਰੀ :** ਆਨਰੇਬਲ ਮੈਂਬਰ ਨੂੰ ਤਾਂ ਪਤਾ ਹੀ ਹੈ ਕਿ ਚੰਡੀਗੜ੍ਹ ਬਾਰੇ ਸਾਨੂੰ ਰੌਲਾ ਪਾਉਂਦਿਆਂ ਪੂਰਾ ਇਕ ਸਾਲ ਹੋ ਗਿਆ ਹੈ, ਪਰ ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ ।

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਹੈ ਕਿ ਰੋਪੜ ਦੇ ਜ਼ਿਲੇ ਦਾ ਜਿਤਨਾ ਟੈਕਸ ਹੈ ਉਹ ਅੰਬਾਲੇ ਦੇ ਜ਼ਿਲੇ ਵਿਚ ਜਾਂਦਾ ਹੈ ਪਰ ਰੋਪੜ ਵਿਚ ਉਸ ਵਿਚੋਂ ਇਕ ਪੈਸਾ ਵੀ ਖਰਚ ਨਹੀਂ ਹੁੰਦਾ ?

**ਮੁੱਖ ਮੰਤਰੀ :** ਕੁਝ ਐਸੇ ਕਾਮਨ ਲਿੰਕਸ ਹਨ, ਜਿਨ੍ਹਾਂ ਦਾ ਫੈਸਲਾ ਸੈਂਟਰ ਦੀ ਸਰਕਾਰ ਵਲੋਂ ਹੋਣਾ ਹੈ । ਇਥੋਂ ਦਾ ਕੁਝ ਹਿਸਾ ਹਿਮਾਚਲ ਵਿਚ ਚਲਿਆ ਗਿਆ, ਕੁਝ ਹਰਿਆਣੇ ਵਿਚ ਅਤੇ ਬਾਕੀ ਦਾ ਪੰਜਾਬ ਵਿਚ ਹੈ । ਜਦੋਂ ਤੱਕ ਇਸ ਇਲਾਕੇ ਬਾਰੇ ਸੈਂਟਰ ਦੀ ਸਰਕਾਰ ਫੈਸਲਾ ਨਹੀਂ ਕਰਦੀ ਕੁਝ ਨਹੀਂ ਹੋ ਸਕਦਾ । ਅਸੀਂ ਲਿਖੀ ਜਾਂਦੇ ਹਾਂ, ਹੁਣ ਫੇਰ ਰਿਮਾਈਂਡਰ ਕਰ ਦੇਵਾਂਗੇ ।

**ਸਰਦਾਰ ਰਵੀਇੰਦਰ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਰੋਪੜ ਦੇ ਇਲਾਕੇ ਵਿਚੋਂ ਦਰਖਤ ਵੇਚੇ ਜਾ ਰਹੇ ਹਨ, ਸਿਰਫ ਪੈਸਾ ਇਕੱਠਾ ਕਰਨ ਦਾ ਇਕ ਸਾਧਨ ਬਣਾਇਆ ਹੋਇਆ ਹੈ ? ਕੀ ਸਰਕਾਰ ਕੋਈ ਐਸੀ ਰੁਕਾਵਟ ਨਹੀਂ ਪਾ ਸਕਦੀ ਕਿ ਇਹ ਇਲਾਕੇ ਵਿਚੋਂ ਬਾਹਰ ਚੀਜ਼ਾਂ ਨਾ ਜਾਣ ?

**ਮੁੱਖ ਮੰਤਰੀ :** ਇਸ ਦੇ ਮੁਤਾਲਿਕ ਮੈਂ ਬਹੁਤੀ ਗੱਲ ਕਰਨੀ ਏਥੇ ਵਾਜਬ ਨਹੀਂ ਸਮਝਦਾ ਪਰ ਜਿਹੜੇ ਵੀ ਸਾਡੇ ਇੰਟਰੈਸਟਸ ਹਨ ਅਸੀਂ ਉਨ੍ਹਾਂ ਨੂੰ ਬਾਕਾਇਦਾ ਵਾਚ ਕਰ ਰਹੇ ਹਾਂ ।

———

## INCLUSION OF CERTAIN VILLAGES OF P. O. NANGAL IN ANANDPUR SAHIB BLOCK.

*415. **Shri Bam Dev Airy** : Will the Chief Minister be pleased to state —

(a) whether Government is aware of the fact that Baghaler Swamipur and Khera Bara of Post Office Nangal and Tehsil Anandpur Sahib have not been included in any block with the result that their development has been neglected for the last 4 years i. e. since the reconstitution of the Punjab State ;

(b) if the reply to part (a) above be in the affirmative, whether there is any proposal to amalgamate the above mentioned villages with Anandpur Sahib block; if not, the reason therefor ?

**Sardar Gurnam Singh** :

(a) (i) The orders for the inclusion of Swamipur and other 3 villages namely, Kalsera, Bhabour Sahib and Khera Bagh in Anandpur Sahib Block have already been issued.

(ii) There are no villages known by the name of Baghaler, and Khera Bara in Anandpur Sahib tehsil.

(b) The question does not arise.

[(ੲ) (i) ਪਿੰਡ ਸਵਾਮੀਪਰ ਅਤੇ ਹੋਰ ਤਿੰਨ ਪਿੰਡ ਕਲਸੇਰਾ, ਭਬੋਰ ਸਾਹਿਬ ਅਤੇ ਖੇੜਾ ਬਾਗ ਨੂੰ ਅਨੰਦਪੁਰ ਸਾਹਿਬ ਬਲਾਕ ਵਿੱਚ ਮਿਲਾਉਣ ਦਾ ਹੁਕਮ ਜਾਰੀ ਹੋ ਚੁਕਿਆ ਹੈ :

(ii) ਬਘਲੇਰ ਅਤੇ ਖੇੜਾ ਬਾੜਾ ਨਾਂ ਦੇ ਅਨੰਦਪੁਰ ਸਾਹਿਬ ਤਹਿਸੀਲ ਵਿੱਚ ਕੋਈ ਪਿੰਡ ਨਹੀਂ ਹਨ ।

(ਬੀ) ਸਵਾਲ ਹੀ ਨਹੀਂ ਪੈਦਾ ਹੁੰਦਾ ।]

**ਸ਼੍ਰੀ ਬਾਮ ਦੇਵੀ ਐਰੀ** : ਏਥੇ ਇਹ ਮਿਸ ਪ੍ਰਿੰਟ ਹੋਇਆ ਹੈ, ਪਿੰਡ ਦਾ ਨਾਉ ਖੇੜਾਬਾਦ ਹੈ ਅਤੇ ਦੂਸਰੇ ਦਾ ਨਾਉਂ ਕਨਸੜਾ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਤਿੰਨ ਪਿੰਡਾਂ ਨੂੰ ਜਿਨ੍ਹਾਂ ਬਾਰੇ ਸਵਾਲ ਕੀਤਾ ਗਿਆ ਹੈ, ਅਨੰਦਪੁਰ ਦੇ ਵਿਚ ਸ਼ਾਮਲ ਕਰਨ ਲਈ ਹੁਕਮ ਦੇ ਦਿਤਾ ਗਿਆ ਹੈ ?

**ਮੁੱਖ ਮੰਤਰੀ** : ਜੀ ਹਾਂ ਇਨ੍ਹਾਂ ਤਿੰਨਾਂ ਪਿੰਡਾਂ ਨੂੰ ਸ਼ਾਮਲ ਕਰਨ ਲਈ ਹੁਕਮ ਦੇ ਦਿਤਾ ਗਿਆ ਹੈ ।

**ਸਰਦਾਰ ਰਾਜਾ ਸਿੰਘ** : ਕੀ ਮੁੱਖ ਮੰਤਰੀ ਜੀ ਦਸਣਗੇ ਕਿ ਕੀ ਪਿੰਡ ਮੁਲਾਂਪੁਰ ਗਰੀਬ ਦਾਸ ਨੂੰ ਚੰਡੀਗੜ੍ਹ ਵਿਚ ਸ਼ਾਮਲ ਕਰਨ ਦਾ ਕੋਈ ਵਿਚਾਰ ਹੈ ?

ਮੁੱਖ ਮੰਤਰੀ : ਇਹ ਸਵਾਲ ਇਸ ਵਿਚੋਂ ਪੈਦਾ ਨਹੀਂ ਹੁੰਦਾ ਜੀ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਰੀ-ਆਰਗੇਨਾਈਜ਼ੇਸ਼ਨ ਤੋਂ ਬਾਅਦ ਕਿਤਨੇ ਪਿੰਡ ਬਲਾਕਸ ਤੋਂ ਸ਼ਾਮਲ ਕਰਨੇ ਰਹਿ ਜਾਣਗੇ ?

**ਮੁੱਖ ਮੰਤਰੀ :** ਮੈਂ ਕੋਈ ਸਾਰਾ ਸੈਕਰੀਟੇਰੀਏਟ ਜੇਬ ਵਿਚ ਤਾਂ ਨਹੀਂ ਪਾਇਆ ਹੋਇਆ ਕਿ ਜੋ ਸਵਾਲ ਪੁਛੋ ਉਸ ਦਾ ਜਵਾਬ ਦੇ ਦਿਆਂ। (ਹਾਸਾ)

**ਕੈਪਟਨ ਰਤਨ ਸਿੰਘ :** ਉਹ ਜੇਬ ਕਿਤਨੀ ਕੁ ਹੋਵੇਗੀ ਜਿਸ ਦੇ ਵਿਚ ਸੈਕਰੀਟੇਰੀਏਟ ਆ ਜਾਵੇ। (ਹਾਸਾ)

**चौधरी बलबीर सिंह :** व्यवस्था प्रश्न स्पीकर साहिब, मुख्य मन्त्री साहिब ने कहा है कि क्या मैं सारा सैक्रेटेरियट जेब में लिये फिरता हूं। पहले भी इन्हों ने एक आनरेबल मैंबर को कहा है। आप इनको रोकें, यह सदन की तौहीन है। वह अगर जवाब देना चाहते हैं तो नोटिस मांग सकते हैं।

---

PROCUREMENT OF WHEAT IN THE STATE

*409. **Sardar Balwant Singh :** Will the Chief Minister be pleased to state -

(a) the details of the measures proposed to be adopted by the Government to procure wheat in the State this year and at what price ;

(b) whether the Government has made any arrangements for the quick purchasing of the wheat crop in the State ?

**ਸਰਦਾਰ ਗੁਰਨਾਮ ਸਿੰਘ :**

(ਏ) ਸਰਕਾਰ ਨੇ ਰਾਜ ਵਿਚ ਕਣਕ ਦੀ ਖਰੀਦ ਦਾ ਕੰਮ ਤਿੰਨਾਂ ਏਜੰਸੀਆਂ ਨੂੰ ਸੌਂਪਿਆ ਹੋਇਆ ਹੈ, ਜਿਹੜੀਆਂ ਕਿ ਫੂਡ ਕਾਰਪੋਰੇਸ਼ਨ ਆਫ਼ ਇੰਡੀਆ, ਪੰਜਾਬ ਸਟੇਟ ਕੋਪਰੇਟਿਵ ਸਪਲਾਈ ਅਤੇ ਮਾਰਕਿਟਿੰਗ ਫੈਡਰੇਸ਼ਨ ਲਿਮਟਿਡ, ਚੰਡੀਗੜ੍ਹ, ਅਤੇ ਖੁਰਾਕ ਅਤੇ ਸਪਲਾਈ ਵਿਭਾਗ, ਪੰਜਾਬ ਹਨ। ਸਾਰੀਆਂ ਕਿਸਮਾਂ ਦੀ ਕਣਕ ਦੀ ਕੀਮਤ ਖਰੀਦ ਰੁਪਏ 75.75 ਤੋਂ ਰੁਪਏ 76.25 ਪ੍ਰਤੀ ਕੁਇੰਟਲ ਹੋਵੇਗੀ, ਜਿਸ ਦੀ ਕੀਮਤ ਔਸਤ ਰੁਪਏ 76/- ਪ੍ਰਤੀ ਕਇੰਟਲ ਹੋਵੇਗੀ। ਖੁਰਾਕ ਵਿਭਾਗ ਇਹ ਪੂਰਾ ਧਿਆਨ ਰਖੇਗਾ ਕਿ ਜ਼ਿਮੀਂਦਾਰਾਂ ਨੂੰ ਠੀਕ ਕੀਮਤ ਮਿਲੇ ਅਤੇ ਜਿੰਨੀ ਕਣਕ ਉਹ ਮਾਰਕਿਟ ਵਿੱਚ ਲਿਆਉਣ ਉਸ ਦਾ ਮੁਕੱਰਰ ਕੀਮਤ ਤੇ ਤੁਰੰਤ ਵਿਕਰੀ ਦਾ ਬੰਦੋਬਸਤ ਹੋਵੇ।

(ਬੀ) ਹਾਂ ਜੀ।

[(a) Procurement of wheat in the State has been entrusted to the three agencies viz. Food Corporation of India, the Punjab State Cooperative Supply and Marketing Federation Ltd., Chandigarh, and the Food and Supplies Department, Punjab. The range of procurement price will be Rs. 75 75 to Rs. 76.25 per quintal with average of Rs. 76/- per quintal for all varieties of wheat. The Food Department will ensure that the farmers are given the correct price and all stocks brought to the market will be purchased so long as they are offered at the procurement price.

(b) Yes.]

**ਕੈਪਟਨ ਰਤਨ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਸ ਦਾ ਕੀ ਕਾਰਨ ਹੈ ਕਿ ਪੀ. ਵੀ. 18 ਜਿਸ ਦਾ ਭਾਉ ਘਟ ਹੈ, ਮਹਿਕਮਾ ਉਸ ਨੂੰ ਮੁਕਰਰਾ ਨਿਰਖ 76.00 ਪਰ ਕੁਇੰਟਲ ਦੇ ਹਿਸਾਬ ਕਿਉਂ ਨਹੀਂ ਖਰੀਦਦਾ ?

**ਮੁੱਖ ਮੰਤਰੀ :** ਸਰਕਾਰ ਬਾਕਾਇਦਾ ਖਰੀਦ ਕਰ ਰਹੀ ਹੈ । ਮੈਂ ਅਜ ਵੀ ਫੂਡ ਆਫੀਸਰਜ਼ ਦੀ ਮੀਟਿੰਗ ਦੇ ਵਿਚ ਉਨ੍ਹਾਂ ਨੂੰ 3–4 ਹਦਾਇਤਾਂ ਦਿਤੀਆਂ ਹਨ । ਆਨਰੇਬਲ ਮੈਂਬਰ ਅੱਜ ਤੋਂ ਬਾਅਦ ਦਸਣ ਜੇ ਕੋਈ ਐਸੀ ਸ਼ਕਾਇਤ ਹੋਵੇ । ਹੁਣ ਜ਼ਰੂਰ ਖਰੀਦਣਗੇ ।

**ਕੈਪਟਨ ਰਤਨ ਸਿੰਘ :** ਕੀ ਪੀ. ਵੀ. 18 ਨੂੰ ਰੈਡ ਵ੍ਹੀਟ ਤਾਂ ਨਹੀਂ ਕਰ ਦਿਤਾ ਗਿਆ ?

**ਮੁੱਖ ਮੰਤਰੀ :** ਰੈਡ ਵ੍ਹੀਟ ਤਾਂ ਰਾਜਸਥਾਨ ਵਿਚ ਹੁੰਦੀ ਹੈ ਏਥੇ ਨਹੀਂ ।

**चौधरी बलबीर सिंह :** क्या मन्त्री महोदय बतायेंगे कि फूड प्रोक्योरमैंट के लिये जो निशाना रखा है वह पहले से कम है या ज्यादा है ?

**ਮੁੱਖ ਮੰਤਰੀ :** ਇਸ ਵਿਚੋਂ ਇਹ ਸਵਾਲ ਪੈਦਾ ਹੀ ਨਹੀਂ ਹੁੰਦਾ ।

**चौधरी बलबीर सिंह :** अध्यक्ष महोदय, यह मामला बड़ा अहम है। इस कारपोरेशन पर सरकार पूरी निगरानी नहीं रखती। जो पंजाब से मुलाज़म गए है, सरकार को उन की हिफाज़त करनी चाहिए।

[कोई उत्तर न दिया गया]

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਹੋਰ ਨਵੀਆਂ ਮੰਡੀਆਂ ਖੋਲ੍ਹੀਆਂ ਜਾਣੀਆਂ ਸਨ ਕੀ ਉਹ ਖੋਲ੍ਹ ਦਿਤੀਆਂ ਗਈਆਂ ਹਨ ? ਕਿਉਂਕਿ ਮੈਂ ਇਕ ਮਿਸਾਲ ਦਿੰਦਾ ਹਾਂ ਕਿ ਡੇਰਾ ਬਾਬਾ ਨਾਨਕ ਤੋਂ ਬਟਾਲਾ 18 ਮੀਲ ਦੂਰ ਹੈ ਅਤੇ 18 ਮੀਲ ਦੂਰ ਕਣਕ ਲਿਜਾਣੀ ਬਹੁਤ ਮੁਸ਼ਕਲ ਹੈ । ਇਸ ਲਈ ਕੀ ਸਰਕਾਰ ਮੰਡੀਆਂ ਖੋਲ੍ਹ ਰਹੀ ਹੈ ?

ਮੁੱਖ ਮੰਤਰੀ : ਇਸ ਸਵਾਲ ਵਿਚੋਂ ਤਾਂ ਇਹ ਸਵਾਲ ਪੈਦਾ ਨਹੀਂ ਹੁੰਦਾ ਪਰ ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਨਵੀਆਂ ਮੰਡੀਆਂ ਤਾਂ ਖੋਲ੍ਹੀਆਂ ਜਾ ਰਹੀਆਂ ਹਨ, ਨਾਲ ਬਹੁਤ ਸਾਰੀਆਂ ਥਾਵਾਂ ਤੇ ਪਰਚੇਜ਼ਿੰਗ ਸੈਂਟਰ ਵੀ ਖੋਲ੍ਹ ਦਿਤੇ ਗਏ ਹਨ ਤਾਂ ਕਿ ਕਣਕ ਨੂੰ ਵੇਚਣ ਵਿਚ ਕੋਈ ਤਕਲੀਫ ਨਾ ਆਵੇ ।

**ਸਰਦਾਰ ਗੁਰਬੰਤਾ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਹ ਜੋ ਕਣਕ ਦੀਆਂ ਕੀਮਤਾਂ ਮੁਕਰਰ ਕੀਤੀਆਂ ਗਈਆਂ ਹਨ ਤੇ ਵਡੇ ਫੂਡ ਜ਼ੋਨ ਤੁਸੀਂ ਬਣਾ ਦਿਤੇ ਹਨ (ਵਿਘਨ)......

ਮੁੱਖ ਮੰਤਰੀ : ਅਸੀਂ ਨਹੀਂ, ਤੁਹਾਡੀ ਸੈਂਟਰ ਦੀ ਸਰਕਾਰ ਨੇ ਬਣਾਏ ਹਨ ।

**ਸਰਦਾਰ ਗੁਰਬੰਤਾ ਸਿੰਘ :** ਇਨ੍ਹਾਂ ਵਡੇ ਜ਼ੋਨਾਂ ਵਿਚੋਂ ਜੇ ਕੋਈ ਬਾਹਰਲਾ ਵਪਾਰੀ ਆਕੇ 8 ਆਨੇ ਜ਼ਿਆਦਾ ਕੀਮਤ ਦੇਵੇ ਤਾਂ ਉਹ ਸਾਰੀ ਕਣਕ ਖਰੀਦ ਸਕਦਾ ਹੈ ਤੇ ਸਰਕਾਰ ਨੇ ਜਿਹੜੀਆਂ ਏਜੰਸੀਆਂ ਮੁਕਰਰ ਕੀਤੀਆਂ ਹਨ ਕਣਕ ਦੀ ਖਰੀਦ ਕਰਨ ਲਈ ਉਹ ਕਣਕ ਨਹੀਂ ਖਰੀਦ ਸਕਣਗੀਆਂ ?

**ਮੁੱਖ ਮੰਤਰੀ :** ਬੇਸ਼ਕ ਇਸ ਸਵਾਲ ਵਿਚੋਂ ਤਾਂ ਇਹ ਸਵਾਲ ਪੈਦਾ ਨਹੀਂ ਹੁੰਦਾ ਪਰ ਮੈਂ ਇਸ ਦਾ ਜਵਾਬ ਦਿਆਂਗਾ । ਮਾਸਟਰ ਜੀ ਦਾ ਡਰ ਦਰੁਸਤ ਹੈ । ਹਿੰਦ ਸਰਕਾਰ ਨੇ ਕੀਮਤਾਂ 76 ਰੁਪਏ ਤਕ ਮੁਕਰਰ ਕੀਤੀਆਂ ਹਨ । ਇਸ ਲਈ ਜੇ ਕੋਈ ਬਾਹਰਲਾ ਵਪਾਰੀ ਆਕੇ 77 ਰੁਪਏ ਕੁਇੰਟਲ ਕੀਮਤ ਦੇਵੇ ਤਾਂ ਉਹ ਕਣਕ ਖਰੀਦ ਕੇ ਲੈ ਜਾ ਸਕਦਾ ਹੈ । ਇਸ ਲਈ ਹੀ ਮੈਂ ਮੁੱਖ ਮੰਤਰੀਆਂ ਦੀ ਕਾਨਫਰੰਸ ਵਿਚ ਇਸ ਨੂੰ ਅਪੋਜ਼ ਕੀਤਾ ਸੀ । ਹੁਣ ਸਰਮਾਇਆਦਾਰ ਕਣਕ ਨੂੰ ਖਰੀਦ ਕੇ ਇਕੱਠੀ ਕਰ ਲੈਣਗੇ ਫਿਰ ਲੀਨ ਮੰਥਜ਼ ਵਿਚ ਵੇਚਣਗੇ । ਇਸ ਤਰ੍ਹਾਂ ਗਰੀਬ ਮਜ਼ਦੂਰ ਅਤੇ ਕਿਸਾਨ ਨੂੰ ਨੁਕਸਾਨ ਹੋਵੇਗਾ ।

**ਸਰਦਾਰ ਲਛਮਣ ਸਿੰਘ ਗਿੱਲ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਤਨਾ ਅਨਾਜ ਇਨ੍ਹਾਂ ਕੋਲ ਆਉਣਾ ਹੈ, ਉਸ ਨੂੰ ਸੰਭਾਲਣ ਦਾ ਇੰਤਜ਼ਾਮ ਇਨ੍ਹਾਂ ਕੋਲ ਹੈ ਜਾਂ ਇਨ੍ਹਾਂ ਨੂੰ ਤੋਂ ਮਦਦ ਲੈਣੀ ਪਏਗੀ ?

ਮੁੱਖ ਮੰਤਰੀ : ਇਸ ਸਵਾਲ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ ।

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਜੇ ਇਸ ਸਵਾਲ ਦਾ ਪਾਰਟ (ਬੀ) ਪੜ੍ਹਿਆ ਜਾਵੇ ਤਾਂ ਇਹ ਸਵਾਲ ਪੈਦਾ ਹੋ ਜਾਂਦਾ ਹੈ ।

**Mr. Speaker :** The second part of the question is 'whether the Government has made any arrangements for the quick purchasing of the wheat crop in the State'.

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਇਹ ਗਲ ਇਨ੍ਹਾਂ ਦੇ ਨੋਟਿਸ ਵਿਚ ਲਿਆਇਆ ਹਾਂ ਕਿ ਜਿਹੜਾ ਅਨਾਜ ਸਰਕਾਰ ਨੇ ਖਰੀਦਣਾ ਹੈ.......

**ਸ੍ਰੀ ਸਪੀਕਰ :** ਮਿਹਰਬਾਨੀ ਕਰਕੇ ਬੈਠ ਜਾਉ । (The hon. Member should please resume his seat.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਕੁਐਸ਼ਚਨ ਪੁਟ ਕਰਨਾ ਹੈ, ਤੁਸੀਂ ਬੇਸ਼ਕ ਰੂਲ ਆਊਟ ਕਰ ਦੇਣਾ ਪਰ ਮੈਂ ਤਾਂ ਹਾਲੇ ਪੁਟ ਹੀ ਨਹੀਂ ਕੀਤਾ । (ਵਿਘਨ) ਤੁਸੀਂ ਸੁਣ ਤਾਂ ਲਉ ।

**ਸ੍ਰੀ ਸਪੀਕਰ :** ਨਹੀਂ ਤੁਸੀਂ ਪੁਛ ਚੁਕੇ ਹੋ । ਮਿਹਰਬਾਨੀ ਕਰਕੇ ਬੈਠ ਜਾਉ । (The hon. Member has put his supplementary ; he may please resume his seat now.)

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਸ ਹਕੀਕਤ ਨੂੰ ਮੱਦੇ ਨਜ਼ਰ ਰਖਦੇ ਹੋਏ ਕਿ ਵਡਾ ਜ਼ੋਨ ਹੋਣ ਕਰਕੇ ਬਾਹਰ ਦੇ ਵਪਾਰੀ ਕਣਕ ਖਰੀਦ ਕੇ ਲੈ ਜਾਣਗੇ ਅਤੇ ਹੋ ਸਕਦਾ ਹੈ ਕਿ ਸਰਕਾਰ ਨੇ ਕਣਕ ਪਰੋਕਿਉਰ ਕਰਨ ਦਾ ਜੋ ਟੀਚਾ ਮਿਥਿਆ ਹੈ ਉਹ ਵੀ ਪੂਰਾ ਨਾ ਹੋ ਸਕੇ, ਸਰਕਾਰ ਕੀ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ ?

**ਮੁੱਖ ਮੰਤਰੀ :** ਮੈਂ ਇਹ ਗਲ ਪਹਿਲਾਂ ਵੀ ਕਲੀਅਰ ਕਰ ਚੁਕਾ ਹਾਂ ਕਿ ਇਹ ਸਭ ਸੈਂਟਰ ਦੀ ਗੌਰਮਿੰਟ ਨੇ ਕੀਤਾ ਹੈ । ਪਰ ਫਿਰ ਵੀ ਮੈਂ ਅੱਜ ਵੀ ਆਪਣੇ ਅਫ਼ਸਰਾਂ ਨੂੰ ਹੁਕਮ ਦਿਤਾ ਹੈ ਕਿ ਉਹ ਕੋਈ ਐਸੇ ਰਸਤੇ ਕਢਣ ਕਿ ਜੋ ਟੀਚਾ ਮਿਥਿਆ ਹੈ ਉਹ ਜ਼ਰੂਰ ਪਰੋਕਿਉਰ ਕੀਤਾ ਜਾਵੇ ਤੇ ਸਰਮਾਏਦਾਰ ਕਣਕ ਦਾ ਸਟਾਕ ਨਾ ਕਰ ਸਕਣ ।

**ਸਰਦਾਰ ਨਰਿੰਦਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਫੂਡ ਕਾਰਪੋਰੇਸ਼ਨ ਆਫ਼ ਇੰਡੀਆ ਹੈ ਇਹ ਕਣਕ ਦੀ ਖਰੀਦ ਮੰਡੀਆਂ ਵਿਚੋਂ ਕਰੇਗੀ ਜਾਂ ਵਪਾਰੀਆਂ ਦੀ ਸਹਾਇਤਾ ਨਾਲ ਖਰੀਦ ਕਰੇਗੀ ?

**ਮੁੱਖ ਮੰਤਰੀ :** ਇਸ ਵਾਸਤੇ ਵਖਰਾ ਨੋਟਿਸ ਦਿਉ ।

**ਡਾਕਟਰ ਅਮੀਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਕਿਰਪਾ ਕਰਕੇ ਦਸਣਗੇ ਕਿ ਪੀ. ਵੀ. 18 ਜਿਹੜੀ ਕਿ ਪਿਛਲੇ ਸਾਲ ਢਾਈ ਰੁਪਏ ਕਿਲੋ ਬੀਜ ਵਾਸਤੇ ਵਿਕਦੀ ਰਹੀ ਉਹ ਵੀ 76 ਰੁਪਏ ਹੀ ਵਿਕੇਗੀ ?

**ਮੁੱਖ ਮੰਤਰੀ :** ਕੈਪਟਨ ਰਤਨ ਸਿੰਘ ਨੇ ਉਹ ਬਹੁਤ ਵੇਚੀ ਹੈ ਉਨ੍ਹਾਂ ਤੋਂ ਪੁਛ ਲਉ । (ਹਾਸਾ)

**ਕੈਪਟਨ ਰਤਨ ਸਿੰਘ :** ਸਰਦਾਰ ਗੁਰਨਾਮ ਸਿੰਘ ਨੇ ਵੀ ਬਹੁਤ ਵੇਚੀ ਹੈ ਉਹੀ ਦਸ ਦੇਣ । (ਹਾਸਾ)

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਇਹ ਗਲ ਮੱਦੇ ਨਜ਼ਰ ਰਖਦੇ ਹੋਏ ਕਿ ਬਾਹਰ ਦੇ ਵਪਾਰੀ ਅਨਾਜ ਇਕੱਠਾ ਕਰਕੇ ਲੀਨ ਮੰਥਸ ਵਿਚ ਮੁਨਾਫ਼ਾ ਕਮਾਉਂਦੇ ਹਨ, ਤੇ ਸਰਕਾਰ ਨੇ ਜੋ ਕਣਕ ਪਰੋਕਿਉਰ ਕਰਨੀ ਹੈ, ਉਸ ਟੀਚੇ ਦੇ ਪੂਰਾ ਹੋਣ ਤਕ ਸਰਕਾਰ ਉਨ੍ਹਾਂ ਨੂੰ ਖਰੀਦ ਕਰਨ ਤੋਂ ਰੋਕ ਦੇਵੇਗੀ ?

ਮੁੱਖ ਮੰਤਰੀ : ਅਜਿਹੀ ਕੋਈ ਗਲ ਨਹੀਂ । ਅਸੀਂ 3 ਲੱਖ ਕਵਿੰਟਲ ਪਰੋਕਿਉਰ ਕਰਨਾ ਹੈ, ਉਹ ਕਰ ਹੀ ਲਵਾਂਗੇ ।

ਸ਼੍ਰੀ ਗਿਆਨ ਚੰਦ ਖਰਬੰਦਾ : ਕੀ ਚੀਫ਼ ਮਨਿਸਟਰ ਸਾਹਿਬ ਪਿਛਲੇ ਸਾਲ ਦੇ ਤਜਰਬੇ ਤੋਂ ਫਾਇਦਾ ਉਠਾਉਂਦੇ ਹੋਏ ਇਸ ਗਲ ਦਾ ਖਿਆਲ ਰਖਣਗੇ ਕਿ ਰੇਲਵੇ ਕਣਕ ਨੂੰ ਪਹਿਲਾਂ ਢੋਏ ਤਾਂ ਕਿ ਕਣਕ ਦੇ ਬਰਬਾਦ ਹੋਣ ਦਾ ਕੋਈ ਡਰ ਨਾ ਰਹੇ ?

ਮੁੱਖ ਮੰਤਰੀ : ਮੈਂ ਰੇਲਵੇ ਮਨਿਸਟਰ ਨਾਲ ਇਸ ਸਬੰਧ ਵਿਚ ਗਲ ਕੀਤੀ ਸੀ ਉਨ੍ਹਾਂ ਨੇ ਭਰੋਸਾ ਦਿਵਾਇਆ ਹੈ ਕਿ ਜਿੰਨੀ ਵੀ ਕਣਕ ਪਰੋਕਿਉਰ ਕੀਤੀ ਜਾਵੇਗੀ ਉਸ ਨੂੰ ਢੋਣ ਲਈ ਪਹਿਲ ਦਿਤੀ ਜਾਵੇਗੀ ।

---

## REDUCED SUPPLY OF CANAL WATER IN VILLAGE BALIAN DISTT. SANGRUR.

*450. **Giani Kundan Singh Patang** : Will the Minister for Irrigation and Power be pleased to state -

(a) whether it is fact that the supply of canal water in village Balian, Police Station Sherpur, Distt. Sangrur has been reduced and the water rate is being realised at the old rate; if so, the reasons therefor ;

(b) the number of water pipes with their diameters at present together with their number and diameter previously ?

**ਸਰਦਾਰ ਸੋਹਣ ਸਿੰਘ ਬਾਸੀ :**

(a) No.

| | | Previous Design. | Present Design. |
|---|---|---|---|
| (b) (i) | Outlet R. D. No.18500 tail front Batuha Minor | Pipe outlet 0.5 dia. | Open flume outlet' with breadth 0. 36 |
| (ii) | Outlet R. D. 4000 tailfront of Sub-Minor No. 5 of the Handiaya Minor. | open flume out let with breadth 24' | Open flume outlet with breadth o. 38 |

[ (ਏ) ਨਹੀਂ ਜੀ ।

| | ਪੂਰਵ ਡੀਜ਼ਾਈਨ | ਹੁਣ ਦੇ ਸਮੇ ਦਾ ਡੀਜ਼ਾਈਨ |
|---|---|---|
| (ਬੀ) (i) ਬਟੂਹਾਮਾਈਨਰ ਦਾ ਮੋਘਾ ਬੁਰਜੀ ਨੰ: 185000/ਟੇਲ ਫ਼ਰੰਟ | ਪਾਈਪ ਮੋਘਾ 0.5 ਵਿਆਸ | ਖੁਲ੍ਹਾ ਮੋਘਾ 0.36 |

| | | |
|---|---|---|
| (ii) ਹੰਡਾਇਆ ਮਾਈਨਰ ਦੇ ਸਬ ਮਾਈਨਰ ਨੰ: 5 ਦਾ ਮੋਘਾ ਬੁਰਜੀ ਨੰ: 4000 ਟੇਲ ਵਰੰਟ | ਖੁਲ੍ਹਾ ਮੋਘਾ 0. 24 ਫੁਟ ਚੌੜਾ] | ਖੁਲ੍ਹਾ ਮੋਘਾ 38 ਫੁਟ ਚੌੜਾ |

ਸਰਦਾਰ ਲਛਮਣ ਸਿੰਘ ਗਿੱਲ : ਇਹ ਅਜੇ ਚੀਫ ਮਨਿਸਟਰੀ ਦੇ ਉਮੀਦਵਾਰ ਹਨ। (ਹਾਸਾ)

ਵਿਦਿਆ ਅਤੇ ਸਿੰਜਾਈ ਮੰਤਰੀ : ਹੁਣ ਤੇਰਾ ਨੰਬਰ ਨਹੀਂ ਆਉਂਦਾ। (ਹਾਸਾ) ਸਰਕਾਰੀ ਬੈਂਚਾਂ ਵਲੋਂ ਤਾੜੀਆਂ।)

---

DIGGING A DRAIN IN BHADAUR, DISTRICT SANGRUR.

*467. **Sardar Bachan Singh Pakho** : Will the Minister for Irrigation and Power be pleased to state --

(a) whether it is a fact that a scheme to dig a drain in Bhadaur, district Sangrur, is under consideration of Government for the last many years ;

(b) if the reply to part (a) above be in the affirmative, the reasons for not starting the earthwork thereon ?

**ਸਰਦਾਰ ਸੋਹਣ ਸਿੰਘ ਬਾਸੀ :**

(a) Yes. Bhadaur area is served by Dayalpura Drainage system.

(b) Excavation of the drain could not be carried out because the scheme for diversion of Lissara Naldaha through Dyalpura Drain is under examination with Government of India and due to paucity of funds.

[(ਏ) ਹਾਂ ਜੀ।

(ਬੀ) ਇਸ ਡਰੇਨ ਦੀ ਖੁਦਾਈ ਦਾ ਲਿਸਾੜੇ ਨਾਲੇ ਦੀ ਦਿਆਲਪੁਰਾ ਰਾਹੀਂ ਡਾਈਵਰਸ਼ਨ ਸਕੀਮ ਨਾਲ ਸਬੰਧ ਹੈ ਜੋ ਹਾਲਾਂ ਤਕ ਭਾਰਤ ਸਰਕਾਰ ਨੇ ਮਨਜ਼ੂਰ ਨਹੀਂ ਕੀਤੀ ਹੈ।]

ਸਰਦਾਰ ਨਰਿੰਦਰ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਲਾਊਡ ਸਪੀਕਰ ਵਲ ਮੂੰਹ ਕਰਕੇ ਪੜ੍ਹਿਆ ਕਰਨ। ਹੁਣ ਤਾਂ ਸਾਨੂੰ ਉਨ੍ਹਾਂ ਦਾ ਜਵਾਬ ਸੁਣਾਈ ਨਹੀਂ ਦਿਤਾ।

ਸ਼੍ਰੀ ਸਪੀਕਰ : ਬਾਸੀ ਸਾਹਿਬ, ਤੁਸੀਂ ਇਹ ਜਵਾਬ ਫਿਰ ਪੜ੍ਹ ਦਿਉ। (The hon. Minister for Irrigation and Power may please read out his reply once again.)

(ਮਾਨਯੋਗ ਮੰਤਰੀ ਨੇ ਜਵਾਬ ਫਿਰ ਪੜ੍ਹ ਦਿਤਾ।)

ਸਰਦਾਰ ਬਚਨ ਸਿੰਘ ਪਖੋ : 400 ਏਕੜ ਵਿਚ ਪਾਣੀ ਖੜਾ ਹੋਇਆ ਹੈ । ਜ਼ਮੀਨ ਛਡੀ ਹੋਈ ਹੈ । ਜੇ ਮੁਜ਼ਾਰਿਆਂ ਨਾਲ ਤਾਲੁਕ ਹੈ ਤਾਂ ਨਾਂ ਪੁਟੀ ਜਾਵੇ ।

---

ROADS CONSTRUCTED IN MALERKOTLA SUB DIVSION

*363. **Comrade Babu Singh Master** : Will the Minister for Irrigation and Power be pleased to state-

(a) the names of roads constructed in Malerkotla Sub-Division District Sangrur, during the year 1968—69 ;

(b) whether Government is aware of the fact that the road from Village Langrian to Niamatpur, situated on the MalerKotla-Nabha road, which is to be constructed in the name of Shaheed Pritam Singh Vir Chakra and in respect of which the villagers had deposited the amount in 1966, has not been constructed so far ; if so, the reasons therefor ;

(c) whether the Government propose to give priority to the road mentioned in part (b) ?

**Sardar Sohan Singh Bassi** :

(a) The requisite information is given in the statement which is placed on the Table of the House.

(b) Work on Nabha-Malerkotla road to village Niamatpur is in progress. There is no proposal for naming of the road after shaheed Pritam Singh Vir Chakra ;

(c) No. The villagers did not complete the earth work.

STATEMENT

| S. No. | Name of road. | Total length (KMS) | Length constructed during 68-69(KMS) | Remarks |
|---|---|---|---|---|
| 1 | 2 | 3 | 4 | 5 |
| 1. | Ahmadgarh—Dhaliz Kalan | 1. 92 | 0. 12 | Road completed. |
| 2. | Malerkotla-Barnala | 32.00 | — | Soiling laid in 1. 50KM |
| 3. | Malerkotla-Mandi Kalan | 28. 80 | — | Soiling collected in 2.50 KM and Stone Collected in 6. 40 KM. |

| | | | | |
|---|---|---|---|---|
| 4. | Dallanwala to Malerkotla Jarg Road. | 1. 30 | — | Soling collected in I KM. |
| 5. | Haider Nagar-Gomara | 4. 69 | 4. 20 | — |
| 6. | Amargarh-Mulabada-Salimpur | 6.00 | — | E. Work done 1. KM soling collected 1 KM. |
| 7. | Dhandra-Dhadgal-Amargarh | 12. 80 | 2. 75 | — |
| 8. | Bhulerheri to Dhuri Bhalwan Road. | 3. 40 | — | Soling laid in 2. 70 KM. |
| 9. | Barnala-Mallowal | 16. 00 | — | E. Work done in 12 K M. Soling collected in 6 KM. |
| 10. | Nat to Ladda Balian road | 3. 20 | — | Soling collected 2. 25 KM. |
| 11. | Sherpur to Alal Rly. Stn. | 6. 34 | — | E. work done in 3 K MS. |
| 12. | Ruldu Singhwala to Dhuri Malerkotla Road. | 1. 20 | — | E. work done in I KM. |
| 13. | Bhasaur-Bhanbari | 3. 40 | 11 | — |
| 14. | Manak Majra to Dhuri Malerkota Road. | 3. 78 | — | Soling laid |
| 15. | Changli to Dhuri Sherpur road | 1. 52 | 1. 40 | |
| 16. | Kup to Sohian | 1. 60 | — | Soling and wearing collected in 1 KM. |
| 17. | Bhattian Kalan to Dhuri Bagrian road | 3.20 | — | Soling collected in 0. 70 KM. |
| 18. | Malerkotla Kalsian Road | 27. 40 | 6. 50 | Nearing completion |
| 19. | Dhobighat to Dhaula Rly. X-ing near Dhuri | 0. 65 | — | soling laid in entire length. |
| 20. | Klamatpur to Nabha-Malerkotla Road. | 1. 85 | — | E. W done in 2 KMS |
| 21. | Ahmadgarh to Akharpur Chana | 4. 00 | — | E. Work done in 2 KM. |
| 22. | Ladda-Bahadur Singh Wala | 3. 62 | 3. 20 | Material collected |
| 23. | Lasoi Link road | 2. 8 | — | E. work done soling collected in 1. 50 K M. |
| | | | 18. 17 K M S | |

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਉਨ੍ਹਾਂ ਨੇ ਜਵਾਬ ਵਿਚ ਇਹ ਦਸਿਆ ਹੈ ਕਿ ਸ਼ਹੀਦ ਪ੍ਰੀਤਮ ਸਿੰਘ ਦੇ ਨਾਉਂ ਤੇ ਸੜਕ ਬਣਾਉਣ ਦੀ ਕੋਈ ਪਰਪੋਜ਼ਲ ਨਹੀਂ ਔਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਪੈਸੇ ਜਿਹੜੇ ਜਮ੍ਹਾ ਹੋਏ ਹਨ ਉਹ ਏਸੇ ਨਾਉਂ ਤੇ ਜਮ੍ਹਾ ਹੋਏ ਹਨ ?

**ਸਰਦਾਰ ਲਛਮਣ ਸਿੰਘ ਗਿੱਲ :** ਦਸੋ ਕਿਹੜੇ ਨਾਂ ਤੇ ਜਮ੍ਹਾ ਹੋਏ ਹਨ ? ਕੁਐਸਚਨ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਗ਼ੈਰ-ਜ਼ਿੰਮੇਵਾਰੀ ਦਾ ਸਬੂਤ ਦਿਤਾ ਹੈ। ਸ਼ਹੀਦ ਪ੍ਰੀਤਮ ਸਿੰਘ ਦੇ ਨਾਂ ਉਤੇ ਪੈਸੇ ਜਮ੍ਹਾ ਹੋਏ ਹਨ ਜਾਂ ਨਹੀਂ, ਮੈਨੂੰ ਦਸੋ ?

**ਸ਼੍ਰੀ ਸਪੀਕਰ :** ਵਿਦਿਆ ਮੰਤਰੀ ਨੇ ਉਸੇ ਢੰਗ ਨਾਲ ਜਵਾਬ ਦਿਤਾ ਹੈ ਜਿਸ ਢੰਗ ਨਾਲ ਤੁਸੀਂ ਸਪਲੀਮੈਂਟਰੀ ਕਰ ਰਹੇ ਹੋ। (The Education Minister has replied in the same manner as you have asked the supplementary question.)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਸ ਸ਼ਹੀਦ ਦੇ ਨਾਂ ਉਤੇ ਪੈਸੇ ਜਮ੍ਹਾ ਹੋਏ ਸੀ ਔਰ ਉਥੇ ਸੜਕ ਬਣੀ ?

**ਮੰਤਰੀ :** ਇਨ੍ਹਾਂ ਨੂੰ ਵਹਿਮ ਹੋ ਗਿਆ ਹੈ, ਜਿਹੜੀ ਮੈਂ ਗਲ ਕਹਿਣੀ ਹੈ ਉਹ ਇਨ੍ਹਾਂ ਨੂੰ ਉਲਟ ਲਗਣੀ ਹੈ।

**ਸਰਦਾਰ ਲਛਮਣ ਸਿੰਘ ਗਿੱਲ :** ਮੈਨੂੰ ਖੁਸ਼ੀ ਹੈ ਭਰਜਾਈ ਨੂੰ ਮਖੌਲ ਕਰਨਾ ਆ ਗਿਆ। (ਸ਼ੋਰ)

**ਚੌਧਰੀ ਰਾਮ ਸਿੰਘ :** ਦੋਨੋਂ ਪਾਸਿਉਂ ਇਹ ਐਕਸਪਲੇਨ ਕਰਾਇਆ ਜਾਵੇ ਕਿ ਕਿਹੜੀ ਭਰਜਾਈ ਹੈ ਅਤੇ ਕੌਣ ਦਿਉਰ ਹੈ ?

---

### CONSTRUCTION OF BRIDGE ON THE LINK ROAD OF VILLAGE CHANGLI, DISTRICT SANGRUR

*451. **Giani Kundan Singh Patang :** Will the Minister for Irrigation and Power be pleased to state :

(a) whether it is a fact that the construction work of bridge on the link road of village Changli, Police Station Sherpur, District Sangrur, has not been completed for the last one year, resulting in a great hardship to the villagers ;

(b) whether the contractor concerned has received the full payment for the work ?

**Sardar Sohan Singh Bassi :** (a) All the culverts on Changli Link stand completed except one on which only slap is to be laid.

(b) No.

---

### BHADAUR-TAPPA ROAD

*468. **Sardar Bachan Singh Pakho :** Will the Minister for Irrigation and Power be pleased to state whether it is a fact that the road from

Bhadur to Tappa which is under construction for the last so many years has not yet been completed ; if so, the reasons therefor ?

**Sardar Sohan Singh Bassi :** Bhadaur-Tapa road has only been taken up under the Crash Programme during 1968 and work on it is in progress.

**ਸਰਦਾਰ ਬਚਨ ਸਿੰਘ ਪਖੋ :** ਦੋ ਰਾਜਿਆਂ ਦੇ ਰਾਜ ਚਲੇ ਗਏ ਉਥੇ ਸੜਕ ਨਹੀਂ ਬਣੀ। ਤਿੰਨ ਚੀਫ ਮਨਿਸਟਰ ਚਲੇ ਗਏ, ਸੜਕ ਨਹੀਂ ਬਣੀ। ਚੌਥੀ ਵਾਰੀ ਫੇਰ ਚੀਫ ਮਨਿਸਟਰ ਬਣੇ ਹਨ ਪਰ ਹਾਲੇ ਤਕ ਸੜਕ ਨਹੀਂ ਬਣੀ।

**Mr. Speaker :** Please take your seat. Next question.

**ਸਰਦਾਰ ਲਛਮਣ ਸਿੰਘ ਗਿੱਲ :** ਸਪਲੀਮੈਂਟਰੀ ਕੋਈ ਨਹੀਂ, ਅਸੀਂ ਖੜੇ ਹਾਂ। ਸਪਲੀ-ਮੈਂਟਰੀ ਇਕ ਵੀ ਨਹੀਂ ਹੋਈ। ਉਨ੍ਹਾਂ ਨੇ ਜਵਾਬ ਦਿਤਾ (ਵਿਘਨ) ਅਗਰ ਤੁਹਾਡੇ ਕੋਲੋਂ ਕੋਈ ਗਲ ਨਿਕਲ ਜਾਏ ਉਸ ਨੂੰ ਦਰੁਸਤ ਕਰ ਲਉ। ਕੋਈ ਲਾ ਨਾ ਬਣਾਉ। ਪਹਿਲਾਂ ਸਵਾਲ ਹੋਏ, ਸਪਲੀਮੈਂਟਰੀਆਂ ਹੋਈਆਂ ਹਨ ਅਸੀਂ ਯਾਦ ਦਿਲਾਉਂਦੇ ਹਾਂ ਤੁਸੀਂ ਦਰੁਸਤ ਕਰ ਲਉ।

**Mr. Speaker :** I am sorry, I have called the next Question.

**ਸਰਦਾਰ ਲਛਮਣ ਸਿੰਘ ਗਿੱਲ :** ਕੁਝ ਦਸੋ ਤਾਂ ਪਤਾ ਲਗੇ। ਕੁਐਸਚਨ ਬੜਾ ਸਾਫ ਹੈ। (ਸ਼ੋਰ) (ਵਿਘਨ)

---

MUNICIPAL SCHOOLS TAKEN OVER BY THE GOVERNMENT

* 310. **Comrade Dana Ram :** Will the Minister for Irrigation and Power be pleased to state -

(a) the date (s) when the Municipal Schools in the State were taken over by the Government ;

(b) whether the Municipal Committee, Doraha(Distt. Ludhiana was running primary co-educational school at the time when the Municipal Schools were taken over ; if so, whether this school was also taken over ; if not, the reasons therefor ;

(c) whether the Municipal Commitee, Doraha, opened any primary co-education school at any time after the date on which the Government took over the Municipal Schools in the State ; if so, whether this school is still being run by the Municipal Committee ;

(d) whether the Government is considering any proposal to take over this school ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) ਪੰਜਾਬ ਦੇ ਸਕੂਲ 1/10/1957 ਤੋਂ ਅਤੇ ਪੈਪਸੂ ਦੇ 1/6/1958 ਤੋਂ।

[ਵਿਦਿਆ ਮੰਤਰੀ]

(ਅ) ਨਹੀਂ ਜੀ। ਕਿਉਂਕਿ ਇਹ ਸਕੂਲ ਇਕ ਅਨਏਡਿਡ ਸਕੂਲ ਸੀ ਅਤੇ ਕਮੇਟੀ ਨੇ ਸਕੂਲ ਨੂੰ ਸਰਕਾਰ ਦੇ ਅਧੀਨ ਦੇਣ ਤੋਂ ਇਨਕਾਰ ਕਰ ਦਿਤਾ ਸੀ। ਐਕਟ ਏਡਿਡ ਸਕੂਲ ਲੈਣ ਵਾਸਤੇ ਸੀ।

(ੲ) ਇਕ ਇਹ ਹੀ ਸਕੂਲ ਸੀ ਹੋਰ ਕੋਈ ਸਕੂਲ ਨਹੀਂ ਚਲਾਇਆ।

(ਸ) ਹਾਂ ਜੀ।

**ਕਾਮਰੇਡ ਸੱਤ ਪਾਲ ਡਾਂਗ :** ਮਨਿਸਟਰ ਸਾਹਿਬ ਨੇ ਕਿਹਾ ਹੈ ਮਿਉਨਿਸਪਲ ਕਮੇਟੀ ਨੇ ਇਹ ਸਕੂਲ ਦੇਣ ਤੋਂ ਇਨਕਾਰ ਕਰ ਦਿਤਾ ਬਾਕੀ ਦੀਆਂ ਕਮੇਟੀਆਂ ਦੇ ਸਕੂਲ ਤਾਂ ਕੋਈ ਨਹੀਂ ਰਹੇ। ਇਹ ਸਕੂਲ ਕਿਸ ਤਰ੍ਹਾਂ ਰਹਿ ਗਿਆ ?

**ਮੰਤਰੀ :** ਇਹ ਅਨ-ਏਡਿਡ ਸਕੂਲ ਸੀ ਇਸ ਕਰਕੇ ਰਹਿ ਗਿਆ। ਜਿੰਨਾਂ ਚਿਰ ਸਕੂਲ ਏਡਿਡ ਨਾ ਹੋਵੇ ਉਨਾਂ ਚਿਰ ਨਹੀਂ ਲਿਆ ਜਾ ਸਕਦਾ।

**ਸਰਦਾਰ ਕਿਰਪਾਲ ਸਿੰਘ :** ਮਿਉਨਿਸਪਲ ਕਮੇਟੀਆਂ ਅੰਦਰ ਜਿਹੜੇ ਸਕੂਲਾਂ ਨੂੰ ਅਪ-ਗਰੇਡ ਕਰਨ ਜਾਂ ਨਵੀਆਂ ਬਿਲਡਿੰਗਾਂ ਬਣਾਉਣ ਜਾਂ ਨਵੇਂ ਸਕੂਲ ਖੋਲ੍ਹਣ ਦਾ ਕੰਮ ਇਸ ਕਰਕੇ ਰੁਕਿਆ ਹੋਇਆ ਹੈ ਕਿ ਉਨ੍ਹਾਂ ਵਲੋਂ ਮੁਕੰਮਲ ਰਕਮ ਨਹੀਂ ਆ ਰਹੀ ਜਾਂ ਕੋਈ ਹੋਰ ਗਲ ਹੈ ?

(No reply.)

**ਸ਼੍ਰੀ ਗਿਆਨ ਚੰਦ ਖਰਬੰਦਾ .** ਜਿਹੜੇ ਸਕੂਲ ਮਿਉਨਿਸਪਲ ਕਮੇਟੀਆਂ ਤੋਂ ਲਏ ਗਏ ਹਨ ਉਨ੍ਹਾਂ ਦੀ ਮੁਰੰਮਤ ਕਰਾਉਣਾ ਗੌਰਮਿੰਟ ਦਾ ਕੰਮ ਹੈ ਜਾਂ ਮਿਉਨਿਸਪਲ ਕਮੇਟੀਆਂ ਦਾ ?

**ਮੰਤਰੀ :** ਹੁਣ ਗੌਰਮਿੰਟ ਦਾ ਕੰਮ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ :** ਫੇਰ ਇਹ ਕੰਮ ਕਿਉਂ ਨਹੀਂ ਕੀਤਾ ਜਾਂਦਾ ?

**ਮੰਤਰੀ :** ਅਗਰ ਕੋਈ ਖਾਸ ਕੰਮ ਹੈ ਤਾਂ ਸਾਨੂੰ ਦਸਿਆ ਜਾਵੇ।

**ਸ਼੍ਰੀ ਗਿਆਨ ਚੰਦ ਖਰਬੰਦਾ :** ਅੰਮ੍ਰਿਤਸਰ ਵਿਚ ਨਹੀਂ ਹੋ ਰਿਹਾ।

**ਮੰਤਰੀ :** ਜੇ ਨਹੀਂ ਹੋਇਆ ਤਾਂ ਹੋ ਜਾਏਗਾ।

**ਸਰਦਾਰ ਲਛਮਣ ਸਿੰਘ ਗਿੱਲ :** ਕੀ ਵਿਦਿਆ ਮੰਤਰੀ ਇਸ ਗਲ ਵਲ ਧਿਆਨ ਦੇਣਗੇ ਕਿ ਜਿਹੜਾ ਉਨ੍ਹਾਂ ਨੇ ਹੁਣੇ ਦਸਿਆ ਹੈ ਕਿ ਜਿਸ ਨੂੰ ਏਡ ਨਹੀਂ ਦਿਤੀ ਜਾਂਦੀ ਉਹ ਸਕੂਲ ਲਿਆ ਨਹੀਂ ਜਾ ਸਕਦਾ, ਮਿਉਨਿਸਪਲ ਕਮੇਟੀਆਂ ਦੇ ਸਕੂਲ ਤਾਂ ਇਸ ਕਰਕੇ ਲਏ ਗਏ ਸਨ ਕਿਉਂ ਜੋ ਉਨ੍ਹਾਂ ਦਾ ਇੰਤਜ਼ਾਮ ਅੱਛਾ ਨਹੀਂ ਸੀ ਅਤੇ ਜਿਹੜੇ ਇਸ ਤਰ੍ਹਾਂ ਦੇ ਸਕੂਲ ਰੇਕਗਨਾਈਜ਼ ਹੋਏ ਕੀ ਉਹ ਇਨ੍ਹਾਂ ਸਕੂਲਾਂ ਦੀ ਰੇਕਗਨੀਸ਼ਨ ਵਾਪਸ ਲੈਣ ਨੂੰ ਤਿਆਰ ਹਨ ?

**Mr. Speaker:** Question does not arise.

**ਸਰਦਾਰ ਲਛਮਣ ਸਿੰਘ ਗਿੱਲ :** ਪੁਆਇੰਟ ਆਫ ਆਰਡਰ ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਗੌਰਮਿੰਟ ਦੀ ਵਾਜ਼ਿਹ ਪਾਲਿਸੀ ਹੈ ਕਿ ਜਿਹੜੇ ਸਕੂਲਾਂ ਦਾ ਇੰਤਜ਼ਾਮ ਠੀਕ ਨਹੀਂ ਉਨ੍ਹਾਂ ਸਕੂਲਾਂ ਨੂੰ ਗੌਰਮੈਂਟ ਆਪਣੇ ਕਬਜ਼ੇ ਵਿਚ ਲੈ ਲਏ। ਮਨਿਸਟਰ ਸਾਹਿਬ ਨੇ ਇਹ ਲਫਜ਼ ਕਹੇ ਕਿ ਇਹ ਸਕੂਲ ਇਸ ਕਰਕੇ ਨਹੀਂ ਲਿਆ ਗਿਆ ਕਿਉਂਕਿ ਇਹ ਸਕੂਲ ਏਡਿਡ ਨਹੀਂ ਸੀ।

ਗੌਰਮੈਂਟ ਦੀ ਪਾਲਿਸੀ ਦਾ ਇਹ ਹਿਸਾ ਵੀ ਹੈ ਕਿ ਇਹੋ ਜਿਹੇ ਸਕੂਲਾਂ ਦੀ ਰੇਕਗਨੀਸ਼ਨ ਵਾਪਸ ਲੈ ਲੈਣੀ ਚਾਹੀਦੀ ਹੈ। ਮੈਂ ਸਿਖਿਆ ਮੰਤਰੀ ਤੋਂ ਇਹ ਗਲ ਪੁਛਣਾ ਚਾਹੁੰਦਾ ਹਾਂ।

ਮੰਤਰੀ : ਮੇਰਾ ਮਤਲਬ ਏਡਿਡ ਤੋਂ ਹੈ 'ਐਡਿਡ' ਤੋਂ ਨਹੀਂ।

ਸਰਦਾਰ ਲਛਮਣ ਸਿੰਘ ਗਿੱਲ : ਇਹ ਸਰਦਾਰ ਗੁਰਨਾਮ ਸਿੰਘ ਨਵੇਂ ਪੱਠੇ ਸਿਖਾਉਂਦਾ ਹੈ। ਸਪੀਕਰ ਸਾਹਿਬ, ਮੈਨੂੰ ਜੁਆਬ ਨਹੀਂ ਮਿਲਿਆ। (ਵਿਘਨ)

ਸ਼੍ਰੀ ਸਪੀਕਰ : ਗਿੱਲ ਸਾਹਿਬ, ਜੋ ਤੁਸੀਂ ਕਿਹਾ ਹੈ ਇਹ ਅਨਪਾਰਲੀਮੈਂਟਰੀ ਹੈ। ਇਸ ਨੂੰ ਵਾਪਸ ਲਵੋ। (Addressing Sardar Lachhman Singh Gill : What ever the hon. Member has said is unparliamentary. He should withdraw it.)

ਸਰਦਾਰ ਲਛਮਣ ਸਿੰਘ ਗਿੱਲ : ਮੈਂ ਵਾਪਸ ਲੈਂਦਾ ਹਾਂ

ਸ਼੍ਰੀ ਸਪੀਕਰ : ਕੁਐਸਚਨ ਆਵਰ ਇਜ਼ ਓਵਰ। ਬਾਕੀ ਦੇ ਕੁਅਸਚਨਜ਼ ਦੇ ਜਵਾਬ ਅੰਡਰ ਰੂਲ 45 ਦਿੱਤੇ ਗਏ ਸਮਝੇ ਜਾਣਗੇ। (Question Hour is over. The remaining questions on the order paper will be deemed to have been answered under Rule 45.)

---

## ANSWERS TO STARRED QUESTIONS LAID ON THE TABLE OF THE HOUSE UNDER RULE 45.

### CONFIRMATIOM OF CLERKS IN THE EDUCATION DEPARTMENT

*399. **Comrade Kulwant Singh** : Will the Minister for Irrigation and Power be pleased to state-

(a) the number of clerks in the Education Department having 12 years service to their credit who have not been confirmed as yet;

(b) whether any step is being taken by the Government to confirm the officials mentioned in part (a) above; if so, what are these steps ?

**ਸਰਦਾਰ ਸੋਹਨ ਸਿੰਘ ਬਾਸੀ** :

(ੳ) ਕੋਈ ਨਹੀਂ।

(ਅ) ਸਵਾਲ ਪੈਦਾ ਨਹੀਂ ਹੁੰਦਾ।

---

### CLERKS WORKING IN THE OFFICE OF DISTRICT EDUCATION OFFICER SANGRUR DISTRICT.

*400. **Comrade Kulwant Singh** : Will the Minister for Irrigation and Power be pleased to state -

(a) the number of clerks working in the office of the D.E.O., Sangrur, during years 1960, 1968 and at present respectively;

[Comrade Kulwant Singh]

(b) whether it is a fact that the number of schools in Sangrur district has increased during the said period ; if so, the steps proposed to be taken to make up the deficiency in the number of clerks ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) 1960=11 1968=15 1969=16

(ਅ) ਹਾਂ ਜੀ । ਇਕ ਕਲਰਕ ਦੀ ਫਾਲਤੂ ਪੋਸਟ ਬਠਿੰਡਾ ਤੋਂ ਸੰਗਰੂਰ ਦੇ ਦਫ਼ਤਰ ਵਿਚ ਬਦਲ ਦਿੱਤੀ ਹੈ ।

---

Starred Question No. 405

**Mr. Speaker :** Extension has been applied for in respect of this question.

---

COMPLAINTS MADE BY THE RESIDENTS OF NEW RADIO COLONY AND NEW JAWAHAR NAGAR, JULLUNDUR

* 404. **Sardar Parkash Singh Badal :** Will the Minister for Finance be pleased to state-

(a) whether some residents of New Radio Colony and new Jawahar Nagar, Jullundur, have submitted complaints to the Chief Minister and Minister for Local Bodies, Administrator and the Deputy Commissioner, Jullundur to the effect that unauthorised tractor and car stations have been set up right in the heart of the Mohalla ;

(b) whether they have also stated that these stations have created nuisance, have deprived them of their privacy and sleep and that the same should be removed because of the fact that these Mohallas are not commercial or industrial areas ;

(c) if the reply to part (a) and (b) above be in the affirmative the action so far taken on the said complaints and the steps the Government intend to take to remove the said nuisance ?

**Shri Krishan Lal :**

(a) Complaints were received by the Deputy Commissioner, Jullundur and the Administrator, Jullundur Municipal Committee.

[b) The parties have been issued a show-cause notice as to why action should not be taken against them. On receipt of their reply further appropriate action will be taken by the Municipal Administration.

---

Starred Question No. 408

**Mr Speaker** : Extension has been applied for in respect of this question,

---

INDUSTRIAL PRODUCTION IN THE STATE.

* 410 **Sardar Balwant Singh** : Will the Minister for Industries be pleased to state -

(a) the total industrial production in the State during the last three years ;

(b) the targets for industrial production in the State for the year 1969-70 ?

**Shri Balram Dass Tandon** :

| | | |
|---|---|---|
| (a) | 1965-66 | Rs. 2, 1 2,68.061 acs |
| | 1966-67 | Rs. 17,803.901 acs. |
| | 1967-68 | Rs. 2, 25, 10.68 acs. |

(b) No targets for industrial production in the State as a whole have been fixed. However, it is expected that the production will be by and large on the increase.

---

SETTING UP OF INDUSTRIES AT NANGAL TOWNSHIP

*414. **Shri Bam Dev Airy** : Will the Minister for Industries be pleased to state whether there is any proposal under the consideration of the Government to start some large scale/small scale industries in Nangal Township with a view to provide sufficient means and resources to the unemployed labour retrenched from Bhakra Dam and to the shopkeepers of the town ; if so, the details thereof ?

**Shri Balram Dass Tandon** : Government has no proposal for the present under consideration to start any industry at Nangal.

3. 00 P. M.)

## SHORT NOTICE QUESTION AND ANSWER

### DIESEL ENGINES FOR TUBEWELLS

*367. **Sathi Roop Lal :** Will the Chief Minister be pleased to state -

(a) whether Government has approved any particular type of diesel engines to be used for tube-wells in the State; if so the names and addresses of the firms from where these are available together with the price thereof as approved by the Government for each engine ;

(b) whether it is also a fact that loan is sanctioned by the Government to the farmers in the State with the condition that they must purchase the engines from the approved firms; if so, the reasons therefor ;

(c) if the answer to part (b) above be in the affirmative, whether the Government proposes to remove this condition so that the farmers can purchase engines from open market of their choice ?.

**Sardar Gurnam Singh :**

(a) Yes, Sir. The statement containing the requisite information is laid on the Table of the House.

(b) Yes, Sir. The loan is given in kind to the cultivators with a view to providing them the approved good quality diesel engines of standard makes on a reasonable price. The approved diesel engines are purchased and supplied to the loanee cultivators by the Punjab State Cooperative Supply and Marketing Federation through the District Whole Sale Supply and Marketing Societies.

(c) No, sir.

[(ੳ) ਹਾਂ ਜੀ। ਲੋੜੀਂਦੀ ਸੂਚਨਾ ਦਾ ਵੇਰਵਾ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਹਾਂ ਜੀ। ਜ਼ਿਮੀਦਾਰਾਂ ਨੂੰ ਕਰਜ਼ਾ ਨਕਦ ਨਹੀਂ ਦਿੱਤਾ ਜਾਂਦਾ ਸਗੋਂ ਇਹ ਵਾਜਬ ਕੀਮਤ ਤੇ ਮਨਜ਼ੂਰ ਸ਼ੁਦਾ ਵਧੀਆ ਮੇਕ ਦੇ ਡੀਜ਼ਲ ਇੰਜਨਾਂ ਦੇ ਰੂਪ ਵਿੱਚ ਦਿੱਤਾ ਜਾਂਦਾ ਹੈ। ਪੰਜਾਬ ਸਟੇਟ ਕੋਆਪਰੇਟਿਵ ਸਪਲਾਈ ਅਤੇ ਮਾਰਕੀਟਿੰਗ ਫੈਡਰੇਸ਼ਨ ਮਨਜ਼ੂਰ ਸ਼ੁਦਾ ਡੀਜ਼ਲ ਇੰਜਨ ਖਰੀਦ ਕੇ ਕਰਜ਼ਾ ਲੈਣ ਵਾਲੇ ਜ਼ਿਮੀਦਾਰਾਂ ਨੂੰ ਜ਼ਿਲ੍ਹਾ ਹੋਲਸੇਲ ਸਪਲਾਈ ਅਤੇ ਮਾਰਕੀਟਿੰਗ ਸੋਸਾਇਟੀ ਦੇ ਰਾਹੀਂ ਦਿੰਦੀ ਹੈ।

(ੲ) ਨਹੀਂ ਜੀ।]

STATEMENT

(a) The Government have approved six types of engines as manufactured by following firms :

| | | |
|---|---|---|
| (i) | Kirloskar | Manufactured by M/S Kirloskar oil Enginer Ltd, Poona. |
| (ii) | Cooper Engines. | Manufactured by M/S Cooper Engineering Ltd. Poona. |
| (iii) | PRI Engines | Manufactured by M/S Punjab Rural Industrial Works, Khanna. |
| (iv) | Gro-Amar Engines | Manufactured by M/S Amar Machine Tools Private Ltd. Ludhiana. |
| (v) | Jeevan Delux Engines | Manufactured by M/S T. C. Steel & Sales India Private Ltd. Ludhiana. |
| (vi) | Onkar Engines | Manufactured by M/S Gurminder Agricultural Engineering Industry Ludhiana. |

These engines are availeble from all the District whole-sale Supply and Marketing Societies in the State. Price list of each engine is given in the enclosed Statement. These prices are fixed by the Punjab State Cooperative Supply and Marketing Federation Ltd.

[(ੳ) ਸਰਕਾਰ ਨੇ ਛੇ ਪ੍ਰਕਾਰ ਦੇ ਇੰਜਨਾਂ ਦੀਆਂ ਕਿਸਮਾਂ ਪਰਵਾਨ ਕੀਤੀਆਂ ਹਨ, ਜੋ ਹੇਠ ਦਰਸਾਈਆਂ ਜਾਂਦੀਆਂ ਫਰਮਾਂ ਰਾਹੀਂ ਤਿਆਰ ਕੀਤੇ ਜਾਂਦੇ ਹਨ।

| | | |
|---|---|---|
| (1) | ਕਿਰੋਲਸਰਕਾਰ ਇੰਜਨ | ਕਿਰਲੋਸਕਰ ਉਇਲ ਲਿਮਿਟਿਡ ਪੂਨਾਂ। |
| (2) | ਕੂਪਰ ਇੰਜਨ | ਮੈਸਰਜ਼ ਕੂਪਰ ਇੰਜ਼ਨੀਰਿੰਗ ਲਿਮਿਤਿਡ ਪੂਨਾ। |
| (3) | ਪ੍ਰੀ ਇੰਜਨ | ਮੈਸਰਜ਼ ਪੰਜਾਬ ਰੂਰਲ ਇੰਡਸਟ੍ਰੀਜ਼ ਵਰਕਸ ਖੰਨਾ |
| (4) | ਗਰੋਹ ਅਮਰ ਇੰਜਨ | ਮੈਸਰਜ਼ ਅਮਰ ਮਸ਼ੀਨ ਟੂਲਜ਼ ਪ੍ਰਾਈਵੇਟ ਲਿਮਿਟਿਡ, ਲੁਧਿਆਣਾ |
| (5) | ਜੀਵਨ ਡੀਲਕਸ ਇੰਜਨ | ਮੈਸਰਜ਼ ਟੀ. ਸੀ. ਸਟੀਲ ਅਤੇ ਸੇਲਜ਼ ਪ੍ਰਾਈਵੇਟ ਲਿਮਿਟਿਡ ਲੁਧਿਆਣਾ |
| (6) | ਓਂਕਾਰ ਇੰਜਨ | ਮੈਸਰਜ਼ ਗੁਰਮਿੰਦਰ ਐਗਰੀਕਲਚਰਲ ਇੰਡਸਟ੍ਰੀ. ਲੁਧਿਆਣਾ |

ਪ੍ਰਾਂਤ ਵਿਚ ਇੰਜਨ ਸਾਰੇ ਜ਼ਿਲੇ ਦੀਆਂ ਹੋਲਸੇਲ ਸਪਲਾਈ ਤੇ ਮਾਰਕੇਟਿੰਗ ਸੋਸਾਇਟੀਆਂ ਤੋਂ ਪ੍ਰਾਪਤ ਹੋ ਸਕਦੇ ਹਨ। ਇੰਜਨਾਂ ਦੀ ਕੀਮਤ ਨਾਲ ਨੱਥੀ ਕੀਤੀ ਗਈ ਸੂਚੀ ਵਿਚ ਦਿੱਤੀ ਜਾਂਦੀ ਹੈ। ਇਹ ਕੀਮਤਾਂ ਪੰਜਾਬ ਸਟੇਟ ਕੋਆਪ੍ਰੇਟਿਵ ਸਪਲਾਈ ਤੇ ਮਾਰਕੇਟਿੰਗ ਫੈਡਰੇਸ਼ਨ ਲਿਮਿਟਿਡ ਨਿਸਚਿਤ ਕਰਦੀ ਹੈ।]

## ANNEX "A"

### REVISED PRICE LIST OF DIFFERENT TYPES OF KIRLOSKAR DIESEL ENGINES/PUMPING SETS/KIRLOSKAR PUMPS EFFECTIVE FROM 3/4/69

| No. | Particulars of engines with H. P. etc. | Retail List Price | Rebate to Farmers. | Net price to be Charged from farmers. | Net price to be Charged from farmers after adding Pb. Sale tax at 6%. | Remarks |
|---|---|---|---|---|---|---|
| 1. | 5HP AVI Kirloskar bare engine complete with water cooling arrangement and drum pulley. | 2841/- | 150/- | 2691/- | 2852=46 | |
| 2, | 5HP AVI Kirloskar bare engine complete with water cooling arrangements and leather couplings | 2842=80 | 150/- | 2692=80 | 2854=36 | The prices are subject to revision with-out notice. |
| 3. | AVI 5HP Kirloskar pumping set coupling type of 1500 RPM on base plate complete with 3" x2 "/ 3" x3 " pump and water cooling arrangements. | 3234=70 | 200/- | 3034=70 | 3216=78 | |
| 4. | AVI 5HP Kirloskar pumping set of 1500 RPM with 3" x2½ " with F&L pulley complete with water cooling arrangements. | 3292=00 | 200/- | 3092/- | 3277=52 | |
| 5. | 6½HP JVI Kirloskar bare engine complete with water cooling arrangements and drum pulley. | 3057=30 | 150/- | 2907=30 | 3081=74 | |

| | | | | | |
|---|---|---|---|---|---|
| 6, | $6\frac{1}{2}$HPJVI bare engine comlete with water cooling arrangement and leather couplings. | 3059=10 | 150/- | 2909=10 | 3083=64 |
| 7. | $6\frac{1}{2}$HPJVI Pumping set of 1500 RPM on base plate complete with drum pulley etc with loose and fast pump size 4"x4", | 3554=85 | 200/- | 3354=85 | 3556=14 |
| 8. | $6\frac{1}{2}$ HPJVI Kirloskar pumping set 1500 RPM on bare plate 4" x4 "bare shaft pump complete with water cooling arrangements and leather couplings: | 3474=70 | 200/- | 3274=70 | 3471—18 |
| 9. | IM 10 HP Kirloskar engine with 4"x4" fast and loose pulley pump with complete drum pulley and water cooling arrangements. | 5107=05 | 200/- | 4907=05 | 5201=47 |
| 10. | Kirloskar pump 3" x$2\frac{1}{2}$"/3"x3"with loose & fast pulley. | 451=25 | 50/- | 401=25 | 425=32 |
| 11. | Kirloskar pump 3"x$2\frac{1}{2}$"/3"x3" suitable for direet coupling. | 391=95 | 50/- | 341=95 | 362=47 |
| 12. | Kirloskar 4"x4" pump with loose and fast pulley | 497=80 | 50/- | 447=80 | 474=66 |
| 13. | Kirloskar 4"x4" bare shaft pump on base plate suitable for direct coupling, | 415=60 | 50/. | 365=60 | 387=54 |

[Chief Minister]

ANNEX 'B'

REVISED PRICE LIST OF VARIOUS TYPES OF COOPER ENGINES PUMPING SETS

| Sr. No | Particulars of engine with HP. etc. | Retail Price including central sales tax @ 3% | Rebate allowed to farmers at Rs. 100 -per engine. | Net price to be charged from farmers | Net price to be charged from farmers after adding Pb. State sales tax @6% | Remarks |
|---|---|---|---|---|---|---|
| 1. | CVR-5 bare engine | 2565=00 | 100=00 | 2465=00 | 2612=90 | |
| 2. | CVR-5 pumpset on base plate skid with 3"×2½" pump | 2802=00 | 100=00 | 2702=00 | 2864=12 | |
| 3. | CVR-5 Trolleypumpset with 3"x2½" pump. | 2874=00 | 100=00 | 2774=00 | 2940=00 | |
| 4. | CVR-5 Trolley pumpest with 4"x4" pump | 3039=00 | 100=00 | 2939=00 | 3115=34 | |
| 5. | CUB-65 Intograted pumpset with 3"x2½" pump | 2977=00 | 100=00 | 2877=00 | 3049=62 | |
| 6. | CuB-75 Intograted pumpset with 3"x3" pump | 3028=00 | 100=00 | 2928=00 | 3103=68 | |
| 7. | CuB-100 Intograted pumpest with 4"x4" pump | 3152=00 | 100=00 | 3052=00 | 3235=12 | |

| | | | | | |
|---|---|---|---|---|---|
| 8. | CV-5 type engine | 2884=00 | 100=00 | 2784=00 | 2951=04 |
| 9, | CVR-6 type engine | 2874=00 | 100=00 | 2774=00 | 2940=44 |
| 10. | CV-6.5 type engine | 3193—00 | 100=00 | 3093=00 | 3278=58 |
| 11, | RCA type engine | 2760=00 | 100=00 | 2660=00 | 2819=60 |
| 12. | CR-8 type engine | 3584=00 | 100=00 | 3484=00 | 3693=04 |
| 13. | RCC type engine | 5026=00 | 100=00 | 4926=00 | 5221=56 |

[Chief Minister]

## ANNEX 'C'

REVISED PRICE LIST OF CRO-AMAR DIESEL ENGINE IN FORCE WITH EFFECT.

| S. No, | Particulars of the engine | Retail price | Rebate to the cultivators | Net price after allowing a rebate @ 100% to the cultivators. | Net price to be charged from the cultivators after adding Pb. Sales Tax @ 6%, |
|---|---|---|---|---|---|
| 1. | Gro-Amar Vertical Diesel engine 5 HP Model CV-1 with bushes drum pulley and other accessories. | 2500/- | 100/- | 2400/- | 2544/- |
| 2. | -do-with pump 2"x2½" or "8x3" | 2820/- | 100/- | 2720/- | 2883=20 |
| 3. | Gro-Amar Vertical diesel engine 5HP Model GV-IR with taper bearing drum pulley and other accessories. | 2600/- | 100/- | 2500/- | 2650/- |
| 4. | -do- with pump 3"x2½" or 3"x3" | 2920/- | 100/- | 2820/- | 2989=20 |
| 5: | Gro-Amar Vertical Diesel engine 6.5HP Model GV-2 with bushes drum pulley and other accessories- | 2700 | 100/- | 2600/- | 2756=00 |

| | | | | | |
|---|---|---|---|---|---|
| 6, | -do- with pump 3"x3" or 4"x3" | 3035/- | 100/- | 2935- | 3111=10 |
| 7. | Gro-Amar Vertical diesed engine 6-5 HP Model CV-2R with taper bearing drum pulley and other accessories. | 2800/- | 100/- | 2700 | 2862=00 |
| 8. | -do- with pump 3"x3" or 4"x4" | 3135 - | 100- | 3035/- | 3217—10 |

[Chief Minister]

## ANNEXURE 'D'

### PARTICULARS OF PRI ENGINES AND THEIR PRICES

| S. N. | Particulars of engines | Retail Price. | Rebate allowed to farmers at Rs. 100/per set. | Net price to be charged from farmers. | Net prices after adding Punjab Sales tax at 6% |
|---|---|---|---|---|---|
| 1. | 5 HP Diesel Oil Engines | Rs. 2500/- | Rs. 100/- | Rs. 2400/- | Rs. 2544/- |
| 2. | 6½ HP diesel Oil Engines | Rs. 2650/- | Rs. 100/- | Rs. 2550/- | Rs. 2703/- |

ANNEXURE 'E'

REVISED LIST OF JIWAN DELUX DIESEL ENGINES EFFECTIVE FROM 1.1.1969

| S. No. | Particulars of the Engine. | Retail Price | Rebate allowed to farmers @ Rs. 100/-per engine pumping set, | Net Price. | Net price to be charged from the cultivator after adding State Sales Tax |
|---|---|---|---|---|---|
| 1. | 5 HP Model TC-1 Diesel Engine complete with standard Tools and accessories. | Rs. 2400/- | 100/- | 2300/- | 2438 |
| 2. | 5 HP Diesel Engine Model TC-1 with ball bearings complete with standard tools and accessories. | Rs. 2500/- | 100/- | 2400/- | 2544/- |
| 3. | 5 HP Model TC-1 pumping set coupled on base Plate of any size upto 3"x3" capacity | Rs. 2740/- | 100/- | 2640/- | 2798.40 |
| 4. | 5 HP diesel oil pumping set model TC-1 with bearings coupled on bose plate of any size upto 3"x3" capacity. | Rs. 2840/- | 100/- | 2740/- | 2904.40 |
| 5. | 5 HP Model TC-1 diesel engine loose and fast pulley upto 3"x3" capacity. | Rs. 2760/- | 100/- | 2660/- | 2819.60 |

| | | | | | |
|---|---|---|---|---|---|
| 6. | 5 HP diesel oil engine model TC-1 with ball bearing complete with loose & fast pulley upto 3"x"3 capacity. | Rs. 2860/- | 100/- | 2760/- | 2925.60 |
| 7. | 6.5 HP Model TC-2 diesel engine complete with standard tools and accessories. | Rs. 2600/- | 100/- | 2500/- | 2650/- |
| 8. | 6. 5 H P diesel oil engine model T C-2 with ball bearing complete with standard tools and accessories. | Rs. 2650/- | Rs. 100/- | Rs. 2550/- | Rs 2703/ |
| 9. | 6. 5 H P Model T C-2 diesel pumping set coupled or base place of any size upto 3"x3" capacity. | Rs. 2940/- | Rs. 100/- | Rs. 2840/- | Rs. 3010.40 |
| 10. | 6. 5 H P diesel oil pumping set Model T C-2 with ball bearings coupled on base plate of any size upto 3"x3" capacity. | Rs. 2990/- | Rs. 100/- | Rs. 2890/- | Rs. 3063.40 |
| 11. | 6. 5. H P Model T C-2 diesel engine with loose fast pulley. | Rs. 2960/- | Rs. 100/- | Rs. 2860/- | Rs. 3031.60 |
| I2. | 6. 5 H P Diesel Oil Engine model T C-2 with ball bearing complete with loose & fast pulley upto 3"x3" capacity. | Rs. 3010/- | Rs. 100/- | Rs. 2910/- | Rs. 3084.60 |

## ANNEXURE 'F'

### PARTICULARS OF ONKAR ENGINES WITH THEIR PRICES.

| S. No. | Particulars of engines. | Retail price | Rebate allowed to farmers at Rs 100/- per engine. | Net price to be charged from farmers. | Net prices after adding Pb. Sales Tax at 6% |
|---|---|---|---|---|---|
| 1. | 5. H.P. Diesel Oil Engines | Rs. 2500/- | Rs. 100/- | Rs. 2400/- | Rs. 2544/- |
| 2. | 6 H.P. Diesel Oil Engines | Rs. 2600/- | Rs. I00/- | Rs. 2500/- | Rs. 2650/- |

**चौधरी बलबीर सिंह :** क्या मुख्य मन्त्री साहिब बताएंगे कि इन फरमों और कारखानों को सिलैक्ट करने में सरकार ने कौन सा क्राईटेरिया मुकर्रर किया है ?

**ਮੁੱਖ ਮੰਤਰੀ :** ਕਰਾਈਟੇਰੀਆ ਦੇ ਮੁਤੱਲਕ ਤਾਂ ਇਹ ਸਵਾਲ ਨਹੀਂ ਹੈ ।

**चौधरी बलबीर सिंह :** मैं पूछता हूं कि सरकार ने कुछ फरमों और कारखानों को सीलैक्ट किया है। उस के लिए इन्होंने कौन सा क्राईटेरिया मुकर्रर किया है ?

**ਮੁੱਖ ਮੰਤਰੀ :** ਇਸ ਸਵਾਲ ਦਾ "ਬੀ" ਅਤੇ "ਸੀ" ਭਾਗ ਪੜ੍ਹਨੋ ਰਹਿ ਗਿਆ ਹੈ ।

**ਸ਼੍ਰੀ ਸਪੀਕਰ :** ਹੁਣ ਪੜ੍ਹ ਦਿਉ । (Please read it now.)

**ਮੁੱਖ ਮੰਤਰੀ :** (ਅ) ਹਾਂ ਜੀ । ਜ਼ਮੀਂਦਾਰਾਂ ਨੂੰ ਕਰਜ਼ਾ ਨਕਦ ਨਹੀਂ ਦਿਤਾ ਜਾਂਦਾ ਸਗੋਂ ਇਹ ਵਾਜਬ ਕੀਮਤ ਤੇ ਮਨਜ਼ੂਰ ਸੁਦਾ ਵਧੀਆ ਮੇਕ ਦੇ ਡੀਜ਼ਲ ਇੰਜਨਾਂ ਦੇ ਰੂਪ ਵਿਚ ਦਿੱਤਾ ਜਾਂਦਾ ਹੈ । ਪੰਜਾਬ ਸਟੇਟ ਕੋਆਪਰੇਟਿਵ ਸਪਲਾਈ ਅਤੇ ਮਾਰਕੀਟਿੰਗ ਫੈਡਰੇਸ਼ਨ ਮਨਜ਼ੂਰ ਸੁਦਾ ਡੀਜ਼ਲ ਇੰਜਨ ਖਰੀਦ ਕੇ ਕਰਜ਼ਾ ਲੈਣ ਵਾਲੇ ਜਿਮੀਂਦਾਰ ਨੂੰ ਜ਼ਿਲ੍ਹਾ ਹੋਲਸੇਲ ਸਪਲਾਈ ਅਤੇ ਮਾਰਕੀਟਿੰਗ ਦੇ ਰਾਹੀਂ ਦਿੰਦੀ ਹੈ ।

(ੲ) ਨਹੀਂ ਜੀ ।"

**चौधरी बलबीर सिंह :** मुख्य मन्त्री ने कहा है कि जिमींदारों को बढ़िया इन्जन खरीदने के लिए कर्ज़ा नकद नहीं दिया जाता बल्कि सोसाइटी के द्वारा खरीद कर दिये जाते हैं। मैं पूछता हूं कि इस के लिए सरकार ने कौन सा क्राईटेरिया मुकर्रर किया है ?

**ਮੁੱਖ ਮੰਤਰੀ :** ਜਿਹੜੇ ਇੰਜਨ ਗੌਰਮਿੰਟ ਨੇ ਐਪਰੂਵ ਕੀਤੇ ਹਨ, ਉਨ੍ਹਾਂ ਦੀ ਲਿਸਟ ਇਥੇ ਦੇ ਦਿੱਤੀ ਹੈ । ਅਸੀਂ ਇੰਜਨ ਇਸ ਵਾਸਤੇ ਖਰੀਦ ਕੇ ਦਿੰਦੇ ਹਾਂ ਕਿ ਲੋਕ, ਜੋ ਰੁਪਿਆ ਮਿਲਦਾ ਹੈ, ਉਸ ਨੂੰ ਇਸੇ ਕੰਮ ਲਈ ਇਸਤੇਮਾਲ ਕਰਨ ਅਤੇ ਹੋਰ ਕਿਸੇ ਕੰਮ ਵਾਸਤੇ ਨਾ ਵਰਤਣ । ਇਸ ਲਈ ਉਸ ਵੇਲੇ ਸਰਕਾਰ ਨੇ ਫੈਸਲਾ ਕੀਤਾ ਕਿ ਕਰਜ਼ੇ ਦੇ ਮੁਜਬ ਇੰਜਨ ਦਿਤੇ ਜਾਣ ।

**ਸਰਦਾਰ ਗੁਰਬੰਤਾ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਮਾਰਕਿਟ ਵਿਚ ਇੰਜਨ ਮਿਲਦੇ ਹਨ, ਉਨ੍ਹਾਂ ਦੀ ਕੀਮਤ ਇਨ੍ਹਾਂ ਇੰਜਨਾਂ ਨਾਲੋਂ ਘੱਟ ਹੈ ਤਾਂ ਫਿਰ ਮੈਂ ਪੁਛਦਾ ਹਾਂ ਕਿ ਉਨ੍ਹਾਂ ਨੂੰ ਖਰੀਦਣ ਦੀ ਇਜਾਜ਼ਤ ਕਿਉਂ ਨਹੀਂ ਦਿੰਦੇ ?

**ਮੁੱਖ ਮੰਤਰੀ :** ਮੇਰੇ ਨੋਟਿਸ ਵਿਚ ਨਹੀਂ ਹੈ । ਅਗਰ ਕੋਈ ਐਸਾ ਇੰਜਨ ਸਾਨੂੰ ਦੱਸ ਦੇਣ ਅਸੀਂ ਉਸ ਦੇ ਮੁਤੱਲਕ ਵੀ ਕਹਾਂਗੇ ਕਿ ਉਹ ਵੀ ਖਰੀਦਿਆ ਜਾਵੇ । ਮਗਰ ਇਸ ਵੇਲੇ ਤਾਂ ਇਹ ਹਦਾਇਤ ਹੈ ਕਿ ਪੰਜਾਬ ਵਿਚੋਂ ਅਤੇ ਬਾਹਰੋਂ ਕਿਰਲਾਸਕਰ ਆਇਲ ਇੰਜਨ ਅਤੇ ਮੈਸਰਜ਼ ਕੂਪਰ ਇੰਜੀਨੀਅਰਿੰਗ ਵਰਕਸ ਤੋਂ ਲਏ ਜਾਣੇ ਹਨ । ਅਸੀਂ ਇਕ ਕਮੇਟੀ ਵੀ ਇਸ ਬਾਰੇ ਬਣਾਈ ਹੈ ਅਤੇ ਇਸੇ ਤਰ੍ਹਾਂ ਪੰਜਾਬ ਵਿਚੋਂ 4 ਫ਼ਾਰਮਾਂ ਮਨਜ਼ੂਰ ਹਨ ।

**ਸਾਥੀ ਰੂਪ ਲਾਲ :** ਮੁੱਖ ਮੰਤਰੀ ਸਾਹਿਬ ਨੇ ਦੋ ਫਰਮਾਂ ਦੇ ਨਾਂ ਲਏ ਹਨ ਜਿਹੜੀਆਂ ਕਿ ਪੂਨੇ ਦੀਆਂ ਹਨ। ਕੀ ਸਰਕਾਰ ਨੂੰ ਪੰਜਾਬ ਦੇ ਅੰਦਰ ਹੋਰ ਅਜਿਹੀ ਫਰਮ ਬਟਾਲੇ, ਅੰਮ੍ਰਿਤਸਰ ਮੋਗਾ ਆਦਿ ਵਿਚ ਨਹੀਂ ਲੱਭਦੀ ਜੋ ਦੇ ਸਕਦੀ ਹੋਵੇ ? ਕੀ ਉਨ੍ਹਾਂ ਨੂੰ ਮਨਜ਼ੂਰੀ ਦੇਣ ਲਈ ਸਰਕਾਰ ਦੇ ਕਰਮਚਾਰੀ ਕੋਈ ਹੇਰਾਫੇਰੀ ਤਾਂ ਨਹੀਂ ਕਰਦੇ ?

**ਮੁੱਖ ਮੰਤਰੀ .** ਇਹ ਤਾਂ ਪਹਿਲਾਂ ਦਾ ਹੋਇਆ ਹੋਇਆ ਹੈ। ਮੈਂ ਤਾਂ ਉਸ ਨੂੰ ਇੰਟਰਪਰਟ ਕਰ ਰਿਹਾ ਹਾਂ। ਜੇ ਕਿਤੇ ਹੇਰਾਫੇਰੀ ਹੋਈ ਹੈ ਤਾਂ ਦੱਸ ਦੇਣ ਇਨਕੁਆਇਰੀ ਕਰ ਲਵਾਂਗੇ।

**ਮੇਜਰ ਹਰਿੰਦਰ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜੋ ਪਾਬੰਦੀ ਲਗਾਈ ਹੈ ਕਿ ਇੰਜਨ ਹੋਰ ਪਾਸਿਉਂ ਨਾ ਖਰੀਦੇ ਜਾਣ, ਉਸ ਨੂੰ ਹਟਾਇਆ ਜਾਵੇਗਾ ? ਜਿਥੋਂ ਤਕ ਚੰਗੇ ਇੰਜਨਾਂ ਦਾ ਸਵਾਲ ਹੈ. ਇਹ ਤਾਂ ਬਾਹਰੋਂ ਚੰਗੇ ਮਿਲ ਸਕਦੇ ਹਨ। ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਗਰ ਮਾਸਟਰ ਜੀ ਚੰਗਾ ਇੰਜਨ ਦੱਸ ਦੇਣ ਤਾਂ ਲੈ ਲਵਾਂਗੇ। ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਚੰਗੇ ਇੰਜਨ ਦੀ ਡੈਫੀਨੀਸ਼ਨ ਕੀ ਹੈ ?

**ਮੁੱਖ ਮੰਤਰੀ :** ਜਿਹੜਾ ਮਾਸਟਰ ਜੀ ਚੰਗਾ ਸਮਝਣ। (ਹਾਸਾ)

**ਮੇਜਰ ਹਰਿੰਦਰ ਸਿੰਘ :** ਤੁਸੀਂ ਆਪ ਦਸੋ ਕਿ ਕਿਹੜਾ ਚੰਗਾ ਹੈ ਤਾਂਕਿ ਅਸੀਂ ਵੀ ਦੱਸ ਸਕੀਏ ਕਿ ਕਿਹੜੀ ਫਰਮ ਤੋਂ ਚੰਗਾ ਮਿਲ ਸਕਦਾ ਹੈ।

**ਮੁੱਖ ਮੰਤਰੀ :** ਇਹ ਜਿਹੜਾ ਚੰਗਾ ਸਮਝਣ, ਉਹੀ ਦੱਸ ਦੇਣ।

**ਮੇਜਰ ਹਰਿੰਦਰ ਸਿੰਘ .** ਸਪੀਕਰ ਸਾਹਿਬ, ਇਨ੍ਹਾਂ ਨੇ ਜੁਆਬ ਦਿੱਤਾ ਹੈ ਕਿ ਸਰਕਾਰ ਮੁਨਾਸਿਬ ਨਹੀਂ ਸਮਝਦੀ ਕਿ ਜ਼ਿਮੀਂਦਾਰ ਆਪ ਖਰੀਦਣ। ਪਰ ਮੈਂ ਕਹਿੰਦਾ ਹਾਂ ਕਿ ਉਸ ਨੂੰ ਜ਼ਰੂਰਤ ਦੇ ਮੁਤਾਬਿਕ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਹ ਜਿਥੋਂ ਚੰਗਾ ਮਿਲੇ ਲੈ ਸਕੇ। ਉਸ ਤੇ ਪਾਬੰਦੀ ਨਹੀਂ ਹੋਣੀ ਚਾਹੀਦੀ ਕਿ ਉਹ ਸੁਸਾਇਟੀ ਰਾਹੀਂ ਹੀ ਲਵੇ। ਉਸ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਹ ਕਰਜ਼ਾ ਲੈ ਕੇ ਆਪਣੀ ਮਰਜ਼ੀ ਨਾਲ ਲੈ ਸਕੇ।

**ਮੁੱਖ ਮੰਤਰੀ :** ਮੈਂ ਵੈਸੇ ਤਾਂ, ਸਪੀਕਰ ਸਾਹਿਬ, ਇਨ੍ਹਾਂ ਨਾਲ ਬਹੁਤ ਸਾਰਾ ਸਹਿਮਤ ਹਾਂ ਜੋ ਮੇਜਰ ਸਾਹਿਬ ਹੋਰਾਂ ਨੇ ਕਿਹਾ ਹੈ। ਇਕ ਸਮਾਂ ਸੀ ਕਿ ਜਦ ਲੋਕਾਂ ਵਿਚ ਇਸ ਨੂੰ ਰਖਣ ਦਾ ਸ਼ੌਕ ਨਹੀਂ ਸੀ। ਪਰ ਅਜ ਕੱਲ ਬਹੁਤ ਸ਼ੌਕ ਹੈ। ਉਪਜ ਵਧਾਉਣ ਲਈ ਉਨ੍ਹਾਂ ਵਿਚ ਇਸ ਵੇਲੇ ਬਹੁਤ ਸ਼ੌਕ ਹੈ। ਮੈਂ ਮੇਜਰ ਸਾਹਿਬ ਨਾਲ ਸਹਿਮਤ ਹਾਂ ਪਰ ਮੈਂ ਆਪਣੇ ਮਹਿਕਮੇ ਨੂੰ ਪੁਛਾਂਗਾ ਕਿ ਇਸ ਦੇ ਵਿਚ ਕੀ ਹੋਣਾ ਚਾਹੀਦਾ ਹੈ।

**ਸਾਥੀ ਰੂਪ ਲਾਲ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੇ ਇੰਜਨ ਫਰਮਾਂ ਦੇ ਇੰਪਰੂਵ ਕੀਤੇ ਹਨ ਉਨ੍ਹਾਂ ਇੰਜਨਾਂ ਦੇ ਸਾਰੇ ਪੁਰਜ਼ੇ ਪੰਜਾਬ ਵਿਚ ਬਣਦੇ ਹਨ, ਪਹੀਏ ਪੰਜਾਬ ਵਿਚ ਬਣਦੇ ਹਨ ਔਰ ਇਹ ਫਰਮਾਂ ਲੈ ਕੇ ਜੋੜਦੀਆਂ ਹਨ। ਤਾਂ ਕੀ ਵਜ੍ਹਾ ਹੈ ਕਿ ਉਹ ਲਏ ਜਾਣ ਅਤੇ ਇਹ ਨਾ ਲਏ ਜਾਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੇ ਕੋਈ ਐਸੀ ਫਰਮ ਹੈ ਜੋ ਹਰ ਪੁਰਜ਼ਾ ਬਣਾਉਂਦੀ ਹੈ ਤਾਂ ਉਹ ਜੋੜ ਕੇ ਉਸ ਦਾ ਇੰਜਨ ਬਣਾ ਦੇਵੇ ਤਾਂ ਸਾਨੂੰ ਕੀ ਇਤਰਾਜ਼ ਹੈ। ਮੇਰਾ ਖਿਆਲ ਹੈ ਮੈਂਬਰ ਸਾਹਿਬ, ਨੇ ਸੁਣਿਆ ਨਹੀਂ ਕਿ ਮੈਂ ਇਹ ਕਿਹਾ ਹੈ ਕਿ ਪੰਜਾਬ ਨੂੰ ਤਰਜੀਹ ਦਿਤੀ ਜਾਵੇ। (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਦੇ ਨੋਟਿਸ ਵਿਚ ਆਇਆ ਹੈ ਕਿ ਕੂਪਰ ਇੰਜਨ ਜ਼ਿਲ੍ਹਾ ਪਟਿਆਲਾ ਵਿਚ ਫੇਲ੍ਹ ਹੋ ਚੁਕੇ ਹਨ। ਜੇ ਨੋਟਿਸ ਵਿਚ ਆਇਆ ਹੈ ਤਾਂ ਉਸ ਤੇ ਕੀ ਵਿਚਾਰ ਕੀਤਾ ਹੈ ?

**ਮੁੱਖ ਮੰਤਰੀ :** ਇਹ ਗਲ ਹਾਲੀਂ ਤਕ ਮੇਰੇ ਨੋਟਿਸ ਵਿਚ ਕੋਈ ਨਹੀਂ ਆਈ। ਜੇਕਰ ਕੋਈ ਹੈ ਤਾਂ ਮੈਨੂੰ ਦਸ ਦਿਉ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੀਆਂ ਫਰਮਾਂ ਨੇ ਅਪਰੂਵਲ ਵਾਸਤੇ ਦਰਖਾਸਤਾਂ ਦਿਤੀਆਂ ਉਨ੍ਹਾਂ ਵਿਚੋਂ ਕਿਹੜੀਆਂ ਫਰਮਾਂ ਨੂੰ ਇਸ ਕਾਬਲ ਨਹੀਂ ਸਮਝਿਆ ਗਿਆ ?

**ਮੁੱਖ ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ।

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਬਲਿਟਸ ਵਿਚ ਔਰ ਟ੍ਰਿਬਿਊਨ ਅਖਬਾਰ ਵਿਚ ਇਨ੍ਹਾਂ ਇੰਜਨਾਂ ਦੀ ਖਰੀਦ ਬਾਰੇ ਕੋਈ ਨੁਕਤਾਚੀਨੀ ਕੀਤੀ ਗਈ ਹੈ। ਇਸ ਸਬੰਧ ਵਿਚ ਕੀ ਵਿਚਾਰ ਕੀਤਾ ਜਾ ਰਿਹਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਸਵਾਲ ਹੈ ਨਹੀਂ। ਬਲਿਟਸ ਮੈਂ ਵੀ ਪੜ੍ਹਿਆ ਹੈ. ਮੈਨੂੰ ਤਾਂ ਕੋਈ ਉਸ ਦੇ ਵਿਚ ਇਹੋ ਜਿਹੀ ਗਲ ਨਜ਼ਰ ਨਹੀਂ ਆਈ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਪੰਜਾਬ ਦੀਆਂ ਜਿਹੜੀਆਂ ਫਰਮਾਂ ਅੱਛੇ ਇੰਜਨ ਬਣਾ ਰਹੀਆਂ ਹਨ ਪਰ ਉਨ੍ਹਾਂ ਦੇ ਇੰਜਨ ਰੀਜੈਕਟ ਕਰ ਦਿਤੇ, ਇਸ ਦੀ ਕੀ ਵਜ੍ਹਾ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜਾ ਲੰਮਾ ਚੌੜਾ ਸਵਾਲ ਕੀਤਾ ਹੈ। ਫਰਮਾਂ ਦਾ ਨਾਂ ਹੀ ਦਸ ਦਿੰਦੇ ਕਿ ਕਿਹੜੀ ਫਰਮ ਦੇ ਰੀਜੈਕਟ ਕੀਤੇ ਹਨ।

**ਕੰਵਰ ਲਾਜਿੰਦਰ ਸਿੰਘ ਬੇਦੀ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖ਼ੇਚਲ ਕਰਨਗੇ ਕਿ ਇੰਜਨਾਂ ਦੀਆਂ ਜਿਹੜੀਆਂ ਕੈਟੇਗਰੀਜ਼ ਇਨ੍ਹਾਂ ਨੇ ਦਸੀਆਂ ਹਨ ਉਹ ਸਾਰੇ ਹਾਈ ਸਪੀਡ ਹਨ, ਕੋਈ ਲੋ ਸਪੀਡ ਨਹੀਂ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਤਾਂ ਪਤਾ ਨਹੀਂ। (ਵਿਘਨ)

**ਸ਼੍ਰੀ ਸਪੀਕਰ :** ਸਾਰੇ ਦੇ ਸਾਰੇ ਹਾਈ ਸਪੀਡ ਹਨ। (ਵਿਘਨ)
(All of them are high speed engines.) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਕੀ ਚੀਫ ਮਨਿਸਟਰ ਸਾਹਿਬ ਇਸ ਪਾਲਿਸੀ ਨੂੰ ਕਲੀਅਰ ਕਰਨਗੇ ਕਿ ਜਿਹੜਾ ਜ਼ਿਮੀਂਦਾਰ ਆਪ ਇੰਜਨ ਲੈਣਾ ਚਾਹੇ ਉਹ ਖੁਦ ਖਰੀਦ ਲਵੇ ਔਰ ਜਿਹੜਾ ਆਪ ਨਾ ਲੈਣਾ ਚਾਹੇ ਉਹ ਗੌਰਮਿੰਟ ਦਾ ਜੋ ਖਰੀਦਿਆ ਹੈ ਉਹ ਲੈ ਲਵੇ ?

**ਮੁੱਖ ਮੰਤਰੀ :** ਮੌਜੂਦਾ ਪਾਲਿਸੀ ਦੇ ਮੁਤਾਬਕ ਇਹ ਮੈਂ ਅਗੇ ਹੀ ਦੱਸ ਚੁਕਿਆ ਹਾਂ ।

*(At this stage Sardar Dalip Singh Pandhi rose to speak.)*

**Mr. Speaker :** No more supplementary. Please take your seat.

---

## QUESTIONS OF PRIVILEGE

**Mr. Speaker :** Sardar Trilochan Singh Riyasti has given notice to raise the following as a question of privilege :

> "That Sardar Gurnam Singh Chief Minister, Punjab, says, inside and outside the House, that the Congress M. L. As, who are defecting to the United Front Government Benches, are doing so, of their own accord, and that he does not know anything about it, though the actual fact is that whatever is happening, is being done with his knowledge and pre-planned strategy....... (Interruption.)

**ਇਕ ਮਾਨਯੋਗ ਮੈਂਬਰ :** ਸਪੀਕਰ ਸਾਹਿਬ, ਇਹ ਪੰਜਾਬੀ ਵਿਚ ਪੜ੍ਹ ਦਿਆ ਕਰੋ, ਸਾਨੂੰ ਸਮਝ ਨਹੀਂ ਆਉਂਦੀ ।

**ਸ੍ਰੀ ਸਪੀਕਰ :** ਕਿਉਂਕਿ ਉਨ੍ਹਾਂ ਦਾ ਨੋਟਿਸ ਇੰਗਲਿਸ਼ ਵਿਚ ਆਇਆ ਹੈ, ਇਸ ਲਈ ਮੈਂ ਉਸੇ ਤਰ੍ਹਾਂ ਪੜ੍ਹ ਰਿਹਾ ਹਾਂ (I am reading it in English because notice from the hon. Member is also in English.)

He has further stated in his Motion :

> "This is setting up a very unhealthy precedent which is against the principles of democracy. As the Chief Minister of the State, he should have tried to uphold healthy traditions of democracy, rather than to encourage such like defections, the results of which shall not at all be in the interest of the State. Such like defections being effected with the sole encouragement of Sardar Gurnam Singh, have definitely affected the privilege of the Members of this House."

The question of defection cannot become the basis of a Privilege Motion. Further, the conduct of the Chief Minister cannot be discussed through a Privilege Motion. Other remedies are available. In fact, the hon. Member has expressed his views on the subject of defections. No question of Privilege is involved. I, therefore, do not give my consent to the question of privilege being raised.

ਸਰਦਾਰ ਤਰਲੋਚਨ ਸਿੰਘ ਰਿਆਸਤੀ : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਸਪੀਕਰ ਸਾਹਿਬ ਕਿ ਚੀਫ ਮਨਿਸਟਰ ਸਾਹਿਬ ਨੂੰ ਹਾਊਸ ਨੂੰ ਕਾਨਫੀਡੈਂਸ ਵਿਚ ਲੈਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਟਾਲ ਮਟੋਲ ਦੀ ਨੀਤੀ ਛਡ ਦੇਣ ।

**Mr. Speaker** : I have already given my ruling. Please take your seat. No discussion is allowed please.

I have received a notice of Privilege Motion from Sardar Kirpal Singh (Makhewala) M. L. A.. I would request the hon. Member to see me in my Chamber in this connection.

## ADJOURNMENT MOTION

**Mr. Speaker** : Sardar Trilochan Singh Riasti has given notice of an Adjournment Motion to raise discussion on the alleged assault on Shri Gurnam Singh, L. V. O and Shri Brij Balb Singh, Senior Loan Clerk, employees of Cooperativ Mortgage Bank, Bhatinda, by sons of Shri Karnail Singh, Ex- M. L A. The issue raised is a matter of ordinary administration of law where legal remedies are open to the aggrieved Party. I, therefore, do not give my consent to the motion being moved as an Adjournment Motion.

## CALL ATTENTION NOTICES

(Serial No. 326)

चौधरी बलबीर सिंह : मैं इस ध्यानाकर्षण प्रस्ताव के द्वारा सरकार तथा सदन का ध्यान एक सार्वजनिक तथा महत्वपूर्ण विषय की ओर दिलाना चाहता हूं। श्री आर० एस० अरनेजा, एस० डी० ओ० बिजली, पर कातलाना हमला हुआ। एस० डी० ओ० को खतरनाक हालत में हस्पताल में दाखल किया गया। कर्मचारियों तथा जनता में सख्त खौफोहरास है। सरकार इस बारे में जरूरी कारवाई करे तथा सदन में बयान दे।

ਸ਼੍ਰੀ ਸਪੀਕਰ : ਸਵੀਕਾਰ ਕੀਤੀ ਜਾਂਦੀ ਹੈ ਅਤੇ ਮੁਤਅਲਕਾ ਮਨਿਸਟਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

ਸਰਦਾਰ ਕ੍ਰਿਪਾਲ ਸਿੰਘ ਮਾਖੇਵਾਲਾ : ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ ਤੇ ਇਸ ਲਈ ਸੁਣਨਾ ਜ਼ਰੂਰ ਚਾਹੀਦਾ ਹੈ । (ਵਿਘਨ) (ਸ਼ੋਰ) ਸਾਨੂੰ ਜਾਨ ਦਾ ਖ਼ਤਰਾ ਹੈ, ਹਰ ਆਦਮੀ......(ਵਿਘਨ) (ਸ਼ੋਰ)......

ਸ਼੍ਰੀ ਸਪੀਕਰ : ਬੈਠ ਜਾਉ, ਬੈਠ ਜਾਉ । (ਸ਼ੋਰ)......(ਵਿਘਨ) (Please take your seat.) (Noise and interruption)

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ

ਜਿਹੜੀ ਕਾਲ ਅਟੈਨਸ਼ਨ ਮੋਸ਼ਨ ਦਰੁਸਤ ਤੌਰ ਤੇ ਐਡਮਿਟ ਕਰ ਲਈ ਹੈ, ਮੈਂ ਤੁਹਾਡੇ ਨੋਟਿਸ ਅਤੇ ਸਰਕਾਰ ਦੇ ਨੋਟਿਸ ਵਿਚ ਇਹ ਗਲ ਲਿਆਉਣਾ ਚਾਹੁੰਦਾ ਹਾਂ ਕਿ ਜੇਤੋਂ ਸ਼ਹਿਰ ਵਿਚ ਹੜਤਾਲ ਹੋਈ ਹੋਈ ਹੈ ਟੋਟਲ ਬਲੈਕ ਆਊਟ ਹੋਈ ਹੋਈ ਹੈ, ਜਿਸਨੇ ਮਰਡਰ ਅਸਾਲਟ ਕੀਤਾ ਹੈ (ਸ਼ੋਰ) (ਵਿਘਨ)...... ਸ਼ੋਰ) 25 ਤਾਰੀਖ ਨੂੰ ਸੈਸ਼ਨ ਖ਼ਤਮ ਹੋਣ ਵਾਲਾ ਹੈ (ਸ਼ੋਰ) (ਵਿਘਨ) ਤੁਸੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿ ਸਕਦੇ ਹੋ ਕਿ ਜਵਾਬ ਅਜ ਜਾਂ ਕੱਲ ਆ ਜਾਣਾ ਚਾਹੀਦਾ ਹੈ। (ਸ਼ੋਰ) (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਤੁਸੀਂ ਕਾਲ ਐਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਹੈ ਅਤੇ ਗੌਰਮੈਂਟ ਨੂੰ ਉਸਦਾ ਜਵਾਬ ਦੇਣ ਲਈ ਕਹਿ ਦਿਤਾ ਹੈ। ਕੀ ਉਸ ਤੇ ਹੋਰ ਡਿਸਕਸ਼ਨ ਹੋ ਸਕਦੀ ਹੈ ? (ਸ਼ੋਰ)......(ਵਿਘਨ) ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ ? (ਸ਼ੋਰ) (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ ਮੇਰਾ ਪੁਆਇਟ ਆਫ਼ ਆਰਡਰ ਇਹ ਹੈ ਕਿ ਅਗਰ ਤੁਸੀਂ ਕੋਈ ਕਾਲ ਐਟੈਨਸ਼ਨ ਮੋਸ਼ਨ ਐਡਮਿਟ ਕਰ ਲਉ ਅਤੇ ਮਾਮਲਾ ਬੜਾ ਸੀਰਿਐਸ ਹੋਵੇ ਤਾਂ ਕੀ ਤੁਹਾਡੇ ਵਲੋਂ ਮੁੱਖ ਮੰਤਰੀ ਨੂੰ ਰੀਕੁਐਸਟ ਨਹੀਂ ਹੋ ਸਕਦੀ ਕਿ ਜਵਾਬ ਜਲਦੀ ਦਿਤਾ ਜਾਏ......(ਵਿਘਨ)......(ਸ਼ੋਰ)

Sir, what is wrong in it ? Why are they objecting to it ? I have not raised any discussion. (Interruptions)

**ਚੌਧਰੀ ਰਾਮ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹੁਣੇ ਹੀ ਮੈਂਬਰ ਸਾਹਿਬਾਨ ਨੇ ਪ੍ਰਿਵਿਲੇਜ ਮੋਸ਼ਨ ਦਿੱਤੀ ਹੈ ਕਿ ਮੇਰੇ ਮਾਲੋਂ ਜਾਨ ਨੂੰ ਬੜਾ ਖਤਰਾ ਹੈ (ਵਿਘਨ) (ਸ਼ੋਰ) ਅਤੇ ਉਸਨੇ ਇਹ ਵੀ ਕਿਹਾ ਹੈ ਕਿ ਰੁਪਿਆ ਉਸਨੂੰ ਆਫਰ ਹੋ ਰਿਹਾ ਹੈ ਅਤੇ ਡੀ. ਐਸ, ਪੀ. ਉਸਦੇ ਮਗਰ ਪਿਆ ਹੋਇਆ ਹੈ (ਵਿਘਨ) ਉਸਦਾ ਪ੍ਰਬੰਧ ਕਰਨਾ ਚਾਹੀਦਾ ਹੈ (ਵਿਘਨ) (ਸ਼ੋਰ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਤੇ ਖੜੇ ਹੋ ਗਏ)

**Mr. Speaker :** Please take your seat. (Noise) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਪੁਆਇੰਟ ਆਫ਼ ਆਰਡਰ ਤੇ ਬੋਲਣਾ ਹੈ। (ਵਿਘਨ) (ਸ਼ੋਰ)

**ਸਰਦਾਰ ਉਮਰਾਉ ਸਿੰਘ :** ਮੈਂ ਵੀ ਪੁਆਇੰਟ ਆਫ਼ ਆਰਡਰ ਤੇ ਖੜ੍ਹਾ ਹੋਇਆ ਹਾਂ। (ਸ਼ੋਰ)

**ਸ੍ਰੀ ਸਪੀਕਰ :** ਬੈਠ ਜਾਉ। ਪਲੀਜ਼ ਟੇਕ ਯੂਅਰ ਸੀਟਸ (Please take your seats). (ਸ਼ੋਰ) (ਵਿਘਨ) (ਸ਼ੋਰ)

**ਸਾਥੀ ਰੂਪ ਲਾਲ :** ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਘੜੀ ਮੁੜੀ ਪੁਆਇੰਟ ਆਫ ਆਰਡਰ ਤੇ ਖੜੇ ਹੋ ਜਾਂਦੇ ਹਨ (ਵਿਘਨ) (ਸ਼ੋਰ) ਜੇ ਪੈਸਾ ਖੋਟਾ ਆਪਣਾ ਹੈ ਤਾਂ ਬਿਗਾਨੇ ਨੂੰ ਕੀ ਕਹਿਣਾ ਹੈ । ਇਹ ਆਪਣਾ ਪੈਸਾ ਸੰਭਾਲ ਕੇ ਰਖਣ । (ਸ਼ੋਰ) ਡੀ. ਐਸ ਪੀ ਕੀ ਕਰੇਗਾ । ਇਹ ਆਪਣੇ ਆਪ ਨੂੰ ਬਚਾ ਕੇ ਰਖਣ । (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਕ ਪ੍ਰਿਵਿਲੇਜ਼ ਮੋਸ਼ਨ ਮੂਵ ਹੋਈ ਹੈ ਰੂਲ 268 ਦੇ ਥਲੇ, ਅਤੇ ਤੁਹਾਡੇ ਪਾਸ ਮੈਂਬਰ ਨੇ ਨੋਟਿਸ ਦਿਤਾ ਹੈ ਤੇ ਉਹ ਤੁਹਾਡੀ ਕਨਸੈਂਟ ਚਾਹੁੰਦਾ ਹੈ । (ਵਿਘਨ) (ਸ਼ੋਰ) ਜੇ ਤਾਂ ਮੈਂਬਰ ਐਗਰੀ ਕਰਦਾ ਹੈ ਤਾਂ ਬਾਅਦ ਵਿਚ ਮਿਲ ਸਕਦੀ ਹੈ, ਨਹੀਂ ਤਾਂ ਮੇਰਾ ਖਿਆਲ ਹੈ ਕਿ ਰੂਲ ਦੇ ਮੁਤਾਬਿਕ ਕਨਸੈਂਟਸ ਦੇਣੀਆਂ ਚਾਹੀਦੀਆਂ ਹਨ (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਇਸ ਤਰ੍ਹਾਂ ਮੈਂ ਆਪਣੀ ਕਨਸੈਂਟ ਨਹੀਂ ਦੇ ਸਕਦਾ । He must assure me first. (I cannot give my consent under such circumstances. He must assure me first.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ (ਵਿਘਨ) (ਸ਼ੋਰ)

**Mr. Speaker :** Please take your seat.

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੋਈ ਪ੍ਰਿਵਿਲੇਜ ਮੋਸ਼ਨ ਮੈਂਬਰ ਸਾਹਿਬਾਨ ਨੇ ਦਿਤੀ ਤੇ ਉਸਦੇ ਮੁਤਅਲਕ ਪੜ੍ਹਿਆ ਨਹੀ. ਅਤੇ ਕਹਿ ਦਿਤਾ ਕਿ ਮੇਰੇ ਨਾਲ ਗਲ ਕਰੋ । ਅਸੀਂ ਸਮਝਿਆ ਕਿ ਕੋਈ ਸਰਸਰੀ ਮਾਮਲਾ ਹੋਵੇਗਾ, ਪਰ (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਕਿਹੜੇ ਰੂਲ ਦੇ ਥਲੇ ਬੋਲਦੇ ਹੋ ? (Addressing Sardar Lachhman Singh Gill : Under what rule is the hon. Member speaking ?(

**ਸਰਦਾਰ ਲਛਮਣ ਸਿੰਘ ਗਿੱਲ :** ਜਿਸ ਰੂਲ ਦੇ ਥਲੇ ਪੁਆਇੰਟ ਆਫ ਆਰਡਰ ਰੇਜ਼ ਹੁੰਦਾ ਹੈ । (ਸ਼ੋਰ) (ਵਿਘਨ) ਮੈਂ ਰੂਲ 112 ਦੇ ਥਲੇ ਬੋਲ ਰਿਹਾ ਹਾਂ (ਵਿਘਨ) (ਸ਼ੋਰ) ਤੁਸੀਂ ਅਜੇ ਵੀ ਨਹੀਂ ਪੜ੍ਹਿਆ ਤੁਸੀਂ ਵੀ ਕੋਰੇ ਹੋ ਮੇਰੇ ਵਾਂਗ । ਪਹਿਲਾਂ ਪੜ੍ਹ ਲਓ ਫਿਰ ਦਸ ਦੇਣਾ । (ਸ਼ੋਰ) ਵਿਘਨ)

**Mr. Speaker :** The hon. Member (Sardar Lachhman Singh Gill) should please withdraw these words.

(Interruptions and Noise.)

*(At this stage, several hon. Members from the Treasury Benches rose and requested the Speaker to ask the hon. Member Sardar Lachhman Singh Gill to withdraw the objectionable words)*

(Interruptions and Noise)

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ, ਮੈਂ ਅਜ ਫੈਸਲਾ ਕਰਕੇ ਆਇਆ ਹਾਂ ਕਿ ਇਸ ਹਾਊਸ ਵਿਚ ਸਪੀਕਰ ਅਤੇ ਮੈਂਬਰ ਦੀ ਬਰਾਬਰ ਇਜ਼ਤ ਹੈ । ਸਪੀਕਰ ਸਾਹਿਬ ਮੈਂਬਰਾਂ ਨੂੰ ਰੋਜ਼ ਤੂੰ ਤੂੰ ਕਰਕੇ ਜਵਾਬ ਦਿੰਦੇ ਹਨ । (ਸ਼ੋਰ) (ਵਿਘਨ) ਮੈਂ ਸਪੀਕਰ ਨੂੰ ਤੂੰ ਕਹਿ ਕੇ ਬੁਲਾਵਾਂ । (ਸ਼ੋਰ) (ਵਿਘਨ) (ਬਹੁਤ ਰੌਲਾ ਪੈ ਗਿਆ)

**Mr. Speaker** : Please take your seat.

**ਸ਼੍ਰੀ ਬਲਰਾਮ ਦਾਸ ਟੰਡਨ** : (ਉਦਯੋਗ ਮੰਤਰੀ) ਸਪੀਕਰ ਸਾਹਿਬ ਇਹ ਤੁਹਾਡੀ ਇਜ਼ਤ ਦਾ ਸਵਾਲ ਨਹੀਂ ਹੈ, ਇਹ ਹਾਊਸ ਦੀ ਇਜ਼ਤ ਦਾ ਸਵਾਲ ਹੈ (ਵਿਘਨ) (ਸ਼ੋਰ) ਇਹ ਕੋਈ ਪਰਸਨਲ ਨਹੀਂ ਹੈ ਇਹ ਹਾਊਸ ਦੀ ਗਲ ਹੈ (ਸ਼ੋਰ) (ਵਿਘਨ) ਮੈਂ ਕਹਾਂਗਾ ਕਿ (ਸ਼ੋਰ) (ਵਿਘਨ) the Speaker represents the House. The hon. Member (Sardar Lachhman Singh Gill) be warned and asked to withdraw these words. (Interruption and Noise)

**ਸ਼੍ਰੀ ਸਪੀਕਰ** : ਗਿਲ ਸਾਹਿਬ, ਜਿਹੜਾ ਤੁਸੀਂ ਫ਼ੈਸਲਾ ਕੀਤਾ ਹੈ ਚੇਅਰ ਨੂੰ ਤੂੰ ਬੋਲਣ ਦਾ (I take strong objection to the word 'toon' with which the hon Member S. Lachhman Singh Gill has decided to address the Chair. I hope he will withdraw this word.)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਇਹ ਗਲ ਕਰਨਾ ਚਾਹੁੰਦਾ ਹਾਂ ਜੇ ਤੁਸੀਂ ਮੈਨੂੰ ਇਜਾਜ਼ਤ ਦਿਉ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਇਹ ਕੋਈ ਰੈਮਿਡੀ ਨਹੀਂ ਹੈ । (This is no remedy.)

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ, ਮੈਂ ਵਿਦਡਰਾ ਕਰਦਾ ਹਾਂ (ਵਿਘਨ) (ਸ਼ੋਰ)

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੇਰੇ ਮੁਤਅੱਲਕ ਗਲਾਂ ਕੀਤੀਆਂ ਗਈਆਂ ਹਨ, ਮੈਨੂੰ ਮੌਕਾ ਦਿਤਾ ਜਾਵੇ ਗਲ ਕਰਨ ਦਾ । (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਬੈਠ ਜਾਉ । (ਸ਼ੋਰ) (ਵਿਘਨ) (Please take your seat)

**ਸਰਦਾਰ ਲਛਮਣ ਸਿੰਘ ਗਿੱਲ** : ਪੁਆਇੰਟ ਆਫ ਆਰਡਰ, ਸਰ । (ਸ਼ੋਰ ਵਿਘਨ)

**ਸ਼੍ਰੀ ਸਪੀਕਰ** : ਕਿਸ ਰੂਲ ਦੇ ਥਲੇ ਬੋਲਦੇ ਹੋ (Addressing Sardar Lachhman Singh Gill : Under which rule are you speaking.)

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਇਸ ਹਾਊਸ ਦੇ ਅੰਦਰ ਰੂਲ ਤੁਹਾਡੇ ਸਾਹਮਣੇ ਹੈ (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਜਿਹੜਾ ਰੈਲੇਵੈਂਟ ਰੂਲ ਹੈ ਸੁਣਾ ਦਿਉ (ਵਿਘਨ) (ਸ਼ੋਰ) (Please read out the relevant rule).

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਜੇ ਤੁਸੀਂ ਸੁਣੋਗੇ.. (ਸ਼ੋਰ) (ਵਿਘਨ) ਤਹੰਮਲ ਮਿਜ਼ਾਜੀ ਸਪੀਕਰ ਵਿਚ ਹੋਣੀ ਚਾਹੀਦੀ ਹੈ (ਵਿਘਨ) ਸਪੀਕਰ ਸਾਹਿਬ, ਮੈਂ ਕੋਈ ਗਲ ਸਪੀਕਰ ਦੀ ਸ਼ਾਨ ਦੇ ਵਿਰੁਧ ਨਹੀਂ ਕਹਿਣਾ ਚਾਹੁੰਦਾ । ਜਿਹੜਾ ਨਵਾਂ ਬਾਬ ਖੋਲ੍ਹਿਆ ਹੈ...

**ਸ਼੍ਰੀ ਸਪੀਕਰ** : ਮੈਂ ਕੋਈ ਨਵਾਂ ਬਾਬ ਨਹੀਂ ਖੋਲਿਆ । (ਸ਼ੋਰ) (I have not opened any new chapter.)

**ਸਾਥੀ ਰੂਪ ਲਾਲ** : ਸਪੀਕਰ ਸਾਹਿਬ ਇਸ ਨੇ ਮੇਰੇ ਤੇ ਅਟੈਕ ਕੀਤਾ ਹੈ । ਮੈਨੂੰ ਜਵਾਬ ਦੇ ਲੈਣ ਦਿਉ । ਮੈਂ ਪਰਸਨਲ ਗਲ ਕਹਿਣੀ ਹੈ । ਸਪੀਕਰ ਸਾਹਿਬ ਆਪ ਨੂੰ ਸੁਣਾਈ ਨਹੀਂ ਦਿੰਦੀਆਂ ਜਿਹੜੀਆ ਜਿਹੜੀਆਂ ਗਲਾਂ ਮੇਰਾ ਗੁਵਾਂਡੀ ਮੈਂਬਰ ਕਹਿੰਦਾ ਹੈ । ਉਹ ਗਲਾਂ ਤਾਂ ਆਪ ਦੇ ਪਾਸ ਨਹੀਂ ਪਹੁੰਚਦੀਆਂ ਮੈਥੋਂ ਬਰਦਾਸ਼ਤ ਨਹੀਂ ਹੁੰਦੀਆਂ ਜੋ ਗੱਲਾਂ ਇਹ ਆਪ ਦੇ ਮੁਤਅਲੱਕ ਕਹਿੰਦਾ ਹੈ । ਮੈਂ ਸਮਝਦਾ ਹਾਂ ਕਿ ਇਸਨੇ ਜੋ ਆਪ ਤੋਂ ਗਲਾਂ ਪੁਛੀਆਂ ਹਨ ਉਸ ਦਾ ਜਵਾਬ ਆਪ ਦੇ ਦਿਉ ਜ ਮੈਂ ਦੇ ਦਿਆਂ ਤਾਂ ਕੋਈ ਬੁਰੀ ਗਲ ਨਹੀਂ ਹੋਵੇਗੀ । ਇਥੇ 4–5 ਦਿਨ ਹਾਉਸ ਸੁਖ ਸ਼ਾਂਤੀ ਦੇ ਨਾਲ ਚਲਿਆ ਮਗਰ ਇਸ ਨੇ ਜੋ ਕਾਨੂੰਨ ਤੋੜਨ ਦੀ ਕੋਸ਼ਿਸ਼ ਕੀਤੀ ਹੈ ਅਤੇ ਆਪ ਦੇ ਮੁਤਅਲੱਕ ਜੋ ਲਫਜ਼ ਇਸਤੇਮਾਲ ਕੀਤੇ ਹਨ ਉਹ ਬਹੁਤ ਬੁਰੀ ਗਲ ਹੈ । ਅਗਰ ਗਿਲਾ ਹੈ ਮੇਰੇ ਨਾਲ ਗਲ ਕਰੇ । ਪਹਿਲਾ ਗਿਲਾ ਮੈਂ ਕਢ ਦਿਤਾ ਹੈ...... [ਵਿਘਨ]

**ਸਰਦਾਰ ਲਛਮਣ ਸਿੰਘ ਗਿਲ** . ਸਪੀਕਰ ਸਾਹਿਬ, ਮੈਂ ਇੰਨੀ ਹੀ ਬੇਨਤੀ ਕਰਨੀ ਹੈ ਇਸ ਹਾਉਸ ਦੇ ਜੋ ਪੁਰਾਣੇ ਮੈਂਬਰ ਹਨ, ਆਪ ਵੀ ਹੋ, ਸਾਨੂੰ ਇਕ ਦੂਜੇ ਬਾਰੇ ਜੋ ਗਲ ਕਰਨੀ ਚਾਹੀਦੀ ਹੈ, ਠੀਕ ਕਰਨੀ ਚਾਹੀਦੀ ਹੈ । ਅਗਰ ਕੋਈ ਗਲਤ ਗਲ ਕਰੇ ਤਾਂ ਸਪੀਕਰ ਸਾਹਿਬ ਦਾ ਇਹ ਲਾਜ਼ਮੀ ਫ਼ਰਜ਼ ਬਣਦਾ ਹੈ ਕਿ ਉਹ ਇਸ ਤਰ੍ਹਾਂ ਦੀ ਗਲ ਨੂੰ ਰੋਕਣ । ਪਿਛਲੇ 8–10 ਦਿਨਾਂ ਤੋਂ ਇਹ ਗਲ ਲਗਾਤਾਰ ਹੋ ਰਹੀ ਹੈ ਆਪ ਰਿਕਾਰਡ ਮੰਗਾ ਕੇ ਦੇਖ ਲਉ ਕਿੰਨੇ ਅਤੇ ਕਿਸ ਕਿਸਮ ਦੇ ਲਫਜ਼ ਮੇਰੇ ਪੜੋਸੀ ਨੇ ਕਹੇ ਹਨ । ਮੇਰੀ ਇਹ ਰਾਏ ਹੈ ਕਿ ਇਸ ਹਾਉਸ ਦੇ ਵਿਚ ਚਾਹੇ ਕੋਈ ਮੈਂਬਰ ਇਸ ਪਾਸੇ ਦਾ ਹੋਵੇ, ਗਵਰਮੈਂਟ ਦੀ ਸਾਈਡ ਦਾ ਹੋਵੇ ਜਾਂ ਸਪੀਕਰ ਸਾਹਿਬ ਹੋਣ ਉਨ੍ਹਾਂ ਸਬ ਦੇ ਰਾਈਟਸ ਹਨ । ਅਤੇ ਇਸ ਹਾਉਸ ਦੇ ਅੰਦਰ ਆਪ ਨੇ ਹਰ ਮੈਂਬਰ ਦੇ ਰਾਈਟਸ ਨੂੰ ਮਹਿਫੂਜ਼ ਕਰਨਾ ਹੈ । ਇਸ ਲਈ ਬੇਨਤੀ ਕਰਾਂਗਾ ਕਿ ਆਪ ਇਸ ਪਾਸੇ ਵਲ ਤਵਜ਼ਹ ਦਿਉ ਤਾਕਿ ਕਿਸੇ ਮੈਂਬਰ ਦੇ ਨਾਲ ਕਿਸੇ ਤਰ੍ਹਾਂ ਦੀ ਵੀ ਜ਼ਿਆਦਤੀ ਨਾ ਹੋਵੇ । ਮੈਨੂੰ ਕੁਝ ਸ਼ਬਦ ਕਹਿਣੇ ਪਏ ਕਿ ਮੈਂ ਆਪ ਦੀ ਅਟੈਨਸ਼ਨ ਡਰਾ ਕਰ ਸਕਾਂ । ਆਪ ਦੀ ਕੁਰਸੀ ਬਾਰੇ ਕੋਈ ਵੀ ਕਿਸੇ ਤਰ੍ਹਾਂ ਦਾ ਲਫ਼ਜ਼ ਅਗਰ ਕੋਈ ਮੈਂਬਰ ਕਹੇ ਤਾਂ ਉਹ ਬੁਰੀ ਗਲ ਹੈ ਮਗਰ ਆਪ ਦਾ ਵੀ ਫ਼ਰਜ਼ ਹੈ ਅਤੇ ਲਾਜ਼ਮੀ ਫਰਜ਼ ਹੈ ਕਿ ਆਪ ਮੈਂਬਰਾਂ ਦੇ ਰਾਈਟਸ ਨੂੰ ਮਹਿਫੂਜ਼ ਬਣਾਉ । ਮੈਂ ਇਨ੍ਹਾਂ ਹੀ ਕਹਿਣਾ ਸੀ । ਅਗਰ ਇਸ ਦੇ ਦੌਰਾਨ ਆਪ ਦੀ ਸ਼ਾਨ ਦੇ ਖਿਲਾਫ ਕੋਈ ਲਫਜ਼ ਕਹੇ ਗਏ ਹੋਣ ਤਾਂ ਐਸਾ ਕਰਨ ਦਾ ਨਾ ਮੇਰਾ ਮਕਸਦ ਸੀ, ਨਾ ਮੁੱਦਾ । [ਵਿਘਨ]

**ਸਰਦਾਰ ਗੁਰਮੇਜ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਅਸੀਂ ਲੋਕਾਂ ਦੇ ਨੁਮਾਇੰਦੇ ਬਣ ਕੇ ਇਥੇ ਆਏ ਹੋਏ ਹਾਂ ਅਤੇ ਗੈਲਰੀਜ਼ ਵਿਚ ਸਾਡੇ ਸਪੋਰਟਰ

ਅਤੇ ਵੋਟਰ ਵੀ ਬੈਠੇ ਹੁੰਦੇ ਹਨ । ਇਹ ਜੋ ਰੋਜ਼ ਦਿਹਾੜੀ ਦੀ ਲੜਾਈ ਹੈ ਇਸ ਨੂੰ ਖਤਮ ਕਰਨਾ ਚਾਹੀਦਾ ਹੈ । ਇਸ ਲਈ ਅਗਰ ਇਨ੍ਹਾਂ ਸਜਨਾਂ ਦੀਆਂ ਸੀਟਾਂ ਦੂਰ ਦੂਰ ਕਰ ਦਿਤੀਆਂ ਜਾਣ ਤਾਂ ਇਹ ਸਵਾਲ ਹਲ ਹੋ ਜਾਵੇਗਾ । [ਵਿਘਨ]

**ਸਰਦਾਰ ਗੁਰਦੇਵ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਗਿਲ ਸਾਹਿਬ ਗਲ ਕਹਿ ਕੇ ਨਹੀਂ ਮੰਨਦੇ । ਜੋ ਦਾੜ੍ਹੀ ਵਾਲਾ ਹੁੰਦਾ ਹੈ ਉਸ ਨੂੰ ਸ਼ਰਮ ਹੁੰਦੀ ਹੈ, ਪਰ ਦਾੜ੍ਹੀ ਹੋਵੇਗੀ ਤਾਂ ਹੀ ਸ਼ਰਮ ਹੋਵੇਗੀ । [ਸ਼ੋਰ]

(Interruptions and Noise).

**Mr. Speaker :** The hon. Member Sardar Gurdev Singh is requested to withdraw these words.

**ਸਰਦਾਰ ਗੁਰਦੇਵ ਸਿੰਘ :** ਸਪੀਕਰ ਸਾਹਿਬ, ਮੈਂ ਜੋ ਇਹ ਲਫਜ਼ ਕਹੇ ਹਨ ਵਾਪਸ ਲੈਂਦਾ ਹਾਂ ।

**Sardar Umrao Singh :** On a point of order, Sir. It has been stated in Rule 100 of the Rules of Procedure and Conduct of Business in the Punjab Legislative Assembly that 'A Member while speaking shall not make a personal charge against a Member'.

ਮੈਂ ਅਰਜ਼ ਕਰਦਾ ਹਾਂ ਕਿ ਇਥੇ ਕੋਈ ਵੀ ਮੈਂਬਰ ਹੋਵੇ, ਕਿਸੇ ਵੀ ਪਾਰਟੀ ਦਾ ਹੋਵੇ, ਇਥੇ ਹਮੇਸ਼ਾ ਇਕ ਦੂਜੇ ਦੇ ਖਿਲਾਫ ਗਲਾਂ ਹੁੰਦੀਆਂ ਹਨ । ਮੇਰੀ ਗੁਜ਼ਾਰਿਸ਼ ਹੈ......

**Mr. Speaker :** I definitely agree with this.

**ਕੈਪਟਨ ਰਤਨ ਸਿੰਘ .** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਅਗਰ ਇਕ ਦੋ ਮੈਂਬਰਾਂ ਕਰਕੇ ਸਾਰੇ ਹਾਊਸ ਦਾ ਵਕਤ ਜ਼ਾਇਆ ਹੁੰਦਾ ਹੋਵੇ ਤਾਂ ਉਸ ਬਾਰੇ ਮੇਰਾ ਸੁਝਾਉ ਇਹ ਹੈ ਕਿ ਇਨ੍ਹਾਂ ਨੂੰ ਨਜ਼ਦੀਕ ਨਜ਼ਦੀਕ ਨਾਂ ਬਿਠਾਇਆ ਜਾਵੇ । ਉਨ੍ਹਾਂ ਦੀ ਪਾਰਟੀ ਦੇ ਮੈਂਬਰ ਹਨ, ਸਾਥੀ ਰੂਪ ਲਾਲ ਜਿਸ ਪਾਰਟੀ ਨੂੰ ਬੀਲਾਂਗ ਕਰਦੇ ਹਨ. ਇਨ੍ਹਾਂ ਨੂੰ ਉਨ੍ਹਾਂ ਦੇ ਪਾਸ ਬਿਠਾਇਆ ਜਾਵੇ । ਇਨ੍ਹਾਂ ਨੂੰ ਉਨ੍ਹਾਂ ਦੇ ਪਾਸ ਸੀਟ ਮਿਲਣੀ ਚਾਹੀਦੀ ਹੈ । ਅਗਰ ਆਪ ਇਸ ਤਰ੍ਹਾਂ ਕਰ ਦਿਉ ਤਾਂ ਹਾਉਸ ਦਾ ਟਾਈਮ ਬਚਾਇਆ ਜਾ ਸਕਦਾ ਹੈ ।

**ਸ਼੍ਰੀ ਸਪੀਕਰ :** ਉਨ੍ਹਾਂ ਦਾ ਗਿਲਾ ਹੈ ਕਿ ਉਨ੍ਹਾਂ ਦਾ ਕਦ ਛੋਟਾ ਹੈ, ਉਹ ਬੈਠੇ ਹੋਏ ਵੀ ...[ਵਿਘਨ]...ਮੈਂ ਕਨਸਿਡਰ ਕਰ ਲਵਾਂਗਾ । [ਵਿਘਨ] (He complains that he being small of stature even while seated...(Interruption) ......I will consider this matter.)

**ਸ਼੍ਰੀ ਗਿਆਨ ਚੰਦ ਖਰਬੰਦਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜੋ ਤੋ ਦੇ ਮੁਤੱਅਲਕ......

**Mr. Speaker :** It is no point of order.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਅਪਰ ਹਾਊਸ ਦੇ ਚੇਅਰਮੈਨ ਸਾਹਿਬ ਇੰਪਾਰਟੈਂਟ ਮੈਟਰਜ਼ ਵਿਚ ਸਰਕਾਰ ਨੂੰ ਕਹਿੰਦੇ ਹਨ ਦੋ ਦਿਨ ਅੰਦਰ ਜਾਂ ਫਲਾਂ ਤਰੀਕ ਤਕ ਸਟੇਟ-ਮੈਂਟ ਦਿਤੀ ਜਾਵੇ । ਅਗਰ ਆਪ ਇਸ ਰੀਕੁਐਸਟ ਨੂੰ ਵਾਜਬ ਨਹੀਂ ਸਮਝਦੇ ਤਾਂ ਕਹਿ ਦਿਉ ਕਿ ਵਾਜਬ ਨਹੀਂ ਹੈ ਨਹੀਂ ਤਾਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿ ਦਿਉ ਕਿ ਜਵਾਬ ਜਲਦੀ ਦੇਣ ।

**ਸ਼੍ਰੀ ਸਪੀਕਰ :** ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਜਲਦੀ ਹੀ ਬਿਆਨ ਦੇਣ । (I would request the hon. Chief Minister to make the statement as earty as possible.)

**ਮੁੱਖ ਮੰਤਰੀ :** ਜਲਦੀ ਹੀ ਕਰਾਂਗੇ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਸਪੀਕਰ ਸਾਹਿਬ, ਆਪ ਕੋਈ ਡੇਟ ਫਿਕਸ ਕਰ ਦਿਉ । ਕਲ ਜਾਂ ਪਰਸੋਂ......(ਵਿਘਨ)

**Mr. Speaker :** I have no powers to fix any date.

**चौधरी बलबीर सिंह :** आप सजैशन के तौर पर कह सकते हैं कि फलाँ तारीख तक बयान दे दें।

**श्री अध्यक्ष :** मैं ने कह दिया है। (I have asked the Government.)

**चौधरी बलबीर सिंह :** मेरी भी काल अटैनशन मोशन है, मेरा भी कुछ कहने का हक है। इस बारे में अगर आप कोई तारीख दे दें तो यह कोई गलत बात नहीं होगी। अगर उस डेट तक यह सूचना नहीं आती तो यह और डेट ले लें।

(ਕ੍ਰਮ ਨੰ : 329)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੈ ਸਰਕਾਰ ਦਾ ਧਿਆਨ ਲੋਕ ਮਹਤੱਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਰਕਾਰ ਦੇ ਦਰਿਆ ਰਾਵੀ ਦੇ ਦੋਵੇਂ ਪਾਸੇ, ਡੇਰਾ ਬਾਬਾ ਨਾਨਕ ਦੇ ਨੇੜੇ ਵਾਕਿਆ ਜ਼ਮੀਨ ਤੇ ਕਬਜ਼ਾ ਕਰਨ ਅਤੇ ਇਸ ਨੂੰ ਜੰਗਲਾਤ ਵਿਭਾਗ ਨੂੰ ਦੇਣ ਦੇ ਫੈਸਲੇ ਦੇ ਫ਼ਲਸਰੂਪ ਪੈਦਾ ਹੋਈ ਸਥਿਤੀ । ਇਹ ਜ਼ਮੀਨ 1961 ਤੋਂ 1972 ਤੱਕ ਪੱਟੇਦਾਰਾਂ ਨੂੰ ਦਿਤੀ ਗਈ ਸੀ । ਇਸ ਜ਼ਮੀਨ ਨੂੰ ਵਾਹੀਯੋਗ ਬਣਾਉਣ ਲਈ ਹਰ ਇਕ ਪੱਟੇ-ਦਾਰ ਨੂੰ 100 ਰੁਪਏ ਪ੍ਰਤੀ ਏਕੜ ਸਬਸਿਡੀ ਵਜੋਂ ਦਿਤਾ ਗਿਆ ਸੀ । ਇਹ ਫ਼ੈਸਲਾ ਵੀ ਕੀਤਾ ਗਿਆ ਸੀ ਕਿ ਇਸ ਜ਼ਮੀਨ ਦੇ ਹਕ ਮਲਕੀਅਤ ਉਨ੍ਹਾਂ ਨੂੰ ਦੇ ਦਿਤੇ ਜਾਣਗੇ ਜੇਕਰ ਉਹ 40 ਰੁਪਏ ਪ੍ਰਤੀ ਏਕੜ ਅਦਾ ਕਰਨ, ਪਰ ਸ਼ਰਤ ਇਹ ਹੈ ਕਿ ਜ਼ਮੀਨ ਪੰਜ ਸਾਲ ਵਾਹੀ ਹੇਠ ਰਹੇ । ਸਤੰਬਰ, 1965, ਵਿਚ ਜਦੋਂ ਪਾਕਿਸਤਾਨ ਨੇ ਸਾਡੇ ਦੇਸ਼ ਤੇ ਹਮਲਾ ਕੀਤਾ ਉਹ ਰਕਬਾ ਪਾਕਿਸਤਾਨ ਵਿਚ ਆ ਗਿਆ । ਟਰੈਕਟਰ ਥਰੈਸ਼ਰ ਅਤੇ ਉਸ ਇਲਾਕੇ ਦੇ ਸਾਰੇ ਵਸਨੀਕਾਂ ਦੀ ਜਾਇਦਾਦ ਲੁੱਟੀ

ਗਈ ਸੀ । ਉਨ੍ਹਾਂ ਨੂੰ ਕੋਈ ਮੁਆਵਜ਼ਾ ਦੇਣ ਦੀ ਬਜਾਏ ਉਨ੍ਹਾਂ ਨੂੰ ਆਪਣੀ ਜ਼ਮੀਨ ਤੋਂ ਵਾਂਝੇ ਰਖਿਆ ਜਾ ਰਿਹਾ ਹੈ ।

ਪੱਟੇਦਾਰਾਂ ਵਿਚ ਬੜਾ ਰੋਸ ਪਾਇਆ ਜਾਂਦਾ ਹੈ । ਇਸ ਲਈ ਇਹ ਧਿਆਨ ਦਿਵਾਊ ਨੋਟਸ ਦਿਤਾ ਜਾਂਦਾ ਹੈ ।

**ਸ੍ਰੀ ਸਪੀਕਰ :** ਇਹ ਸਵੀਕਾਰ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (This is admitted. The Minister concerned may please make a statement.)

(ਕ੍ਰਮ ਨੰ : 331)

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ । ਅਰਥਾਤ ਪੰਜਾਬ ਸਰਕਾਰ ਨੇ ਅਧਿਆਪਕਾਂ ਨਾਲ ਹੋਏ ਫੈਸਲੇ ਵਿਚ ਇਹ ਮੰਨਿਆ ਸੀ ਕਿ 30-11-67 ਤੋਂ ਕੰਮ ਕਰ ਰਹੇ ਅਨਟਰੇਂਡ ਅਧਿਆਪਕਾਂ ਨੂੰ ਜਦੋਂ ਉਨ੍ਹਾਂ ਦੇ ਸੇਵਾ ਕਾਲ ਦਾ ਪੰਜ ਸਾਲ ਦਾ ਸਮਾਂ ਪੂਰਾ ਹੋ ਜਾਏਗਾ ਤਾਂ ਉਨ੍ਹਾਂ ਨੂੰ ਸਪੈਸ਼ਲ ਸਰਟੀਫੀਕੇਟ ਦਿਤੇ ਜਾਣਗੇ ਅਤੇ ਪੰਜਾਬ ਸਰਕਾਰ ਨੇ ਇਹ ਵੀ ਮੰਨਿਆ ਸੀ ਕਿ 30-11-67 ਤੋਂ ਕੰਮ ਕਰ ਰਹੇ ਅਧਿਆਪਕਾਂ ਨੂੰ ਬਿਨਾ ਡੀ. ਪੀ. ਆਈ. ਦੀ ਮਨਜ਼ੂਰੀ ਦੇ ਨੌਕਰੀ ਤੋਂ ਕਢਿਆ ਨਹੀਂ ਜਾਵੇਗਾ । ਪਰ ਇਸ ਦੇ ਬਾਵਜੂਦ ਅੰਮ੍ਰਿਤਸਰ ਦੇ ਭਾਰਤੀਯ ਵਿਦਿਆਲਾ ਦੇ ਪੰਜ ਪਰਕਾਸ਼ ਆਸ਼ਰਮ ਸਕੂਲ ਦੇ ਪੰਜ ਅਤੇ ਕਈ ਹੋਰ ਸਕੂਲਾਂ ਦੇ ਟਰੇਂਡ ਅਤੇ ਅਨਟਰੇਂਡ ਅਧਿਆਪਕਾਂ ਨੂੰ ਧੜਾ ਧੜ ਕਢਿਆ ਜਾ ਰਿਹਾ ਹੈ । ਮਹਿਕਮਾ ਇਸ ਦੇ ਬਾਰੇ ਕੋਈ ਵੀ ਕਾਰਵਾਈ ਕਰਨ ਤੋਂ ਨਾਂਹ ਕਰਦਾ ਹੈ । ਕਢੇ ਜਾਣ ਵਾਲੇ ਅਧਿਆਪਕਾਂ ਵਿਚ ਇਕ ਅਧਿਆਪਕਾ ਦਾ ਸੇਵਾ ਕਾਲ ਪੌਣੇ ਪੰਜ ਸਾਲ ਦਾ ਹੈ ਤੇ ਇਕ ਹੋਰ ਅਧਿਆਪਕ ਦੇ ਪੰਜ ਸਾਲ ਪੂਰੇ ਹੋਣ ਵਿਚ ਸਿਰਫ਼ ਦੋ ਦਿਨ ਬਾਕੀ ਰਹਿੰਦੇ ਹਨ । ਇਸ ਤਰ੍ਹਾਂ ਮਹਿਕਮੇ ਵਲੋਂ ਮਿਲਣ ਵਾਲੀ ਸਹੂਲਤ ਦਾ ਅਨਟਰੇਂਡ ਅਧਿਆਪਕਾਂ ਨੂੰ ਕੋਈ ਲਾਭ ਨਹੀਂ ਹੋ ਰਿਹਾ । ਸਿਖਿਆ ਵਿਭਾਗ ਦਾ ਇਹ ਵਤੀਰਾ ਸਮਾਜਿਕ ਭਲਾਈ ਅਤੇ ਲੋਕ ਕਲਿਆਣ ਦੇ ਸਿਧਾਂਤਾਂ ਦੇ ਵਿਰੁਧ ਜਾਂਦਾ ਹੈ । ਡਰ ਹੈ ਕਿ ਇਸ ਨਾਲ ਅਧਿਆਪਕਾਂ ਵਿਚ ਫੈਲਣ ਵਾਲਾ ਰੋਸ਼ ਕਿਸੇ ਨਵੇਂ ਅੰਦੋਲਣ ਦਾ ਕਾਰਨ ਨਾ ਬਣ ਜਾਵੇ । ਇਸ ਲਈ ਲੋਕ ਸ਼ਾਂਤੀ ਨੂੰ ਮੁਖ ਰਖਦਿਆਂ ਹੋਈਆਂ ਇਸ ਵਲ ਧਿਆਨ ਦੇਣਾਂ ਬਹੁਤ ਜ਼ਰੂਰੀ ਹੈ ।

**ਸ੍ਰੀ ਸਪੀਕਰ :** ਇਹ ਸਵੀਕਾਰ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (It is admitted. The Minister concerned may please make a statement)

(ਕ੍ਰਮ ਨੰ 332)

***ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ

---

Note : *Call Attention Motion No. 332 was given by Comrade Darshan Singh Jhabal and Jathedar Hardit Singh Bhathal.

[ਕਾਮਰੇਡ ਦਰਸ਼ਨ ਸਿੰਘ ਝਬਾਲ]

ਜ਼ਰੂਰੀ ਮਾਮਲੇ ਦੇ ਵਲ ਦਿਵਾਉਂਦਾ ਹਾਂ, ਅਰਥਾਤ ਕਿ ਰਾਜਸਥਾਨ ਨਹਿਰ ਪ੍ਰਾਜੈਕਟ ਵਾਸਤੇ ਜ਼ਮੀਨ ਲੈਣ ਵੇਲੇ ਉਸ ਇਲਾਕੇ ਦੇ 65 ਪਿੰਡਾਂ ਨੂੰ ਉਥੋਂ ਉਠਾ ਦਿਤਾ ਸੀ ਅਤੇ ਉਸ ਵੇਲੇ ਦੇ ਚੀਫ ਮਨਿਸਟਰ, ਸਵਰਗਵਾਸੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਉਨ੍ਹਾਂ ਲੋਕਾਂ ਨੂੰ ਭਰੋਸਾ ਦਿਵਾਇਆ ਸੀ ਕਿ ਉਨ੍ਹਾਂ ਨੂੰ ਹੋਰ ਕਿਸੇ ਥਾਂ ਜ਼ਮੀਨ ਦੇ ਬਦਲੇ ਜ਼ਮੀਨ ਦਾ ਪ੍ਰਬੰਧ ਕੀਤਾ ਜਾਵੇਗਾ । ਪੂਰੇ 15 ਸਾਲ ਗੁਜ਼ਰ ਜਾਣ ਤੇ ਵੀ ਸਰਕਾਰ ਉਨ੍ਹਾਂ ਲੋਕਾਂ ਨੂੰ ਜ਼ਮੀਨ ਦੇਣ ਵਿਚ ਵੀ ਅਸਫਲ ਰਹੀ ਹੈ ਜਿਸਦੇ ਫਲਸਰੂਪ ਲੋਕਾਂ ਨੂੰ ਅਥਾਹ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਲੋਕਾਂ ਵਿਚ ਭਾਰੀ ਅਸੰਤੋਸ਼ ਪਾਇਆ ਜਾਂਦਾ ਹੈ ।ਸਬੰਧਤ ਮੰਤਰੀ ਸਾਹਿਬ ਬਿਆਨ ਦੇਕੇ ਮਾਮਲੇ ਨੂੰ ਸਾਫ ਕਰਨ ।

**ਸ੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਮੰਤਰੀ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned to please make a statement.)

**ਸ੍ਰੀ ਗਰਦਿਆਲ ਸੈਣੀ** : ਸਪੀਕਰ ਸਾਹਿਬ, ਮੇਰਾ ਇਕ ਕਾਲ ਅਟੈਨਸ਼ਨ ਨੋਟਿਸ ਸੀ ਨੰ: 330 ਉਸ ਬਾਰੇ ਵਿਚ ਕੋਈ ਇਜਾਜ਼ਤ ਨਹੀਂ ਦਿਤੀ ਗਈ । (ਵਿਘਨ) ਜਲੰਧਰ ਵਿਚ ਇੰਡਸਟਰੀ ਅਫਸਰ ਦੇ ਦਫਤਰ ਦੇ ਬਾਹਰ 10 ਤੋਂ 5 ਵਜੇ ਤਕ ਜਨਤਾ ਟਿਕੀ ਰਹਿੰਦੀ ਹੈ ਅਤੇ ਪਬਲਿਕ ਨਾਲ ਧੱਕਾ ਕੀਤਾ ਜਾਂਦਾ ਹੈ । (ਵਿਘਨ)

*(ਕ੍ਰਮ ਨੰ: 333)

**ਕਾਮਰੇਡ ਦਰਸ਼ਨ ਸਿੰਘ ਝਬਾਲ** . ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਂਉਦਾ ਹਾਂ, ਕਿ 10 ਅਪ੍ਰੈਲ ਤੋਂ ਬਿਰਲਾ ਫਾਰਮ ਵਿਚ ਖੇਤ-ਮਜ਼ਦੂਰਾਂ ਨੇ ਆਪਣੀਆਂ ਉਜਰਤਾਂ ਵਿਚ ਵਾਧੇ ਅਤੇ ਹੋਰ ਮੰਗਾ ਲਈ ਪੁਰ-ਅਮਨ ਜਦੋਂ ਜ਼ਹਿਦ ਸ਼ੁਰੂ ਕਰ ਰਖੀ ਸੀ । ਪੁਲਿਸ ਨੇ ਮਜ਼ਦੂਰਾਂ ਦੇ ਲੀਡਰ ਸ੍ਰੀ ਹਰਦੇਵ ਸਿੰਘ ਨੂੰ ਫੜ ਉਸ ਤੇ ਅੰਨ੍ਹਾਂ ਤਸ਼ੱਦਦ ਕੀਤਾ । ਜਿਸਦੇ ਫਲਸਰੂਪ ਉਸ ਦੇ ਸ਼ਰੀਰ ਤੇ ਕਈ ਜ਼ਖਮ ਹੋ ਗਏ ਹਨ ਅਤੇ ਉਸ ਦੀ ਇਕ ਬਾਂਹ ਟੁੱਟ ਗਈ ਹੈ । ਪੁਲਿਸ ਦੇ ਇਸ ਬਿਰਲੇ ਪੱਖੀ ਰੋਲ ਤੇ, ਇਲਾਕੇ ਦੇ ਲੋਕਾਂ ਅਤੇ ਖਾਸ ਕਰਕੇ ਫਾਰਮ ਦੇ ਮਜ਼ਦੂਰਾਂ ਵਿਚ ਪੁਲਿਸ ਵਿਰੁਧ ਅਥਾਹ ਗੁਸਾ ਪਾਇਆ ਜਾਂਦਾ ਹੈ ਅਤੇ ਮਸਲਾ ਗੰਭੀਰ ਹਾਲਤ ਪਕੜਦਾ ਜਾ ਰਿਹਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ।

**ਸ੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ । (**Admitted. The hon. Minister concerned to please make a statement.**)

---

Note : *Call Attention Notice No. 333 was given by Comrade Darshan Singh Jhabal and Jathedar Hardit Singh Bhathal.

ਸ਼੍ਰੀ ਸਪੀਕਰ : ਗੁਰਦਿਆਲ ਸੈਣੀ ਸਾਹਿਬ, ਤੁਹਾਡੀ ਜਿਹੜੀ ਕਾਲ ਅਟੈਨਸ਼ਨ ਮੋਸ਼ਨ ਸੀ ਉਹ ਪੇ ਕਮਿਸ਼ਨ ਦੇ ਬਾਰੇ ਸੀ ਜਿਸ ਦੀ ਰਿਪੋਰਟ ਤੇ ਅਜ ਡਿਸਕਸ਼ਨ ਕੀਤੀ ਜਾਣੀ ਹੈ ਤੁਸੀਂ ਜੋ ਕਹਿਣਾ ਹੋਇਆ ਕਹਿ ਲੈਣਾ । (The call attention notice given by the hon. member Shri Gurdial Saini relates to Pay Commission Report which is to be discussed today. He can say whatever he wants to say during its discussion.)

ਸ਼੍ਰੀ ਗੁਰਦਿਆਲ ਸੈਣੀ : ਕੀ ਮੈਨੂੰ ਇਸ ਰਿਪੋਰਟ ਤੇ ਬੋਲਣ ਲਈ ਟਾਇਮ ਦਿਤਾ ਜਾਵੇਗਾ

ਸ਼੍ਰੀ ਸਪੀਕਰ : ਜ਼ਰੂਰ ਟਾਇਮ ਦਿਆਂਗੇ । (The hon. Member will sure by the given time.)

Serial No. 334

**चौधरी केवल कृष्ण** : मैं सरकार का ध्यान एक सार्वजनिक हित के मामले की ओर दिलाना चाहता हूं कि थाना मुकेरियां के गांव चक शेरों, चक कलां आदि गावों से ले कर ब्यास नदी के जनूबी किनारे तक जो भाग मीलों में 'शीतल सागर' बना हुआ है उस ने हज़ारों एकड़ भूमि बरबाद कर रखी है। यह जगह मच्छर और ज़हरीले कीड़ों से भरी पड़ी है। पास बसे पंजाब के अनेकों गांव अत्यन्त दुखी हैं। सरकार के यत्न से शीतल सागर का पानी ब्यास नदी में जा सकता है, हजारों एकड़ भूमि निकल सकती है और दुखी लोग सुखी हो सकते हैं। सरकार इस सम्बन्ध में अपनी नीति स्पष्ट करे।

ਸ਼੍ਰੀ ਸਪੀਕਰ : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement)

ਡਾ. ਸਾਧੂ ਰਾਮ : ਮਾਮੇ ਦਾ ਧਿਆਨ ਰਖਣਾ । (ਵਿਘਨ) (ਸ਼ੋਰ)

ਵੈਦ ਕਰਤਾਰ ਸਿੰਘ : ਤੁਸੀਂ ਬਣ ਜਾਉ । (ਵਿਘਨ)

ਸਰਦਾਰ ਸੰਤੋਖ ਸਿੰਘ ਰੰਧਾਵਾ : ਸਪੀਕਰ ਸਾਹਿਬ, ਇਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ ।

ਸ਼੍ਰੀ ਸਪੀਕਰ : ਸ਼੍ਰੀ ਸਾਧੂ ਰਾਮ ਅਤੇ ਸਰਦਾਰ ਕਰਤਾਰ ਸਿੰਘ ਆਪਣੇ ਕਹੇ ਸ਼ਬਦ ਵਾਪਸ ਲੈਣ । (The hon. Members. Dr. Sadhu Ram and Vaid Kartar Singh should please withdraw these words.)

ਡਾ: ਸਾਧੂ ਰਾਮ : ਮੈਂ ਇਹ ਸ਼ਬਦ ਵਾਪਸ ਲੈਂਦਾ ਹਾਂ ।

**ਵੈਦ ਕਰਤਾਰ ਸਿੰਘ** : ਕਿਉਂਕਿ ਸ਼੍ਰੀ ਸਾਧੂ ਰਾਮ ਨੇ ਆਪਣੇ ਕਹੇ ਸ਼ਬਦ ਵਾਪਸ ਲੈ ਲਏ ਹਨ ਇਸ ਲਈ ਮੈਂ ਵੀ ਆਪਣੇ ਕਹੇ ਸ਼ਬਦ ਵਾਪਸ ਲੈਂਦਾ ਹਾਂ । (ਵਿਘਨ)

(ਕ੍ਰਮ ਨੰ: 335)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ ਰੁਜ਼ਗਾਰ ਵਿਭਾਗ ਦੀ ਸ਼ਾਖਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅੰਧੇਰਗਰਦੀ ਮਚੀ ਹੋਈ ਹੈ। ਰੁਜ਼ਗਾਰ ਹਾਸਲ ਕਰਨ ਵਾਲੇ ਜਦੋਂ ਇਸ ਦਫਤਰ ਵਿਚ ਜਾਂਦੇ ਹਨ ਤੇ ਉਹਨਾਂ ਨੂੰ ਆਪਣਾ ਨਾਮ ਕਢਾਉਣ ਵਾਸਤੇ ਸੈਂਕੜੇ ਰੁਪਏ ਦਫਤਰ ਦੇ ਸਬੰਧਤ ਆਦਮੀਆਂ ਨੂੰ ਦੇਣੇ ਪੈਂਦੇ ਹਨ ਅਤੇ ਲੜਕੀਆਂ ਨੂੰ ਉਹਨਾਂ ਕੋਲੋਂ ਆਪਣਾ ਨਾਮ ਕਢਾਉਣ ਵਾਸਤੇ ਰਾਤਾਂ ਨੂੰ ਉਹਨਾਂ ਸਬੰਧਤ ਆਦਮੀਆਂ ਕੋਲ ਜਾਣਾ ਪੈਂਦਾ ਹੈ. ਇਸ ਸਬੰਧ ਵਿਚ ਇਕ ਚਿੱਠੀ ਡਾਇਰੈਕਟਰ ਵਿਭਾਗ ਰੁਜ਼ਗਾਰ ਚੰਡੀਗੜ੍ਹ ਨੂੰ ਮਾ: ਕਲਿਆਣ ਸਿੰਘ ਮਾਹਿਲਪੁਰ ਵਲੋਂ ਮਿਤੀ 18-12-68 ਨੂੰ ਭੇਜੀ ਗਈ ਉਸ ਦੇ ਸਬੰਧ ਵਿਚ ਇਕ ਚਿੱਠੀ ਗਵਰਨਰ ਸਾਹਿਬ ਪੰਜਾਬ ਨੂੰ ਵੀ ਭੇਜੀ ਗਈ। ਉਸ ਦੇ ਸਬਧ ਵਿਚ ਗਵਰਨਰ ਸਾਹਿਬ ਨੇ ਚਿੱਠੀ ਨੰ: ਸੀ, 397 ਬੀ 46877 ਮਿਤੀ 28-11-68 ਨੂੰ ਮਾ: ਕਲਿਆਣ ਸਿੰਘ ਨੂੰ ਭੇਜੀ। ਕਲਿਆਣ ਸਿੰਘ ਨੇ ਇਹ ਸਾਰਾ ਕੇਸ ਐਂਟੀ ਕੁਰਪਸ਼ਨ ਮਹਿਕਮੇ ਪੰਜਾਬ ਨੂੰ 14-9-68 ਨੂੰ ਭੇਜੀ ਗਈ ਅਜੇ ਤਕ ਇਸ ਉਤੇ ਕੋਈ ਐਕਸ਼ਨ ਨਹੀਂ ਲਿਆ ਗਿਆ ਅਤੇ ਇਸ ਗੱਲ ਦੀ ਆਮ ਜਨਤਾ ਵਿਚ ਬੜੀ ਹਾਹਾ ਕਾਰ ਮਚੀ ਹੋਈ ਹੈ ਤੇ ਲੋਕਾਂ ਵਿਚ ਬਹੁਤ ਬੇਚੈਨੀ ਫੈਲੀ ਹੋਈ ਹੈ ਇਹ ਮਾਮਲਾ ਬੜਾ ਗੰਭੀਰ ਹੈ ਅਤੇ ਇਸ ਨੂੰ ਦੂਰ ਕਰਨ ਵਾਸਤੇ ਸਬੰਧਤ ਵਜ਼ੀਰ ਸਾਹਿਬਾਨ ਹਾਊਸ ਵਿਚ ਬਿਆਨ ਦੇਣ ਅਤੇ ਸਾਥ ਹੀ ਇਹ ਭਰੋਸਾ ਦੁਆਉਣ ਕਿ ਇਸ ਮਹਿਕਮੇ ਦੇ ਕਰਮ-ਚਾਰੀਆਂ ਦੇ ਵਿਰੁਧ ਫੌਰੀ ਤੌਰ ਤੇ ਐਕਸ਼ਨ ਲਿਆ ਜਾਵੇਗਾ।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister concerned to please make a statement.)

(ਕ੍ਰਮ ਨੰ: 336)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਨਿਰਵਾਨਾ ਸ਼ਾਖਾ ਜੋ ਭਾਖੜਾ ਮੇਨ ਲਾਈਨ ਤੋਂ ਸਰਹਿੰਦ ਨੇੜਿਉਂ ਨਿਕਲਦੀ ਹੈ, ਦੀ ਪਿਛਲੇ ਸਾਲ ਭਾਰੀ ਬਾਰਸ਼ਾਂ ਪੈਣ ਕਰਕੇ ਤੇ ਇਸ ਤੇ ਠੇਕੇਦਾਰਾਂ ਵਲੋਂ ਘਟੀਆ ਉਸਾਰੀ ਹੋਣ ਕਰਕੇ, ਬਹੁਤ ਥਾਵਾਂ ਤੋਂ ਪੱਕੀਆਂ ਇੱਟਾਂ ਟੁੱਟ ਗਈਆਂ ਹਨ, ਤੇ ਨਹਿਰ ਥਾਂ ਥਾਂ ਤੋਂ ਟੁਟੀ ਪਈ ਹੈ ਤੇ ਬਹੁਤ ਸਮੇਂ ਤੋਂ ਇਸ ਦੀ ਮੁਰੰਮਤ ਨਹੀਂ ਕੀਤੀ ਗਈ ; ਆਲੇ ਦੁਆਲੇ ਦਾ ਇਲਾਕਾ, ਨਹਿਰ ਦੇ ਟੁਟਣ ਕਰਕੇ ਸੇਮ ਦਾ ਸ਼ਿਕਾਰ ਹੋ ਰਿਹਾ ਹੈ। ਤੇ ਫਸਲਾਂ ਨੂੰ ਭਾਰੀ ਨੁਕਸਾਨ ਹੋ ਰਿਹਾ ਹੈ। ਇਸ ਦੀ ਜਲਦੀ ਮੁਰੰਮਤ ਨਾ ਹੋਣ ਕਰਕੇ ਲੋਕਾਂ ਵਿਚ ਬੜੀ ਬੇਚੈਨੀ ਤੇ ਰੋਸ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admited The hon. Minister concerned to please make a statement.)

---

## STATEMENTS IN REPLY TO CALL ATTENTION NOTICES LAID ON THE TABLE

ਉਦਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ) : ਮੈ, ਸਪੀਕਰ ਸਾਹਿਬ, ਹਾਊਸ ਦੀ ਮੇਜ਼ ਤੇ ਕਾਲ ਅਟੈਨਸ਼ਨ ਨੰਬਰ 103, 113, 132, 152, 160, 188, 191, 203, 204, 205, 209, 212, 220 225, 242, 2:5, 262 ਅਤੇ 273 ਦੇ ਬਿਆਨ ਰਖਦਾ ਹਾਂ ।

### CALL ATTENTION NOTICE NO. 103

**Giani Kundan Singh Patang, M, L. A.** : to draw attention of the Government towards an urgent matter of public importance, namely the worng distribution of Harijan welfare Fund during the last two years and the Minister incharge, Shri Piara Ram Dhannowali, advanced the whole amount of loans to his relatives and friends while the persons in need therefor were not given any loan. A complaint in this regard has already been received by the Government. The Government should make a statement as to whether it proposes to hold an enquiry about the distribution of Harijan welfare Fund during the years 1966--67, 1967-68 and 1968-69 and to take severe action against the person responsible for making wrong distribution so that resentment among the public may be removed and the affected scheduled castes may be satisfied.

**ਸਰਦਾਰ ਗੁਰਨਾਮ ਸਿੰਘ (ਮੁਖ ਮੰਤਰੀ) :** ਰਾਜ ਵਿਚ ਅਨੁਸੂਚਿਤ ਅਤੇ ਪਛੜੀਆਂ ਸ਼੍ਰੇਣੀਆ ਨੂੰ ਵਿਆਜ–ਰਹਿਤ ਕਰਜ਼ੇ ਇਸ ਤਰ੍ਹਾਂ ਵੰਡੇ ਸਨ :

1966 ਅਤੇ 67

ਸਕੀਮ ਅਧੀਨ 92,000।–ਰੁ ਜ਼ਿਲ੍ਹਾ ਐਡਹਾਕ ਕਮੇਟੀਆਂ ਦੀ ਸਿਫਾਰਸ਼ ਤੇ 155 ਯੋਗ ਵਿਅਕੱਤੀਆਂ ਨੂੰ ਵੰਡੇ ।

1967 ਅਤੇ 68

ਸਕੀਮ ਅਧੀਨ 96, 000/– ਰੁ ਐਡ ਹਾਕ ਕਮੇਟੀਆਂ ਦੀ ਸਿਫਾਰਸ਼ ਤੇ 235 ਵਿਅਕੱਤੀਆਂ ਨੂੰ ਵੰਡੇ ਸਨ । ਇਸ ਤੋਂ ਇਲਾਵਾ, ਉਸ ਸਾਲ ਹਰੀਜਨ ਕਲਿਆਣ ਫੰਡ ਵਿਚੋਂ 17, 70, 800/-ਰੁ ਦੀ ਰਕਮ ਸੂਦ ਰਹਿਤ ਕਰਜੇ ਵਜੋ 1735 ਵਿਅਕੱਤੀਆਂ ਨੂੰ ਦਿਤੀ ਗਈ । ਇਸ ਰਕਮ ਨੂੰ ਵੰਡਣ ਲਈ ਜ਼ਿਲਾ ਕਮੇਟੀਆਂ ਪਾਸੋਂ ਸਫਾਰਸ਼ ਮੰਗਣ ਦੀ ਬਜਾਏ, ਉਸ ਸਮੇਂ ਦੀ ਸਰਕਾਰ ਨੇ ਇਕ ਵਿਸ਼ੇਸ਼ ਕਮੇਟੀ ਬਣਾਈ, ਜਿਸ ਦੇ ਚੇਅਰਮੈਨ ਸ਼੍ਰੀ ਪਿਆਰਾ ਰਾਮ ਧੰਨੋਵਾਲੀ, ਉਸ ਵੇਲੇ ਦੇ ਸਬਧਤ ਮੰਤਰੀ ਸਨ । ਪਰੈਜੀਡੈਂਟ ਰਾਜ ਵੇਲੇ ਇਹ ਸ਼ਕਾਇਤਾਂ ਆਈਆਂ ਸਨ ਕਿ ਕਰਜਿਆਂ ਦੀ ਵੰਡ ਵਿਚ ਬੜੀ ਬੇਕਾਇਦਗੀ ਹੋਈ ਹੈ । ਪੜਤਾਲ ਕਰਨ ਤੇ ਇਹ ਪਰਗਟ ਹੋਇਆ ਕਿ :

(1) ਭਾਵੇਂ ਅਰਜ਼ੀਆਂ ਦੀ ਪ੍ਰਾਪਤੀ ਲਈ ਆਖਰੀ ਤਰੀਖ ਮੁਕੱਰਰ ਕੀਤੀ ਗਈ ਸੀ, ਪਰ ਤਾਂ ਵੀ ਮਿਥੀ ਹੋਈ ਤਾਰੀਖ ਤੋਂ ਬਾਦ ਵਿਚ ਆਈਆਂ ਅਰਜ਼ੀਆਂ ਲਈਆਂ ਜਾਂਦੀਆਂ ਰਹੀਆਂ ਅਤੇ ਦਰਅਸਲ ਕੁਝਕੁ ਅਰਜ਼ੀਆਂ ਖੁਦ ਮੰਤਰੀ ਜੀ ਵਲੋਂ ਕਮੇਟੀ ਦੀ ਮੀਟਿੰਗ ਵਾਲੇ ਦਿਨ ਵਿਚਾਰ ਲਈ ਪੇਸ਼ ਕੀਤੀਆਂ ਗਈਆਂ ਸਨ ।

[ਮੁੱਖ ਮੰਤਰੀ]

(2) ਕਮੇਟੀ ਵਲੋਂ ਅਰਜ਼ੀਆਂ ਦੇ ਵੱਡੇ ਹਿੱਸੇ ਦਾ ਭੁਗਤਾਏ ਜਾਣ ਦੇ ਬਾਦ ਜਿਹੜੀਆਂ ਅਰਜ਼ੀਆਂ ਰਹਿ ਗਈਆਂ ਸਨ ਉਨ੍ਹਾਂ ਲਈ ਕਮੇਟੀ ਨੂੰ ਮੰਤਰੀ ਜੀ ਨੂੰ ਅਖਤਿਆਰ ਦਿਤਾ ਕਿ ਉਹ ਜਿਸ ਤਰ੍ਹਾਂ ਮੁਨਾਸਿਬ ਸਮਝਣ, ਉਨ੍ਹਾਂ ਦਾ ਨਿਪਟਾਰਾ ਕਰ ਦੇਣ। ਇਸ ਤਰ੍ਹਾਂ ਸ੍ਰੀ ਧੰਨੋਂਵਾਲੀ ਨੇ 1, 29, 200/ ਰੁ. ਦੇ ਕਰਜ਼ੇ ਮਨਜ਼ੂਰ ਕੀਤੇ।

(3) ਕਰਜ਼ੇ ਪਹਿਲਾਂ ਮਨਜ਼ੂਰ ਕਰ ਦਿੱਤੇ ਗਏ ਸਨ ਅਤੇ ਇਹ ਹੁਕਮ ਦਿੱਤਾ ਗਿਆ ਸੀ ਕਿ ਪ੍ਰਾਰਥੀਆਂ ਵਲੋਂ ਦਿੱਤੇ ਗਏ ਵੇਰਵਿਆਂ ਦੀ ਤਸਦੀਕ ਬਾਦ ਵਿਚ ਕਰ ਲਈ ਜਾਵੇ।

(4) ਕਿਸੇ ਇਕ ਪਿੰਡ ਵਿਚੋਂ ਲਾਭ ਉਠਾ ਸਕਣ ਵਾਲਿਆਂ ਦੀ ਤਾਦਾਦ 1 ਤੋਂ ਵਧਾ ਕੇ 5 ਕਰ ਦਿੱਤੀ ਗਈ।

ਛਾਨ ਬੀਨ ਕਰਨ ਤੇ ਇਹ ਸਿੱਧ ਹੋਇਆ ਕਿ ਕਰਜ਼ੇ ਦੇਣ ਵਿਚ ਜ਼ਾਬਤਾ ਦੀ ਬੇਕਾਇਦਗੀ ਹੋਈ ਹੈ। ਇਹ ਵੀ ਮੁਮਕਿਨ ਹੈ ਕਿ ਸ੍ਰੀ ਪਿਆਰਾ ਰਾਮ ਧੰਨੋਂਵਾਲੀ ਦੀ ਮਨਸਾ ਆਪਣੇ ਨਿਜੀ ਆਦਮੀਆਂ ਦੀ ਮੱਦਦ ਕਰਨ ਦੀ ਸੀ ਪਰ ਉਨ੍ਹਾਂ ਦੇ ਖਿਲਾਫ ਇਸ ਮਾਮਲੇ ਵਿਚ ਬਦਨੀਤੀ ਦੀ ਭਾਵਨਾ ਸਾਬਤ ਨਾ ਹੋ ਸਕੀ ਸਬੰਧਤ ਨਿਯਮਾਂ ਵਿਚ ਮੰਤਰੀ ਇਨਚਾਰਜ ਦੇ ਰਿਸ਼ਤੇਦਾਰਾਂ ਨੂੰ ਕਰਜਾ ਦੇਣ ਦੀ ਮਨਾਹੀ ਨਹੀਂ ਹੈ। ਇਸ ਕਰਕੇ ਪਰੈਜ਼ੀਡੈਂਟ ਰਾਜ ਵੇਲੇ ਸ਼ਕਾਇਤਾਂ ਤੇ ਕਿਸੇ ਕਿਸਮ ਦੀ ਕਾਰਵਾਈ ਦੀ ਲੋੜ ਨਾ ਸਮਝੀ ਗਈ।

## CALL ATTENTION NOTICE No. 113

**Giani Kundan Singh Patang, M. L. A**: to draw the attention of Government towards an urgent matter of public importance, namely, that the abolition of Subordinate Services Selection Board has resulted in great loss to the scheduled castes and scheduled tribes though not to others. Poor candidates could get full information about the vacancies from the Board but the Departmental Committees oblige their relatives and friends and an outsider remains in the dark. The result is that the needy persons are deprived of their chance and persons having some approach are appointed. The abolition of the Board had resulted in frustration among the scheduled castes. The Government should clarify its policy as to whether there is any proposal to appoint any committee at State level for the scheduled castes candidates from which they could get full information about the vacancies.

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) :

ਐਡਮਿਨਸਟਰੇਟਿਵ ਰਿਫਾਰਮ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਬਮੂਜਬ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਅਕਤੂਬਰ 1966 ਵਿਚ ਭੰਗ ਕਰ ਦਿਤਾ ਗਿਆ। ਇਸ ਨੂੰ ਜਨਵਰੀ 1968 ਵਿਚ ਦੁਬਾਰਾ ਬਣਾ ਦਿਤਾ ਗਿਆ। ਇਸ ਦੇ ਮੈਂਬਰਾਂ ਦੇ ਖਿਲਾਫ ਰਿਸ਼ਵਤ ਖੋਰੀ ਦੀ ਸ਼ਕਾਇਤ ਦੇ ਕਾਰਨ ਅਤੇ ਨਾ ਤਸਲੀ ਬਖਸ਼ ਕੰਮ ਕਰਕੇ ਸਤੰਬਰ 1968 ਵਿਚ ਗਵਰਨਰ ਇਨ ਕੌਂਸਲ ਨੇ ਫੈਸਲਾ ਕੀਤਾ ਕਿ ਇਸ ਨੂੰ ਭੰਗ ਕਰ ਦਿਤਾ ਜਾਏ। ਬੋਰਡ ਦਾ ਕੰਮ ਵਿਭਾਗੀ ਕਮੇਟੀਆਂ ਨੂੰ ਸੌਂਪ ਦਿੱਤਾ ਗਿਆ ਹੈ।

ਇਹ ਗਲ ਬੇ-ਬੁਨਿਆਦ ਹੈ ਕਿ ਬੋਰਡ ਦੇ ਭੰਗ ਹੋਣ ਕਾਰਨ ਅਨੂਸੂਚਿਤ ਜਾਤੀਆਂ ਦੇ ਪ੍ਰੀਖਿਆਰਥੀਆਂ ਨੂੰ ਨੁਕਸਾਨ ਪਹੁੰਚੇਗਾ । ਉਹਨਾ ਦੇ ਹੱਕਾਂ ਨੂੰ ਮੈਹਫੂਜ਼ ਰਖਨ ਵਾਸਤੇ ਵਿਭਾਗਾਂ ਦੇ ਮੁਖ ਅਧਿਕਾਰੀਆਂ ਨੂੰ ਇਹ ਆਖਿਆ ਗਿਆ ਹੈ ਕਿ ਵਿਭਾਗਕ ਕਮੇਟੀਆਂ ਦਾ ਇਕ ਮੈਂਬਰ ਜ਼ਰੂਰੀ ਅਨਸੂਚਿਤ ਜਾਤੀ ਦਾ ਹੋਵੇ । ਇਸ ਗਲ ਤੇ ਵੀ ਜ਼ੋਰ ਦਿੱਤਾਗਿਆ ਹੈ ਕਿ ਅਨਸੂਚਿਤ ਜਾਤੀਆਂ ਪਛੜੀਆਂ ਸ਼੍ਰੇਣੀਆਂ ਸਾਬਕਾ ਫੌਜੀ ਅਫਸਰਾਂ ਦੀ ਰਿਜ਼ਰਵੇਸ਼ਨ ਜੋ ਵਕਤਨ ਫਵਕਤਨ ਪ੍ਰਤਿ ਸੈਂਕੜਾ ਨਿਸਬਤ ਵਜੋਂ ਨਿਯਤ ਕੀਤੀ ਜਾਂਦੀ ਹੈ ਉਸ ਦੀ ਪਾਲਨਾ ਕੀਤੀ ਜਾਏ ।

ਇਸ ਮੰਤਵ ਲਈ ਕਿ ਸਭਨਾ ਸ਼੍ਰੇਣੀਆਂ ਦੇ ਪ੍ਰੀਖਿਆਰਥੀਆਂ ਨੂੰ ਜੋ ਦੂਰ ਦੁਰੇਡੇ ਦੇ ਇਲਾਕਿਆਂ ਵਿਚ ਰਹਿੰਦੇ ਹਨ ਖਾਲੀ ਆਸਾਮੀਆਂ ਦਾ ਪਤਾ ਲਗ ਸਕੇ ਨਾ ਕੇਵਲ ਰੋਜ਼ਗਾਰ ਕੇਂਦਰਾਂ ਦਾ ਫਾਇਦਾ ਉਠਾਇਆ ਜਾ ਰਿਹਾ ਹੈ ਬਲਕਿ ਵਿਭਾਗਾਂ ਦੇ ਮੁਖ ਅਧਿਕਾਰੀਆਂ ਨੂੰ ਇਹ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਆਸਾਮੀ ਦੇ ਥਾਲੀ ਹੋਣ ਦਾ ਅਖਬਾਰਾਂ ਵਿਚ ਇਸ਼ਤਹਾਰ ਕਢਿਆ ਜਾਏ ਅਤੇ ਇਹ ਹਰ ਮਹੀਨੇ ਦੀ ਇਕ ਖਾਸ ਨਿਯਤ ਤਾਰੀਖ ਜਿਵੇਂ 15 ਤਾਰੀਖ ਨੂੰ ਹੀ ਕਢਿਆ ਜਾਏ ਤਾਂ ਕਿ ਗਰੀਬ ਪ੍ਰੀਖਿਆਰਥੀ ਨੂੰ ਕੇਵਲ ਉਸੇ ਹੀ ਦਿਨ ਦੀ ਅਖਬਾਰ ਖਰੀਦਨੀ ਪਵੇ । ਇਸ ਗਲ ਵਿਚ ਕੋਈ ਸਚਾਈ ਨਹੀਂ ਹੈ ਕਿ ਵਿਭਾਗਕ ਕਮੇਟੀਆਂ ਪਖਪਾਤ ਨਾਲ ਚੋਣ ਕਰਦੀਆਂ ਹਨ । ਜੇ ਡਿਪਾਰਟਮੈਂਟਲ ਕਮੇਟੀਆਂ ਦਾ ਕੰਮ ਸੰਤੋਸ਼ ਜਨਕ ਨਹੀਂ ਹੋਵੇਗਾ ਤਾਂ ਹੋਰ (alternative) ਸਾਧਨ ਅਖਤਿਆਰ ਕਰਨ ਬਾਰੇ ਵਿਚਾਰ ਕੀਤੀ ਜਾਏਗੀ ।

ਇਸ ਵੇਲੇ ਸਰਕਾਰ ਕੋਲ ਕੋਈ ਐਸੀ ਤਜਵੀਜ਼ ਵਿਚਾਰ ਅਧੀਨ ਨਹੀਂ ਕਿ ਰਾਜ ਪੱਧਰ ਤੇ ਕੋਈ ਕਮੇਟੀ ਬਨਾਈ ਜਾਏ ਜਿਸ ਕੋਲੋਂ ਅਨਸੂਚਤ ਜਾਤੀਆਂ ਦੇ ਪ੍ਰੀਖਿਆਰਥੀਆਂ ਨੂੰ ਆਸਾਮੀਆਂ ਦੀ ਸੂਚਨਾ ਮਿਲ ਸਕੇ ।

(As a result of recommendation of Administrative Reforms Commission the Subordinate Services Selection Board was abolished in October, 1966. It was reconstituted in January, 1968. On account of complaints of corruption against its Members and its unsatisfactory working, the Governor-in-Council decided to abolish it in September, 1968. The work previously done by the Board has been entrusted to the Departmental Committees.

The fear that with the abolition of the Subordinate Services Selection Board, the candidates belonging to Scheduled Castes will suffer is without any basis With a view to safeguard their interests, it has been enjoined upon the Heads of Departments that one of the members of the Departmental Committee must be of scheduled caste. It has also been reiterated that percentage of reservation prescribed from time to time for the Scheduled Castes/Scheduled Tribes Backward Classes and Released Military personnel should be maintained.

In order that all classes of people living in the far flung areas come to know of the vacancies, not only the agency of Employment Exchange is utilized but the Heads of Departments have also been directed to give wide publicity to the posts to be filled in, through the press on fixed dates like the 15th of each month so that poor people have to buy newspapers

[Chief Minister]

of that particular date only. It is not true that the selection by the Departmental Committees is based on favouritism. In case the functioning of the Departmental Committees is notfound satisfactory the desirability of making alternative arrangement will be considered.

There is no proposal at present with the Government to appoint any special committee at State level for the scheduled castes candidates from which they could get information about the vacancies.

Call Attention Notice No. 132

**Comrade Satya Pal Dang, M. L. A.**
**Comrade Babu Singh, M. L. A.** to draw the attention of the Government towards an urgent matter of the public importance, namely, the widespread discontement prevailing amongst the Higher Secondary students of Amritsar resulting in a large number of demonstrations, hunger strike etc.

This discontentment, demonstrations. hunger strike etc. is due to that while the Government District Amritsar have not taken any action against a notorious person who is reported to have stolen one question paper & has made good deal of money by selling copies of the same 24 hours before the examination, re- examinations penalizing thousands of innocent students have been ordered.

In view the obvious urgency of the situtation and the danger of the situation getting out of control, the Chief Minister may please be requested to make a statement in the House.

ਧਿਆਨ ਦਿਵਾਊ ਨੋਟਿਸ 132 ਦੇ ਉਤਰ ਵਿਚ

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) :

ਪੰਜਾਬ ਯੂਨੀਵਰਸਿਟੀ ਨੂੰ ਕੁਝ ਸ਼ਕਾਇਤਾਂ ਇਹ ਆਇਆਂ ਸਨ ਕਿ ਅੰਮ੍ਰਿਤਸਰ ਵਿਚ ਹਾਇਰ-ਸਕੈਂਡਰੀ ਪਾਰਟ 2 ਦੇ ਕੁਝ ਪੇਪਰ ਆਊਟ ਹੋ ਗਏ ਸਨ । ਇਸ ਸ਼ਕਾਇਤ ਦੀ ਪੜਤਾਲ ਕੀਤੀ ਗਈ ਤੇ ਪੰਜਾਬ ਯੂਨੀਵਰਸਿਟੀ ਇਸ ਨਤੀਜੇ ਤੇ ਪੁਜੀ ਕਿ ਕੁਝ ਪੇਪਰ ਆਊਟ ਜ਼ਰੂਰ ਹੋਏ ਹਨ । ਉਨ੍ਹਾਂ ਫ਼ੈਸਲਾ ਕੀਤਾ ਕਿ ਕੁਝ ਪਰਚਿਆਂ ਵਿਚ ਦੋਬਾਰਾ ਇਮਿਤਹਾਨ ਲਿੱਤਾ ਜਾਵੇ । ਨਾਲ ਹੀ ਇਸ ਬਾਰੇ ਇਕ ਕੇਸ ਪੁਲਿਸ ਵਿਚ ਦਰਜ ਕਰਵਾ ਦਿਤਾ । ਅੰਮ੍ਰਿਤਸਰ ਦੇ ਵਿਦਿਆਰਥੀਆਂ ਨੇ ਇਸ ਫੈਸਲੇ ਤੇ ਐਜੀਟੇਸ਼ਨ ਕੀਤੀ । 22-3-1969 ਨੂੰ ਜਲੂਸ ਕਢਿਆ ਤੇ ਭੁੱਖ ਹੜਤਾਲ ਕੀਤੀ । ਦਰਜ ਕੀਤੇ ਗਏ ਕੇਸ ਦੀ ਤਫ਼ਤੀਸ਼ ਜਾਰੀ ਹੈ ।

14-4-1969 ਨੂੰ ਯੂਨੀਵਰਸਿਟੀ ਦੇ ਸਿੰਡੀਕੇਟ ਨੇ ਮੀਟਿੰਗ ਕੀਤੀ ਤੇ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਜ਼ਿਲੇ ਵਿਚ ਪ੍ਰੀਖਿਆ ਦੋਬਾਰਾ ਨਾ ਲਿਤੀ ਜਾਵੇ । ਉਨ੍ਹਾਂ ਇਹ ਫੈਸਲਾ ਕੀਤਾ ਕਿ ਪਰਚੇ ਧਿਆਨ ਨਾਲ ਦੇਖੇ ਜਾਣ ਤਾਂਕਿ ਪਰਚੇ ਆਊਟ ਹੋਣ ਦਾ ਕਿਸੇ ਨੂੰ ਨਜਾਇਜ਼ ਫਾਇਦਾ ਨਾਂ ਹੋਵੇ ।

Call Attention Notice No. 152

**Chaudhri Satya Dev M. L. A.**: To draw the attention of the Government towards an urgent matter of public importance namely, the tenants of Weir Estate, Ferozepur Head Works are cultivating land of Government Head Works for the last 20 years continuously. These tenants after putting in hard labour, have removed bushes and sarkanda from this land. These poor people have incurred heavy expenditure to make this land cultivable. This land had been leased out through auction before 1958 every year. On a demand made by the public that the land be leased out on annual basis, the tenants have been served with notice of ejectment. This has created discontentment among hundreds of persons as the concerned officers want to ruin the poor tenants and lease out the land through auction to rich people. In 1967 the United Front Government issued stay orders and decided to constitute a Committee to allot this land to the cultivators on permanent basis. Unfortunately the Committee has not been able to hold even a single meeting and nor it is known as to when any meeting will be held. The oppression of officers is increasing every day. Interest is not charged on chakauta in the whole of the State but it has begun to be charged since the last two years. In the past people were paid Rs 10,000 as grant for reclaiming every acre of land but now they are fixed at Rs. 66,00 per acre for reclaiming banjar land. The reclaimed bate land gives only one crop and then the sword of interest, fine, auction and ejectment is ever hanging over the heads of the tenants and it reminds us of the oppressions which were perpetrated by the old zamindars, Exploitation is rampant and again there is a news about the auction. The memorandum submitted by 54 M. L. As. for allotting land on permanent basis to the tenants is lying pending. When land up to 5 acres has been exempted from land revenue in the rest of the States why these tenants are threatened with interest, fine, ejectment and auction and ruine. The Government should pay attention towards this matter.

**Sardar Sohan Singh Bassi** (Irrigation and Power Minister) : The land in the Weir Estate Ferozepur Headworks area, the proprietary rights of which vest in the P. W. D. Irrigation Branch is located between the left river edge; left marginal bund at Ferozepur Headworks and the old city embankment. The total area of the land in the Weir Estate, the proprietary rights of which vest in the P. W. D. Irrigation Branch is 3400 acres. A part of this land is located in the river bed itself and bunds. 2846 acres of land is allotted for cultivation.

2. The Weir Estate prior to 1958 used to be auctioned annually. In 1958 it was given to the sitting tenants on representation submitted by them to the Govt. at the rate of Rs. 11/- Rs. 22/- and Rs. 32/- per acre per annum depending on the type of land.

In June, 1967 the then Irrigation & Power Minisetr, Punjab, ordered that the leases given to various persons should be cancelled and the entire area be put to public auction in plots of 12½ acres each. However on 23. 6. 67. the Government reconsidered the matter and suspended auction of the said land thus cancelling the previous order and allowing the status-quo.

[Irrigation and Power Minister]

Simultaneously the Government formed a Committee to evolve a procedure for the disposal of this land The Committee comprised the Deputy Commissioner. Ferozepur, as Chairman, the Superintending Engineer, Ferozepur Canal Circle, as official Member and Sarvshri Harcharn Singh Brar and Nachhatar Singh M. L. As. as non-official Members. It is not correct to say that no meeting of this Committee has taken place so far. The D. C. Ferozepur convened the meeting of the aforesaid Committee 3/4 times but no final decision has so far been arrived at.

No eviction notice has been served to any of the tenants. However, notices for recovery of the arrears of rent due from some of the tenants have been issued. There are 440 tenants in the Weir Estate Area and an amount of Rs. 1,74,200/- is outstanding as arrears against 185. defaulting tenants. Out of 185 defaulters, notices have, for the present, been issued to 29 tenants and action in respect of the remaining tenants is yet to be taken. The sitting tenants have to pay the Govt. lease money for the land in their possession and there should be no reason for any discontentment or grouse for that. The Clause of 6% interest has been added in the above notice on the analogy that any capital amount which is given to the public by the Government and vice versa, similar rate of interest is charged. Govt are quite justified in charging the interest on the lease money due from the defaulting tenants and it will be agreed that such defaulters cannot be allowed to retain and use Government money for years without interest.

A memorandum submitted by 54 M. L. As. for permanent allotment of land to tenants has been recently received and this matter is under consideration. As already stated above, the area in question is located mainly between the left bank of the river, the left marginal bund and the retired city embankment. Since the Ferozepur Town is located on the left side of the river, as such the maintenance of the left marginal bund and the city bund is very necessary in the interest of the safety of the town and that of the head-works The Irrigation Branch has been retaining this area for constructing retired embankment or providing other protection works in the river if and when the necessity may arise. Such necessities have arisen a number of times during the last many years.

The question whether the entire area be retained or a part, if any, of the same, be released, is also under consideration.

CALL ATTENTION NOTICE No. 160

**ਸਰਦਾਰ ਦਲੀਪ ਸਿੰਘ ਪਾਂਧੀ :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ ਅਰਥਾਤ ਕਿ ਇਕ ਅਪਰੈਲ 1969 ਨੂੰ ਐਕਸਾਈਜ਼ ਤੇ ਟੈਕਸੇਸ਼ਨ ਕਮਿਸ਼ਨਰ ਪਟਿਆਲਾ ਨੇ ਇੰਸਪੈਕਟਰਾਂ ਦੀ ਇੰਟਰਵਿਊ ਰਖੀ ਸੀ। ਜਿਸ ਵਿਚ ਪੰਜਾਬ ਭਰ ਦੇ ਰੁਜ਼ਗਾਰ ਦਿਵਾਊ ਦਫਤਰਾਂ ਰਾਹੀਂ ਪੰਜਾਬ ਭਰ ਚੋਂ ਉਮੀਦਵਾਰ ਨੌਕਰੀ ਲਈ ਇੰਟਰਵਿਊ ਦੇਣ ਲਈ ਆਏ ਸਨ। ਇਸ ਸਮੇਂ ਉਮੀਦਵਾਰਾਂ ਨੂੰ ਚੋਖੀ ਰਕਮ ਖਰਚ ਕੇ ਆਉਣਾ ਪਿਆ। ਪਰ ਕਮਿਸ਼ਨਰ ਸਾਹਿਬ ਨੇ ਇੰਟਰਵਿਊ ਨਾ ਲੈਣ ਦਾ ਹੁਕਮ ਦੇ ਕੇ, ਉਮੀਦਵਾਰਾਂ ਚ ਪਰੇਸ਼ਾਨੀ ਪੈਦਾ ਕੀਤੀ ਹੈ; ਉਹਨਾਂ ਨੂੰ ਖਾਹਮਖਾਹ ਪਟਿਆਲੇ ਬੁਲਾਕੇ ਹੈਰਾਨ ਕੀਤਾ। ਜਿਸ ਕਰਕੇ

ਉਮੀਦਵਾਰਾਂ ਨੇ ਸਰਕਾਰੀ ਇਮਾਰਤ ਨੂੰ ਇੱਟਾ ਮਾਰਕੇ ਨੁਕਸਾਨ ਪਹੁੰਚਾਇਆ ਤੇ ਅਧਿਕਾਰੀ ਵਿਰੁਧ ਨਾਅਰੇ ਲਾਏ । ਇਹ ਸਾਰਾ ਦੋਸ਼ ਸਬੰਧਤ ਅਧਿਕਾਰੀ ਦਾ ਸੀ ਕਿ ਉਮੀਦਵਾਰਾਂ ਨੂੰ ਗੁਸੇ ਚ ਆਕੇ ਸਰਕਾਰੀ ਇਮਾਰਤ ਦਾ ਨੁਕਸਾਨ ਕਰਨ ਲਈ ਮਜ਼ਬੂਰ ਹੋਣਾ ਪਿਆ । ਇਸ ਸਾਰੇ ਮਾਮਲੇ ਕਰਕੇ ਲੋਕਾਂ ਵਿਚ ਭਾਰੀ ਰੋਸ ਤੇ ਗੁੱਸਾ ਹੈ ਤੇ ਅਤਿ ਬੇਚੈਨੀ ਹੈ । ਸਰਕਾਰ ਇਸ ਮਾਮਲੇ ਵਲ ਛੇਤੀ ਧਿਆਨ ਦੇਵੇ ਤੇ ਦੋਸ਼ੀ ਅਧਿਕਾਰੀ ਵਿਰੁਧ ਯੋਗ ਕਾਰਵਾਈ ਕਰੇ ।

**Chief Minister** (Sardar Gurnam Singh)

The Office of the Excise and Taxation Commissioner, Punjab, Patiala, notified 19 vacancies of Inspectors to the Regional officer, Patiala requesting him to send the names of suitable candidates to that office at 10. 00 A. M. on 15th March, 1969 The said officer wrote back that those vacancies were to be circulated to all the districts in the State because those posts belong to the State Cadre and the selected candidates were to be appointed at different places in the State. The Regional Officer, Patiala, therefore, requested for postponing the date of sending the candidates. The date was accordingly postponed to Ist April, 1969. The Department had no prior intimation about the number of the candidates that the different Exchanges would recommend for interview. Nor did the Department have any direct contact with the candidates as the Employment Exchanges did not send applications and addresses of the candidates in advance from which the particulars regarding their qualifications, age, experience. etc, could be gathered. Therefore, particulars had to be gathered from the candidates themselves when they came. The different Exchanges intimated that they would be sending 390 candidates in all in cluding 108 from Patiala and in most cases this information was received only on Ist April, 1969. Before the start of interviews, the particulars of the candidates regarding their age, qualifications, experience, etc had to be gathered from the candidates themselves. To cope with the large number of the candidates six officials were deputed to get the particulars filled in and to check those with thier original testimonials. This work could be completed only by 3. 15 P. M. In some cases the candidates themselves appeared at 2. 00 P. M. as they had been so directed by their Exchanges. In some cases the Exchanges did not specify any time. After getting the particulars from all the candidates who numbered 312, a consolidated list had to be prepared before the interviews could be held and that work would have taken at least three hours to complete. It was, therefore, not possible to hold the interviews that day. Under these circumstances, the candidates were informed that they would be called for interview later in convenient batches. This was announced by the Administrative officer of the Department.

2. At this the candidates became angry and rowdy and started shouting slogans against the Joint Excise and Taxation Commissioner apart from raising some general slogans. They pulled down some name plates and climbed the chairs and benches and demanded payment of thier

[Chief Minister]

travelling and other expentes. Their rowdyism did not abate and they demanded that the joint Excise and Taxation Commissioner, who was the senior most officer present, should come out and explain the position and settle the question of their demand for expenses. This officer then addressed them for a while. He told them that he was sorry for the inconvenience caused to them but in view of the enormity of the task there was no alternative but to call them for interviews later, in convenient batches. They were further told that the interviews could not be conducted in haste and that to do justice to each candidate sufficient time had to be given to each of them. The Department had at no stage undertaken to pay any travelling or other expenses to the candidates. The candidates have to bear their own expenses in such cases. The Joint Excise & Taxation Commissioner exhorted them to see reason and advised them to behave responsibly and calmly. At this most of them felt satisfied and dispersed but some of the rowdy elements while going away, picked up stones and threw them at the office building, breaking about 25 window panes. When they started pelting stones, the Joint Excise and Taxation Commissioner rang up the Superintendent of Police for police help. The police arrived after about twenty minutes but by that time the candidates had gone away. The names of the actual miscreants could not be ascertained. A complaint was lodged with the Superintendent of Police, Patiala for necessary action.

3. The account of the whole incident reveals that no officer of the Department was in any manner responsible for causing inconvenience or annoyance to the candidates. The candidates had to go back because of a very large number of them having been send by the different Employment Exchanges without prior intimation to the Department. Even so the candidates were properly attended to. In fact the various necessary preliminaries regarding obtaining of particulars etc, were also carried out on Ist April, 1969 itself by deputing special staff so as to free the candidates, at the earliest possible. The officers at the spot did their best to minimise the inconvenience to the candidates. It is, however, unfortune that the candidates did not behave with a sense of responsibility and restraint.

[ਆਬਕਾਰੀ ਤੇ ਕਰ ਕਮਿਸ਼ਨਰ ਦੇ ਦਫਤਰ ਨੇ ਰੋਜ਼ਗਾਰ ਅਫਸਰ, ਪਟਿਆਲਾ ਨੂੰ ਇੰਸਪੈਕਟਰਾਂ ਦੀਆਂ 19 ਅਸਾਮੀਆਂ ਲਈ ਯੋਗ ਉਮੀਦਵਾਰ 15 ਮਾਰਚ 1969 ਨੂੰ ਸਵੇਰੇ 10 ਵਜੇ ਭੇਜਣ ਲਈ ਬੇਨਤੀ ਕੀਤੀ ਸੀ । ਉਸ ਅਫਸਰ ਨੇ ਉਤਰ ਦਿੱਤਾ ਕਿ ਕਿਉਂਕਿ ਇਹ ਅਸਾਮੀਆਂ ਸਟੇਟ ਕਾਡਰ ਦੀਆਂ ਹਨ ਅਤੇ ਚੁਣੇ ਹੋਏ ਉਮੀਦਵਾਰਾਂ ਨੂੰ ਸਾਰੇ ਪੰਜਾਬ ਰਾਜ ਵਿਚ ਵਖਰੀਆਂ ਵਖਰੀਆਂ ਥਾਵਾਂ ਤੇ ਨਿਯੁਕਤ ਕੀਤਾ ਜਾਣਾ ਹੈ ਇਸ ਲਈ ਇਨ੍ਹਾਂ ਅਸਾਮੀਆਂ ਲਈ ਉਹ ਸਾਰੇ ਪੰਜਾਬ ਦੇ ਰੋਜ਼ਗਾਰ ਦਫਤਰਾਂ ਨੂੰ ਲਿਖੇਗਾ । ਇਸ ਲਈ ਰੋਜ਼ਗਾਰ ਅਫਸਰ ਪਟਿਆਲੇ ਨੇ ਇਟਰਵਿਊ ਦੀ ਮਿਤੀ ਨੂੰ ਅਗੇ ਪਾਉਣ ਵਾਸਤੇ ਬੇਨਤੀ ਕੀਤੀ । ਇਸ ਅਨੁਸਾਰ ਇੰਟਰਵਿਓ ਦੀ ਮਿਤੀ 1. 4. 69

ਕਰ ਦਿੱਤੀ ਗਈ। ਇਸ ਦਫਤਰ ਕੋਲ ਕੋਈ ਅਗੇਤੀ ਸੂਚਨਾ ਨਹੀਂ ਸੀ ਕਿ ਸਾਰੇ ਰਾਜ ਦੇ ਰੋਜ਼ਗਾਰ ਦਫਤਰ ਕਿੰਨੇ ਉਮੀਦਵਾਰਾਂ ਦੀ ਇੰਟਰਵਿਊ ਵਾਸਤੇ ਸਿਫਾਰਸ਼ ਕਰਨਗੇ ਅਤੇ ਨਾਂ ਹੀ ਇਸ ਦਫਤਰ ਦਾ ਉਮੀਦਵਾਰਾਂ ਨਾਲ ਕੋਈ ਸਿੱਧਾ ਸੰਬਧ ਸੀ ਕਿਉਂ ਜੋ ਰੋਜ਼ਗਾਰ ਦਫਤਰਾਂ ਨੇ ਉਮੀਦਵਾਰਾਂ ਦੇ ਬਿਨੈਪੱਤਰ ਅਤੇ ਪਤੇ ਪਹਿਲਾਂ ਨਹੀਂ ਭੇਜੇ ਸਨ ਜਿਨ੍ਹਾਂ ਤੋਂ ਉਨ੍ਹਾਂ ਦੀ ਯੋਗਤਾ, ਉਮਰ ਤਜਰਬਾ ਆਦਿ ਵੇਰਵੇ ਦਾ ਪਤਾ ਲਗ ਸਕੇ। ਇਸ ਲਈ ਜਦੋਂ ਸਾਰੇ ਉਮੀਦਵਾਰ ਦਫਤਰ ਵਿਚ ਆ ਗਏ ਤਾਂ ਉਨ੍ਹਾਂ ਬਾਰੇ ਜ਼ਰੂਰੀ ਜਾਣਕਾਰੀ ਉਨ੍ਹਾਂ ਕੋਲੋਂ ਹੀ ਇਕਤੱਰ ਕਰਨੀ ਪਈ। ਵੱਖ ਵੱਖ ਰੋਜ਼ਗਾਰ ਦਫਤਰਾਂ ਨੇ ਸੂਚਿਤ ਕੀਤਾ ਸੀ ਕਿ ਉਹ 390 ਉਮੀਦਵਾਰਾਂ ਦੇ ਨਾਂ, ਜਿਨ੍ਹਾਂ ਵਿਚ 108 ਪਟਿਆਲਾ ਰੋਜ਼ਗਾਰ ਦਫਤਰ ਦੇ ਸ਼ਾਮਲ ਸਨ. ਭੇਜ ਰਹੇ ਹਨ। ਬਹੁਤੇ ਕੇਸਾਂ ਵਿਚ ਇਹ ਸੂਚਨਾ 1-4-1969 ਨੂੰ ਹੀ ਪ੍ਰਾਪਤ ਹੋਈ। ਇਸ ਤੋਂ ਪਹਿਲਾਂ ਕਿ ਇੰਟਰਵਿਓ ਸ਼ੁਰੂ ਕੀਤੀ ਜਾ ਸਕਦੀ, ਉਮੀਦਵਾਰਾਂ ਦੀ ਉਮਰ, ਯੋਗਤਾ ਤਜਰਬਾ ਆਦਿ ਦਾ ਵੇਰਵਾ ਉਮੀਦਵਾਰਾਂ ਕੋਲੋਂ ਹੀ ਇਕੱਤਰ ਕਰਨਾ ਪਿਆ ਇੰਨੀ ਵੱਡੀ ਗਿਣਤੀ ਵਿਚ ਆਏ ਹੋਏ ਉਮੀਦਵਾਰਾਂ ਦੇ ਵਿਵਰਣ ਦੀਆਂ ਸੂਚੀਆਂ ਤਿਆਰ ਕਰਾਉਣ ਲਈ ਅਤੇ ਅਸਲੀ ਸਰਟੀਫਿਕੇਟਾਂ ਦੇ ਨਾਲ ਪੜਤਾਲ ਕਰਨ ਵਾਸਤੇ ਇਸ ਦਫਤਰ ਦੇ 6 ਕਰਮ-ਚਾਰੀਆਂਦੀਆਂ ਡਿਯੂਟੀਆਂ ਲਗਾਈਆ ਗਈਆਂ। ਇਹ ਕੰਮ ਕੇਵਲ 3.15 ਬਾਂਦ ਦੁਪਹਿਰ ਤਕ ਪੂਰਾ ਹੋ ਸਕਿਆ। ਕੁਝ ਕੇਸਾਂ ਵਿਚ ਤਾਂ ਉਮੀਦਵਾਰ 2.00 ਵਜੇ ਬਾਦ ਦੁਪਹਿਰ ਹੀ ਪੁਜੇ ਜਿਵੇਂ ਕਿ ਰੋਜ਼ਗਾਰ ਦਫਤਰਾਂ ਨੇ ਉਨ੍ਹਾਂ ਨੂੰ ਹਦਾਇਤ ਕੀਤੀ ਸੀ ਅਤੇ ਕੁਝ ਕੇਸਾਂ ਵਿਚ ਰੋਜ਼ਗਾਰ ਦਫਤਰਾਂ ਨੇ ਉਮੀਦਵਾਰਾਂ ਦੇ ਹਾਜ਼ਰ ਹੋਣ ਦੇ ਸਮੇ ਦਾ ਜ਼ਿਕਰ ਨਹੀਂ ਕੀਤਾ ਸੀ। ਸਾਰੇ ਉਮੀਦਵਾਰਾਂ ਤੋਂ ਵੇਰਵਾ ਇਕੱਠਾ ਕਰਨ ਪਿਛੋਂ, ਜਿਨ੍ਹਾਂ ਦੀ ਗਿਣਤੀ 312 ਸੀ ਇੰਟਰਵਿਊ ਸ਼ੁਰੂ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਵੇਰਵੇ ਦੀ ਇਕ ਇਕੱਠੀ ਸੂਚੀ ਤਿਆਰ ਕਰਨੀ ਜ਼ਰੂਰੀ ਸੀ ਅਤੇ ਇਸ ਕੰਮ ਵਾਸਤੇ ਘੱਟੋ ਘੱਟ ਤਿੰਨ ਘੰਟੇ ਦਾ ਸਮਾਂ ਲਗ ਜਾਣਾ ਸੀ। ਇਸ ਲਈ ਉਸ ਦਿਨ ਇੰਟਰਵਿਊ ਲੈਣਾ ਸੰਭਵ ਨਹੀਂ ਸੀ। ਇਨ੍ਹਾਂ ਹਾਲਤਾਂ ਵਿਚ ਉਮੀਦਵਾਰਾਂ ਨੂੰ ਦਸਿਆ ਗਿਆ ਕਿ ਉਨ੍ਹਾਂ ਨੂੰ ਬਾਂਦ ਵਿਚ ਸੁਵਿਧਾ ਪੂਰਵਕ ਬੈਚਾਂ ਵਿਚ ਇੰਟਰਵਿਓ ਵਾਸਤੇ ਬੁਲਾਇਆ ਜਾਵੇਗਾ। ਇਸ ਦੀ ਘੋਸ਼ਨਾ ਵਿਭਾਗ ਦੇ ਪ੍ਰਬੰਧਕ ਅਫਸਰ ਨੇ ਕੀਤੀ।

2. ਇਸ ਤੇ ਉਮੀਦਵਾਰ ਨਾਰਾਜ਼ ਹੋ ਗਏ ਤੇ ਹੁਲੜਬਾਜ਼ੀ ਤੇ ਉਤੱਰ ਆਏ ਅਤੇ ਉਨ੍ਹਾਂ ਨੇ ਆਮ ਨਾਰਿਆਂ ਤੋਂ ਇਲਾਵਾ ਸੰਯੁੰਕਤ ਆਬਕਾਰੀ ਤੇ ਕਰ ਕਮਿਸ਼ਨਰ ਦੇ ਵਿਰੁੱਧ ਨਾਰੇ ਲਗਾਣੇ ਅਰੰਭ ਕਰ ਦਿੱਤੇ। ਉਨ੍ਹਾਂ ਨੇ ਕਈ ਨਾਂ ਪਲੇਟਾਂ ਲਾਹ ਕੇ ਸੁਟ ਦਿੱਤੀਆਂ ਅਤੇ ਕੁਰਸੀਆਂ ਅਤੇ ਬੈਚਾਂ ਤੇ ਚੜ੍ਹ ਗਏ ਅਤੇ ਸਫਰ ਭੱਤਾ ਅਤੇ ਦੂਜੇ ਖਰਚੇ ਦੀ ਮੰਗ ਕੀਤੀ। ਉਨ੍ਹਾਂ ਦੀ ਹੁਲੜਬਾਜ਼ੀ ਕੰਮ ਨਾ ਹੋਈ ਤੇ ਉਨ੍ਹਾਂ ਨੇ ਮੰਗ ਕੀਤੀ ਕਿ ਸੰਯੁਕਤ ਆਬਕਾਰੀ ਤੇ ਕਰ ਕਮਿਸ਼ਨਰ, ਜੋ ਕਿ ਉਸ ਵੇਲੇ ਹਾਜ਼ਰ ਸਭ ਤੋਂ ਉਚ ਪਦਵੀ ਦੇ ਅਫਸਰ ਸਨ, ਬਾਹਰ ਆਉਣ ਅਤੇ ਸਾਰੀ ਸਥਿਤੀ ਬਿਆਨ ਕਰਨ ਅਤੇ ਉਨ੍ਹਾਂ ਦੇ ਖਰਚੇ ਦੀ ਮੰਗ ਦੇ ਸਵਾਲ ਨੂੰ ਹਲ ਕਰਨ। ਇਸ ਅਫਸਰ ਨੇ ਕੁਝ ਸਮੇਂ ਲਈ ਉਨ੍ਹਾਂ ਨੂੰ ਸੰਬੋਧਨ ਕੀਤਾ। ਉਨ੍ਹਾਂ ਨੇ ਉਮੀਦਵਾਰਾਂ ਨੂੰ ਦਸਿਆ ਕਿ ਉਨ੍ਹਾਂ ਦੀ ਬੇਆਰਾਮੀ ਦ ਉਹਨਾ ਨੂੰ ਖੇਦ ਹੈ ਪਰ ਕੰਮ ਦੀ ਵਧੀਕੀ ਕਰਕੇ ਉਨ੍ਹਾਂ ਨੂੰ ਬਾਅਦ ਵਿਚ ਸੁਵਿਧਾ ਪੂਰਵਕ ਬੈਚਾਂ ਵਿਚ ਬੁਲਾਉਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਹੈ।

ਉਨ੍ਹਾ ਨੂੰ ਇਹ ਵੀ ਦਸਿਆ ਗਿਆ ਕਿ ਇੰਟਰਵਿਊ ਜਲਦਬਾਜ਼ੀ ਵਿਚ ਨਹੀਂ ਹੋ ਸਕਦੀ

[ਮੁੱਖ ਮੰਤਰੀ]

ਅਤੇ ਉਨ੍ਹਾਂ ਨਾਲ ਪੂਰਾ ਇਨਸਾਫ ਕਰਨ ਵਾਸਤੇ ਹਰ ਇਕ ਨੂੰ ਯੋਗ ਸਮਾਂ ਦੇਣਾ ਜ਼ਰੂਰੀ ਹੈ। ਉਨ੍ਹਾਂ ਨੂੰ ਇਹ ਵੀ ਦਸਿਆ ਗਿਆ ਕਿ ਇਸ ਵਿਭਾਗ ਨੇ ਕਿਸੇ ਵੀ ਸਟੇਜ ਤੇ ਉਮੀਦਵਾਰਾਂ ਨਾਲ ਸਫਰ ਭੱਤਾ ਅਤੇ ਦੂਜੇ ਖਰਚੇ ਦੇਣ ਦਾ ਕੋਈ ਵਚਨ ਨਹੀਂ ਕੀਤਾ ਸੀ। ਅਜਿਹੇ ਮਾਮਲਿਆਂ ਵਿਚ ਉਮੀਦਵਾਰਾਂ ਨੂੰ ਆਪ ਹੀ ਖਰਚਾ ਕਰਨਾ ਪੈਂਦਾ ਹੈ। ਸੰਯੁਕਤ ਆਬਕਾਰੀ ਤੇ ਕਰ ਕਮਿਸ਼ਨਰ ਨੇ ਉਨ੍ਹਾਂ ਨੂੰ ਵਾਜਬ ਹੋਣ ਲਈ ਸੁਚੇਤ ਕੀਤਾ ਅਤੇ ਜ਼ਿਮੇਵਾਰੀ ਤੇ ਸ਼ਾਂਤੀ ਪੂਰਵਕ ਵਰਤਾਉ ਕਰਨ ਵਾਸਤੇ ਨਸੀਹਤ ਕੀਤੀ। ਇਸ ਤੇ ਬਹੁਤ ਸਾਰੇ ਸ਼ਾਂਤ ਹੋ ਗਏ ਅਤੇ ਚਲੇ ਗਏ ਪਰ ਕੁਝ ਹੁਲੜਬਾਜ਼ਾਂ ਨੇ ਜਾਂਦੇ ਹੋਏ ਪੱਥਰ ਚੁੱਕ ਕੇ ਦਫਤਰ ਦੀ ਇਮਾਰਤ ਤੇ ਮਾਰੇ ਜਿਸਦੇ ਫਲਸਰੂਪ ਖਿੜਕੀਆਂ ਦੇ ਲਗ ਭਗ 25 ਸ਼ੀਸ਼ੇ ਟੁਟ ਗਏ। ਜਦੋਂ ਉਨ੍ਹਾਂ ਨੇ ਪੱਥਰ ਸੁਟਣੇ ਸ਼ੁਰੂ ਕੀਤੇ ਤਾਂ ਸੰਯੁਕਤ ਆਬਕਾਰੀ ਤੇ ਕਰ ਕਮਿਸ਼ਨਰ ਨੇ ਸੁਪਰਡੰਟ ਪੁਲਸ ਨੂੰ ਪੁਲਸ ਦੀ ਮਦਦ ਲਈ ਟੈਲੀਫੋਨ ਕੀਤਾ। ਪੁਲਸ ਕੋਈ ਵੀਹਾਂ ਮਿੰਟਾਂ ਪਿਛੋਂ ਪੁਜ ਗਈ ਪਰੰਤੂ ਉਸ ਵੇਲੇ ਉਮੀਦਵਾਰ ਜਾ ਚੁਕੇ ਸਨ। ਅਸਲੀ ਸ਼ਰਾਰਤੀ ਉਮੀਦਵਾਰਾਂ ਦੇ ਨਾਵਾਂ ਦਾ ਪਤਾ ਨਹੀਂ ਲਗ ਸਕਿਆ। ਸੁਪਰਡੰਟ ਪੁਲਿਸ, ਪਟਿਆਲਾ ਕੋਲ ਲੋੜੀਂਦੀ ਕਾਰਵਾਈ ਕਰਨ ਵਾਸਤੇ ਸ਼ਕਾਇਤ ਕਰ ਦਿੱਤੀ ਗਈ।

ਇਸ ਸਾਰੀ ਘਟਨਾ ਤੋਂ ਸਾਫ ਪ੍ਰਤੀਤ ਹੁੰਦਾ ਹੈ ਕਿ ਕੋਈ ਵੀ ਅਫਸਰ ਕਿਸੇ ਵੀ ਤਰੀਕੇ ਨਾਲ ਉਮੀਦਵਾਰਾਂ ਨੂੰ ਨਾਰਾਜ਼ ਕਰਨ ਲਈ ਜਾਂ ਅਸੁਵਿਧਾ ਪਹੁੰਚਾਣ ਲਈ ਜ਼ਿਮੇਦਾਰ ਨਹੀਂ ਹੈ। ਰਾਜ ਦੇ ਵੱਖੋ ਵੱਖੋ ਰੋਜ਼ਗਾਰ ਦਫਤਰਾਂ ਵਲੋਂ ਇਸ ਵਿਭਾਗ ਨੂੰ ਅਗੇਤੀ ਸੂਚਨਾ ਦਿੱਤੇ ਬਿਨਾ ਬਹੁ ਗਿਣਤੀ ਵਿਚ ਉਮੀਦਵਾਰਾਂ ਨੂੰ ਭੇਜਣ ਕਰਕੇ ਉਨ੍ਹਾਂ ਨੂੰ ਵਾਪਸ ਜਾਣਾ ਪਿਆ। ਇਸ ਦੇ ਬਾਵਜੂਦ ਵੀ ਉਮੀਦਵਾਰਾਂ ਵੱਲ ਪੂਰਾ ਧਿਆਨ ਦਿੱਤਾ ਗਿਆ। ਦਰਅਸਲ ਉਮੀਦਵਾਰਾਂ ਨੂੰ ਛੇਤੀ ਤੋਂ ਛੇਤੀ ਵੇਹਲੇ ਕਰਨ ਲਈ ਉਨ੍ਹਾਂ ਕੋਲੋਂ ਉਨ੍ਹਾਂ ਬਾਰੇ ਵੇਰਵੇ ਆਦਿ ਬਾਰੇ ਅਰੰਭਕ ਕਾਰਵਾਈ ਕਰਨ ਲਈ ਤੇ ਉਸਦੀ ਪੜਤਾਲ 1-4-1969 ਨੂੰ ਹੀ ਕਰਨ ਲਈ ਸਪੈਸ਼ਲ ਸਟਾਫ ਨਿਯੁਕਤ ਕੀਤਾ ਗਿਆ। ਉਮੀਦਵਾਰਾਂ ਦੀ ਅਸੁਵਿਧਾ ਨੂੰ ਘਟ ਕਰਨ ਵਾਸਤੇ ਮੌਕੇ ਦੇ ਅਫਸਰਾਂ ਨੇ ਆਪਣਾ ਪੂਰਾ ਯਤਨ ਕੀਤਾ। ਇਹ ਦੁਰਭਾਗ ਦੀ ਗਲ ਹੈ ਕਿ ਉਮੀਦਵਾਰਾਂ ਨੇ ਜ਼ਿੰਮੇਦਾਰੀ ਅਤੇ ਸੰਜਮ ਦਾ ਵਰਤਾਉ ਨਹੀਂ ਕੀਤਾ।]

## CALL ATTENTION NOTICE NO. 188

1. **ਕਾਮਰੇਡ ਬਾਬੂ ਸਿੰਘ ਮਾਸਟਰ, ਐਮ. ਐਲ. ਏ.**
2. **ਸ਼੍ਰੀ ਰੂਪ ਲਾਲ ਸਾਥੀ, ਐਮ. ਐਲ. ਏ.**
3. **ਸਰਦਾਰ ਤਾਰਾ ਸਿੰਘ ਲਾਇਲਪੁਰੀ ਐਮ. ਐਲ. ਏ.:** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਕਲਾਸ 4 ਕਰਮਚਾਰੀ ਯੂਨੀਅਨ, ਪੰਜਾਬ, ਨੇ ਡਾਇਰੈਕਟਰ ਆਫ ਇੰਡਸਟਰੀਜ਼, ਪੰਜਾਬ, ਦੇ ਦਫਤਰ ਸਾਮ੍ਹਣੇ 7 ਅਪਰੈਲ ਤੋਂ ਕੰਟਰੋਲਰ ਆਫ ਸਟੋਰਜ਼, ਪੰਜਾਬ ਦੁਆਰਾ ਇਸ ਸਾਲ ਸਰਦੀਆਂ ਦੀਆਂ ਵਰਦੀਆਂ ਦੇਣ ਵਿਚ ਅਸਫਲ ਰਹਿਣ ਦੇ ਵਿਰੁਧ ਧਰਨਾ ਮਾਰਨ ਦੀ ਯੋਜਨਾ ਬਣਾ ਲਈ ਹੈ ਅਤੇ ਇਸਦੇ ਫਲਸਰੂਪ ਚੌਥੇ ਦਰਜੇ ਦੇ ਹਜ਼ਾਰਾਂ ਸਰਕਾਰੀ ਕਰਮਚਾਰੀਆਂ ਨੂੰ ਇਸ ਸਾਲ ਲਈ ਦਿਤੀ ਜਾਣ ਵਾਲੀ ਇਕ ਵਰਦੀ ਘਟ ਮਿਲੀ ਹੈ। ਇਸ ਯੂਨੀਅਨ ਨੇ ਇਹ ਦੋਸ਼ ਲਗਾਇਆ ਹੈ ਕਿ ਇੰਡਸਟਰੀਅਲ ਟਰੇਨਿੰਗ

ਡਿਪਾਰਟਮੈਂਟ ਦੇ ਸਾਰੇ ਇੰਡਸਟਰੀਅਲ ਟਰੇਨਿੰਗ ਇੰਸਟੀਚਿਊਟ ਬਠਿੰਡਾ, ਬੁਢਲਾਡਾ ਅਤੇ ਆਰਟ ਐਂਡ ਕ੍ਰਾਫਟ ਇੰਸਟੀਚਿਊਟ ਨਾਭਾ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਤੰਗ ਕੀਤਾ ਜਾ ਰਿਹਾ ਹੈ। ਇਹ ਯੂਨੀਅਨ ਇਸ ਸਾਲ ਦੀ ਸਰਦੀ ਦੀ ਵਰਦੀ ਕਰਮਚਾਰੀਆਂ ਨੂੰ ਸਮੇਂ ਸਿਰ ਦੇਣ ਅਤੇ ਉਨ੍ਹਾਂ ਤੇ ਹੋ ਰਹੇ ਜ਼ੁਲਮ ਨੂੰ ਰੋਕਣ ਦੀ ਮੰਗ ਕਰ ਰਹੀ।

ਇਹ ਮਤਾ ਸਰਕਾਰੀ ਕਰਮਚਾਰੀਆਂ ਦੇ ਅਗਲੇ ਅੰਦੋਲਨ ਨੂੰ ਰੋਕਣ ਲਈ ਇਕ ਸਪਸ਼ਟ ਬਿਆਨ ਦੀ ਮੰਗ ਕਰਦਾ ਹੈ ਅਤੇ ਇਸੇ ਕਰਕੇ ਇਸਦਾ ਨੋਟਸ ਦਿਤਾ ਗਿਆ ਹੈ।

**Shri Balram Dass Tandon** (Industries Minister)

A rate contract for the supply of Blue Blazer Cloth manufactured by 'Digjam' was entered into with M/s Frank Bros. Delhi on 5th September, 1968. Accordingly all the departments of the Punjab Government were asked to place orders on the contracted firm for the supply of Blue Blazer cloth for the winter uniform of Class IV Government employees who were entitled to the same in that year, but the said firm could not effect any supplies as their principal manufacturers and stopped the manufacturing of that cloth whose sample was approved. A final notice was issued to the firm on 16.1.1969 to complete supply with 7 days against all pending orders failing which the purchases would be made against their risk and costs from the other parties, but the rate contractor again failed to make the supply. Consequently the short term quotations were invited and the supply orders were placed on M/s. O. C. M. (India) Pvt. Ltd., Amritsar on 5.2.69. This firm has completed all the supplies to the different departments in accordance with the supply orders. The order was placed on M/s. Frank Bros. Delhi at Rs. 16.80 per Meter and M/s. O. C. M. Amritsar at 19.01 per Meter. The difference will be recovered from M/s. Frank Bros. Delhi on account of the risk purchase.

2. As regards, the victimisation of Class IV employees it may be stated that no specific instance of victimisation has been pointed out. However, to class IV employees of Industrial Training, Institute, Budhlada i. e. Sarvshri Ram Paul Shesh Pal were placed under suspension by the Principal of the Institute on 25.9.68 on account of disobedience exhibited by them. A thorough inquiry into their conduct was conducted and it was found that Shri Ram Paul refused to note the orders of his seniors and he along with Shri Shesh Paul man-handled the Instructor. A further probe into the Inquiry report is being made by the Director of Industrial Training. The services of a Class IV employee were terminated by the Principal, Industrial Training Institute, Bhatinda who is competent authority in this behalf after completing necessary formalities. An appeal has been filled by the concerned employee before the Director and the matter is being looked into by him. As for the Arts and crafts Institute, Nabha, Shri Amar Singh Sweeper, absented himself from duty

[Minister for Industries]

and the Principal of the Institute terminated his services on account of unauthorized absence. On an appeal, Shri Amar Singh since been allowed to resume duties in the Institute. The Principal has, however, intimated that he has not turned up for duty so far. Thus there have been no victimization of Class IV employees in the above named Institutes.

### CALL ATTENTION NOTICE No 191

**ਚੌਧਰੀ ਕੇਵਲ ਕ੍ਰਿਸ਼ਨ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦੇ ਹਨ, ਅਰਥਾਤ, ਇਹ ਕਿ ਪਿਛਲੇ ਅਠਾਂ ਮਹੀਨਿਆਂ ਤੋਂ ਆਈ. ਟੀ. ਆਈ. ਤਲਵਾੜਾ ਟਰੈਕਟਰ ਮਕੈਨਕੀ ਕਲਾਸ ਦੇ ਸਿਖਿਆਰਥੀਆਂ ਲਈ ਕੋਈ ਟਰੈਕਟਰ ਨਹੀਂ ਲਿਆਂਦਾ ਗਿਆ। ਪਿਛਲੇ ਮਹੀਨੇ ਇਕ ਨੁਕਸਦਾਰ ਟਰੈਕਟਰ ਲਿਆਂਦਾ ਗਿਆ ਸੀ ਜੋ ਕਿ ਸਟਾਰਟ ਵੀ ਨਹੀਂ ਹੁੰਦਾ। ਸਿਖਿਆਰਥੀਆਂ ਦਾ ਸਮਾਂ ਅਤੇ ਸਰਕਾਰ ਦਾ ਪੈਸਾ ਜ਼ਾਇਆ ਕੀਤਾ ਜਾ ਰਿਹਾ ਹੈ। ਸਰਕਾਰ ਨੂੰ ਇਸ ਸਬੰਧ ਵਿਚ ਆਪਣੀ ਪਜ਼ੀਸ਼ਨ ਸਪਸ਼ਟ ਕਰਨੀ ਚਾਹੀਦੀ ਹੈ।

**Shri Balramji Dass Tandon** (Industries Minister)

The theory part as well as the requirement of most of the tools and machinery (connected with the practical) of Tractor Mechanic, Motor Vehicle Mechanic and Diesel Engine Mechanic Classes (which are being run at the Industrial Training Institute, Talwara) are almost the same. The tools and equipment of Motor Vehicle Mechanic and Diesel Engine Mechanic Classes, which are being run at this Insitute for the last five years, are complete and are being utilized in this trade. The trainees of the Tractor Mechanic Trade are therefore, given in a general way, both in practical as well as theoretical parts, in the period of the first half of the course, which includes allied trades of Fitting, Blacksmithy and Turning. The trainees of the Tractor Mechanic Trade, being raw hand in technical knowledge and practice, are not allowed to work directly on the new tractor. They are, however, put on the second hand tractor, after undergoing the practical initial training of the aforesaid allied trades. The old tractor has already been supplied to the Industrial Training Institute, Talwara for intensive practical training at the initial stage, which is in working order. The supply order for the new tractor has already been issued in the month of January, 1969, but because of tight position of supply of the tractors in the country, the new tractor has not so far been received. The same, it is expected will be received during the current month.

2. An enquiry made from ITI Talwara reveals that the trainees are fully satisfied with the training programme, which is being run in accordance with the schedule set up in this behalf by the Govt. of India.

### CALL ATTENTION NOTICE No. 203

**Shri Gian Chand Kharbanda** : To draw the attention of the Government towards an urgent matter of public importance, namely that situation in Amritsar has become grave on account of hunger strike and protest processions by Higher Secondary students to protest against the decision of Punjab University to Re examine the students of Amritsar District in eleven papers

कई आदमियों को तरक्की जो कि 200 रुपए लेते हैं, 10 रुपए है, 15 रुपए भी हैं और 25 रुपए भी है। सो यह जो सारी चीज़ है यह ठीक नहीं है। सरकार ने कैटेगरीज़ बहुत बना दी हैं। जैसे कि क्लास 1-54, क्लास 2-62, क्लास 3-326 और क्लास 4-66 यह ठीक नहीं है। मैं अर्ज़ करता हूं कि जिन को तरक्की मिलनी चाहिए थी उन को नहीं मिली। यह ठीक नहीं है क्योंकि किसी को तो सौ रुपए से 150 रुपए तक भी तरक्की मिली है। इस लिए हर एक को मिलनी चाहिए।

पे कमिशन के जज साहिब तो बहुत नेक और सयाने आदमी हैं। उन्होंने सारे हिन्दुस्तान का टूर किया। अगर यही फैसला करना था और बाद में आफीसर्ज़ की कमेटी बिठानी थी तो इस का क्या फायदा हुआ। अगर आप सारी लिस्ट को देखें तो पता चलेगा कि हर एक शक्ल में क्लर्क, पटवारी, ग्राम सेवक और सब इन्सपैक्टर के लिए कोई फरक नहीं पड़ा। 60+40=100, तो पहिले था। 4 रुपए तरक्की थी। और 120 के बाद 5 रुपए तरक्की थी। अब जो ये सलैब बनाया गया है उस में 110 रुपए पर 91 रुपए डी.ए. है। और 150 रुपए पर 114 रुपए डी. ए. है। अगर इस को क्रास करके 210 रुपए की सलैब पर आ जाए तो 146 रुपए डी. ए. मिलता है। लेकिन यह इस को क्रास नहीं कर सकते। इस लिए अब इन को 24 रुपए हर महीने कम मिलेंगे क्योंकि वह सलैब क्रास नहीं कर सकते। इस लिए इस वक्त 24 रुपए कम मिलेंगे।

हरियाणा वालों ने क्लर्क को 110-4-130-5-225 का ग्रेड दिया है मगर पंजाब में वही ग्रेड 110—4—130—5-200 तक रखा है। यह 200 तक खत्म हो जाता है और हरियाणा का 225 तक जाता है। इस तरह यह 25 रुपए इनका डी.ए. कम है। अगर 200 के ऊपर नहीं जाएगा तो उस को संकंड तरक्की जो मिलनी थी 210 के बाद तो उस को 146 रुपए डी. ए. मिलना था, लेकिन इन्होंने 200 पर ही ग्रेड रोक दिया है। पंजाब में इस कैटेगरी में कर्लक पटवारी, ग्राम सेवक एग्रीकलचर सब इन्स्पेकटर कोआप्रेटिव सब इन्स्पैकटर या जितने भी इस लाईन में आते हैं, सब को 24 डी. ए. का कम मिलेगा। वह अपनी लिमिट क्रास नहीं कर सकेंगे।

इन्होंने कहा है कि पंजाब के लोगों की हालत अच्छी है। मैं कहता हूं कि हरियाणा की 1965-66 में पर कैपिटा इन्कम 469 रूपए थी। और पंजाब में 1964-65 में 619 रुपए थी। अगर इन को लिया जाए तो इस हिसाब से और बढ़नी चाहिएँ। सवाल सिर्फ यह है कि यह जो पर कैपिटा

[चौधरी बलबीर सिंह]

इन्कम ली गई है, पंजाब के मुलाज़म को उस के हिसाब से ज्यादा तनखाह मिलनी चाहिए। पर इन्होंने तो कम कर दी है, हरियाणा से कम कर दी हैं हालांकि बढ़नी चाहिए थी। इस लिए यह तनखाहें बढ़ाई जाएँ। बेशुमार मैट्रिक पास किये बैठे हैं। (विघन) मैं कहता हूं कि आप 5-10-15 तक कैटेगरीज़ बना लें लेकिन हर डिपार्टमैंट में हर लाईन में अलहदा २ हैं। इन्डस्ट्रीज़ डिपार्टमैंट और आई.टी.आई वालों के अलग अलग ग्रेड हैं। यह इनामलीज़ नहीं होनी चाहिए। इस से कोई फायदा नहीं। इसी तरह और कई गैर सरकारी अदारों Municipal Committees and Marketing Societies etc. में मुलाजम काम करते हैं, फिर तो उन को भी कोई रिलीफ नहीं मिलेगा।

जेलों में जेल वार्डन होते हैं। उन को 90 रुपए मिलते हैं और दूसरी तरफ पुलिस के कर्मचारी को 125 रुपए मिलते हैं। इस तरह 35 रुपए का इन का फर्क है। मैं यह नहीं कहता कि उन को ज्यादा क्यों देते हैं मैं तो कहता हूं कि यह बराबर होने चाहिएं। इस तरह कोई मसला हल नहीं हो सकता। पहिले तो पे कमिशन ने 1½ साल बाद रिपोर्ट दी, अब सरकार को एनामलीज़ को दूर करने के लिए समय लग जायेगा। मैं कहता हूं कि जो आफीसर्ज़ कमेटी बनी हैं उस को इन लोगों से दरखास्तें लेने का कोई फायदा नहीं है। अगर गवर्नमैंट आफ इंडिया कोई भाव या कीमत मुकर्रर करती है तो आप देखें कि उसमें 3 पार्टीज़ बैठी होती हैं। एक मुलाजमों का नुमायंदा, एक सरकार का और एक इम्पलायर बैठा होता है। फिर मसला हल होता है। इस लिए मैं कहता हूँ कि इन के नुमाइंदों को बिठा कर फैसला करना चाहिए ताकि कोई गड़बड़ न हो।

ਸ੍ਰੀ ਡਿਪਟੀ ਸਪੀਕਰ : ਤੁਹਾਡਾ ਟਾਈਮ ਖਤਮ ਹੋ ਗਿਆ ਹੈ। (The hon. Member has already taken his time.)

**चौधरी बलबीर सिंह** : मैं जनाब जल्दी ही खत्म करता हूं। 1965 में महकमों की जो तनखाह मुकर्रर की गई थी वह दिल्ली की सरकार ने की थी। वह दिल्ली की सरकार, सैंटर की सरकार ने की थी। उस वक्त उन्होंने कम अज़ कम 200 रुपया कहा था। यह 1965 की बात है। अब इस को 1965 से 1969 तक 4 साल हो गए हैं। आप अन्दाज़ा लगाएं कि प्राईस इन्डैक्स कितना बढ़ गया है। इस तरीका से तो यह 250 रुपए के करीब बनता है मतलब यह कि 250 रुपया देना चाहिए ताकि गरीब बेचारे अपने खानदान, बाल बच्चों का गुज़ारा कर सकें।

तो मैं अर्ज़ करूंगा कि सरकार इस की इनामलीज़ दूर करने के लिये जल्दी कदम उठाये ।

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ) :** ਡਿਪਟੀ ਸਪੀਕਰ ਸਾਹਿਬ, ਪੇ ਕਮਿਸ਼ਨ ਦੀ ਰਿਪੋਰਟ ਅੱਜ ਜਿਹੜੀ ਸਾਡੇ ਸਾਹਮਣੇ ਹੈ ਉਸ ਦੇ ਮੁਤਅੱਲਕ ਬੜਾ ਚਰਚਾ ਸੁਣਿਆਂ ਹੈ । ਬੜੇ ਚਿਰ ਤੋਂ ਮੁਲਾਜ਼ਮਾ ਨੂੰ ਖਾਹਸ਼ ਸੀ ਕਿ ਰਿਪੋਰਟ ਸਾਡੇ ਸਾਹਮਣੇ ਕਦ ਆਏਗੀ ਪਰ ਜਦੋਂ ਰਿਪੋਰਟ ਦੇਖੀ ਤਾਂ ਇਹ ਨਜ਼ਰ ਆਉਂਦਾ ਹੈ ।

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ
ਜੋ ਕਾਟਾ ਤੋ ਇਕ ਕਤਰਾ ਏ ਖੂੰ ਨਿਕਲਾ ।

ਡਿਪਟੀ ਸਪੀਕਰ ਸਾਹਿਬ, ਪੇ ਕਮਿਸ਼ਨ ਦੀ ਰਿਪੋਰਟ ਵਿਚ ਕੋਈ ਚੀਜ਼ ਨਜ਼ਰ ਨਹੀਂ ਆਉਂਦੀ ਜਿਸ ਵਿਚ ਪੇ ਰਵੀਜ਼ਨ ਕੀਤੀ ਗਈ ਹੋਵੇ । ਕਿ ਇਹ ਗਲ ਪੇ ਕਮਿਸ਼ਨ ਨੇ ਮੰਨੀ ਹੈ ਕਿ ਇਹ ਪੇ ਰਵੀਜ਼ਨ ਨਹੀਂ ਹੋਈ/ਰੇਸ਼ਨੇਲਾਈਜ਼ੇਸ਼ਨ ਕੀਤੀ ਹੈ । ਬੇਸ਼ਿਕ ਪੇ ਦੇ ਵਿਚ ਡੀ. ਏ. ਮਰਜ ਕਰਕੇ ਗਰੇਡ ਫਿਕਸ ਕਰ ਦਿਤੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੇ ਕਮਿਸ਼ਨ ਇਸ ਕਰਕੇ ਬਣਿਆ ਸੀ ਕਿ ਹਰ ਆਦਮੀ ਜਿਹੜਾ ਹੈ ਉਸ ਦੀ ਜ਼ਰੂਰਤ ਉਸ ਦੀ ਕੁਆਲੀਫਿਕੇਸ਼ਨ ਔਰ ਉਸ ਦੀ ਪ੍ਰੋਮੋਸ਼ਨ ਦੇ ਚਾਨਸ ਇਹ ਸਾਰੀਆਂ ਚੀਜ਼ਾਂ ਦੇਖ ਕੇ ਗਰੇਡ ਫਿਕਸ ਕੀਤੇ ਜਾਣ । ਪਰ ਇਨ੍ਹਾਂ ਚੀਜ਼ਾਂ ਨੂੰ ਇਕ ਪਾਸੇ ਰਖ ਕੇ ਮੁਲਾਜ਼ਮਾ ਦੀ ਜਿਹੜੀ ਪੇ ਰਵੀਜ਼ਨ ਕੀਤੀ ਗਈ ਓਹ ਐਡਹਾਕ ਬੇਸਿਸ ਤੇ ਕੀਤੀ ਗਈ ਹੈ । ਪ੍ਰੀਜ਼ਾਈਡਿੰਗ ਅਫਸਰ ਵਾਸਤੇ ਇਹ ਗਲ ਵਾਜਬ ਨਹੀਂ ਸੀ ਉਸ ਨੂੰ ਇਸ ਢੰਗ ਨਾਲ ਰਵੀਜ਼ਨ ਗਰੇਡ ਦੀ ਕਰਨੀ ਚਾਹੀਦੀ ਸੀ ਜਿਸ ਨਾਲ ਮੁਲਾਜ਼ਮਾ ਵਿਚ ਤਸੱਲੀ ਹੋ ਸਕਦੀ । ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਇਸ ਰਿਪੋਰਟ ਦਾ ਤੱਲਕ ਹੈ, ਇਹ ਗਰੇਡ ਰਵੀਜ਼ਨ ਨਹੀਂ ਹੋਈ, ਐਡਹਾਕ ਬੇਸਿਜ਼ ਤੇ ਇਹ ਸਾਰਾ ਸਿਲਸਿਲਾ ਕੀਤਾ ਗਿਆ ਹੈ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਦਲੀਲ ਦਿਤੀ ਹੈ ਕਿ ਪ੍ਰਾਈਵੇਟ ਸੈਕਟਰ ਨਾਲ ਗੌਰਮਿੰਟ ਇੰਮਪਲਾਈਜ਼ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਗੌਰਮਿੰਟ ਮੁਲਾਜ਼ਮਾ ਨੂੰ ਬਹੁਤ ਸਾਰਾ ਰੁਤਬਾ ਮਿਲ ਜਾਂਦਾ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਰੁਤਬੇ ਨਾਲ ਢਿਡ ਭਰ ਜਾਂਦਾ ਹੈ? ਕੀ ਉਨ੍ਹਾਂ ਦੀਆਂ ਜ਼ਰੂਰਤਾਂ ਨਹੀਂ ? ਕੀ ਉਨ੍ਹਾਂ ਦੇ ਬਚਿਆਂ ਨੂੰ ਤਾਲੀਮ ਦੀ ਲੋੜ ਨਹੀਂ ? ਇਹ ਕਹਿਣਾ ਕਿ ਪ੍ਰਾਈਵੇਟ ਸੈਕਟਰ ਨਾਲ ਗੌਰਮਿੰਟ ਮੁਲਾਜ਼ਮਾ ਨੂੰ ਨਹੀਂ ਮਿਲਾਇਆ ਜਾ ਸਕਦਾ ਮੈਂ ਸਮਝਦਾ ਹਾਂ ਕਿ ਇਹ ਇਕ ਗਲਤ ਦਲੀਲ ਹੈ । ਮੇਰੀ ਅਰਜ਼ ਹੈ ਕਿ ਇਹ ਜੋ ਸਟਰਕਚਰ ਹੈ ਇਸ ਨੂੰ ਗੌਰਮਿੰਟ ਆਫ ਇੰਡੀਆ ਦੇ ਨਾਲ, ਇਸ ਨੂੰ ਦੂਸਰੀਆਂ ਸਟੇਟਾਂ ਦੇ ਨਾਲ ਲਿਆਂਦਾ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਰੋਜ਼ ਇਥੇ ਇਹ ਕਿਹਾ ਜਾਂਦਾ ਹੈ ਕਿ ਪੰਜਾਬ ਦਾ ਲਿਵਿੰਗ ਸਟੈਂਡਰਡ ਹਾਈ ਹੈ । ਜੇ ਅਸੀਂ ਦੂਸਰੀਆਂ ਸਟੇਟਾਂ ਨਾਲੋਂ ਇਸ ਗਲ ਦਾ ਕਰੈਡਿਟ ਲੈਂਦੇ ਹਾਂ ਕਿ ਸਾਡਾ ਸਟੈਂਡਰਡ ਆਫ ਲਿਵਿੰਗ ਉਚਾ ਹੈ ਤਾਂ ਫਿਰ ਅਸੀਂ ਤਨਖਾਹ ਦੀ ਰਵੀਜ਼ਨ ਕਰਨ ਵੇਲੇ/ਗੁਜਰਾਤ ਜਾਂ ਯੂ. ਪੀ. ਆਦਿ ਸਟੇਟਾਂ ਦੇ ਮੁਕਾਬਲੇ ਵਿਚ ਕਿਉਂ ਜਾਂਦੇ ਹਾਂ ।

ਇਕ ਹੋਰ ਦਲੀਲ ਡਿਪਟੀ ਸਪੀਕਰ ਸਾਹਿਬ, ਦਿਤੀ ਗਈ ਹੈ ਕਿ ਔਵਰ ਸਟਾਫ਼ ਹੈ ਜਾਂ ਸਟਾਫ ਦੀ ਡੁਪਲੀਕੇਸ਼ਨ ਹੈ । ਇਹ ਠੀਕ ਹੈ ਕਿ ਔਵਰ ਸਟਾਫ ਹੋਵੇਗਾ ਪਰ ਇਸ ਦੀ ਰੈਮਿਡੀ

[ਸਰਦਾਰ ਉਮਰਾਓ ਸਿੰਘ]

ਹੋਣੀ ਚਾਹੀਦੀ ਹੈ । ਜੇ ਕੋਈ ਔਵਰ ਸਟਾਫ ਹੈ ਤਾਂ ਉਸਦੀ ਰੀਟਰੈਂਚਮੈਂਟ ਕਰ ਦੇਣੀ ਚਾਹੀਦੀ ਹੈ ਪਰ ਜਿਥੋਂ ਤਕ ਰਵੀਜ਼ਨ ਦਾ ਤੱਲਕ ਹੈ ਉਹ ਪੂਰੀ ਹੋਣੀ ਚਾਹੀਦੀ ਹੈ। ਇਸ ਰੀਪੋਰਟ ਵਿਚ ਦੇਖਿਆ ਗਿਆ ਹੈ ਕਿ ਜਿਸਦੀ ਐਡੀਸ਼ਨਲ ਕੁਆਲੀਫੀਕੇਸ਼ਨ ਹੋਵੇ ਤਾਂ ਉਸ ਨੂੰ ਵੀ ਉਹੀ ਪੇ ਮਿਲਦੀ ਹੈ ਜੋ ਦੂਸਰੇ ਕਿਸੀ ਨੂੰ ਮਿਲਦੀ ਹੈ । ਮਿਸਾਲ ਦੇ ਤੌਰ ਤੇ ਇਕ ਕਲਰਕ ਮੈਟਰਿਕ ਹੈ, ਉਸ ਦੀ ਵੀ ਉਹੀ ਪੇ ਹੈ, ਔਰ ਕਈ ਟੈਕਨੀਕਲ ਪੋਸਟਾਂ ਹਨ ਜਿਨ੍ਹਾਂ ਦਾ ਵੇਰਵ੍ਹਾ ਮੈਂ ਬਾਅਦ ਵਿਚ ਕਰਾਂਗਾ ਉਨ੍ਹਾਂ ਨੂੰ ਵੀ ਉਹੀ ਪੇ ਦਿਤੀ ਜਾਵੇ ਜਿਹੜੀ ਕਿ ਮੈਟਰਿਕ ਪਾਸ ਨੂੰ ਦਿਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ । ਇਸ ਦਾ ਨਤੀਜਾ, ਡਿਪਟੀ ਸਪੀਕਰ ਸਾਹਿਬ, ਕੀ ਹੋਇਆ ਕਿ ਇਸ ਰਿਪੋਰਟ ਦੇ ਸਬੰਧ ਵਿਚ ਗੌਰਮਿੰਟ ਕੋਲ ਛੇ ਸੌ ਦੇ ਕਰੀਬ ਰੇਪਰਜ਼ੈਂਟੇਸ਼ਨਜ਼ ਆਈਆਂ ਹਨ । ਡਿਪਟੀ ਸਪੀਕਰ ਸਾਹਿਬ, 500 ਦੇ ਕਰੀਬ ਐਂਪਲਾਈਜ਼ ਦੀਆਂ ਕੈਟਗਰੀਜ਼ ਹਨ ਪਰ ਇਸ ਦੇ ਮੁਕਾਬਲੇ ਵਿਚ 600 ਰੀਪ੍ਰੇਜ਼ੈਂਟੇਸ਼ਨਜ਼ ਗੌਰਮਿੰਟ ਕੋਲ ਪਹੁੰਚ ਚੁਕੀਆਂ ਹਨ ਜਿਸ ਤੋਂ ਬੜੀ ਅਸਾਨੀ ਨਾਲ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕੋਈ ਵੀ ਕੈਟੇਗਰੀਜ਼ ਸੰਤੁਸ਼ਟ ਨਹੀਂ ਹੈ । ਇਹ ਜਿਹੜੀਆਂ ਰਿਪ੍ਰੇਜ਼ੈਂਟੇਸ਼ਨਜ਼ ਕੀਤੀਆਂ ਗਈਆਂ ਹਨ ਉਸ ਦੇ ਬਾਰੇ ਵਿਚ ਇਕ ਕਮੇਟੀ ਬਣਾ ਦਿਤੀ ਗਈ ਔਰ ਫਿਰ ਕਿਹਾ ਗਿਆ ਕਿ ਵਜ਼ੀਰ ਸਾਹਿਬਾਨ ਪਾਸ ਫੁਰਸਤ ਨਹੀਂ ਹੈ ਅਤੇ ਇਹ ਗਲ ਅਫਸਰਾਂ ਦੇ ਉਤੇ ਸੁਟ ਦਿਤੀ ਗਈ । ਮੈਂ ਸਮਝਦਾ ਹਾਂ ਕਿ ਅਗੇ ਹੀ ਕਈ ਗਲਾਂ ਐਸੀਆਂ ਹਨ ਔਰ ਇਸ ਰੀਪੋਰਟ ਵਿਚ ਵੀ ਅਸੀਂ ਦੇਖਿਆ ਹੈ ਕਿ ਜਿਥੇ ਛੋਟੇ ਮੁਲਾਜ਼ਮਾਂ ਦਾ ਵਡੇ ਮੁਲਾਜ਼ਮਾਂ ਨਾਲ ਇੰਟਰੈਸਟ ਕਲੈਸ਼ ਕਰਦਾ ਹੈ ਉਨ੍ਹਾਂ ਨੇ ਇਕ ਦੂਜੇ ਦੇ ਮੁਤਅੱਲਕ ਰਿਪ੍ਰੇਜ਼ੈਂਟੇਸ਼ਨਜ਼ ਕੀਤੀਆਂ ਹਨ, ਇਹ ਕਹਿੰਦੇ ਹਨ ਕਿ ਜਿਹੜੇ ਵਡੇ ਅਫਸਰ ਹਨ ਉਨ੍ਹਾਂ ਦੀਆਂ ਤਨਖਾਹਾਂ ਘਟਾਈਆਂ ਜਾਣ ਲੇਕਿਨ ਕਮਿਸ਼ਨ ਲਿਖਦਾ ਹੈ ਗਰੇਡ ਡੀਕਰੀਜ਼ ਨਹੀਂ ਹੋ ਸਕਦੇ । ਤੇ ਮੇਰੀ ਅਰਜ਼ ਹੈ ਕਿ ਜਦੋਂ ਇਸ ਤਰ੍ਹਾਂ ਦਾ ਮਾਹੌਲ ਹੋਵੇ ਔਰ ਮੁਲਾਜ਼ਮਾਂ ਨੇ ਜਾਂ ਸਬਾਰਡੀਨੇਟ ਸਰਵਿਸ ਫ਼ੈਡਰੇਸ਼ਨ ਨੇ ਕਿਹਾ ਹੋਵੇ ਇਹ ਜਿਹੜੇ ਸਾਡੇ ਹਾਇਰ ਗਰੇਡ ਦੇ ਸਾਥੀ ਹਨ ਉਨ੍ਹਾਂ ਤੇ ਸਾਨੂੰ ਭਰੋਸਾ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਗੌਰਮਿੰਟ ਨੂੰ ਉਨ੍ਹਾਂ ਦੀ ਗਲ ਮੰਨ ਲੈਣੀ ਚਾਹੀਦੀ ਹੈ ਔਰ ਉਨ੍ਹਾਂ ਦੀ ਸਲਾਹ ਨਾਲ ਇਕ ਕਮੇਟੀ ਬਣਾ ਲੈਣੀ ਚਾਹੀਦੀ ਹੈ । ਅੱਜ ਕਲ ਡੈਮੋਕਰੇਸੀ ਹੈ, ਬਹੁਤਾਤ ਨੂੰ ਵੇਖਣਾ ਚਾਹੀਦਾ ਹੈ ਔਰ ਜਿਸ ਪਾਸ ਮੈਜਾਰਟੀ ਹੋਵੇ ਉਹ ਗਲ ਮੰਨ ਲੈਣੀ ਚਾਹੀਦੀ ਹੈ। ਮੈਂ ਸਰਕਾਰ ਨੂੰ ਇਕ ਸੁਝਾਉ ਦੇਣਾ ਚਾਹੁੰਦਾ ਹਾਂ ਜੇ ਉਨ੍ਹਾਂ ਨੂੰ ਮਨਜ਼ੂਰ ਹੋਵੇ ਤਾਂ ਮੰਨ ਲੈਣ । ਸਾਡੇ ਸਪੀਕਰ ਸਾਹਿਬ ਜੋ ਹਨ ਉਨ੍ਹਾਂ ਨੂੰ ਹਾਊਸ ਨੇ ਯੂਨੈਨੀਮਸਲੀ ਸਿਲੈਕਟ ਕੀਤਾ ਹੈ । ਸਾਨੂੰ ਉਨ੍ਹਾਂ ਤੇ ਪੂਰਾ ਵਿਸ਼ਵਾਸ ਹੈ । ਮੇਰੀ ਗਲ ਬਾਤ ਕਈ ਨੁਮਾਇੰਦਿਆਂ ਨਾਲ ਹੋਈ ਹੈ, ਉਨ੍ਹਾਂ ਨੇ ਦਸਿਆ ਹੈ ਇਕ ਕਮੇਟੀ ਬਣਾ ਦਿਤੀ ਜਾਵੇ ਜਿਸਦੇ ਹੈਡ ਸਪੀਕਰ ਸਾਹਿਬ ਬਣਾ ਦਿਤੇ ਜਾਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਔਰ ਉਸ ਕਮੇਟੀ ਪਾਸ ਸਾਰੀਆਂ ਚੀਜ਼ਾਂ ਚਲੀਆਂ ਜਾਂਣ ਔਰ ਇਹ ਅਨਾਮਲੀਜ਼ ਦੂਰ ਕੀਤੀਆਂ ਜਾਣ । ਮੈਂ ਮਾਲ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਗਲ ਵਲ ਧਿਆਨ ਦੇਣ ਔਰ ਕਮ ਸੇ ਕਮ ਜਿਹੜੀ ਉਨ੍ਹਾਂ ਦੀ ਕਮੇਟੀ ਬਾਰੇ ਸ਼ਿਕਾਇਤ ਹੈ ਉਸ ਸਿਲਸਿਲੇ ਵਿਚ ਉਨ੍ਹਾਂ ਨੂੰ ਇਨਸਾਫ ਦੇਣਾ ਚਾਹੀਦਾ ਹੈ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਜਿਹੜੀ ਕਲਾਸੀਫੀਕੇਸ਼ਨ ਮੁਲਾਜ਼ਮਾਂ ਵਿਚ

ਚਾਰ ਕਿਸਮ ਦੀ ਕੀਤੀ ਗਈ ਸੀ ਉਹ ਚਾਰ ਕਿਸਮ ਦੀ ਥਾਂ ਤੇ ਦੋ ਕਿਸਮ ਦੀ ਰਖੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਠੀਕ ਹੈ ਔਰ ਇਹ ਜੋ ਰੀਕੁਮੈਂਡੇਸ਼ਨ ਕਮਿਸ਼ਨ ਨੇ ਕੀਤੀ ਹੈ ਉਹ ਗੌਰ-ਮਿੰਟ ਨੇ ਨਹੀਂ ਮੰਨੀ । ਮੈਂ ਸਮਝਦਾ ਹਾਂ ਕਿ ਇਹ ਰੀਕੁਮੈਂਡੇਸ਼ਨ ਗੌਰਮਿੰਟ ਨੂੰ ਮੰਨ ਲੈਣੀ ਚਾਹੀਦੀ ਹੈ ਤਾਂਕਿ ਇਹ ਵਿਤਕਰਾ ਦੂਰ ਹੋ ਜਾਵੇ । ਜੋ ਤੁਸੀਂ ਤਨਖਾਹ ਦੇਣੀ ਹੈ ਉਹ ਤਾਂ ਦੇਣੀ ਹੀ ਹੈ । ਇਕ ਤਾਂ ਤਨਖਾਹ ਥੋੜੀ ਹੋਵੇ ਔਰ ਦੂਸਰਾ ਦਰਜਾ ਵੀ ਘਟ ਦੇਣ ਤਾਂ ਮੈਂ ਸਮਝਦਾ ਹਾਂ ਕਿ ਇਹ ਗਲ ਠੀਕ ਨਹੀਂ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਕਲਾਸੀਫਿਕੇਸ਼ਨ ਆਫਿਸਿਜ਼ ਦੀ ਕਰ ਦਿਤੀ ਗਈ ਹੈ । ਤਿੰਨ ਕੈਟੇਗਰੀਜ਼ ਸਨ, 'A' 'B' ਅਤੇ 'C' ਉਨ੍ਹਾਂ ਦਾ ਜਿੰਨਾਂ ਵੀ ਸਟਾਫ਼ ਸੀ, ਐਂਪਲਾਈਜ਼ ਸਨ ਉਨ੍ਹਾਂ ਦੇ ਗਰੇਡਾਂ ਵਿਚ ਤਨਖਾਹ ਵਿਚ ਫ਼ਰਕ ਸੀ । ਹੁਣ ਤਿੰਨ ਤੋਂ ਦੋ ਕਿਸਮ ਦੇ ਕਰ ਦਿਤੇ ਹਨ । ਮੈਂ ਸਮਝਦਾ ਹਾਂ ਕਿ ਇਹ ਜੋ ਤਿੰਨ ਤੋਂ ਦੋ ਕੀਤੇ ਹਨ ਦੋ ਦੀ ਵੀ ਜ਼ਰੂਰਤ ਨਹੀਂ ਬਲਕਿ ਇਕ ਹੀ ਕਰ ਦੇਣਾ ਚਾਹੀਦਾ ਹੈ । ਜਦ ਕਿ ਉਨ੍ਹਾਂ ਦੀ ਰਿਕਰੂਟਮੈਂਟ ਲਈ ਇਕ ਹੀ ਕੁਆਲੀਫ਼ਿਕੇਸ਼ਨ ਹੈ ਤਾਂ ਇਕ ਹੀ ਹੋਣਾ ਚਾਹੀਦਾ ਹੈ । ਉਨ੍ਹਾਂ ਦੇ ਵਿਚ ਜਿਹੜਾ ਹਾਲੇ ਵੀ ਕੋਈ ਡਿਫਰੈਂਸ ਹੈ ਉਹ ਵੀ ਖਤਮ ਕਰ ਦੇਣਾ ਚਾਹੀਦਾ ਹੈ । ਜਿਹੜਾ ਸੁਪਰਿਨਟੈਂਡੈਂਟ ਸੈਕਰੇਟੇਰੀਏਟ ਵਿਚ ਬੈਠਾ ਹੈ ਉਸਦੀ ਤਨਖਾਹ ਹੋਰ ਹੈ ਅਤੇ ਜਿਹੜਾ ਡੀ. ਸੀ. ਆਫਿਸ ਵਿਚ ਬੈਠਾ ਹੈ ਉਸਦੀ ਤਨਖਾਹ ਹੋਰ ਹੈ । ਮੈਂ ਸਮਝਦਾ ਹਾਂ ਕਿ ਇਹ ਬੜੀ ਬੁਰੀ ਗਲ ਹੈ ਤੇ ਇਹ ਨਹੀਂ ਹੋਣੀ ਚਾਹੀਦੀ । ਇਹ ਕਲਾਸੀਫ਼ਿਕੇਸ਼ਨ ਦੂਰ ਹੋਣ ਨਾਲ ਇਕ ਮਹਿਕਮੇ ਵਿਚੋਂ ਦੂਸਰੇ ਮਹਿਕਮੇ ਵਿਚ ਤਬਦੀਲੀ ਕੀਤੀ ਜਾ ਸਕਦੀ ਹੈ ਤੇ ਤਬਦੀਲੀ ਲਿਆਉਣ ਨਾਲ ਮੈਂ ਸਮਝਦਾ ਹਾਂ ਕਿ ਕੰਮ ਵਿਚ ਐਫੀਸ਼ੈਂਸੀ ਆ ਸਕਦੀ ਹੈ ।

ਇਸ ਤੋਂ ਇਲਾਵਾ ਮੈਂ ਇਹ ਕਹਾਂਗਾ ਕਿ ਜਿਵੇਂ ਮੇਰੇ ਕੁਝ ਸਾਥੀਆਂ ਨੇ ਦਸਿਆ ਹੈ, ਕਿ ਕਮਿਸ਼ਨ ਦੀ ਰਿਪੋਰਟ ਵਿੱਚ ਰਿਵੀਜ਼ਨ ਨਾਲ ਕਈ ਪੇ ਸਕੇਲ ਘਟ ਕੀਤੇ ਗਏ ਹਨ ਅਤੇ ਕੁਝ ਐਸੇ ਮੁਲਾਜ਼ਮ ਹਨ ਜਿਨ੍ਹਾਂ ਨੂੰ ਧਕਾ ਲਗਾ ਹੈ । ਇਸ ਕਮਿਸ਼ਨ ਦੀ ਰਿਪੋਰਟ ਦੇ ਪੀ–5 ਪੇਜ 43 ਵਚ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਰਿਵੀਜ਼ਨ ਆਫ ਪੇ ਜਿਹੜਾ ਕੀਤਾ ਗਿਆ ਹੈ ਉਹ ਘਟਾਉਣ ਵਾਸਤੇ ਕੀਤਾ ਹੈ ਫਿਰ ਉਸਨੂੰ ਆਪਸ਼ਨ ਦੇ ਦਿਤੀ ਕਿ ਜਿਹੜਾ ਗਰੇਡ ਮਰਜ਼ੀ ਆਏ ਰਖੇ, ਪਹਿਲੇ ਵਾਲਾ ਜਾਂ ਨਵਾਂ । ਇਸ ਦੇ ਮੁਤਅਲੱਕ ਮੈਨੂੰ ਇਕ ਮਿਸਾਲ ਯਾਦ ਆ ਗਈ । ਇਕ ਬਾਣੀਆ ਸੀ ਤੇ ਕਿਸੇ ਕੇਸ ਵਿਚ ਉਸਨੂੰ ਸਜ਼ਾ ਹੋਣ ਲਗੀ । ਤੇ ਜੱਜ ਨੇ ਉਸ ਕੋਲੋਂ ਪੁਛਿਆ ਕਿ "ਫਾਂਸੀ ਚੜ੍ਹਨਾ ਹੈ ਜਾਂ ਸੂਲੀ" ਤਾਂ ਬਾਣੀਏ ਨੇ ਉਤਰ ਦਿਤਾ ਜਨਾਬ, ਜਿਥੇ ਟਕੇ ਦਾ ਫ਼ਾਇਦਾ ਹੋਵੇ (ਵਿਘਨ) ਜਿਧਰ ਟਕੇ ਦਾ ਫ਼ਾਇਦਾ ਹੋਵੇਗਾ ਮੁਲਾਜ਼ਮ ਜ਼ਰੂਰੀ ਗਲ ਹੈ ਉਧਰ ਹੀ ਜਾਏਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਮ ਅਜ਼ ਕਮ ਪਹਿਲੇ ਔਰ ਦੂਜੇ ਗਰੇਡ ਵਿਚ ਕੋਈ ਫ਼ਰਕ ਤਾਂ ਰਖਦੇ, ਕੋਈ ਜੁਆਬ ਤਾਂ ਦਿੰਦੇ...... (ਵਿਘਨ) ਕੰਪਲਸੈਰੇਲੀ ਉਸਨੂੰ ਆਪਣੇ ਗਰੇਡ ਵਿਚ ਜਾਣਾ ਪਏਗਾ । (ਵਿਘਨ) ਫਾਂਸੀ ਵਾਲੀ ਗਲ ਕਰਨੀ ਪਏਗੀ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਸਪੈਸ਼ਲ ਪੇ ਦੇ ਮੁਤਅਲੱਕ ਕਿਹਾ ਗਿਆ ਹੈ । ਇਹ ਮੰਨਿਆ ਗਿਆ ਹੈ ਕਿ ਸਪੈਸ਼ਲ ਪੇ ਦੀ ਲੋੜ ਨਹੀਂ । ਇਹ ਉਨ੍ਹਾਂ ਹਾਲਾਤ ਵਿਚ ਹੋਣੀ

[ਸਰਦਾਰ ਉਮਰਾਉ ਸਿੰਘ]

ਚਾਹੀਦੀ ਹੈ ਜਿਥੇ ਡਿਊਟੀ ਸਖਤ ਹੋਵੇ। ਜਾਂ ਜਿਥੇ ਕੋਈ ਛੇਤੀ ਛੇਤੀ ਜਾਣ ਨੂੰ ਤਿਆਰ ਨਾ ਹੋਵੇ। ਵੇਖਣ ਵਿਚ ਆਇਆ ਹੈ ਕਿ ਕੋਈ ਇਹੋ ਜਿਹਾ ਕਰਮਚਾਰੀ ਨਹੀਂ ਜਿਹੜਾ ਸਪੈਸ਼ਲ ਪੇ ਵਾਲੀ ਜਗ੍ਹਾ ਤੇ ਜਾਣ ਨੂੰ ਤਿਆਰ ਨਾ ਹੋਵੇ । ਇਸਦਾ ਮਤਲਬ ਹੈ ਕਿ ਕੋਈ ਐਸੀ ਗਲ ਨਹੀਂ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਪੈਸ਼ਲ ਪੇ ਘਟਾ ਕੇ ਛੋਟੇ ਮੁਲਾਜ਼ਮਾਂ ਨੂੰ ਦਿਤੀ ਜਾਏ ਤਾਕਿ ਉਨ੍ਹਾਂ ਦਾ ਗੁਜ਼ਾਰਾ ਹੋ ਸਕੇ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਰੈਂਟ ਅਤੇ ਮੈਡੀਕਲ ਅਲਾਊਂਸ ਹਰ ਇਕ ਨੂੰ ਯੂਨੀਫਾਰਮ ਮਿਲਣਾ ਚਾਹੀਦਾ ਹੈ। ਅਤੇ ਇਸ ਵਿਚ ਸਿੰਪਲੀਫਿਕੇਸ਼ਨ ਹੋਈ ਚਾਹੀਦੀ ਹੈ। ਹੁਣ ਜਿਹੜਾ ਮੈਡੀਕਲ ਦਾ ਤਰੀਕਾ ਹੈ ਇਹ ਠੀਕ ਨਹੀਂ ।

ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਫਰੀ ਐਜੂਕੇਸ਼ਨ ਦੇ ਮੁਤਅੱਲਕ ਛੋਟੇ ਮੁਲਾਜ਼ਮਾਂ ਦੇ ਬੱਚਿਆਂ ਨੂੰ ਜ਼ਰੂਰ ਐਜੂਕੇਸ਼ਨ ਫਰੀ ਮਿਲਣੀ ਚਾਹੀਦੀ ਹੈ। ਹੋਰ ਜੇ ਨਹੀਂ ਤਾਂ ਇਹ ਜ਼ਰੂਰ ਕਰ ਦੇਣਾ ਚਾਹੀਦਾ ਹੈ ਕਿ ਜਿਨ੍ਹਾਂ ਦੀ ਤਨਖਾਹ ਤਿੰਨ ਜਾਂ ਚਾਰ ਸੌ ਰੁਪਏ ਤਕ ਹੈ ਉਨ੍ਹਾਂ ਦੇ ਬਚਿਆਂ ਨੂੰ ਇਹ ਫੈਸਿਲਟੀ ਜ਼ਰੂਰ ਹੋਵੇ ।

ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਇਹ ਜੋ ਕਮੇਟੀ ਬਣਾਉਣੀ ਹੈ ਜੋ ਮੈਂ ਸੁਜੈਸਟ ਕੀਤੀ ਹੈ ਜਾਂ ਕੋਈ ਵੀ ਬਣਾਉਣੀ ਹੈ। ਉਸ ਕਮੇਟੀ ਕੋਲ ਜਿਸਨੇ ਰਿਪ੍ਰੇਜ਼ੈਂਟੇਸ਼ਨਜ਼ ਸੁਣਨੀਆਂ ਹਨ ਉਸਨੂੰ ਰਾਈਟ ਆਫ ਰੀਮੂਵਿੰਗ ਅਨਾਮਲੀਜ਼ ਹੋਣਾ ਚਾਹੀਦਾ ਹੈ। ਅਗੇ ਜਿਹੜਾ ਪੁਰਾਣਾ ਕਮਿਸ਼ਨ ਸੀ, ਇਹ ਸਾਰੀਆਂ ਰਿਪ੍ਰੇਜ਼ੈਂਟੇਸ਼ਨਜ਼ ਠੀਕ ਤਰੀਕੇ ਨਾਲ ਉਸ ਕੋਲ ਨਾ ਪਹੁੰਚਣ ਕਰਕੇ ਇਹ ਐਨਾਮਲੀਜ਼ ਆਈਆਂ ਹਨ। ਜਿੰਨੇ ਵੀ ਇਕ ਸਟੇਜ ਦੇ ਗਰੇਡਜ਼ ਹਨ ਉਨ੍ਹਾਂ ਦੀਆਂ ਇਨਕਰੀਮੈਂਟਸ ਇਕੋ ਹੋਣੀਆਂ ਚਾਹੀਦੀਆਂ ਹਨ। ਇਹ ਨਹੀਂ ਹੋਣਾ ਚਾਹੀਦਾ ਕਿ ਇਕੋ ਗਰੇਡ ਵਿਚ ਕਿਸੇ ਦੀ ਇਨਕਰੀਮੈਂਟ 5 ਹੈ ਤੇ ਕਿਸੇ ਦੀ 10 ਅਤੇ ਕਿਸੇ ਦੀ 15 ਰੁਪਏ ਹੈ। ਇਕ ਗਰੇਡ ਦੇ ਸਾਰੇ ਐਂਪਲਾਈਜ਼ ਨੂੰ ਯੂਨੀਫਾਰਮ ਇਨਕਰੀਮੈਂਟ ਮਿਲਣੀ ਚਾਹੀਦੀ ਹੈ।

ਇਥੇ ਬੜੀ ਚਰਚਾ ਹੁੰਦੀ ਰਹੀ ਹੈ ਰੀਕਗਨੀਸ਼ਨ ਬਾਰੇ। ਮੈਂ ਅਰਜ਼ ਕਰਾਂ ਕਿ ਸਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਆਦਿ ਨੂੰ ਰੀਕਗਨੀਸ਼ਨ ਜ਼ਰੂਰ ਮਿਲਣੀ ਚਾਹੀਦੀ ਹੈ ਤਾਕਿ ਉਨ੍ਹਾਂ ਦੀ ਜਥੇਬੰਦੀ ਦੇ ਨੁਮਾਇੰਦੇ ਸਿਧੇ ਤਰੀਕੇ ਨਾਲ ਗੌਰਮੈਂਟ ਕੋਲ ਆਪਣੀਆਂ ਰੈਪ੍ਰੇਜ਼ੈਂਟੇਸ਼ਨਜ਼ ਪਹੁੰਚਾ ਸਕਣ। [ਵਿਘਨ]

**ਸ੍ਰੀ ਡਿਪਟੀ ਸਪੀਕਰ :** ਸਾਨੂੰ ਡਿਪਟੀ ਚੇਅਰਮੈਨ ਬਣਾ ਛਡਿਆ ਹੈ ਤੇ ਲੋਕਾਂ ਲਈ ਰੁਤਬੇ ਮੰਗੀ ਜਾਂਦੇ ਹੋ। (ਹਾਸਾ) (The hon. Member has made me as Deputy Chairman where as he is demanding high ports for others.)

**ਸਰਦਾਰ ਉਮਰਾਉ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਥੇ ਸੈਕਸ਼ਨਜ਼ ਅਫਸਰ ਹਨ ਜਿਹੜੇ ਮੈਟ੍ਰਿਕ ਤੋਂ ਬਾਅਦ ਦੋ ਸਾਲ ਦਾ ਡਿਪਲੋਮਾ ਕਰਦੇ ਹਨ ਅਤੇ ਡਰਾਫ਼ਟਸਮੈਨ ਹਨ ਜਿਹੜੇ ਦੋ ਸਾਲ ਦਾ ਡਿਪਲੋਮਾ ਕਰਦੇ ਹਨ। ਉਨ੍ਹਾਂ ਨੂੰ ਕੋਈ ਰੀਲੀਫ ਨਹੀਂ

ਮਿਲਿਆ। ਸਰਕਲ ਹੈਡ ਡਰਾਫ਼ਟਸਮੈਨ ਹਨ। ਉਨ੍ਹਾਂ ਨੂੰ ਸਿਰਫ ਦੋ ਇਨਕਰੀਮੈਂਟ ਦੇ ਕੇ ਪੰਜ ਸੌ ਤੋਂ ਬੰਦ ਕਰ ਦਿਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨਾਲ ਸਭ ਤੋਂ ਵਡੀ ਬੇਇਨਸਾਫ਼ੀ ਹੈ। ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ ਸਾਡੇ ਇਸ ਮਹਿਕਮੇ ਵਿਚ ਟ੍ਰੇਸਰਜ਼ ਹੁੰਦੇ ਹਨ। ਉਨ੍ਹਾਂ ਨੂੰ ਤਨਖਾਹ ਦਿਤੀ ਗਈ ਹੈ ਕਲਰਕਾਂ ਦੇ ਮੁਤਾਬਕ ਪਰ ਉਨ੍ਹਾਂ ਨੂੰ ਟ੍ਰੇਨਿੰਗ ਲੈਣੀ ਪੈਂਦੀ ਹੈ ਮੈਟ੍ਰਿਕ ਤੋਂ ਬਾਅਦ ਅਤੇ ਡਿਪਲੋਮਾ ਲੈਣਾ ਹੁੰਦਾ ਹੈ, ਉਨ੍ਹਾਂ ਨਾਲ ਇਹ ਵਿਤਕਰਾ ਦੂਰ ਹੋਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਜਿਹੜੇ ਵਿਲੇਜ ਵਰਕਰਜ਼ ਹਨ, ਪਿੰਡਾਂ ਦੀ ਸਾਰੀ ਤਰਕੀ ਉਨਤੀ ਦੇ ਕੰਮ ਉਹ ਕਰਦੇ ਹਨ ਪਰ ਉਨ੍ਹਾਂ ਦੀ ਤਨਖਾਹ ਬਹੁਤ ਹੀ ਘਟ ਰਖੀ ਗਈ ਹੈ। ਗ੍ਰਾਮ ਸੇਵਕਾਵਾਂ ਨੂੰ ਲੈ ਲਉ ਉਨ੍ਹਾਂ ਨੂੰ ਦੋ ਸਾਲ ਦੀ ਟ੍ਰੇਨਿੰਗ ਲੈਣੀ ਪੈਂਦੀ ਹੈ ਪਰ ਉਨ੍ਹਾਂ ਦੀ ਤਨਖਾਹ ਬਹੁਤ ਘਟ ਰਖੀ ਗਈ ਹੈ। ਫਿਰ ਐਗ੍ਰੀਕਲਚਰ ਸਬ ਇਨਸਪੈਕਟਰਜ਼ ਹਨ। ਮੈਟ੍ਰਿਕ ਤੋਂ ਬਾਅਦ ਇਕ ਸਾਲ ਦੀ ਟ੍ਰੇਨਿੰਗ ਲੈਣੀ ਪੈਂਦੀ ਹੈ। ਉਨ੍ਹਾਂ ਦੀ ਤਨਖਾਹ ਵੀ ਬਹੁਤ ਘਟ ਹੈ।

ਹੁਣ ਮੈਂ ਬੀ. ਡੀ. ਓਜ਼ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਮੈਂ ਅਰਜ਼ ਕਰਾਂਗਾ ਕਿ ਜਿੰਨੇ ਵੀ 250 ਦੇ ਗਰੇਡ ਸਨ ਸਾਰੇ ਵਧਾ ਦਿਤੇ ਗਏ। ਬੀ. ਡੀ. ਓ. ਜਿਸਦੇ ਮੋਢੇ ਤੇ ਸਾਰੇ ਪਿੰਡਾਂ ਦਾ ਕੰਮ ਹੁੰਦਾ ਹੈ ਉਸਨੂੰ ਤਿੰਨ ਸੌ ਰੁਪਏ ਦਾ ਗਰੇਡ ਦਿਤਾ ਗਿਆ ਹੈ, ਜਦੋਂ ਕਿ ਬਾਕੀ ਸਾਰਿਆਂ ਨੂੰ ਜਿਹੜੇ ਉਸਦੇ ਗ੍ਰੇਡ ਵਿਚ ਸਨ 350 ਦਾ ਗਰੇਡ ਦਿਤਾ ਗਿਆ ਹੈ। ਇਸ ਚੀਜ਼ ਨੂੰ ਦਰੁਸਤ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਕੋਆਪਰੇਟਿਵ ਸਬ ਇਨਸਪੈਕਟਰ ਹਨ ਉਨ੍ਹਾਂ ਨੂੰ ਲੈ ਲਵੋ। ਬਹੁਤ ਥੋੜ੍ਹਾ ਗ੍ਰੇਡ ਰਖਿਆ ਗਿਆ ਹੈ। ਹੈਲਥ ਡਿਪਾਰਟਮੈਂਟ ਨੂੰ ਲੈ ਲਵੋ। ਹੈਲਥ ਡਿਪਾਰਟਮੈਂਟ ਵਿਚ ਖ਼ਾਸ ਤੌਰ ਤੇ ਸਾਰੇ ਟੈਕਨੀਕਲ ਐਂਪਲਾਈਜ਼ ਹੁੰਦੇ ਹਨ। ਜਿਸ ਤਰ੍ਹਾਂ ਡਾਗ ਸਾਹਿਬ ਨੇ ਦਸਿਆ ਹੈ ਕਿ ਨਰਸਾਂ ਹਨ, ਮਿਡਵਾਈਵਜ਼ ਹਨ ਜਾਂ ਹੋਰ ਇਸ ਡਿਪਾਰਟਮੈਂਟ ਦੇ ਫ਼ੋਰਥ ਕਲਾਸ ਐਂਪਲਾਈਜ਼ ਹਨ, ਜਿਨ੍ਹਾਂ ਨੂੰ ਬੜੀ ਸਖ਼ਤ ਡਿਊਟੀ ਦੇਣੀ ਪੈਂਦੀ ਹੈ। ਤੁਹਾਨੂੰ ਪਤਾ ਹੈ ਕਿ ਹਸਪਤਾਲਾਂ ਵਿਚ ਜਿਸ ਤਰ੍ਹਾਂ ਦਾ ਕੰਮ ਹੁੰਦਾ ਹੈ ਪਰ ਉਨ੍ਹਾਂ ਨੂੰ ਉਨ੍ਹਾਂ ਦੇ ਕੰਮ ਦੇ ਜੋਗ ਗਰੇਡ ਨਹੀਂ ਦਿਤੇ ਗਏ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਟੀਚਰਾਂ ਦੇ ਮੁਤਅਲੱਕ ਅਰਜ਼ ਕਰਾਂਗਾ। ਟੀਚਰਾਂ ਨਾਲ ਬਹੁਤ ਦੇਰ ਹੋ ਗਈ ਇਕ ਵਾਇਦਾ ਕੀਤਾ ਗਿਆ ਸੀ ਕਿ 'M. As. ਨੂੰ ਲੈਕਚਰਰਜ਼ ਦਾ ਗ੍ਰੇਡ ਦਿਤਾ ਜਾਏਗਾ, ਪਰ ਹਾਲੇ ਤਕ ਕੋਈ ਗਲ ਨਹੀਂ ਕੀਤੀ ਤੇ ਉਨ੍ਹਾਂ ਨੂੰ ਕੋਈ ਗਰੇਡ ਨਹੀਂ ਦਿਤਾ ਗਿਆ।  ਓ. ਟੀ. ਟੀਚਰਜ਼ ਨੂੰ ਬੀ. ਐਡ. ਦੇ ਗਰੇਡ ਦੇ ਬਰਾਬਰ ਗਰੇਡ ਮਿਲਨਾ ਚਾਹੀਦਾ ਹੈ। (ਵਿਘਨ) (ਇਕ ਅਵਾਜ਼ ਉਨ੍ਹਾਂ ਨੂੰ ਤਾਂ ਕੁਠਾਰੀ ਕਮਿਸ਼ਨ ਦੇ ਮੁਤਾਬਕ ਦਿਤੇ ਗਏ ਸਨ।)

ਰਿਪੋਰਟ ਵਿਚ ਜ਼ਿਕਰ ਕੀਤਾ ਗਿਆ ਹੈ ਤੇ ਮੈਂ ਇਸ ਲਈ ਉਨ੍ਹਾਂ ਨੂੰ ਲੈ ਆਇਆ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿੰਨੀਆਂ ਵੀ ਕੈਟੇਗਰੀਜ਼ ਹਨ ਇਸ ਤੋਂ ਇਲਾਵਾ ਕੁਝ ਮਾਰਕੀਟ ਕਮੇਟੀਜ਼ ਅਤੇ ਮਿਉਨਿਸਿਪਲ ਕਮੇਟੀਜ਼ ਵੀ ਹਨ ਜੋ

[ਸਰਦਾਰ ਉਮਰਾਓ ਸਿੰਘ]
ਐਟਾਨੋਮਸ ਬੌਡੀਜ਼ ਹਨ । ਉਨ੍ਹਾਂ ਦੀਆਂ ਕਈ ਮਗਾਂ ਹਨ ਸਰਕਾਰ ਨੂੰ ਉਨ੍ਹਾਂ ਦੀਆਂ ਮੰਗਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ।

ਫਿਰ ਬਿਜਲੀ ਬੋਰਡਜ਼ ਦੇ ਇੰਜੀਨੀਅਰਜ਼ ਦਾ ਕੇਸ ਹੈ । ਉਨ੍ਹਾਂ ਦਾ ਕੇਸ ਬੋਰਡ ਨੇ ਰਿਕੁਮੈਂਡ ਕੀਤਾ ਹੈ ਜਦ ਤਨਖਾਹ ਬੋਰਡ ਨੇ ਦੇਣੀ ਹੈ ਤਾਂ ਪਤਾ ਨਹੀਂ ਗੌਰਮੈਂਟ ਮਨਜ਼ੂਰੀ ਕਿਉਂ ਨਹੀਂ ਦਿੰਦੀ ।

ਬੋਰਡ ਨੇ ਪਾਸ ਕੀਤਾ ਹੈ ਮਗਰ ਪੰਜਾਬ ਸਰਕਾਰ ਨੇ ਐਪਰੂਵਲ ਨਹੀਂ ਦਿਤੀ ਹਾਲਾਂਕਿ ਇਸ ਲਈ ਬੋਰਡ ਕੰਪੀਟੈਂਟ ਹੈ । ਹੋ ਸਕਦਾ ਹੈ ਕਿ ਸਰਕਾਰ ਐਂਪਲਾਈਜ਼ ਦੀਆਂ ਸਾਰੀਆਂ ਡੀਮਾਂਡਜ਼ ਪੂਰੀਆਂ ਨਾ ਕਰ ਸਕੇ ਪਰ ਘਟੋ ਘਟ ਉਨ੍ਹਾਂ ਨੂੰ ਇਸ ਗਲ ਦੀ ਤਸਲੀ ਤਾਂ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ ਪੂਰੀ ਤਰ੍ਹਾਂ ਹੀਅਰਿੰਗ ਦਿਤੀ ਗਈ । ਮੈਨੂੰ ਆਸ ਹੈ ਕਿ ਗਵਰਨਮੈਂਟ ਇਸ ਗਲ ਦਾ ਤਾਂ ਜ਼ਰੂਰ ਹੀ ਪਰਬੰਧ ਕਰੇਗੀ । ਅਗਰ ਉਨ੍ਹਾਂ ਦੇ ਗਰੇਡ ਰੀਵਾਈਜ਼ ਨਾ ਕਰ ਸਕੇ ਤਾਂ ਕਮ ਸੇ ਕਮ ਉਹ ਇਹ ਤਾਂ ਕਹਿ ਸਕਣਗੇ :

ਨਾ ਸਾਗਰ ਹੈ ਨਾ ਪੈਮਾਨਾ, ਨਾ ਸਾਕੀ ਹੈ ਨਾ ਮੈਖਾਨਾ,
ਸ਼ਕੀਲ ਅਬ ਚੰਦ ਅਸ਼ਕੋਂ ਪਰ ਗੁਜ਼ਾਰਾ ਕਰ ਰਹਾ ਹੂੰ ਮੈਂ ।

ਇਹ ਕਹਿ ਕੇ ਹੀ ਐਂਪਲਾਈਜ਼ ਆਪਣੇ ਆਪ ਨੂੰ ਤਸੱਲੀ ਦੇ ਲੈਣਗੇ ।

**ਸ੍ਰੀ ਡਿਪਟੀ ਸਪੀਕਰ :** ਬੈਠੋ ਜੀ । (The hon. Member should please resume his seat)

**ਸਰਦਾਰ ਉਮਰਾਓ ਸਿੰਘ :** ਇਹ ਕਹਿ ਕੇ ਹੀ ਸ਼ਾਂਤੀ ਕਰ ਲੈਣਗੇ ਕਿ ਘਟੋ ਘਟ ਉਨ੍ਹਾਂ ਨੂੰ ਆਪਣੀ ਗਲ ਕਹਿਣ ਦਾ ਮੌਕਾ ਤਾਂ ਦਿਤਾ ਗਿਆ ਇਸ ਲਈ ਇਸ ਦਾ ਪਰਬੰਧ ਜ਼ਰੂਰ ਹੋਣਾ ਚਾਹੀਦਾ ਹੈ ।

**ਸ੍ਰੀ ਮਨਮੋਹਨ ਕਾਲੀਆ** (ਜਾਲੰਧਰ, ਦਖਣ) : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਹੋਰਾਂ ਨੇ ਇਕ ਦੋ ਸੁਝਾਉ ਦਿਤੇ ਹਨ । ਉਨ੍ਹਾਂ ਬਾਰੇ ਅਰਜ਼ ਹੈ ਕਿ ਜੋ ਉਨ੍ਹਾਂ ਨੇ ਸਰਕਾਰੀ ਕਰਮਚਾਰੀਆਂ ਦੀ ਜਥੇਬੰਦੀ ਬਾਰੇ ਗਲ ਕੀਤੀ ਹੈ ਉਸ ਬਾਰੇ ਕਿਸੇ ਨੂੰ ਸ਼ਕ ਨਹੀਂ ਕਿ ਇਨ੍ਹਾਂ ਦਾ ਇਕ ਸੰਘ ਹੋਣਾ ਚਾਹੀਦਾ ਹੈ ਅਤੇ ਉਹ ਮਜ਼ਬੂਤ ਹੋਣਾ ਚਾਹੀਦਾ ਹੈ ਮੈਂ ਇਸ ਦੇ ਹਕ ਵਿਚ ਹਾਂ । ਅਤੇ ਉਸ ਨੂੰ ਰੀਕਗਨੀਸ਼ਨ ਵੀ ਦਿਤੀ ਜਾਣੀ ਚਾਹੀਦੀ ਹੈ । ਪਰ ਇਹ ਜੋ ਫੈਡਰੇਸ਼ਨ ਹੋਣੀ ਚਾਹੀਦੀ ਹੈ ਇਸ ਵਿਚ ਐਂਪਲਾਈਜ਼ ਦੀ ਮੇਜਾਰਿਟੀ ਹੋਣੀ ਚਾਹੀਦੀ ਹੈ । ਇਸ ਦਾ ਪਤਾ ਲਗਾਉਣ ਲਈ ਅਗਰ ਇਮਪਾਰਸ਼ਲ ਰੈਫਰੈਂਡਮ ਵੀ ਕਰਵਾਉਣਾ ਪਵੇ ਤਾਂ ਇਸ ਤੋਂ ਗੁਰੇਜ਼ ਨਹੀਂ ਕਰਨਾ ਚਾਹੀਦਾ । ਇਸ ਦੇ ਬਾਅਦ ਪਤਾ ਲਗਾ ਕੇ ਕਿ ਕਿਸ ਦੇ ਨਾਲ ਕਰਮ— ਚਾਰੀਆਂ ਦੀ ਮੇਜਾਰਿਟੀ ਹੈ ਉਸ ਨੂੰ ਰੀਕਗਨਾਈਜ਼ ਕਰਨਾ ਚਾਹੀਦਾ ਹੈ ।

ਦੂਜੀ ਗਲ ਉਨ੍ਹਾਂ ਨੇ ਕਮੇਟੀ ਬਾਰੇ ਕਹੀ ਕਿ ਸਪੀਕਰ ਸਾਹਿਬ ਨੂੰ ਇਸ ਦਾ ਮੈਂਬਰ ਬਣਾਇਆ ਜਾਵੇ । ਅਗਰ ਥੋੜੀ ਜਿਹੀ ਤਬਦੀਲੀ ਹੋਰ ਇਸੇ ਅਨਾਲੋਜੀ ਤੇ ਲੈ ਆਂਦੀ ਜਾਵੇ ਕਿ ਸਾਰੇ ਹੀ ਮੈਂਬਰਜ਼ ਆਫ ਦੀ ਪੈਨਲ ਆਫ ਚੇਅਰਮੈਨ ਨੂੰ ਇਸ ਦਾ ਮੈਂਬਰ ਬਣਾ ਦਿਤਾ ਜਾਏ

ਤਾਂ ਇਹ ਗਲ ਹੋਵੇਗੀ ਕਿ ਦੋਬਾਰਾ ਇਹ ਗਲ ਹਾਊਸ ਵਿਚ ਨਹੀਂ ਆ ਸਕੇਗੀ । ਨਾ ਕੋਈ ਪ੍ਰੀਜ਼ਾਈਡਿੰਗ ਅਫਸਰ ਹੋਵੇਗਾ ਤੇ ਨਾ ਇਸ ਤੇ ਬਹਿਸ ਹੋਵੇ । ਅਗਰ ਹੋਵੇਗੀ ਤਾਂ ਸ਼ਾਇਦ ਪ੍ਰਿਵਲੇਜ ਦਾ ਸਵਾਲ ਬਣ ਜਾਵੇ ।

ਡਿਪਟੀ ਸਪੀਕਰ ਸਾਹਿਬ, ਜਿਥੇ ਤਕ ਐਨਾਮਲੀਜ਼ ਦਾ ਤਅਲੱਕ ਹੈ ਉਸ ਬਾਰੇ ਅਰਜ਼ ਹੈ ਕਿ ਇਹ ਜੋ ਰੈਫਰੈਂਸ ਕਮਿਸ਼ਨ ਨੂੰ ਕੀਤੀ ਗਈ ਸੀ ਇਹ ਇਸ ਲਈ ਕੀਤੀ ਗਈ ਸੀ ਕਿ ਸਰਵਿ-ਸਿਜ਼ ਵਿਚ ਕੰਪਲੀਟ ਹਾਰਮਨੀ ਹੋ ਜਾਵੇ ਕਿਸੇ ਨੂੰ ਕਿਸੇ ਵਜ੍ਹਾ ਕਰਕੇ ਹਾਰਟ ਬਰਨਿੰਗ ਨਾ ਰਹੇ, ਕੋਈ ਐਸੀ ਗਲ ਨਾ ਰਹੇ ਕਿ ਇਕੋ ਜਿਹੀਆਂ ਕੁਆਲੀਫੀਕੇਸ਼ਨਜ਼ ਵਾਲਿਆਂ ਵਿਚੋਂ ਕਿਸੇ ਨੂੰ ਘਟ ਤੇ ਕਿਸੇ ਨੂੰ ਵਧ ਤਨਖਾਹ ਮਿਲੇ । ਪਰ ਅਜ ਉਸ ਦੀ ਰਿਪੋਰਟ ਆਉਣ ਦੇ ਬਾਅਦ ਹਜ਼ਾਰਾਂ ਹੀ ਰੈਪਰੈਜ਼ੈਂਟੇਸ਼ਨਜ਼ ਆਈਆਂ ਹਨ ਕਿ ਐਨਾਮਲੀਜ਼ ਹਨ । ਅਪੀਂ ਹੈਰਾਨ ਹਾਂ ਕਿ ਪੇ ਕਮਿਸ਼ਨ ਬਿਠਾ ਕੇ ਅਸੀਂ ਕੋਈ ਹਲ ਢੂੰਡਿਆ ਹੈ ਜਾਂ ਸ਼ਕਾਇਤਾਂ ਦਾ ਇਕ ਪੰਡਾਰਾ ਖ਼ੋਲ੍ਹ ਬੈਠੇ ਹਾਂ ਮੈਂ ਸਮਝਦਾ ਹਾਂ ਕਿ ਕਮਿਸ਼ਨ ਨੂੰ ਜੋ ਰੈਫਰੈਂਸ ਸੀ ਉਹ ਕਾਫੀ ਐਗਜ਼ਾਸਟਿਵ ਸੀ ਮਗਰ ਕਮਿਸ਼ਨ ਦੇ ਪਾਸ ਸੈਕਰੇਟੇਰੀਏਟ ਸਟਾਫ ਨਹੀਂ ਸੀ । ਮੈਂ ਸਸਝਦਾ ਹਾਂ ਕਿ ਜੋ ਕਮੀਆਂ ਰਹੀਆਂ ਹਨ ਉਹ ਇਸ ਕਰਕੇ ਰਹੀਆਂ ਹਨ । ਸਾਰੀਆਂ ਗਲਾਂ ਨੂੰ ਕੋਆਰਡੀਨੇਟ ਕਰਨ ਦੀ ਲੋੜ ਸੀ । ਅਗਰ ਕਿਸੇ ਯੂਨੀਅਨ ਦਾ ਰਿਪਰੇਜ਼ੈਂਟੇਸ਼ਨ ਆਇਆ ਅਤੇ ਉਸ ਦਾ ਫੈਸਲਾ ਕਰ ਦਿਤਾ ਗਿਆ ਮਗਰ ਉਸ ਦੇ ਨਾਲ ਅਗਰ ਕਿਸੇ ਦਾ ਹੋਰ ਰਿਪਰੇਜ਼ੈਂਟੇਸ਼ਨ ਆਇਆ ਤਾਂ ਉਸ ਸਿਲਸਿਲੇ ਵਿਚ ਤਾਂ ਉਸ ਨੂੰ ਵੀ ਦੇਖਣਾ ਚਾਹੀਦਾ ਸੀ । ਜਿਥੇ ਕੁਆਲੀਫਿਕੇਸ਼ਨਜ਼ ਐਕਸਪੀਰੀਐਂਸ ਅਤੇ ਕੰਡੀਸ਼ਨਜ਼ ਆਫ ਸਰਵਿਸ ਵੀ ਲਗਭਗ ਇਕੋ ਜਿਹੀਆਂ ਸਨ ਉਨ੍ਹਾਂ ਕੇਸਾਂ ਵਿਚ ਤਨਖਾਹ ਵੀ ਇਕੋ ਜਿਹੀ ਹੋਣੀ ਚਾਹੀਦੀ ਸੀ । ਜਿਥੇ ਇਸ ਤਰ੍ਹਾਂ ਦੀਆਂ ਐਨਾਮਲੀਜ਼ ਹਨ ਉਹ ਸਾਰੀਆਂ ਸਾਰਟ ਆਊਟ ਹੋਣੀਆਂ ਚਾਹੀਦੀਆਂ ਹਨ ਅਤੇ ਹਟਾਈਆਂ ਜਾਣੀਆਂ ਚਾਹੀਦੀਆਂ ਹਨ ।

ਇਕ ਗਲ ਮੈਂ ਟੈਕਨੋਕਰੇਟਸ ਬਾਰੇ ਅਰਜ਼ ਕਰਨੀ ਹੈ । ਇਹ ਜੋ ਹਾਈਲੀ ਕੁਆਲੀ-ਫ਼ਾਈਡ ਆਦਮੀ ਹਨ, ਇਨ੍ਹਾਂ ਦੇ ਗਰੇਡ ਪੀ.ਸੀ.ਐਸ. ਅਤੇ ਆਈ.ਏ.ਐਸ. ਅਫਸਰਾਂ ਨਾਲੋਂ ਘਟ ਰਖੇ ਗਏ ਹਨ । ਸਾਨੂੰ ਪਤਾ ਹੈ ਕਿ ਮੈਡੀਕਲ ਅਤੇ ਇੰਜਨੀਅਰਿੰਗ ਕਾਲਜਾਂ ਵਿਚ ਸਟੂਡੈਂਟਸ ਦੀ ਕਰੀਮ ਜਾਂਦੀ ਹੈ ਹਾਈਐਸਟ ਪਰਸੈਂਟੇਜ ਆਫ ਮਾਰਕਸ ਵਾਲੇ ਸਟੂਡੈਂਟਸ ਉਧਰ ਜਾਂਦੇ ਹਨ ਮਗਰ ਉਨ੍ਹਾਂ ਦੀ ਪੇ ਪੀ. ਸੀ. ਐਸ. ਅਫਸਰਾਂ ਨਾਲੋਂ ਘਟ ਰਖੀ ਗਈ ਹੈ । ਫਿਰ ਜੋ ਇੰਜਨੀਅਰਜ਼ ਹਨ ਉਨ੍ਹਾਂ ਵਿਚ ਵੀ ਐਨਾਮਲੀਜ਼ ਹਨ । ਜੋ ਇਲੈਕਟ੍ਰਿਸਿਟੀ ਬੋਰਡ ਦੇ ਇੰਜਨੀਅਰ ਹਨ ਉਨ੍ਹਾਂ ਦੇ ਗ੍ਰੇਡ ਬੋਰਡ ਨੇ ਹੀ ਰੀਵਾਈਜ਼ ਕੀਤੇ ਸਨ ਪਰ ਸਰਕਾਰ ਨੇ ਉਹ ਨਹੀਂ ਮੰਨੇ । ਫਿਰ ਜੋ ਬਾਕੀ ਦੇ ਇੰਜਨੀਅਰ ਹਨ ਉਨ੍ਹਾਂ ਦੇ ਗ੍ਰੇਡ ਇਨ੍ਹਾਂ ਨਾਲੋਂ ਵੀ ਘਟ ਰਖੇ ਗਏ ਹਨ । ਅਤੇ ਜੋ ਪੰਜਾਬ ਇਲੈਕਟ੍ਰਿਸਿਟੀ ਬੋਰਡ ਦੇ ਇੰਜਨੀਅਰ ਹਨ ਉਨ੍ਹਾਂ ਦੀ ਅਗਰ 6 ਸਾਲ ਤਾਈਂ ਪਰੋਮੋਸ਼ਨ ਨਾ ਹੋਵੇ ਤਾਂ ਉਨ੍ਹਾਂ ਨੂੰ ਐਗਜ਼ੈਕਟਿਵ ਇੰਜਨੀਅਰ ਦਾ ਗ੍ਰੇਡ ਦੇ ਦਿਤਾ ਜਾਂਦਾ ਹੈ ਜਦ ਕਿ ਇਹ ਚੀਜ਼ ਪੀ. ਡਬਲਯੂ. ਡੀ. ਅਤੇ ਬੀ. ਐਂਡ ਆਰ ਅਤੇ ਇਰੀਗੇਸ਼ਨ ਵਾਲੇ ਇੰਜਨੀਅਰਾਂ ਲਈ ਨਹੀਂ ਰਖੀ ਗਈ ਹੈ । ਇਸ ਬਾਰੇ ਦੋਬਾਰਾ ਗੌਰ ਹੋਣਾ ਚਾਹੀਦਾ ਹੈ ।

ਫਿਰ ਵਰਕ ਚਾਰਜ ਐਂਪਲਾਈਜ਼ ਬਾਰੇ ਇਸ ਰਿਪੋਰਟ ਵਿਚ ਕੁਝ ਨਹੀਂ ਹੈ । ਇਸ ਬਾਰੇ ਬਾਰ ਬਾਰ ਐਜੀਟੇਸ਼ਨਾਂ ਚਲਦੀਆਂ ਹਨ ਜੋ ਬੰਦ ਹੋਣੀਆਂ ਚਾਹੀਦੀਆਂ ਹਨ । ਹਜ਼ਾਰਾਂ ਦੀ

[ਸ਼੍ਰੀ ਮਨਮੋਹਨ ਕਾਲੀਆ]

ਤਾਦਾਦ ਵਿਚ ਇਹ ਵਰਕ ਚਾਰਜ ਐਂਪਲਾਈਜ਼ ਕੰਮ ਕਰਦੇ ਹਨ ਪਰ ਉਨ੍ਹਾਂ ਨੂੰ ਸਰਵਿਸ ਦੀ ਸਿਕਿਉਰਿਟੀ ਨਹੀਂ ਹੈ । ਜਦੋਂ ਚਾਹੁੰਦੇ ਹਨ ਉਨ੍ਹਾਂ ਨੂੰ ਕਢ ਦਿਤਾ ਜਾਂਦਾ ਹੈ । ਇਨ੍ਹਾਂ ਵਿਚ ਆਈ. ਟੀ. ਆਈ. ਟ੍ਰੇਂਡ ਐਂਪਲਾਈਜ਼ ਵੀ ਹਨ । ਉਹ 2—3 ਸਾਲ ਦੀ ਟ੍ਰੇਨਿੰਗ ਲੈਣ ਮਗਰੋਂ ਵੀ ਵਰਕਚਾਰਜਡ ਹੀ ਲਗਦੇ ਹਨ ਉਨ੍ਹਾਂ ਦਾ ਖਿਆਲ ਰਖਣਾ ਚਾਹੀਦਾ ਹੈ ।

ਇਕ ਗਲ ਮੈਂ ਵੈਟਰਨੇਰੀਅਨਜ਼ ਬਾਰੇ ਕਹਿਣੀ ਹੈ । ਇਹ ਗਲ ਕਾਲ ਅਟੈਨਸ਼ਨ ਮੋਸ਼ਨ ਰਾਹੀਂ ਵੀ ਰੇਜ਼ ਕੀਤੀ ਗਈ ਹੈ । ਇਸ ਬਾਰੇ ਕਈ ਐਨਾਮਲੀਜ਼ ਹਨ । ਮੈਡੀਕੋਜ਼ ਅਤੇ ਡੈਂਟਲਜ਼ ਦੀਆਂ ਕੁਆਲੀਫੀਕੇਸ਼ਨਜ਼ ਇਕੋ ਜਿਹੀਆਂ ਹਨ । ਪੋਸਟ ਗ੍ਰੈਜੂਏਟ ਕੋਰਸਿਜ਼ ਵਿਚ ਐਡਮਿਸ਼ਨ ਲਈ ਬੀ. ਵੀ. ਐਸ- ਸੀ. ਅਤੇ ਐਮ. ਬੀ. ਬੀ. ਐਸ. ਲਈ ਆਲ ਇੰਡੀਆ ਇੰਸਟੀਚਿਊਸ਼ਨਜ਼ ਵਿਚ ਦਾਖਲੇ ਲਈ ਇਕੋ ਜਿਹੀਆਂ ਕੁਆਲੀਫਿਕੇਸ਼ਨਜ਼ ਬਰਾਬਰ ਹਨ ਮਗਰ ਗ੍ਰੇਡਜ਼ ਵਿਚ ਫਰਕ ਰਖਿਆ ਗਿਆ ਹੈ । ਇਹ ਦੂਰ ਹੋਣਾ ਚਾਹੀਦਾ ਹੈ । ਇਹ ਜੋ ਵੈਟਰਨੇਰੀ ਅਨਜ਼ ਹਨ ਇਹ ਤਾਂ ਫਾਰਨ ਐਕਸਚੇਂਜ ਵੀ ਮੁਲਕ ਲਈ ਅਰਨ ਕਰਦੇ ਹਨ, ਇਨ੍ਹਾਂ ਨੂੰ ਇੰਸੈਂਟਿਵ ਦੇਣਾ ਚਾਹੀਦਾ ਹੈ ਜੋ ਕਿ ਨਹੀਂ ਦਿਤਾ ਗਿਆ ।

ਸੈਕਰੇਟੇਰੀਏਟ ਬਾਰੇ ਵੀ ਇਕ ਗਲ ਕਹਿਣੀ ਹੈ । ਇਥੋਂ ਦੇ ਅਸਿਸਟੈਂਟ ਦਾ ਗ੍ਰੇਡ ਹਰਿਆਣੇ ਦੇ ਬਰਾਬਰ ਵੀ ਨਹੀਂ ਹੈ ਜਿਥੇ ਦੀ ਕਿ ਪਰ ਕੈਪੀਟਾ ਇਨਕਮ ਸਾਡੇ ਨਾਲੋਂ ਘਟ ਹੈ । ਅਸਿਸਟੈਂਟ ਸੈਕਰੇਟੇਰੀਅਟ ਦੀ ਰੀੜ੍ਹ ਦੀ ਹਡੀ ਹੁੰਦੇ ਹਨ । ਡਾਇਰੈਕਟਰ ਪਾਸੋਂ ਅਗਰ ਕੋਈ ਫਾਈਲ ਆਉਂਦੀ ਹੈ ਤਾਂ ਉਸ ਨੂੰ ਪਹਿਲਾਂ ਪ੍ਰਾਸੈਸ ਅਸਿਟੈਂਟ ਹੀ ਕਰਦਾ ਹੈ, ਬਲਕਿ ਅਗਰ ਹਾਈਕੋਰਟ ਤੋਂ ਕੋਈ ਡੈਥ ਸੈਨਟੈਂਸ ਦੇ ਕੇਸ ਵਿਚ ਮਰਸੀ ਪੈਟੀਸ਼ਨ ਆਉਂਦੀ ਹੈ ਤਾਂ ਉਸ ਨੂੰ ਵੀ ਪਹਿਲਾਂ ਅਸਿਸਟੈਂਟ ਹੀ ਐਗਜ਼ਾਸਟਿਵ ਸਟਡੀ ਕਰਦਾ ਹੈ, ਫਿਰ ਉਹ ਉਪਰ ਜਾਂਦੀ ਹੈ । ਐਸੀ ਪੋਸਟ ਦਾ ਗ੍ਰੇਡ ਵੀ ਹਰਿਆਣੇ ਜਿਨਾ ਨਹੀਂ ਰਖਿਆ ਗਿਆ । ਉਥੇ ਇਹ ਗ੍ਰੇਡ 225—500 ਹੈ ਜਦ ਕਿ ਸਾਡੇ 200—450 ਹੈ । ਇਸ ਨੂੰ ਵਧਾਉਣਾ ਚਾਹੀਦਾ ਹੈ । ਫਿਰ ਇਨ੍ਹਾਂ ਲਈ ਇਕ ਸਿਲੈਕਸ਼ਨ ਗ੍ਰੇਡ ਵੀ ਹੋਣਾ ਚਾਹੀਦਾ ਹੈ । ਕਿਉਂਕਿ ਉਨ੍ਹਾਂ ਨੂੰ ਤਰਕੀ ਦੇ ਚਾਨਸ ਬਹੁਤ ਘਟ ਹਨ । ਉਨ੍ਹਾਂ ਦੀ ਐਫੀਸ਼ੈਂਸੀ ਨੂੰ ਕਾਇਮ ਰਖਣ ਲਈ ਉਨ੍ਹਾਂ ਨੂੰ ਇਹ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

ਫਿਰ ਬਲਾਕ ਡਿਵੈਲਪਮੈਂਟ ਅਫਸਰਾਂ ਦਾ ਮਹਿਕਮਾ ਹੈ । ਸ਼ੁਰੂ ਵਿਚ ਇਹ ਮਹਿਕਮਾ ਬਦਨਾਮ ਸੀ, ਪੁਲਿਟੀਕਲ ਐਪੁਆਇੰਟਮੈਂਟਸ ਹੁੰਦੀਆਂ ਸਨ । ਮਗਰ ਹਣ ਇਸ ਤਰ੍ਹਾਂ ਦੀ ਗਲ ਨਹੀਂ ਹੈ । ਉਨ੍ਹਾਂ ਦੇ ਕੰਮ ਨੂੰ ਦੇਖਦੇ ਹੋਏ ਅਤੇ ਇਸ ਗਲ ਨੂੰ ਦੇਖਦੇ ਹੋਏ ਕਿ ਐਗਰੀਕਲਚਰ ਇਨਸਪੈਕਟਰ ਦੀਆਂ ਕੁਆਲੀਫੀਕੇਸ਼ਨਜ਼ ਵਾਲੇ ਇਸ ਵਿਚ ਭਰਤੀ ਕੀਤੇ ਗਏ, ਉਸ ਨੂੰ ਦੇਖਦੇ ਹੋਏ ਇਨ੍ਹਾਂ ਨੂੰ ਪੇ ਘਟ ਮਿਲਦੀ ਹੈ । ਇਨ੍ਹਾਂ ਦਾ ਗ੍ਰੇਡ ਥੋੜਾ ਹੈ ।

ਇਸੇ ਤਰ੍ਹਾਂ ਨੰਗਲ ਟਾਊਨਸ਼ਿਪ ਦੇ ਸਟੋਰ ਕੀਪਰਾਂ ਦਾ ਹਾਲ ਹੈ । ਉਨ੍ਹਾਂ ਦੀਆਂ ਡੀਮਾਂਡਜ਼ ਦਰੁਸਤ ਹਨ । ਉਨ੍ਹਾਂ ਨੂੰ ਟੋਟਲ 190 ਰੁ: ਮਿਲਦੇ ਹਨ । ਤਰਕੀ ਕੋਈ ਨਹੀਂ । ਨਾ ਕੋਈ ਇਨਸੈਂਟਿਵ ਹੈ । ਦੋ ਰੁ. ਤੋਂ ਲੈਕੇ ਲਖਾਂ ਰੁਪਏ ਦਾ ਸਟੋਰ ਉਨ੍ਹਾਂ ਪਾਸ ਰਹਿੰਦਾ ਹੈ । ਉਨ੍ਹਾਂ ਦਾ ਗ੍ਰੇਡ ਰੀਵਾਈਜ਼ ਕਰਨਾ ਚਾਹੀਦਾ ਹੈ । ਹੈਡ ਸਟੋਰਕੀਪਰ ਅਤੇ ਸੀਨੀਅਰ ਸਟੋਰ ਕੀਪਰ

ਹੋਣੇ ਚਾਹੀਦੇ ਹਨ ਜਿਨ੍ਹਾਂ ਦੇ ਹਾਇਰ ਗ੍ਰੇਡ ਹੋਣ । ਇਹ ਇਸ ਤਰ੍ਹਾਂ ਹੋਵੇ ਕਿ ਉਨ੍ਹਾਂ ਦੀ ਪੇ ਅਗੇ ਤੋਂ ਅਗੇ ਹੋਵੇ ।

ਇਸੇ ਤਰ੍ਹਾਂ ਟਾਊਨ ਪਲਾਨਰ ਦੇ ਆਫਿਸ ਦੇ ਡਰਾਫਟਸਮੈਨ ਹਨ ਇਨ੍ਹਾਂ ਦਾ ਗਰੇਡ ਰਿਵਾਇਜ਼ ਨਹੀਂ ਕੀਤਾ ਗਿਆ । ਇਨ੍ਹਾਂ ਲਈ ਤਿੰਨ ਸਾਲ ਦਾ ਕੋਰਸ ਰਖਿਆ ਗਿਆ ਸੀ ਜਿਹੜਾ ਸਨ 1965 ਵਿਚ ਸ਼ੁਰੂ ਕੀਤਾ ਗਿਆ ਅਤੇ 1968 ਵਿਚ ਖਤਮ ਕੀਤਾ ਗਿਆ ਸੀ ਇਨ੍ਹਾਂ ਦੇ ਗਰੇਡ ਰਿਵਾਇਜ਼ ਨਹੀਂ ਕੀਤੇ ਗਏ । ਅਤੇ ਇਹ ਸ਼ਰਤ ਕੁਆਲੀਫਾਇੰਗ ਰਖ ਦਿਤੀ ਗਈ ਜਿਹੜੀ ਕਿ ਪਹਿਲਾਂ ਨਹੀਂ ਸੀ । ਇਹ ਐਨਾਮਲੀ ਦੂਰ ਕੀਤੀ ਜਾਣੀ ਚਾਹੀਦੀ ਹੈ ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਵਧ ਰਹੀ ਮਹਿੰਗਾਈ ਨੂੰ ਮੁੱਖ ਰਖ ਕੇ ਪੰਜਾਬ ਦੇ ਸਾਰੇ ਮੁਲਾਜ਼ਮਾਂ ਨੇ ਪਿਛਲੇ ਸਮੇਂ ਵਿਚ ਆਵਾਜ਼ ਉਠਾਈ ਸੀ ਕਿ ਇਨ੍ਹਾਂ ਦੀਆਂ ਤਨਖਾਹਾਂ ਵਿਚ ਗੁਜ਼ਾਰਾ ਨਹੀਂ ਹੁੰਦਾ ਤਨਖਾਹ ਵਧਣੀ ਚਾਹੀਦੀ ਹੈ । ਇਸ ਨਤੀਜੇ ਦੇ ਤੌਰ ਤੇ ਪਿਛਲੀ ਫਰੰਟ ਸਰਕਾਰ ਨੇ ਇਕ ਪੇ ਕਮਿਸ਼ਨ ਮੁਕਰਰ ਕੀਤਾ ਸੀ ਕਿ ਇਸ ਪੱਖ ਵਿਚ ਸਿਫਾਰਿਸ਼ਾਂ ਕੀਤੀਆਂ ਜਾਣ । ਸਿਫਾਰਸ਼ਾਂ ਅਸੂਲੀ ਸਨ ਕਿ ਇਕ ਅਸੂਲ ਕਾਇਮ ਕੀਤਾ ਜਾਵੇ ਕਿ ਵਧ ਰਹੀ ਮਹਿੰਗਾਈ ਦੇ ਨਾਲ ਨਾਲ ਤਨਖਾਹ ਦੇ ਗਰੇਡ ਵਧਾਏ ਜਾਣ ਪਰ ਅਫਸੋਸ ਦੀ ਗਲ ਹੈ ਕਿ ਇਹ ਅਸੂਲ ਤੈ ਨਹੀਂ ਕੀਤਾ ਗਿਆ ਸਗੋਂ ਕਈ ਗਰੇਡਾਂ ਨੂੰ ਅਗੋਂ ਨਾਲੋਂ ਵੀ ਘਟਾ ਦਿਤਾ ਗਿਆ ਹੈ ਅਤੇ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਘਟ ਕੀਤੀਆਂ ਗਈਆਂ ਹਨ ।

ਡਿਪਟੀ ਸਪੀਕਰ ਸਾਹਿਬ, ਜਿਹੜੀ ਪੇ ਕਮਿਸ਼ਨ ਨੇ ਰਿਪੋਰਟ ਦਿਤੀ ਹੈ ਅਤੇ ਸ਼ਾਇਆ ਕੀਤੀ ਗਈ ਉਸ ਦੇ ਖਿਲਾਫ ਫੈਡਰੇਸ਼ਨ ਨੇ ਆਵਾਜ਼ ਉਠਾਈ ਅਤੇ ਫੈਡਰੇਸ਼ਨ ਦੇ ਇਕ ਵਰਕਰ ਸਰਦਾਰ ਸ਼ੇਰ ਸਿੰਘ ਨੇ ਮਰਨ ਵਰਤ ਰਖਿਆ ਜਿਸ ਨੂੰ ਚੀਫ ਮਨਿਸਟਰ ਸਾਹਿਬ ਨੇ ਅਤੇ ਬਾਸੀ ਸਾਹਿਬ ਨੇ ਆਪ ਜਾ ਕੇ ਕਿਹਾ ਕਿ ਜਿਹੜੀਆਂ ਵੀ ਤਰੁੱਟੀਆਂ ਪੇ ਕਮਿਸ਼ਨ ਦੀ ਰਿਪੋਰਟ ਵਿਚ ਰਹਿ ਗਈਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇਗਾ । ਇਸ ਲਈ ਮਰਨ ਵਰਤ ਨੂੰ ਛਡ ਦਿਤਾ ਜਾਵੇ । 19. 2. 69 ਨੂੰ ਡੈਪੂਟੇਸ਼ਨ ਨੂੰ ਵੀ ਸਰਕਾਰ ਵਲੋਂ ਇਕ ਭਰੋਸਾ ਦਿਵਾਇਆ ਗਿਆ ਕਿ ਅਸੀਂ ਤਰੁਟੀਆਂ ਦੂਰ ਕਰ ਦਿਆਂਗੇ । ਇਸ ਤੋਂ ਬਾਅਦ 1.3.69 ਨੂੰ ਵਿਤ ਮੰਤਰੀ ਦੇ ਸਾਹਮਣੇ ਚੀਫ ਮਨਿਸਟਰ ਨੂੰ ਡੈਪੂਟੇਸ਼ਨ ਮਿਲਿਆ ਅਤੇ ਇਹ ਯਕੀਨ ਦਿਵਾਇਆ ਗਿਆ ਕਿ ਤਰੁਟੀਆਂ ਦੂਰ ਕੀਤੀਆਂ ਜਾਣਗੀਆਂ । ਪਰ ਅਜ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ ਤੇ ਨਾਂ ਹੀ ਇਸ ਪੱਖ ਵਿਚ ਕੋਈ ਕਦਮ ਚੁਕੇ ਗਏ ਹਨ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀਆਂ ਮੰਗਾਂ ਇਹ ਹਨ ਕਿ ਚੰਡੀਗੜ੍ਹ ਕੰਪੈਨਸੇਟਰੀ ਅਲਾਊਂਸ ਦਿਤਾ ਜਾਵੇ ਬੇਸਿਕ ਤਨਖਾਹ ਮੁਕਰਰ ਕੀਤੀ ਜਾਵੇ, ਮਕਾਨ ਦਾ ਕਿਰਾਇਆ ਦਿਤਾ ਜਾਵੇ ਅਤੇ ਆਬਾਦੀ ਵਾਲੀ ਸ਼ਰਤ ਹਟਾ ਦਿਤੀ ਜਾਵੇ । ਮੈਡੀਕਲ ਅਲਾਊਂਸ ਦਿਤਾ ਜਾਵੇ । ਇਨ੍ਹਾਂ ਗਲਾਂ ਬਾਰੇ ਸਰਕਾਰ ਵਲੋਂ ਭਰੋਸਾ ਦਿਵਾਇਆ ਗਿਆ ਸੀ ਪਰ ਹੁਣ ਇਜਲਾਸ ਖਤਮ ਹੋਣ ਵਾਲਾ ਹੈ ਅਜੇ ਤਕ ਕੋਈ ਕਾਰਵਾਈ ਸਾਹਮਣੇ ਨਹੀਂ ਆਈ ਅਤੇ ਨਾ ਹੀ ਕੋਈ ਵਾਜ਼ੇਹ ਪਾਲਿਸੀ ਸਰਕਾਰ ਨੇ ਦਸੀ ਹੈ । ਉਡੀਕ ਉਡੀਕ ਕੇ ਫੈਡਰੇਸ਼ਨ ਵਾਲੇ ਤੰਗ ਆ ਗਏ ਹਨ । ਤੰਗ ਆਕੇ 21.4.69 ਨੂੰ ਮੁਲਾਜ਼ਮਾ ਦਾ ਇਕ ਡੈਪੂਟੇਸ਼ਨ ਫਿਰ ਮਿਲਿਆ ਅਤੇ ਮੁਲਾਜ਼ਮਾ ਦੇ ਆਗੂਆਂ ਨੇ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਇਹ ਆਵਾਜ਼ ਫਿਰ ਉਠਾਈ ਅਤੇ ਇਥੇ ਆ ਕੇ ਉਸ ਦਿਨ ਧਰਨਾ ਵੀ ਮਾਰਿਆ ਕਿ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਕਰੋ । ਪਰ, ਡਿਪਟੀ ਸਪੀਕਰ ਸਾਹਿਬ, ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀਆਂ ਪੇ ਕਮਿਸ਼ਨ ਵਿਚ ਤਰੁਟੀਆਂ ਰਹਿ ਗਈਆਂ ਸਨ ਉਨ੍ਹਾਂ ਨੂੰ ਦੂਰ ਕਰਨ ਲਈ ਕੋਈ ਉਪਰਾਲਾ ਨਹੀਂ ਕੀਤਾ ਗਿਆ ।

ਡਿਪਟੀ ਸਪੀਕਰ ਸਾਹਿਬ, ਅਸਲ ਤਰੀਕਾ ਜਿਹੜਾ ਸੀ ਕਿ ਮਹਿੰਗਾਈ ਦੇ ਨਾਲ ਨਾਲ ਗਰੇਡ ਰਿਵਾਇਜ਼ ਕੀਤੇ ਜਾਣ ਉਹ ਨਹੀਂ ਅਪਣਾਇਆ ਗਿਆ । ਅਤੇ ਨਾ ਹੀ ਸਿਫਾਰਸ਼ਾਂ ਕੇਂਦਰ ਦੇ ਗਰੇਡਾਂ ਅਨੁਸਾਰ ਕੀਤੀਆਂ ਗਈਆਂ ਹਨ ਤੇ ਨਾ ਹੀ ਇਹ ਦੂਜੀਆਂ ਸਟੇਟਾਂ ਵਾਂਗ ਵਧਾਂ- ਈਆਂ ਗਈਆਂ ਹਨ । ਵਧ ਰਹੀ ਮਹਿੰਗਾਈ ਦੇ ਪੱਖ ਨੂੰ ਸਾਹਮਣੇ ਨਹੀਂ ਰਖਿਆ ਗਿਆ । ਇਸ ਨਾਲ ਛੋਟੇ ਮੁਲਾਜ਼ਮਾਂ ਵਿਚ ਬੇਚੈਨੀ ਵਧ ਰਹੀ ਹੈ । ਇਹ ਤਾਂ ਹੀ ਦੂਰ ਹੋ ਸਕਦੀ ਹੈ ਜੇਕਰ ਇਨ੍ਹਾਂ ਤਰੁਟੀਆਂ ਨੂੰ ਦੂਰ ਕੀਤਾ ਜਾਵੇ । 70% ਗਰੇਡਾਂ ਨੂੰ ਤਾਂ ਪਹਿਲਾਂ ਨਾਲੋਂ ਵੀ ਘਟ ਕਰ ਦਿਤਾ ਗਿਆ ਹੈ । ਇਸ ਵਿਚ ਇਹ ਵੀ ਸ਼ਾਮਲ ਹਨ ਕਲਰਕ ਪਟਵਾਰੀ, ਐਗਰੀਕਲਚਰ ਸਬ ਇਨਸਪੈਕਟਰ, ਕੁਆਪ੍ਰੇਟਿਵ ਸਬ ਇਨਸਪੈਕਟਰ ਅਤੇ ਗਰਾਮ ਸੇਵਕ । ਇਨ੍ਹਾਂ ਦੀ ਤਨਖਾਹ 20 ਰੁਪਏ ਮਹੀਨਾ ਘਟ ਕਰ ਦਿਤੀ ਗਈ ਹੈ ਅਤੇ ਮਹਿੰਗਾਈ ਅਲਾਉਂਸ 24 ਰੁਪਏ ਘਟ ਕਰ ਦਿਤਾ ਗਿਆ ਹੈ । ਕਿੰਨੀ ਹੈਰਾਨੀ ਦੀ ਗਲ ਹੈ ਕਿ ਹਰਿਆਣੇ ਦੀ ਸਰਕਾਰ ਨੇ ਛੋਟੇ ਮੁਲਾਜ਼ਮਾ ਦੀ ਤਨਖਾਹ ਨੂੰ ਸਾਡੇ ਨਾਲੋਂ ਵਧਾ ਦਿਤਾ ਹੈ ਹਲਾਂਕਿ ਉਹ ਸਟੇਟ ਅਮੀਰ ਵੀ ਸਾਡੇ ਨਾਲੋਂ ਨਹੀਂ ਅਤੇ ਛੋਟੀ ਵੀ ਹੈ । ਉਸ ਨੇ ਵੀ ਤਾਂ ਗਰੇਡ ਵਧਾ ਦਿਤੇ ਹਨ ਪਰ ਪੰਜਾਬ ਵਿਚ ਇਹ ਗਰੇਡ ਵਧਾਏ ਨਹੀਂ ਗਏ ਸਗੋਂ ਇਨ੍ਹਾਂ ਕੈਟੇਗਰੀਜ਼ ਦੇ ਘਟ ਕਰ ਦਿਤੇ ਗਏ ਹਨ । ਐਗਰੀਕਲਚਰ ਸਬ ਇਨਸਪੈਕਟਰ ਦਾ ਗ੍ਰੇਡ 130-200 ਸੀ ਜੋ ਪੇ ਕਮਿਸ਼ਨ ਦੀ ਰੀਪੋਰਟ ਵਿਚ ਹੈ ਔਰ ਇਨ੍ਹਾਂ ਨੇ 60% ਤੇ ਤਾਂ 110—200 ਕਰ ਦਿਤਾ ਹੈ । ਇਸੇ ਤਰ੍ਹਾਂ ਜਿਸਦਾ 40% ਤੇ ਅਸਰ ਪੈਂਣਾ ਹੈ ਉਨ੍ਹਾਂ ਸਬ ਇਨਸਪੈਕਟਰਾਂ ਦਾ ਗਰੇਡ 140—300 ਕਰ ਦਿਤਾ ਹੈ । ਭਾਵ ਪੇ ਕਮਿਸ਼ਨ ਦੀਆਂ ਸਫਾਰਸ਼ਾਂ ਤੋਂ ਵੀ ਘਟ ਕਰ ਦਿਤਾ ਹੈ । ਇਸ ਅਨੋਮਲੀ ਨੂੰ ਦੂਰ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਮੋਰੇਂਡਮ ਚੀਫ਼ ਮਨਿਸਟਰ ਸਾਹਿਬ ਨੂੰ ਭੇਜਿਆ ਗਿਆ ਅਤੇ ਸਾਨੂੰ ਵੀ ਦਿਤਾ ਗਿਆ ਉਸ ਤੋਂ ਸਾਫ ਪਤਾ ਲਗਦਾ ਹੈ ਕਿ ਕੁਆਪ੍ਰੇਟਿਵ ਸਬ ਇਨਸਪੈਕਟਰ ਦਾ ਮਹਿਕਮਾ ਸਾਡੇ ਦੇਸ਼ ਵਿਚ 1904 ਵਿਚ ਕਾਇਮ ਕੀਤਾ ਗਿਆ ਸੀ ਤੇ ਪਹਿਲਾਂ ਗ੍ਰੇਡ 50 ਰੁਪਏ ਹੁੰਦਾ ਸੀ ਜਦ ਕਿ ਪਟਵਾਰੀ ਦੇ 8 ਰੁਪਏ, ਕਾਨੂੰਗੋ ਦੇ 25 ਰੁਪਏ ਹੁੰਦਾ ਸੀ ਕਿਉ ਕਿ ਇਹ ਜ਼ਿੰਮੇਵਾਰੀ ਦਾ ਕੰਮ ਸੀ । ਹੁਣ 50 ਤੋਂ 110-200 ਕੀਤਾ ਜਾ ਰਿਹਾ ਹੈ ਜਦ ਕਿ ਘਟ ਗ੍ਰੇਡ ਵਾਲੇ ਕਾਨੂੰਗੋ ਦੇ 140-300 ਤੇ ਨਾਇਬ ਤਸੀਲਦਾਰ ਦੇ 200-500 ਤਕ ਰੀਵਾਇਜ਼ ਕਰ ਦਿਤੇ ਗਏ ਹਨ । ਜਿਹੜੇ ਕੁਆਪ੍ਰੇਟਿਵ ਜਾਂ ਐਗਰੀਕਲਚਰ ਦੇ ਸਬ ਇਨਸਪੈਕਟਰ ਹਨ ਇਨ੍ਹਾਂ ਰਾਹੀਂ ਸਹਿਕਾਰੀ ਸੰਸਥਾਵਾਂ ਨੂੰ ਤਰੱਕੀ ਮਿਲੀ ਹੈ ਅਤੇ ਪਿੰਡਾਂ ਦੀ ਤਰੱਕੀ ਦਾ ਕੰਮ ਇਨ੍ਹਾਂ ਰਾਹੀਂ ਹੋਇਆ ਪਰ ਇਨ੍ਹਾਂ ਦੀ ਤਨਖਾਹ ਬਾਕੀਆਂ ਦੇ ਮੁਕਾਬਲੇ ਵਿਚ ਘਟ ਕੀਤੀ ਗਈ ਹੈ । ਇਸ ਨੂੰ ਠੀਕ ਕਰਨਾ ਚਾਹੀਦਾ ਹੈ ਤਾਂ ਕਿ ਮਨ ਲਗਾ ਕੇ ਇਹ ਸਰਵਿਸਾਂ ਪਿੰਡਾਂ

ਦੀ ਤਰੱਕੀ ਦਾ ਕੰਮ ਕਰ ਸਕਣ। ਜਿਥੇ ਇਨ੍ਹਾਂ ਤੇ ਐਨੀ ਜ਼ਿੰਮੇਦਾਰੀ ਪਾਈ ਗਈ ਹੈ ਉਥੇ ਤਨਖਾਹ ਵੀ ਵਾਜਬ ਦਿਤੀ ਜਾਣੀ ਚਾਹੀਦੀ ਹੈ।

ਜਿਥੇ ਤਕ ਰੋਡ ਇਨਸਪੈਕਟਰਾਂ ਦਾ ਸਬੰਧ ਹੈ ਉਨ੍ਹਾਂ ਨੇ ਮੈਮੋਰੈਂਡਮ ਚੀਫ ਮਨਿਸਟਰ ਸਾਹਿਬ ਨੂੰ ਦਿਤਾ ਅਤੇ ਸਾਡੇ ਪਾਸ ਵੀ ਹੈ। ਉਨ੍ਹਾਂ ਦੇ ਗ੍ਰੇਡਾਂ ਦੀ ਰਵੀਜ਼ਨ ਨਹੀਂ ਕੀਤੀ ਗਈ ਉਨ੍ਹਾਂ ਬਾਰੇ ਇਹ ਸ਼ਰਤ ਲਗਾ ਦਿਤੀ ਗਈ ਕਿ ਡਿਪਲੋਮਾਂ ਹੋਲਡਰਾਂ ਨੂੰ 200–450 ਤਕ ਗ੍ਰੇਡ ਮਿਲੇਗਾ ਤੇ ਨਾਨ– ਡਿਪਲੋਮਾਂ ਹੋਲਡਰਾਂ ਨੂੰ 110–300 ਦਾ ਗ੍ਰੇਡ ਦਿਤਾ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਕਈ ਤਾਂ ਦਸ ਦਸ ਵੀਹ ਵੀਹ ਸਾਲ ਤੋਂ ਲਗਾਤਾਰ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਡਿਪਲੋਮਾਂ ਹੋਲਡਰਾਂ ਦੇ ਬਰਾਬਰ ਗ੍ਰੇਡ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਐਜੂਕੇਸ਼ਨ ਦੇ ਮਹਿਕਮੇ ਵਿਚ ਇਹ ਹੈ ਕਿ ਅਨਟ੍ਰੇਂਡ ਟੀਚਰ ਐਨੇ ਚਿਰ ਪੜ੍ਹਾਣ ਤੋਂ ਬਾਅਦ ਟ੍ਰੇਂਡ ਮੰਨਿਆ ਜਾਂਦਾ ਹੈ ਇਸੇ ਤਰ੍ਹਾਂ ਲਗਾਤਾਰ 10 ਸਾਲ ਸਰਵਿਸ ਵਾਲਿਆਂ ਨੂੰ ਡਿਪਲੋਮਾਂ ਹੋਲਡਰ ਦੇ ਬਰਾਬਰ ਸਮਝ ਕੇ ਪੂਰਾ ਗ੍ਰੇਡ ਦਿਤਾ ਜਾਣਾ ਚਾਹੀਦਾ ਹੈ। ਇਹ ਉਨ੍ਹਾਂ ਦੀ ਇਕ ਜਾਇਜ਼ ਮੰਗ ਹੈ ਜੋ ਪਰਵਾਨ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਅਸਿਸਟੈਂਟ ਦਾ ਗ੍ਰੇਡ 200–450 ਕੀਤਾ ਗਿਆ ਹੈ। ਹਰਿਆਣੇ ਦੀ ਸਰਕਾਰ ਜੋ ਸਾਡੇ ਨਾਲੋਂ ਛੋਟੀ ਸਟੇਟ ਦੀ ਹੈ, ਨੇ ਆਪਣੇ ਅਸਿਸਟੈਂਟਸ ਦਾ ਗ੍ਰੇਡ 225–500 ਕੀਤਾ ਹੈ ਪਰ ਇਥੇ ਪੰਜਾਬ ਵਿਚ ਇਹ ਗ੍ਰੇਡ ਘਟ ਰਖਿਆ ਗਿਆ ਹੈ। ਇਹ ਜੇਕਰ ਵਧ ਨਹੀਂ ਤਾਂ ਉਨ੍ਹਾਂ ਦੇ ਬਰਾਬਰ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਵਰਕ ਚਾਰਜ ਮੁਲਾਜ਼ਮ ਜਿਹੜੇ ਸੜਕਾਂ ਤੇ ਨਹਿਰਾਂ ਤੇ, ਡਰੇਨਾਂ ਤੇ ਕੰਮ ਕਰਦੇ ਹਨ ਉਨ੍ਹਾਂ ਦੀ ਤਨਖਾਹ ਘੱਟ ਹੈ। ਅਤੇ ਪੇ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤੋਂ ਉਨ੍ਹਾਂ ਨੂੰ ਮਹਰੂਮ ਰਖਿਆ ਗਿਆ ਹੈ। ਉਨ੍ਹਾਂ ਵਲ ਖਾਸ ਧਿਆਨ ਦੇ ਕੇ ਉਨ੍ਹਾਂ ਦੇ ਗ੍ਰੇਡ ਵਧਾਉਣੇ ਚਾਹੀਦੇ ਹਨ ਅਤੇ ਸਰਵਿਸ ਸਿਕਿਉਰ ਕਰਨੀ ਚਾਹੀਦੀ ਹੈ।

ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇਵੇ ਤਾਂ ਕਿ ਲੋਕਾਂ ਵਿਚ ਬੇਚੈਨੀ ਜੋ ਪੈਦਾ ਹੋ ਗਈ ਹੈ ਦੂਰ ਹੋ ਸਕੇ। ਸਰਕਾਰ ਨੂੰ ਫੌਰੀ ਤੌਰ ਤੇ ਕਦਮ ਚੁਕਣੇ ਚਾਹੀਦੇ ਹਨ। ਕਮਿਸ਼ਨ ਨੇ ਜੋ ਸਿਫ਼ਾਰਸ਼ਾਂ ਕੀਤੀਆਂ ਹਨ ਉਨ੍ਹਾਂ ਵਿਚ ਤਰੁੱਟੀਆਂ ਰਹਿ ਗਈਆਂ ਜਿਨ੍ਹਾਂ ਨੂੰ ਸਰਕਾਰ ਨੇ ਆਪ ਵੀ ਮੰਨਿਆ ਹੈ। ਉਹ ਜਲਦੀ ਤੋਂ ਜਲਦੀ ਦੂਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਬੇਸ ਇਹ ਬਣਾਉਣਾ ਚਾਹੀਦਾ ਹੈ ਕਿ ਮਹਿੰਗਾਈ ਵਧ ਰਹੀ ਹੈ ਉਸ ਨੂੰ ਉਸ ਅਨੁਸਾਰ ਤਨਖਾਹ ਵੀ ਵਧ ਕੀਤੀ ਜਾਵੇ. ਜਦ ਤਕ ਇਸ ਅਸੂਲ ਨੂੰ ਨਹੀਂ ਅਪਣਾਇਆ ਜਾਂਦਾ ਇਹ ਮਸਲਾ ਹਲ ਨਹੀਂ ਹੋਵੇਗਾ।

ਮੈਂ ਇਹ ਅਰਜ਼ ਕਰਾਂ ਕਿ ਮਹਿੰਗਾਈ ਵਧ ਗਈ ਹੈ, ਛੋਟੇ ਮੁਲਾਜ਼ਮਾਂ ਪਿੱਛੇ ਫੈਡਰੇਸ਼ਨ ਵਾਲੇ ਬਾਹਰ ਭੁਖ-ਹੜਤਾਲਾਂ ਕਰ ਰਹੇ ਹਨ, ਪਰ ਅਜੇ ਹੋਰ ਬਹੁਤ ਸਾਰੀਆਂ ਤਰੁਟੀਆਂ ਹਨ ਜਿਹੜੀਆਂ ਛੇਤੀ ਤੋਂ ਛੇਤੀ ਦੂਰ ਹੋਣੀਆਂ ਚਾਹੀਦਾ ਹਨ। ਗਰੀਬ ਮੁਲਾਜ਼ਮਾਂ ਦੇ ਭਲੇ ਲਈ ਸਰਕਾਰ ਨੂੰ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ।

**ਸਰਦਾਰ ਨਰਿੰਦਰ ਸਿੰਘ (ਨਾਭਾ) :** ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਗੱਲਾਂ ਦਾ ਹੀ ਜ਼ਿਕਰ ਕਰਾਂਗਾ ਜਿਨ੍ਹਾਂ ਦਾ ਕਿ ਅਜੇ ਤਕ ਜ਼ਿਕਰ ਨਹੀਂ ਹੋਇਆ। ਜਿਨ੍ਹਾਂ ਗੱਲਾਂ ਦਾ, ਜਿਨ੍ਹਾਂ ਕੈਟੇਗਰੀਜ਼ ਦਾ ਦੂਜੇ ਮੈਂਬਰਾਂ ਨੇ ਜ਼ਿਕਰ ਕੀਤਾ ਹੈ, ਉਹ ਡਿਸਕਸ ਹੋ ਚੁਕੀਆਂ ਹਨ, ਮੈਂ ਕੋਸ਼ਿਸ਼ ਕਰਾਂਗਾ ਕਿ ਉਨ੍ਹਾਂ ਸਬੰਧੀ ਘਟ ਹੀ ਕਿਹਾ ਜਾਵੇ।

ਦਰਅਸਲ ਪੇ ਕਮਿਸ਼ਨ ਦਾ ਮੁੱਖ-ਮੰਤਵ ਇਕ ਤਾਂ ਇਹੋ ਸੀ ਕਿ ਇਨਾਮਲੀਜ਼ ਦੂਰ ਕਰ ਦਿਤੀਆਂ ਜਾਣ। ਡਿਫਰੈਂਟ ਬੈਂਚਿਜ਼ ਤੋਂ ਇਹ ਰੀਪੋਟ ਕੀਤਾ ਗਿਆ ਹੈ ਕਿ ਕਈ ਕੈਟੇਗਰੀਜ਼ ਦੀਆਂ ਪੋਸਟਾਂ ਵਿਚ ਇਕੋ ਕੁਆਲੀਫਿਕੇਸ਼ਨ ਹੈ, ਇਕੋ ਰਿਕਰੂਟਮੈਂਟ ਸਮੇਂ ਬੇਸਿਕ ਪੇ ਹੈ ਪਰ ਕਈਆਂ ਨੂੰ ਪੇ ਕਮਿਸ਼ਨ ਦੀ ਰਿਪੋਰਟ ਆਉਣ ਤੇ ਫਾਇਦਾ ਹੋਇਆ ਹੈ ਅਤੇ ਕਈਆਂ ਨੂੰ ਨੁਕਸਾਨ ਹੋਇਆ ਹੈ। ਇਸ ਤਰ੍ਹਾਂ ਇਕ ਗੱਲ ਬੇਸਿਕ ਪ੍ਰਿੰਸੀਪਲ ਦੇ ਤੌਰ ਕਰਨ ਦੀ ਸੀ, ਜਿਹੜੀ ਕਿ ਕਮਿਸ਼ਨ ਨੂੰ ਕਰਨੀ ਚਾਹੀਦੀ ਸੀ। ਮੈਂ ਆਪਣੇ ਜ਼ਾਤੀ ਤਜਰਬੇ ਦੀ ਬਿਨਾ ਤੇ ਕਹਿ ਸਕਦਾ ਹਾਂ ਕਿ ਕਈ ਡੀਪਾਰਟਮੈਂਟਸ ਵਿਚ, ਜਿਨ੍ਹਾਂ ਦੀਆਂ ਚੰਗੀਆਂ ਯੂਨੀਅਨਜ਼ ਸਨ, ਜੋ ਉਨ੍ਹਾਂ ਨੇ ਚੰਗੀ ਤਰ੍ਹਾਂ ਕੇਸਿਜ਼ ਤਿਆਰ ਕਰਵਾ ਦਿਤੇ ਤਾਂ ਉਹ ਕਮਿਸ਼ਨ ਵਿਚ ਵੀ ਪੂਰੇ ਕਾਮਿਆਬ ਰਹੇ, ਪਰ ਜਿਹੜੇ ਲੋਕੀਂ ਆਪਣੇ ਕੇਸਿਜ਼ ਚੰਗੀ ਤਰ੍ਹਾਂ ਰਿਪਰੇਜ਼ੈਂਟ ਨਹੀਂ ਕਰ ਸਕੇ, ਉਨ੍ਹਾਂ ਨੂੰ ਨੁਕਸਾਨ ਹੋਇਆ ਹੈ। ਉਥੇ ਇਕ ਬਿਉਰੋਕਰੈਟਿਕ ਨੀਤੀ ਵਰਤੀ ਗਈ, ਆਪਣੀ ਮਰਜ਼ੀ ਵਰਤੀ ਗਈ। ਉਥੇ ਐਂਪਲਾਈਜ਼ ਦੇ ਸਿਲਸਿਲੇ ਵਿਚ ਇਨਾਮਲੀਜ਼ ਜ਼ਿਆਦਾ ਰਹਿ ਗਈਆਂ। ਬੇਸੀਕਲੀ ਮੈਂ ਕਹਾਂਗਾ ਕਿ ਸਰਕਾਰ ਨੂੰ ਇਕ ਗੱਲ ਤਾਂ ਮੰਨ ਹੀ ਲੈਣੀ ਚਾਹੀਦੀ ਹੈ ਕਿ ਜੇ ਕਿਸੇ ਦੀ ਇਕ ਕੁਆਲੀਫਿਕੇਸ਼ਨ ਹੋਵੇ, ਇਕ ਪੇ ਗਰੇਡ ਹੋਵੇ, ਉਥੇ ਐਨੂਅਲ ਇਨਕਰੀਮੈਂਟਸ ਦੇ ਵਿਚ ਕਿਸੇ ਤਰ੍ਹਾਂ ਦਾ ਕੋਈ ਫਰਕ ਰਖਣਾ ਨਹੀਂ ਚਾਹੀਦਾ। ਭਾਵੇਂ ਉਹ ਕਲਾਸ ਇਕ, ਦੋ, ਤਿੰਨ ਜਾਂ ਚਾਰ ਦਾ ਐਂਪਲਾਈ ਕਿਉਂ ਨਾ ਹੋਵੇ, ਇਹ ਬੇਸਿਕ ਪ੍ਰਿੰਸੀਪਲ ਤਾਂ ਹਰ ਹਾਲਤ ਵਿਚ ਰਹਿਣਾ ਚਾਹੀਦਾ ਹੈ। ਇਸ ਵਿਚ ਕੋਈ ਫਰਕ ਨਹੀਂ ਹੋਣਾ ਚਾਹੀਦਾ। ਇਸ ਰਿਪੋਰਟ ਦੇ ਵਿਚ ਇਕ ਇਹ ਵੀ ਜ਼ਿਕਰ ਕੀਤਾ ਹੈ ਕਿ ਵਰਕ ਚਾਰਜ ਦੇ ਮੁਤਾਲਿਕ 5% ਦੀ ਰੀਕੁਮੈਂਡੇਸ਼ਨ ਹੈ। ਮੈਂ ਇਹ ਗੱਲ ਪੱਕੀ ਤਰ੍ਹਾਂ ਕਹਿ ਸਕਦਾ ਹਾਂ ਅਤੇ ਮੇਰੇ ਨੋਟਿਸ ਵਿਚ ਐਸੇ ਬੜੇ ਕੇਸਿਜ਼ ਆਏ ਹਨ ਕਿ ਕਈ ਐਂਪਲਾਈ ਐਸੇ ਵੀ ਹਨ ਜਿਹੜੇ ਵਰਕ-ਚਾਰਜ ਤੇ ਐਂਪਲਾਏ ਹੋਏ, ਅਤੇ ਇਸੇ ਤੇ ਹੀ ਰੀਟਾਇਰ ਹੋ ਗਏ। ਇਹ ਵੀ ਇਕ ਲਾਟ ਹੈ ਜਿਹੜੇ ਟੈਂਪਰੇਰੀ ਸਕੀਮਜ਼ ਤੇ ਲਗੇ ਰਹਿੰਦੇ ਹਨ, ਇਕ ਪੂਰੀ ਹੋ ਜਾਂਦੀ ਹੈ ਤਾਂ ਦੂਸਰੀ ਤੇ ਜਾ ਲਗਦੇ ਹਨ। ਇਨ੍ਹਾਂ ਨੂੰ ਨਾ ਕੋਈ ਅਲਾਊਂਸ, ਨਾ ਮੈਡੀਕਲ ਏਡ ਅਤੇ ਨਾ ਹੀ ਹੋਰ ਕੋਈ ਫਾਇਦਾ। ਸਟ ਲੱਗੇ ਜਾਂ ਬੀਮਾਰ ਪੈ ਜਾਏ, ਭਾਵੇਂ ਦੋ ਮਹੀਨੇ ਮੰਜੀ ਤੇ ਪਿਆ ਰਹੇ ਕੋਈ ਪੈਸਾ ਕਿਧਰੋਂ ਨਹੀਂ ਮਿਲਦਾ ਦਿਹਾੜੀਆਂ ਖਤਮ ਹੋ ਜਾਂਦੀਆਂ ਹਨ। ਕੋਈ ਭਾਵੇਂ ਦੋ ਚਾਰ ਆਨੇ ਕਿਤੋਂ ਇਕਠੇ ਕਰਕੇ ਦੇ ਦੇਵੇ ਪਰ ਸਰਕਾਰ ਵੱਲੋਂ ਇਕ ਪੈਸੇ ਦੀ ਵੀ ਇਮਦਾਦ ਨਹੀਂ ਹੁੰਦੀ। ਇਹ ਲੋਕ ਵੀ ਪੇ ਕਮਿਸ਼ਨ ਦੀ ਨਜ਼ਰ ਨਹੀਂ ਚੜ੍ਹੇ ਕਿਉਂਕਿ ਇਨ੍ਹਾਂ ਦੀਆਂ ਨਾ ਕੋਈ ਯੂਨੀਅਨਜ਼ ਹਨ ਅਤੇ ਨਾ ਹੀ ਇਨ੍ਹਾਂ ਨੇ ਆਪਣਾ ਕੇਸ ਹੀ ਕਿਤੇ ਪੁਟ ਕੀਤਾ।

ਇਸੇ ਤਰ੍ਹਾਂ ਦੀ ਇਨਾਮਲੀ ਤੁਸੀਂ ਵੇਖੋਗੇ ਇਕੋ ਗੌਰਮੈਂਟ ਦਾ ਐਂਪਲਾਈ ਹੈ, ਘੋੜਾ ਰੱਖਣ ਦਾ ਉਹ ਐਨਟਾਈਟਲਡ ਹੈ, ਪਰ ਜੇ ਸਬ ਇਨਸਪੈਕਟਰ ਪੁਲਿਸ ਦਾ ਘੋੜਾ ਹੈ ਉਸ ਨੂੰ ਹੋਰ

ਅਲਾਊਂਸ ਹੈ, ਡੀ. ਐਸ. ਪੀ ਹੈ ਉਸਨੂੰ ਹੋਰ ਹੈ ਅਤੇ ਐਸ.ਪੀ. ਨੂੰ ਹੋਰ ਹੈ । ਇਹ ਡਿਨਾਮਲੀ ਦੂਰ ਹੋਣੀ ਚਾਹੀਦੀ ਹੈ ।

ਚੰਡੀਗੜ੍ਹ ਦੇ ਵਿਚ ਰਹਿਣ ਵਾਲੇ ਮੁਲਾਜ਼ਮ ਨੂੰ ਵਧ ਪੇ ਮਿਲਦੀ ਹੈ । ਮੈਂ ਇਸ ਚੀਜ਼ ਦੇ ਖਿਲਾਫ ਨਹੀਂ ਕਿ ਕਿਉਂ ਉਸ ਨੂੰ ਵਧ ਮਿਲਦੀ ਹੈ, ਮੈਂ ਕਹਿੰਦਾ ਹਾਂ ਹਰ ਇਕ ਦਾ ਹਕ ਹੈ । ਪਰ ਡੀਅਰਨੈਸ ਜ਼ਿਆਦਾ ਹੁੰਦੀ ਜਾ ਰਹੀ ਹੈ ਸਰਕਾਰ ਨੂੰ ਇਸ ਦੇ ਨਾਲ ਹੀ ਕੋਈ ਐਸਾ ਫਾਰਮੂਲਾ ਅਡਾਪਟ ਕਰਨਾ ਚਾਹੀਦਾ ਹੈ ਜਿਸ ਰਾਹੀਂ ਜਿਉਂ ਜਿਉਂ ਮਹਿੰਗਾਈ ਵਧੇ ਉਸ ਦੀ ਡੀਅਰਨੈਸ ਪੇ ਵਿਚ ਵੀ ਵਾਧਾ ਹੁੰਦਾ ਜਾਵੇ । ਅਸੀਂ ਤਾਂ ਆਪਣੇ ਸਮੇਂ ਦੇ ਵਿਚ ਜੋ ਦਿਲੀ ਦੀ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਦੇ ਰਹੀ ਸੀ ਉਹੀ ਪੰਜਾਬ ਦੇ ਐਂਪਲਾਈਜ਼ ਨੂੰ ਦੇਣ ਲਈ ਹੁਕਮ ਕੀਤਾ । ਇਹ ਮਹਿੰਗਾਈ ਦਾ ਇਕ ਕੰਟੀਨਿਊਡ ਪ੍ਰਾਸੈਸ ਹੈ, ਭਾਵੇਂ ਕਲ੍ਹ ਨੂੰ ਕਿਸੇ ਦੀ ਸਰਕਾਰ ਕਿਉਂ ਨਾ ਹੋਏ, ਜਨ ਸੰਘ ਦੀ ਹੋਵੇ, ਕਮਿਊਨਿਸਟਾਂ ਦੀ ਹੋਵੇ ਜਾਂ ਕਿਸੇ ਹੋਰ ਪਾਰਟੀ ਦੀ ਹੋਵੇ, ਇਹ ਕੰਟੀਨਿਊਟੀ ਰਖਣੀ ਚਾਹੀਦੀ ਹੈ ਤਾਂ ਜੋ ਮੁਲਾਜ਼ਮ ਸਫਰ ਨਾਂ ਕਰਨ । ਚੰਡੀਗੜ੍ਹ ਦੇ ਵਿਚ ਜਿਥੋਂ ਤਕ ਰੈਂਟ ਚਾਰਜਿਜ਼ ਦਾ ਸਵਾਲ ਹੈ, ਇਥੇ ਡਿਫਰੈਂਟ ਕੈਟੇਗਰੀਜ਼ ਹਨ ਅਤੇ ਲਿਮਟ ਰਖ ਕੇ ਜਿਸ ਦੀ 500/- ਤੋਂ ਘਟ ਤਨਖਾਹ ਹੈ ਉਸ ਲਈ ਕੁਝ ਹੋਰ ਹੈ, ਕਿਸੇ ਲਈ ਫਿਕਸ ਰੈਂਟ ਹੈ, ਕੁਝ ਬਾਹਰਲੇ ਆਫੀਸਰਜ਼ ਰਹਿੰਦੇ ਹਨ, ਉਨ੍ਹਾਂ ਦੇ ਰੂਲਜ਼ ਹੋਰ.ਹਨ, ਕਿਸੇ ਕੈਟੇਗਰੀਜ਼ ਦੇ ਐਂਪਲਾਈਜ਼ ਨੂੰ ਕੈਪੀਟਲ ਅਲਾਊਂਸ ਦੇ ਵਿਚ ਵੀ ਫਰਕ ਹੈ, ਮੈਂ ਕਹਿੰਦਾ ਹਾਂ ਜਿਥੋਂ ਤਕ ਰੈਂਟ ਚਾਰਜ ਕਰਨ ਦਾ ਸਵਾਲ ਹੈ why not charge actual rent.

ਇਸ ਤੋਂ ਇਲਾਵਾ ਕੁਝ ਕੈਟੇਗਰੀਜ਼ ਐਸੇ ਐਂਪਲਾਈਜ਼ ਦੀਆਂ ਵੀ ਹਨ, ਜਿਵੇਂ ਕਹਿੰਦੇ ਹਨ ਕਿ ਲੜੇ ਫੌਜ ਨਾਉਂ ਸਰਕਾਰ ਦਾ, ਐਕਚੂਅਲੀ ਸੋਲਜਰਜ਼ ਜਦੋਂ ਲੜੇ ਅਤੇ ਫਤਿਹ ਹੋਵੇ ਤਾਂ ਨਾਲ ਹੀ ਅਫਸਰਾਂ ਦੇ ਨਾਉਂ ਦਾ ਵੀ ਆਪਣੇ ਆਪ ਹੀ ਜਿਕਰ ਹੋ ਜਾਂਦਾ ਹੈ । ਇਸੇ ਤਰ੍ਹਾਂ ਜੇ ਐਗਰੀਕਲਚਰ ਦੇ ਮਹਿਕਮੇ ਨੂੰ ਲਿਆ ਜਾਵੇ ਤਾਂ ਇਸ ਵਿਚ ਇਕ ਇਕ ਬਲਾਕ ਡੀਵੈਲਪਮੈਂਟ ਆਫੀਸਰ ਦਾ ਅਹੁਦਾ ਹੈ ਅਤੇ ਇਕ ਪੰਚਾਇਤਾਂ ਵਿਚ ਪੰਚਾਇਤ ਆਫੀਸਰ ਦਾ ਅਹੁਦਾ ਹੈ ਜਿਨ੍ਹਾਂ ਨੂੰ ਸਾਰੇ ਮਹਿਕਮੇ ਵਿਚ ਤਰੱਕੀ ਲਿਆਉਣ ਦਾ ਫਖਰ ਹਾਸਲ ਹੈ । ਹੁਣ ਗਰਮੀਆਂ ਆ ਰਹੀਆਂ ਹਨ, ਇਹ ਸਵੇਰੇ 7-00 ਤੋਂ 1-00 ਵਜੇ ਤਕ ਦਫਤਰ ਵਿਚ ਕੰਮ ਕਰਨਗੇ, ਫੇਰ ਡੇਢ ਵਜੇ ਤੋਂ ਬਾਅਦ ਪਿੰਡਾਂ ਨੂੰ ਜੀਪ ਲੈ ਕੇ ਤੁਰ ਜਾਣਗੇ । ਲੋਕਾਂ ਨੂੰ ਨਵੀਆਂ ਵ੍ਹੀਟ ਦੀਆਂ ਵੈਰਾਇਟੀਜ਼ ਦਸਣੀਆਂ ਨਵੀਆਂ ਫਰਟੀਲਾਈਜ਼ਰਜ਼ ਦੀ ਵਰਤੋਂ ਦਸਣੀ ਅਤੇ ਹੋਰ ਨਵੇਂ ਢੰਗ ਜ਼ਿਮੀਂਦਾਰਾਂ ਨੂੰ ਦਸਦੇ ਫਿਰਦੇ ਰਹਿੰਦੇ ਹਨ । ਪਰ .....(ਵਿਘਨ) ਮੈਂ ਇੰਡਸਟਰੀ ਦੇ ਮਨਿਸਟਰ ਨੂੰ ਆਪਦੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਉਹ ਮੇਰੀ ਗੱਲ ਵਲ ਧਿਆਨ ਦੇਣ, ਸ਼ਾਇਦ ਇੰਡਸਟਰੀ ਮਨਿਸਟਰ ਇਸ ਲਈ ਧਿਆਨ ਦੇ ਨਹੀਂ ਰਹੇ ਕਿਉਂਕਿ ਮੈਂ ਐਗਰੀਕਲਚਰ ਦਾ ਜ਼ਿਕਰ ਕਰ ਰਿਹਾ ਹਾਂ । ਮੈਂ ਅਰਜ਼ ਕਰਾਂ ਕਿ ਜਿਥੋਂ ਤਕ ਬਲਾਕ ਡੀਵੈਲਪਮੈਂਟ ਆਫੀਸਰ ਦੀ ਕੁਆਲੀਫੀਕੇਸ਼ਨ ਦਾ ਸਵਾਲ ਹੈ ਉਹ ਹੈ ਬੀ. ਐਸ. ਸੀ. ਐਗਰੀਕਲਚਰ, ਪਰ ਜੇ ਕੋਈ ਇਕ ਨਾ ਅਧਾ ਪੁਲੀਟੀਕਲ ਪ੍ਰੈਸ਼ਰ ਪਾਕੇ ਜੇ ਆ ਵੀ ਗਿਆ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਜੇ ਨਕ ਤੇ ਮੱਖੀ ਬੈਠੀ ਹੈ ਉਸ ਦਾ ਨਕ ਹੀ ਵਢ ਦਿਤਾ ਜਾਵੇ । ਇਸ ਦਾ ਇਲਾਜ ਤਾਂ ਇਹ ਹੈ ਕਿ ਬਜਾਏ ਨੱਕ ਵਢਿਆ ਜਾਵੇ ਮੱਖੀ ਹੀ ਉੜਾ ਦਿਤੀ ਜਾਵੇ । ਜੇਕਰ ਕੋਈ ਐਸਾ ਅਫਸਰ ਹੈ, ਯੋਗ ਕੰਮ ਨਹੀਂ ਕਰਦਾ ਤਾਂ ਉਸ

[ਸਰਦਾਰ ਨਰਿੰਦਰ ਸਿੰਘ]

ਨੂੰ ਸਿਧੇ ਰਸਤੇ ਲਿਆਉਣਾ ਚਾਹੀਦਾ ਹੈ ਤਾਕਿ ਸਾਰੇ ਦਾ ਸਾਰਾ ਲਾਟ ਹੀ ਉਸ ਦੀ ਗਲਤੀ ਲਈ ਜਿਮੇਵਾਰ ਹੋਵੇ। ਪੇ ਕਮਿਸ਼ਨ ਨੇ ਇਸ ਪੋਸਟ ਦੇ ਸਿਲਸਿਲੇ ਵਿਚ ਜੋ ਕੀਤਾ ਹੈ ਉਹ ਇਹ ਹੈ ਕਿ ਇਕ ਬਲਾਕ ਡੀਵੈਲਪਮੈਂਟ ਆਫੀਸਰ, ਜਿਸ ਦੀ ਕੁਆਲੀਫੀਕੇਸ਼ਨ ਬੀ. ਐਸ. ਸੀ, ਐਗਰੀਕਲਚਰ ਹੈ, ਉਸ ਦਾ ਗਰੇਡ ਪਹਿਲਾਂ 250/- ਤੋਂ 500/- ਸੀ ਜਿਹੜਾ ਹੁਣ ਡੀਅਰਨੈੱਸ ਪੇ ਮਰਜ ਕਰਕੇ 300--700/- ਕਰ ਦਿਤਾ ਗਿਆ ਹੈ। ਇਸੇ ਕੈਟੇਗਰੀ ਦੇ ਹੋਰ ਮਹਿਕਮਿਆਂ ਦੇ ਅਫਸਰ ਵੀ ਸਨ ਜਿਨ੍ਹਾਂ ਦਾ ਗਰੇਡ ਪਹਿਲਾਂ 250-500/-ਸ ਅਤੇ ਹੁਣ ਉਨ੍ਹਾਂ ਦਾ 350 ਤੋਂ 900/- ਤਕ ਦਾ ਕਰ ਦਿਤਾ ਗਿਆ ਹੈ। ਇਹ ਸਮਝ ਨਹੀਂ ਆਈ ਕਿ ਡਿਸਟ੍ਰਿਕਟ ਐਗਰੀਕਲਚਰ ਆਫੀਸਰ ਦੇ ਗਰੇਡ ਵਿਚ ਕਿਉਂ ਵਿਤਕਰਾ ਰਖਿਆ ਗਿਆ। ਇਸੇ ਤਰ੍ਹਾਂ ਹੀ ਵੈਟਰਨਰੀ ਡੀਪਾਰਟਮੈਂਟ ਵਿਚ ਅਤੇ ਪੀ. ਡਬਲੀਊ. ਡੀ. ਦੇ ਮਹਿਕਮੇ ਵਿਚ ਵੀ ਹੋਇਆ ਹੈ। ਇਸੇ ਤਰ੍ਹਾਂ ਕੋਆਪਰੇਟਿਵ ਡੀਪਾਰਟਮੈਂਟ ਦੇ ਵਿਚ ਐਸਿਸਟੈਂਟ ਰਜਿਸਟਰਾਰ ਦੀ ਪੋਸਟ ਹੈ, ਉਸ ਦੀ ਪੇ ਵਿਚ 50/- ਰੁਪਏ ਦਾ ਫਰਕ ਰਖਿਆ ਹੈ ਦੂਸਰੇ ਅਫਸਰ ਨਾਲੋਂ ਪਰ ਉਸ ਨੂੰ 100/- ਸਪੈਸ਼ਲ ਪੇ ਦਿਤੀ। ਇਸ ਤਰ੍ਹਾਂ ਬਾਣੀਏ ਵਾਂਗੂ ਤਕੜੀ ਫੜ ਕੇ ਜੇ ਕੋਈ ਕੰਮ ਕਰੇ ਤਾਂ ਫੇਰ ਸਰਕਾਰ ਨਹੀਂ ਚਲਦੀ। ਜਦੋਂ ਦੋਵੇਂ ਕੈਟਗਰੀਜ਼ ਦੇ ਐਂਪਲਾਈਜ਼ ਦੀ ਇਕੋ ਜੇਹੀ ਕੁਆਲੀਫੀਕੇਸ਼ਨ ਰੱਖੀ ਹੋਵੇ ਅਤੇ ਇਕੋ ਤਰ੍ਹਾਂ ਦੀਆਂ ਡਿਊਟੀਜ਼ ਹੋਣ ਫੇਰ ਕੋਈ ਵਿਤਕਰਾ ਰਹਿ ਜਾਵੇ ਤਾਂ ਮੈਂ ਸਮਝਦਾ ਹਾਂ ਸਰਕਾਰ ਵਾਸਤੇ 36-37 ਹਜ਼ਾਰ ਰੁਪਿਆ ਕੋਈ ਵਡੀ ਗੱਲ ਨਹੀਂ। ਇਸ ਕੈਟੇਗਰੀ ਵਿਚ ਇਤਨਾ ਕੁ ਪੈਸਾ ਖਰਚ ਕਰਕੇ ਐਨਾਮਲੀ ਦੂਰ ਵੀ ਹੋ ਸਕਦੀ ਹੈ ਤਾਂ ਇਹ ਦੂਰ ਕਰ ਦੇਣੀ ਚਾਹੀਦੀ ਹੈ।

ਮੈਂ ਸਰਕਾਰ ਦਾ ਧਿਆਨ, ਡਿਪਟੀ ਸਪੀਕਰ ਸਾਹਿਬ, ਆਪਦੇ ਰਾਹੀਂ ਇਸ ਗਲ ਵਲ ਦਿਵਾਵਾਂਗਾ ਕਿ ਜਿਤਨੀਆਂ ਵੀ ਤਰੁਟੀਆਂ ਰਹਿ ਗਈਆਂ ਹਨ ਉਹ ਇਕ ਹਾਈ ਪਾਵਰ ਕਮੇਟੀ ਬਣਾ ਕੇ ਦੂਰ ਕਰ ਦੇਣੀਆਂ ਚਾਹੀਦੀਆਂ ਹਨ। ਇਥੇ ਇਕ ਟੈਕਨੀਕਲ ਗਲ ਵੀ ਕਹੀ ਗਈ ਸੀ ਕਿ ਇਸ ਹਾਊਸ ਦਾ ਸਪੀਕਰ ਉਸ ਕਮੇਟੀ ਦਾ ਚੇਅਰਮੈਨ ਨਹੀਂ ਹੋ ਸਕਦਾ। ਭਾਵੇਂ ਕੋਈ ਹੋਰ ਹੋਵੇ, ਕਿਵੇਂ ਵੀ ਹੋਵੇ ਇਹ ਅਨਾਮਲੀਜ਼ ਤਾਂ ਦੂਰ ਹੋਣੀਆਂ ਹੀ ਚਾਹੀਦੀਆਂ ਹਨ। ਇਸ ਦੇ ਨਾਲ ਮੈਂ ਇਹ ਵੀ ਅਰਜ਼ ਕਰ ਦਿਆਂ ਕਿ ਜੇ ਮੈਂ ਉਨ੍ਹਾਂ ਦੀ ਥਾਂ ਇਨ੍ਹਾਂ ਅਨਾਮਲੀਜ਼ ਨੂੰ ਦੂਰ ਕਰਨ ਤੇ ਹੁੰਦਾ ਤਾਂ ਮੈਂ ਛੋਟੇ ਮੁਲਾਜ਼ਮਾਂ ਨੂੰ ਵੀ ਉਸੇ ਢੰਗ ਨਾਲ ਵੇਖਦਾ ਜਿਸ ਨਾਲ ਕਿ 1200-1800 ਦੀ ਕੈਟੇਗਰੀਜ਼ ਨੂੰ ਵੇਖਿਆ ਗਿਆ ਹੈ ਜਾਂ 600-1200/- ਵਾਲਿਆਂ ਨੂੰ ਵੇਖਿਆ ਹੈ।

ਜੋ ਦੂਜੇ ਨਾਲ ਕਪੜਾ ਵੀ ਲਗ ਜਾਵੇ ਤਾਂ ਕਹਿੰਦੇ ਹਨ ਕਿ ਇਹ ਜੂਨੀਅਰ ਹੈ ਅਤੇ ਅਸੀਂ ਸੀਨੀਅਰ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਫਰਕ ਨੂੰ ਪੇ ਕਮਿਸ਼ਨ ਨੇ ਜੇ ਪੁਆਇੰਟ ਆਊਟ ਨਹੀਂ ਕੀਤਾ ਤਾਂ ਜਿਹੜਾ ਵੀ ਹੋਰ ਕੋਈ ਕਮਿਸ਼ਨ ਇਹ ਸਰਕਾਰ ਬਣਾਏਗੀ ਉਹ ਇਸ ਫਰਕ ਨੂੰ ਜ਼ਰੂਰ ਪੁਆਇੰਟ ਆਊਟ ਕਰੇਗੀ। ਉਪਰਲੇ ਦਰਜੇ ਦੇ ਲੋਕ ਤਾਂ ਸਿਆਣੇ ਹੁੰਦੇ ਹਨ ਅਤੇ ਫੈਮਲੀ ਪਲੈਨਿੰਗ ਵੀ ਕਰ ਲੈਂਦੇ ਹਨ ਪਰ ਹੇਠਲੇ ਦਰਜੇ ਦੇ ਲੋਕਾਂ ਦੇ ਘਰ 8-8 ਬਚੇ ਹੁੰਦੇ ਹਨ ਅਤੇ ਫੈਮਿਲੀ ਪਲੈਨਿੰਗ ਵੀ ਨਹੀਂ ਕਰ ਸਕਦੇ। ਇਸ ਲਈ ਸਾਨੂੰ ਇਨ੍ਹਾਂ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਐਜੂਕੇਸ਼ਨ ਦੀ ਸਹੂਲਤ ਦੇਣੀ ਚਾਹੀਦੀ ਹੈ ਤਾਕਿ ਇਹ ਜਿਹੜੇ ਲੋਕ ਪਛੜ ਗਏ ਹਨ, ਉਨ੍ਹਾਂ ਨੂੰ ਅਗੇ ਲਿਆਂਦਾ ਜਾਵੇ।

ਮੈਂ ਹੋਰ ਇਕ ਗਲ ਮਨਿਸਟਰ ਸਾਹਿਬ ਨੂੰ ਕਹਿਣੀ ਚਾਹੁੰਦਾ।......

**ਸ੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਬੈਠ ਜਾਉ। (The hon. Member should now resume his seat.)

**ਸਰਦਾਰ ਨਰਿੰਦਰ ਸਿੰਘ :** ਬਸ ਜਨਾਬ, ਮੈਂ ਸਿਰਫ਼ ਇਕੋ ਹੀ ਗਲ ਕਹਿਣੀ ਹੈ।

**ਸ੍ਰੀ ਡਿਪਟੀ ਸਪੀਕਰ :** ਇਥੇ ਮੈਨੂੰ ਵਕਤ ਦੀ ਫੈਮਲੀ ਪਲੈਨਿੰਗ ਕਰਨੀ ਪੈ ਰਹੀ ਹੈ। (ਹਾਸਾ) ਇਸ ਲਈ ਤੁਸੀਂ ਬੈਠ ਜਾਉ। ਮੋਤੀਆਂ ਵਾਲਿਉ ਬੈਠ ਜਾਉ। (I have to observe the schedule of time here. So I would request the hon. Member to resume his seat.)

**ਸਰਦਾਰ ਬਲਵੰਤ ਸਿੰਘ (ਨੂਰ ਮਹਿਲ) :** ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਵਿਚ ਪੇ ਕਮਿਸ਼ਨ ਦੀ ਰਿਪੋਰਟ ਤੇ ਜੋ ਬਹਿਸ ਹੋ ਰਹੀ ਹੈ, ਇਹ ਇਕ ਬੜਾ ਅਹਿਮ ਮਾਮਲਾ ਹੈ। ਇਹ ਸਟੇਟ ਦੇ 4-5 ਲਖ ਮੁਲਾਜ਼ਮਾਂ ਦੀ ਇਕਨਾਮਿਕ ਡਿਵੈਲਪਮੈਂਟ ਨਾਲ ਸਬੰਧ ਰਖਦਾ ਹੈ। ਸਿਰਫ ਇਤਨਾ ਹੀ ਨਹੀਂ ਸਗੋਂ ਇਸ ਸਾਰੇ ਸੂਬੇ ਦੀ ਇਕਨਾਮਿਕ ਡਿਵੈਲਪਮੈਂਟ ਨਾਲ ਸਬੰਧ ਰਖਦਾ ਹੈ ਕਿਉਂਕਿ ਮੁਲਾਜ਼ਮ ਇਸ ਸੂਬੇ ਦੀ ਮਸ਼ੀਨਰੀ ਦੇ ਪੁਰਜ਼ੇ ਹਨ। ਜੇਕਰ ਇਹ ਠੀਕ ਕੰਮ ਨਾ ਕਰਨਗੇ ਤਾਂ ਸੂਬੇ ਵਿਚ ਕਿਸੇ ਕਿਸਮ ਦੀ ਚੇਂਜ ਜਾਂ ਡਿਵੈਲਪਮੈਂਟ ਨਹੀਂ ਕੀਤੀ ਜਾ ਸਕਦੀ।

ਡਿਪਟੀ ਸਪੀਕਰ ਸਾਹਿਬ, ਪਿਛਲੇ 20 ਸਾਲਾਂ ਤੋਂ ਮੁਲਾਜ਼ਮ ਆਪਣੀ ਵੈਲਫੇਅਰ ਵਾਸਤੇ ਜ਼ੋਰ ਪਾਉਂਦੇ ਆ ਰਹੇ ਹਨ। ਹਰ ਇਕ ਸਰਕਾਰ ਕਹਿੰਦੀ ਰਹੀ ਕਿ ਅਸੀਂ ਵਿਚਾਰ ਕਰਾਂਗੇ। ਪਰ ਕਿਸੇ ਨੇ ਵੀ ਇਨ੍ਹਾਂ ਦੀਆਂ ਪਰਾਬਲਮਜ਼ ਨੂੰ ਹਲ ਕਰਨ ਲਈ ਕੋਈ ਕਦਮ ਨਾ ਚੁਕਿਆ। ਫਿਰ 1967 ਵਿਚ ਫਰੰਟ ਸਰਕਾਰ ਆਈ। ਉਨ੍ਹਾਂ ਨੇ ਵੇਖਿਆ ਕਿ ਸਰਕਾਰੀ ਮੁਲਾਜ਼ਮਾਂ ਦੀਆਂ ਮੰਗਾਂ ਠੀਕ ਹਨ ਤਾਂ ਉਨ੍ਹਾਂ ਨੇ ਉਹ ਮੰਨ ਲਈਆਂ। ਕੁਠਾਰੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਲਾਗੂ ਕਰ ਦਿਤੀਆਂ। ਪੇ ਕਮਿਸ਼ਨ ਬਣਾਉਣਾ ਮੰਨ ਲਿਆ। ਪੰਜਾਬ ਦੇ ਮੁਲਾਜ਼ਮਾਂ ਨੂੰ ਸੈਂਟਰ ਦੀ ਗੌਰਮੈਂਟ ਦੇ ਮੁਤਾਬਕ ਡੀ. ਏ. ਦੇ ਦਿਤਾ। ਇਸ ਤਰ੍ਹਾਂ ਉਨ੍ਹਾਂ ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਗਈਆਂ।

ਫਿਰ, ਡਿਪਟੀ ਸਪੀਕਰ ਸਾਹਿਬ, 11 ਜੁਲਾਈ, 1967 ਨੂੰ ਇਹ ਕਮਿਸ਼ਨ ਬਣਿਆ। ਇਸ ਨੇ ਜੋ ਰਿਪੋਰਟ ਦਿਤੀ ਉਸ ਵਿਚ ਬਹੁਤ ਸਾਰੀਆਂ ਅਨਾਮਲੀਜ਼ ਹਨ। ਉਹ ਮੈਂ ਤੁਹਾਡੇ ਨੋਟਿਸ ਵਿਚ ਲਿਆਉਣੀਆਂ ਚਾਹੁੰਦਾ ਹਾਂ। ਇਕ ਬਹੁਤ ਇੰਮਪਾਰਟੈਂਟ ਗਲ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ 11 ਜੁਲਾਈ ਨੂੰ ਜਦੋਂ ਇਹ ਕਮਿਸ਼ਨ ਬਣਾਇਆ ਗਿਆ ਤਾਂ ਉਸ ਨੇ ਮੁਲਾਜ਼ਮਾਂ ਦੀਆਂ ਯੂਨੀਅਨਾਂ ਕੋਲੋਂ ਅਤੇ ਹੋਰ ਇੰਡਵੀਜੂਅਲਜ਼ ਕੋਲੋਂ ਸੁਝਾਉ ਮੰਗੇ। ਪਰ ਦੁਖ ਦੀ ਗਲ ਹੈ ਕਿ ਸਿਰਫ ਇਕ ਐਮ. ਐਲ. ਏ. ਨੇ ਹੀ ਕੁਝ ਸਜੈਸ਼ਨਜ਼ ਭੇਜੀਆਂ ਹੋਰ ਮੈਂਬਰ ਨੇ ਇਹ ਖੇਚਲ ਨਹੀਂ ਕੀਤੀ।

**ਸਰਦਾਰ ਕਿਰਪਾਲ ਸਿੰਘ :** ਉਹ ਕਿਹੜਾ ਮੈਂਬਰ ਸੀ ?

**ਸਰਦਾਰ ਬਲਵੰਤ ਸਿੰਘ :** ਜਿਹੜਾ ਤੁਹਾਡੇ ਸਾਹਮਣੇ ਖੜ੍ਹਾ ਬੋਲ ਰਿਹਾ ਹੈ। ਸੋ, ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਉਸ ਵੇਲੇ ਇੰਟਰੈਸਟ ਲੈਂਦੇ ਤਾਂ ਜ਼ਰੂਰ ਹੀ ਤਨਖਾਹਾਂ ਵਧ ਹੁੰਦੀਆਂ ਹੁਣ ਬਹੁਤ ਸਾਰੇ ਮੈਂਬਰ ਇਨ੍ਹਾਂ ਅਨਾਮਲੀਜ਼ ਦਾ ਜ਼ਿਕਰ ਕਰਦੇ ਹਨ ਪਰ ਉਸ ਵੇਲੇ ਕਿਸੇ ਨੇ ਵੀ ਧਿਆਨ ਨਹੀਂ ਦਿਤਾ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਉਹ ਅਨਾਮਲੀਜ਼ ਲਿਆਉਣੀਆਂ ਚਾਹੁੰਦਾ ਹਾਂ ਜਿਹੜੀਆਂ ਬਹੁਤ ਹੀ ਨਾਵਾਜਬ ਹਨ। ਕੁਝ ਅਜਿਹੀਆਂ ਅਸਾਮੀਆਂ ਹਨ ਜਿਨ੍ਹਾਂ ਦੀਆਂ ਕੁਆਲੀਫੀਕੇਸ਼ਨਜ਼ ਸੇਮ ਹਨ, ਡਿਗਰੀਆਂ ਸੇਮ ਹਨ ਪਰ ਉਨ੍ਹਾਂ ਦੇ ਪੇ ਸਕੇਲ ਡਿਫਰੈਂਟ ਹਨ ਕਿਉਂਕਿ ਉਹ ਡਿਫਰੈਂਟ ਮਹਿਕਮੇ ਵਿਚ ਕੰਮ ਕਰਦੇ ਹਨ। ਮਿਸਾਲ ਦੇ ਤੌਰ ਤੇ ਐਗਰੀਕਲਚਰ ਦੇ ਇੰਸਪੈਕਟਰ ਦੀ ਕੁਆਲੀਫੀਕੇਸ਼ਨ ਬੀ. ਐਸ. ਸੀ. ਹੁੰਦੀ ਹੈ ਉਸ ਦਾ ਗਰੇਡ 200–500 ਕਰ ਦਿਤਾ ਹੈ। ਪਰ ਇੰਡਸਟਰੀ ਦੇ ਇੰਸਪੈਕਟਰ ਦੀ ਕੁਆਲੀਫੀਕੇਸ਼ਨ ਵੀ ਇਹੋ ਹੀ ਹੈ ਪਰ ਉਸ ਦਾ ਗਰੇਡ 130 ਰੁਪਏ ਤੋਂ ਸ਼ੁਰੂ ਕੀਤਾ ਹੈ। ਇਹ ਬੜੀ ਵਡੀ ਅਨਾਮਲੀ ਹੈ ਕਿ ਡਿਫਰੈਂਟ ਮਹਿਕਮਿਆਂ ਵਿਚ ਕੰਮ ਕਰਨ ਵਾਲੇ ਇਕੋ ਕੁਆਲੀਫਿਕੇਸ਼ਨ ਦੇ ਬੰਦਿਆਂ ਨੂੰ ਵਖ ਵਖ ਗਰੇਡ ਦਿਤੇ ਜਾਣ। ਉਨ੍ਹਾਂ ਦਾ ਗਰੇਡ ਸੇਮ ਹੋਣਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ :** ਇਥੇ ਵਜ਼ੀਰ ਬਣਾਉਣ ਲਗਿਆਂ ਤਾਂ ਕੁਆਲੀਫੀਕੇਸ਼ਨ ਵੇਖਦੇ ਹੀ ਨਹੀਂ।

**ਵੈਦ ਕਰਤਾਰ ਸਿੰਘ :** ਉਹ ਲੋਕਾਂ ਦੇ ਨੁਮਾਇੰਦੇ ਹੁੰਦੇ ਹਨ, ਉਨ੍ਹਾਂ ਨੂੰ ਕੁਆਲੀਫੀਕੇਸ਼ਨ ਦੀ ਲੋੜ ਨਹੀਂ।

**ਸਰਦਾਰ ਬਲਵੰਤ ਸਿੰਘ :** ਉਨ੍ਹਾਂ ਦੀਆਂ ਤਨਖਾਹਾਂ ਵੀ ਘਟ ਕਰ ਦਿਉ ਮੈਨੂੰ ਕੋਈ ਇਤਰਾਜ਼ ਨਹੀਂ (ਹਾਸਾ)। ਇਸ ਲਈ, ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਰੀਕਨਸਿਡਰ ਕੀਤਾ ਜਾਵੇ।

ਫਿਰ ਸਰਦਾਰ ਨਰਿੰਦਰ ਸਿੰਘ ਜੀ ਨੇ ਬੀ. ਡੀ. ਓ. ਬਾਰੇ ਜ਼ਿਕਰ ਕੀਤਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਭਾਵੇਂ ਇਨ੍ਹਾਂ ਦਾ ਕੋਈ ਕੰਮ ਹੋਵੇ, ਭਾਵੇਂ ਇਨ੍ਹਾਂ ਤੋਂ ਪੁਲਿਟੀਕਲ ਕੰਮ ਲਿਆ ਜਾਵੇ ਜਾਂ ਖੇਤੀ ਬਾੜੀ ਦੀ ਉਨਤੀ ਦਾ ਜਾਂ ਭਾਵੇਂ ਕਾਂਗਰਸ ਲਈ ਵੋਟਾਂ ਇਕਠੀਆਂ ਕਰਨ ਵਾਸਤੇ ਇਸਤੇਮਾਲ ਕੀਤਾ ਜਾਵੇ ਪਰ ਇਨ੍ਹਾਂ ਦੀ ਤਨਖਾਹ ਘਟ ਹੈ, ਇਸ ਨੂੰ ਵਧਾਉਣਾ ਚਾਹੀਦਾ ਹੈ।

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ ਹੁਣੇ ਸਰਦਾਰ ਬਲਵੰਤ ਸਿੰਘ ਜੀ ਨੇ ਇਥੇ ਕਿਹਾ ਹੈ ਕਿ ਬੀ. ਡੀ. ਓ. ਨੂੰ ਕਾਂਗਰਸ ਲਈ ਵੋਟਾਂ ਇਕਠੀਆਂ ਕਰਨ ਲਈ ਵਰਤਿਆ ਜਾਂਦਾ ਹੈ। ਇਹ ਗਲ ਗਲਤ ਹੈ। (ਵਿਘਨ) (ਸ਼ੋਰ)

**ਸ਼੍ਰੀ ਡਿਪਟੀ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ। (It is no point of order)

**ਸਰਦਾਰ ਬਲਵੰਤ ਸਿੰਘ :** ਫਿਰ, ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਰਿਪੋਰਟ ਹੈ ਇਹ ਅਨਸੋਸ਼ਲਿਸਟਿਕ ਹੈ। ਇਹ ਇਤਨੀ ਡਿਫੈਕਟਿਵ ਹੈ ਕਿ ਇਕੋ ਗਰੇਡ ਤੇ ਕੰਮ ਕਰਨ ਵਾਲੇ ਕਰਮਚਾਰੀਆਂ ਦੀ ਇਨਕਰੀਮੈਂਟ ਵਖਰੀ ਵਖਰੀ ਹੈ। ਮਿਸਾਲ ਵਜੋਂ ਜੇ ਕਲਰਕ ਪਟਵਾਰੀ ਅਤੇ ਗਰਾਮ ਸੇਵਕ ਦੀ ਤਨਖਾਹ 160 ਦੇ ਗਰੇਡ ਵਿਚ ਹੈ ਤਾਂ ਉਸ ਦੀ ਸਾਲਾਨਾ ਇਨਕਰੀਮੈਂਟ 5 ਰੁਪਏ ਹੈ। ਪਰ ਜੇ ਉਨ੍ਹਾਂ ਦੀ ਕੈਟੇਗਰੀ ਤੋਂ ਜ਼ਰਾ ਉਪਰ ਅਸਿਸਟੈਂਟ 160 ਦੇ ਗਰੇਡ ਵਿਚ ਹੈ ਤਾਂ ਉਸ ਦੀ ਸਾਲਾਨਾ ਇਨਕਰੀਮੈਂਟ 10 ਰੁਪਏ ਹੈ। ਇਹ ਵਡਾ ਧਕਾ ਹੈ ਇਹ ਕਮਿਸ਼ਨ ਨੇ ਮੁਲਾਜ਼ਮਾਂ ਵਿਚ ਮਿਉਚੂਅਲ ਜੈਲਸੀ ਪੈਦਾ ਕਰਨ ਲਈ ਕੀਤਾ ਹੈ ਤਾਕਿ ਉਹ ਆਪਸ ਵਿਚ ਹੀ ਝਗੜਦੇ ਰਹਿਣ। (ਘੰਟੀ) ਬਸ ਜੀ ਮੈਂ ਇਕ ਮਿੰਟ ਹੋਰ ਲਵਾਂਗਾ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਦੋ ਮਿੰਟ ਲਉ। (The hon. Member can speak for two minutes more.)

**ਸਰਦਾਰ ਬਲਵੰਤ ਸਿੰਘ :** Thank you, Sir. ਫਿਰ ਡਿਪਟੀ ਸਪੀਕਰ ਸਾਹਿਬ, ਇਸ ਵਿਚ ਅਜਿਹਾ ਮੈਥਡ ਅਪਣਾਇਆ ਗਿਆ ਹੈ ਜਿਸ ਨਾਲ ਛੋਟੇ ਮੁਲਾਜ਼ਮਾਂ ਨੂੰ ਨੁਕਸਾਨ ਹੁੰਦਾ ਹੈ ਅਤੇ ਵਡੇ ਮੁਲਾਜ਼ਮਾਂ ਨੂੰ ਫ਼ਾਇਦਾ ਹੁੰਦਾ ਹੈ। ਮੈਂ ਇਸ ਦੀ ਇਕ ਮਿਸਾਲ ਦੇਂਦਾ ਹਾਂ। ਕਨਸਾਲੀਡੇਸ਼ਨ ਦੇ ਮਹਿਕਮੇ ਵਿਚੋਂ 12 ਹਜ਼ਾਰ ਪਟਵਾਰੀ, ਜਮਾਦਾਰ ਅਤੇ ਕਾਨੂੰਗੋ ਰਿਟ੍ਰੈਂਚ ਕਰ ਦਿਤੇ ਗਏ ਪਰ 26 ਅਫ਼ਸਰਾਂ ਵਿਚੋਂ ਇਕ ਨੂੰ ਵੀ ਨਹੀਂ ਕਢਿਆ ਗਿਆ। ਉਨ੍ਹਾਂ ਨੂੰ ਕਢਣ ਦਾ ਕਾਰਣ ਇਹ ਸੀ ਕਿ ਉਥੋਂ ਕੰਮ ਖਤਮ ਹੋ ਚੁਕਿਆ ਸੀ ਅਤੇ ਸਟਾਫ਼ ਜ਼ਿਆਦਾ ਸੀ। ਪਰ ਉਥੇ 45 ਪੀ. ਸੀ. ਐਸ. ਅਫ਼ਸਰ ਉਥੇ ਐਸ ਡੀ.ਓ. ਲਗੇ ਹੋਏ ਸਨ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਨਹੀਂ ਛੇੜਿਆ ਪਰ ਜਮਾਦਾਰ ਅਤੇ ਪਟਵਾਰੀ ਆਦਿ ਕਢ ਦਿਤੇ ਹਨ। ਜੇ ਉਨ੍ਹਾਂ ਨੇ ਕਢਣੇ ਹੀ ਸਨ ਤਾਂ ਸਾਰੀਆਂ ਕੈਟੇਗਰੀਆਂ ਵਿਚੋਂ ਪ੍ਰੋਪੋਰਸ਼ਨਲ ਤਰੀਕੇ ਨਾਲ ਕਢੇ ਜਾਂਦੇ।

ਮੈਂ ਡਿਪਟੀ ਸਪੀਕਰ ਸਾਹਿਬ ਇਹ ਅਰਜ਼ ਕਰਦਾ ਹਾਂ ਕਿ ਇਹ ਮੁਲਾਜ਼ਮ ਸਾਡੇ ਐਡ-ਮਿਨਿਸਟਰੇਟਿਵ ਮਸ਼ੀਨਰੀ ਦੇ ਟੂਲ ਹਨ। ਜਦੋਂ ਤਕ ਇਨ੍ਹਾਂ ਦੀਆਂ ਤਨਖਾਹਾਂ ਨਹੀਂ ਵਧਾਈਆਂ ਜਾਂਦੀਆਂ ਓਦੋਂ ਤਕ ਸਾਡੇ ਸੂਬੇ ਵਿਚ ਇਕਨਾਮਿਕ ਚੇਂਜ ਨਹੀਂ ਲਿਆਂਦੀ ਜਾ ਸਕਦੀ। ਇਸ ਲਈ ਇਸ ਰਿਪੋਰਟ ਵਿਚ ਜੋ ਅਨਾਮਲੀਜ਼ ਹਨ ਉਹ ਦੂਰ ਹੋਣੀਆਂ ਚਾਹੀਦੀਆਂ ਹਨ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ, ਦਖਣ) :** ਡਿਪਟੀ ਸਪੀਕਰ ਸਾਹਿਬ, ਇਹ ਜੋ ਪੇ ਕਮਿਸ਼ਨ ਦੀ ਰਿਪੋਰਟ ਹੈ, ਇਸ ਦੇ ਮੁਤੱਲਕ ਮੇਰੇ ਦੋਸਤ ਸਰਦਾਰ ਬਲਵੰਤ ਸਿੰਘ ਨੇ ਕਿਹਾ ਕਿ ਫਰੰਟ ਸਰਕਾਰ ਨੇ ਪੇ ਕਮਿਸ਼ਨ ਮੁਕਰਰ ਕੀਤਾ ਸੀ। ਜਿਸ ਗਰਜ਼ ਲਈ ਇਹ ਕਮਿਸ਼ਨ ਮੁਕਰਰ ਕੀਤਾ ਗਿਆ ਸੀ, ਉਸ ਗਰਜ਼ ਨੂੰ ਪੂਰਾ ਨਹੀਂ ਕੀਤਾ ਗਿਆ। ਸਮਾਂ ਥੋੜ੍ਹਾ ਹੋਣ ਕਾਰਨ ਮੈਂ ਅਨਾਮਲੀਜ਼ ਦਾ ਜ਼ਿਕਰ ਤਾਂ ਨਹੀਂ ਕਰ ਸਕਦਾ, ਜਿਹੜੀਆਂ ਸਾਰੀਆਂ ਸਰਵਿਸਿਜ਼ ਵਿਚ ਕੀਤੀਆਂ ਗਈਆਂ ਹਨ ਪਰ ਇਕ ਗਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਗਰੀਬਾਂ ਦਾ ਤਾਲੁਕ ਹੈ, ਅੱਜ ਦੀ ਸੋਸਾਇਟੀ ਉਸਾਰਨ ਦਾ ਤਾਲੁਕ ਹੈ, ਜਿਸ ਬੇਸਿਜ਼ ਤੇ ਇਹ ਕਮਿਸ਼ਨ ਫੇਲ੍ਹ

[ਸਰਦਾਰ ਕਿਰਪਾਲ ਸਿੰਘ]

ਰਿਹਾ ਹੈ। ਹੈਰਾਨ ਕੁਨ ਗਲਾਂ ਹਨ ਕਿ ਜਿਨ੍ਹਾਂ ਲੋਕਾਂ ਦੀ ਡਿਮਾਂਡ ਉਤੇ ਇਹ ਕਮਿਸ਼ਨ ਬਿਠਾਇਆ ਗਿਆ, ਉਨ੍ਹਾਂ ਲੋਕਾਂ ਨੂੰ ਹੀ ਇਸ ਦੇ ਖਿਲਾਫ ਸ਼ਕਾਇਤਾਂ ਹਨ। ਵਡੇ ਔਰ ਛੋਟੇ ਅਫਸਰਾਂ ਨਾਲ ਤਫਰਕਾ ਰਖਿਆ ਗਿਆ ਹੈ। ਗਰੀਬ ਆਦਮੀਆਂ ਦੀਆਂ ਡਿਮਾਂਡਾਂ ਉਤੇ, ਭਾਵ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੀ ਡਿਮਾਂਡ ਉਤੇ ਇਹ ਕਮਿਸ਼ਨ ਬਣਿਆ ਲੇਕਿਨ ਛੋਟੇ ਮੁਲਾਜ਼ਮਾ ਨੂੰ ਇਸ ਰਿਪੋਰਟ ਨਾਲ ਨੁਕਸਾਨ ਹੋਇਆ ਹੈ। ਕਲਰਕ ਦਾ ਗਰੇਡ ਬਣਾਉਣ ਲਗੇ ਉਸਦੀ ਟੇਲ ਘਟ ਰਖੀ ਗਈ ਹੈ। ਕੋਈ ਵਜਾ ਨਹੀਂ ਦਸੀ ਗਈ। ਛੋਟੇ ਮੁਲਾਜ਼ਮਾਂ ਦੀਆਂ ਹੋਰ ਵੀ ਕਿੰਨੀਆਂ ਮਿਸਾਲਾਂ ਦਿਤੀਆਂ ਗਈਆ ਹਨ ਜਿਵੇਂ ਕਿ ਜੇਲ੍ਹ ਵਾਰਡਨ, ਪਟਵਾਰੀ ਆਦਿ ਹਨ। ਇਹ ਸਾਰੇ ਪੰਦਰਾਂ ਵੀਹ ਸਾਲ ਦੀ ਸਰਵਿਸ ਵਿਚ ਸਿਰਫ ਪੰਦਰਾ ਰੁਪਏ ਤਰੱਕੀ ਲੈ ਸਕਦੇ ਹਨ। ਸਿਪਾਹੀ ਨੂੰ ਸਾਈਕਲ ਅਲਾਉਂਸ ਨਹੀਂ ਮਿਲਦਾ। ਹਾਊਸ ਰੈਂਟ ਨਹੀਂ ਮਿਲਦਾ। ਤਾਲੀਮ ਦੀ ਸਹੂਲਤ ਨਹੀਂ ਮਿਲਦੀ। ਇਨ੍ਹਾਂ ਸਾਰੇ ਛੋਟੇ ਮੁਲਾਜ਼ਮਾਂ ਵਾਸਤੇ ਕੋਈ ਕਿਸੇ ਕਿਸਮ ਦੀ ਸਹੂਲਤ ਨਹੀਂ ਹੈ। ਮੈਡੀਕਲ ਰੀ-ਇੰਬਰਸਮੈਂਟ ਦਾ ਸਵਾਲ ਹੀ ਲੈ ਲਵੋ। ਇਹ ਇਸ ਵੇਲੇ ਅਜਿਹਾ ਤਰੀਕਾ ਚਲ ਰਿਹਾ ਹੈ ਕਿ ਜਿਹੜਾ ਤਾਂ ਘਾਗ ਹੈ ਉਹ ਤਾਂ ਹਜ਼ਾਰਾਂ ਰੁਪਏ ਖਾਈ ਜਾਂਦਾ ਹੈ ਔਰ ਜਿਹੜਾ ਗਰੀਬ ਔਰ ਸ਼ਰੀਫ ਆਦਮੀ ਹੈ ਉਸ ਨੂੰ ਇਸ ਬਾਰੇ ਕੁਝ ਨਹੀਂ ਮਿਲ ਰਿਹਾ। ਮੈਡੀਕਲ ਸਬੰਧੀ ਕਨਸਾਲੀਡੇਟਿਡ ਅਲਾਉਂਸ ਮਿਲਣਾ ਚਾਹੀਦਾ ਹੈ। ਹਾਊਸ ਰੈਂਟ ਦੇ ਮੁਤਾਲਬੇ ਨੂੰ ਰੱਦ ਕਰ ਦਿੱਤਾ ਹੈ ਬਹੁਤ ਸਾਰੇ ਲੋਕ ਜਾਅਲੀ ਰਸੀਦਾਂ ਪੇਸ਼ ਕਰਕੇ ਇਹ ਅਲਾਉਂਸ ਲਈ ਜਾਂਦੇ ਹਨ ਔਰ ਗਰੀਬ ਆਦਮੀ ਇਸ ਤਰ੍ਹਾਂ ਜਾਅਲੀ ਕੰਮ ਨਾ ਕਰ ਸਕਣ ਕਾਰਨ ਇਸ ਅਲਾਉਂਸ ਤੋਂ ਮਹਿਰੂਮ ਰਹਿ ਰਿਹਾ ਹੈ। ਕੰਸਾਲੀਡੇਟਿਡ ਹਾਊਸ ਰੈਂਟ ਦੇ ਕੇ ਇਸ ਜਾਅਲੀ ਕੰਮ ਨੂੰ ਰੋਕਿਆ ਜਾ ਸਕਦਾ ਹੈ।

ਜਿਥੋਂ ਤਕ ਬਾਕੀ ਚੀਜ਼ਾਂ ਦਾ ਤਾਲੁਕ ਹੈ, ਇਥੇ ਕਿੰਨੀਆਂ ਹੀ ਅਨੋਮਲੀਜ਼ ਦਾ ਜ਼ਿਕਰ ਹੋ ਚੁਕਾ ਹੈ। ਡਰਾਫਟਸ ਮੈਨ ਤੇ ਉਵਰਸੀਅਰਜ਼ ਕਾਫੀ ਮੁੱਦਤ ਤੋਂ ਇਕ ਗਰੇਡ ਵਿਚ ਚਲੇ ਆਉਂਦੇ ਸਨ। ਇਸ ਵਾਰੀ ਇਸ ਕਮਿਸ਼ਨ ਦੀ ਰਿਪੋਰਟ ਤੋਂ ਵਡਾ ਡਿਫਰੈਂਸ ਹੋ ਗਿਆ ਇਨ੍ਹਾਂ ਦੋਵਾਂ ਕੈਟੇਗਰੀਜ਼ ਦੇ ਗਰੇਡਾਂ ਵਿਚ। ਸਰਵੇਅਰ ਔਰ ਕਲਰਕ ਦੀਆਂ ਇਕੋ ਤਨਖਾਹਾਂ ਰਖੀਆਂ ਹਨ ਜਦ ਕਿ ਸਰਵੇਅਰ ਮੈਟ੍ਰਿਕ ਕਰਨ ਤੋਂ ਬਾਅਦ ਦੋ ਸਾਲ ਹੋਰ ਟੈਕਨੀਕਲ ਸਿਖਿਆ ਲਈ ਲਗਾਉਂਦਾ ਹੈ। ਨਾ ਹੀ ਸਰਵੇਅਰ ਦੀ ਨੇਚਰ ਆਫ ਡਿਊਟੀ ਵਲ ਧਿਆਨ ਦਿਤਾ ਗਿਆ ਹੈ। ਇਕ ਹੋਰ ਮਿਸਾਲ ਮੈਂ ਦਿੰਦਾ ਹਾਂ ਕਿ ਰੋਡ ਇਨਸਪੈਕਟਰ ਤਾਂ ਸਾਰੀ ਉਮਰ ਰੋਡ ਇਨਸਪੈਕਟਰ ਹੀ ਰਹਿੰਦਾ ਹੈ ਪਰ ਕਲਰਕ ਰਿਟਾਇਰ ਹੋਣ ਤਕ ਸੁਪਰਡੈਂਟ ਬਣ ਜਾਂਦਾ ਹੈ। ਜਿਹੜਾ ਆਦਮੀ ਕੋਈ ਉਸਾਰੀ ਦਾ ਟੈਕਨੀਕਲ ਕੰਮ ਕਰਦਾ ਹੈ ਉਹ ਤਾਂ ਉਥੇ ਦਾ ਉਥੇ ਹੀ ਰਹਿ ਜਾਂਦਾ ਹੈ। ਇਸ ਚੀਜ਼ ਨੂੰ ਵੀ ਗਹੁ ਵਿਚ ਨਹੀਂ ਰਖਿਆ ਗਿਆ।

ਡਿਵੈਲਪਮੈਂਟ ਦੇ ਡਿਪਾਰਟਮੈਂਟ ਵਿਚ ਵੇਖ ਲਉ। ਬਲਕਿ ਡਿਵੈਲਪਮੈਂਟ ਅਫਸਰਾਂ ਨੇ ਆਪਣੀਆਂ ਡਿਮਾਂਡਾਂ ਸਰਕੁਲਰ ਦੀ ਸ਼ਕਲ ਵਿਚ ਜਾਰੀ ਕੀਤੀਆਂ ਹਨ। ਇਨ੍ਹਾਂ ਨੇ ਆਪਣੇ ਬਾਰੇ ਵਿਚ ਕਿਹਾ ਹੈ ਕਿ ਪਹਿਲੇ ਦਸਾਂ ਸਾਲਾਂ ਵਿਚ ਹਜ਼ਾਰਾਂ ਰੁਪਏ ਇਨ੍ਹਾਂ ਦੇ ਘਟਾਏ ਜਾਂਦੇ ਹਨ। ਪੰਚਾਇਤ ਅਫਸਰਾਂ ਵਲ ਜੇ ਨਿਗਾਹ ਮਾਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਕਿਸੇ ਵੇਲੇ ਇਹ ਬੀ. ਟੀਜ਼. ਨਾਲ ਬਿਲਕੁਲ ਐਟ ਪਾਰ ਸਨ ਪਰ ਹੁਣ ਘਟ ਗਏ ਹਨ। ਇਸ ਤੋਂ ਇਲਾਵਾ

ਹੋਰ ਬੜੀਆਂ ਛੋਟੀਆਂ ਛੋਟੀਆਂ ਗਲਾਂ ਹਨ। ਮੈਡੀਕਲ ਕਾਲਜਾਂ ਦੇ ਰਸੋਈਏ ਲੈ ਲਵੋ, ਇਨ੍ਹਾਂ ਨੂੰ 46 ਔਰ 66 ਰੁਪਏ ਤੋਂ ਵਧ ਮਿਲ ਨਹੀਂ ਸਕਦੇ। ਗਰੇਡ ਦਾ ਤਰੀਕਾ ਇਨ੍ਹਾਂ ਵਾਸਤੇ ਹੈ ਨਹੀਂ। ਇਹ ਇਸ ਦੌਰ ਦੀ ਕਿੰਨੀ ਬਦਸੂਰਤ ਗਲ ਹੈ। ਇਸੇ ਤਰ੍ਹਾਂ ਹੋਰ ਵੀ ਕਈ ਐਸੇ ਮਹਿਕਮੇ ਹਨ ਜਿਨ੍ਹਾਂ ਦੇ ਮੁਤੱਲਕ ਕਾਫੀ ਕੁਝ ਕਿਹਾ ਜਾ ਸਕਦਾ ਹੈ। ਇਕ ਐਥੇ ਵਾਈਲਡ ਲਾਈਫ ਦਾ ਡਿਪਾਰਟਮੈਂਟ ਹੈ। ਇਸ ਡਿਪਾਰਟਮੈਂਟ ਨੂੰ ਫਾਰੈਸਟ ਡਿਪਾਰਟਮੈਂਟ ਵਿਚ ਮਰਜ ਕਰਨ ਦਾ ਫੈਸਲਾ ਕੀਤਾ। ਫਾਰਮ ਮੈਨੇਜਰਾਂ ਨੂੰ ਤਨਖਾਹ ਨਹੀਂ ਮਿਲ ਰਹੀ ਕਿਉਂ ਜੋ ਮਰਜਰ ਨਹੀਂ ਹੋਈ। ਇਹ ਮਰਜਰ ਦਾ ਕੰਮ ਤਾਂ ਸਰਕਾਰ ਦਾ ਕੰਮ ਹੈ। ਉਨ੍ਹਾਂ ਨੂੰ ਤਨਖਾਹ ਜ਼ਰੂਰ ਦੇਣੀ ਚਾਹੀਦੀ ਹੈ। ਇਸ ਡਿਪਾਰਟਮੈਂਟ ਦੇ ਜ਼ਿਆਦਾ ਬੰਦੇ ਛੇ ਮਹੀਨੇ ਦੇ ਤੌਰ ਤੇ ਲਗਦੇ ਹਨ, ਇਸ ਲਈ ਇਨ੍ਹਾਂ ਨੂੰ ਇਨ੍ਹਾਂ ਗਰੇਡਾਂ ਦਾ ਕੋਈ ਫਾਇਦਾ ਨਹੀਂ ਹੋਣਾ। ਬਕਾਇਆਜਾਤ ਉਨ੍ਹਾਂ ਨੂੰ ਮਿਲਣੇ ਚਾਹੀਦੇ ਹਨ।

ਇਸ ਤੋਂ ਇਲਾਵਾ ਮੈਂ ਅਰਜ਼ ਕੀਤੀ ਸੀ ਜਿੰਨੇ ਬਾਕੀ ਡਿਪਾਰਟਮੈਂਟ ਨੇ ਮੈਂ ਉਨ੍ਹਾਂ ਸਾਰਿਆਂ ਦਾ ਜ਼ਿਕਰ ਨਹੀਂ ਕਰਦਾ ਕਿਉਂਕਿ ਇਹ ਸਾਰੀਆਂ ਗਲਾਂ ਦੁਹਰਾਣ ਵਾਲੀਆਂ ਹੋਣਗੀਆਂ ਸਮਾਜ ਦੇ ਜਿਹੜੇ ਬੜੇ ਜ਼ਰੂਰੀ ਅੰਗ ਹਨ, ਅਧਿਆਪਕ, ਮੈਂ ਹੁਣ ਉਨ੍ਹਾਂ ਵਲ ਆਉਂਦਾ ਹਾਂ। ਕੋਠਾਰੀ ਕਮਿਸ਼ਨ ਵਿਚ ਰਹਿ ਗਈਆਂ ਅਨਾਮਲੀਜ਼ ਵਲ ਧਿਆਨ ਦੇਣਾ ਚਾਹੀਦਾ ਹੈ। ਟੈਕਨੀਕਲ ਡਿਪਾਰਟਮੈਂਟਸ ਵਲ ਪੂਰਾ ਧਿਆਨ ਨਹੀਂ ਦਿਤਾ ਗਿਆ। ਇਨ੍ਹਾਂ ਦੇ ਕੁਝ ਗਰੇਡ ਘਟ ਹਨ। ਔਰ ਆਖਰੀ ਗਲ ਇਹ ਹੈ ਕਿ ਜਿਹੜੇ ਗਰੇਡਜ਼ ਇਸ ਤੋਂ ਪਹਿਲਾਂ ਮੁਖ਼ਤਲਿਫ ਕੈਟੇਗਰੀਜ ਵਿਚ ਇਕ ਗਰੇਡ ਵਿਚ ਚਲ ਰਹੇ ਸਨ, ਉਨ੍ਹਾਂ ਦੇ ਨਵੇਂ ਗਰੇਡ ਬਣਾਉਣ ਲਗਿਆਂ ਕਿਸੇ ਦੀ ਟੇਲ ਕਿਤੇ ਪਹੁੰਚ ਗਈ ਅਤੇ ਕਿਸੇ ਦੀ ਕਿਤੇ। ਛੋਟੇ ਮੁਲਾਜ਼ਮਾਂ ਦੀਆਂ ਤਰੱਕੀਆਂ ਦੇ ਰੇਟ ਇਤਨੇ ਪੂਅਰ ਹਨ ਕਿ ਇਸ ਨੂੰ ਵੇਖ ਕੇ ਇਕ ਅਜੀਬ ਜਿਹਾ ਲਗਦਾ ਹੈ ਔਰ ਮਹਿਸੂਸ ਹੁੰਦਾ ਹੈ ਕਿ ਜਿਸਨੇ ਪੇ ਕਮਿਸ਼ਨ ਦੀ ਰਿਪੋਰਟ ਪੇਸ਼ ਕੀਤੀ ਹੈ ਉਹ ਦੇ ਦਿਮਾਗ ਨੂੰ ਪਤਾ ਨਹੀਂ ਕੀ ਹੋ ਗਿਆ ਹੈ। ਉਸਨੂੰ ਇਹ ਪਤਾ ਹੀ ਨਹੀਂ ਹੈ ਕਿ ਕਿਸ ਪਾਸੇ ਵਲ ਤੁਰਨਾਂ ਚਾਹੀਦਾ ਹੈ। ਹਜ਼ਾਰਾਂ ਸਾਲਾਂ ਤੋਂ ਪਛੜੇ ਹੋਏ ਤਬਕੇ ਇਹ ਮੰਗਾਂ ਕਰ ਰਹੇ ਸਨ ਕਿ ਉਨ੍ਹਾਂ ਨੂੰ ਜ਼ਿੰਦਗੀ ਦੀਆਂ ਸਹੂਲਤਾਂ ਮੁਯਸਰ ਹੋਣ ਪਰ ਪੇ ਕਮਿਸ਼ਨ ਨੇ ਇਨ੍ਹਾਂ ਚੀਜ਼ਾਂ ਨੂੰ ਮਦੇ ਨਜ਼ਰ ਨਹੀਂ ਰਖਿਆ। ਪੇ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਲੋਕ ਚਪੜਾਸੀ ਬਣਨ ਦੀ ਬੜੀ ਖੁਆਹਿਸ਼ ਰਖਦੇ ਹਨ। ਇਸ ਲਈ ਉਹ ਤਸਲੀਮ ਕਰਦਾ ਹੈ ਕਿ ਸੋਸਾਇਟੀ ਵਿਚ ਅਨਐਂਪਲਾਇਮੈਂਟ ਬਹੁਤ ਹੈ। ਇਸ ਨੂੰ ਦੂਰ ਕਰਨ ਵਾਸਤੇ ਸਰਮਾਏਦਾਰਾਂ ਨੂੰ ਸਸਤੀ ਲੇਬਰ ਲੱਭਣ ਦਾ ਮੌਕਾ ਮਿਲਦਾ ਹੈ। ਇਨ੍ਹਾਂ ਅਨਾਮਲੀਜ਼ ਨੂੰ ਦੂਰ ਕਰਨ ਵਾਸਤੇ ਜਿਹੜੇ ਬੜੇ ਅਫਸਰਾਂ ਦੀ ਕਮੇਟੀ ਮੁਕਰਰ ਕੀਤੀ ਜਾਂਦੀ ਹੈ, ਜਿਨ੍ਹਾਂ ਦੇ ਸਾਹਮਣੇ ਕਈ ਵਰ੍ਹਿਆਂ ਤੋਂ ਇਹ ਗਰੀਬ ਲੋਕ ਪਿੱਟਦੇ ਰਹੇ ਪਰ ਪਲੇ ਇਨ੍ਹਾਂ ਦੇ ਕੁਝ ਨਹੀਂ ਪਿਆ, ਇਹ ਵੀ ਠੀਕ ਨਹੀਂ ਹੈ।

"ਉਨ ਲਬੋਂ ਪੇ ਨਾ ਪੀ ਹੰਸੀ ਆਈ
ਹਮ ਨੇ ਸੌ ਸੌ ਤਰ੍ਹਾਂ ਸੇ ਮਰ ਕੇ ਦੇਖਾ"

ਜਿਹੜੇ ਹਜ਼ਾਰਾਂ ਵਰ੍ਹਿਆਂ ਤੋਂ ਰੋਂਦੇ ਆ ਰਹੇ ਹਨ ਅਤੇ ਉਨ੍ਹਾਂ ਦੀ ਫਰਿਆਦ ਦੀ ਕਦੇ ਵੀ

[ਸਰਦਾਰ ਕਿਰਪਾਲ ਸਿੰਘ]

ਸੁਣਵਾਈ ਨਹੀਂ ਹੋਈ । ਇਸ ਲਈ ਮੈਂ ਇਹ ਕਹਾਂਗਾ ਕਿ ਇਨ੍ਹਾਂ ਅਨਾਮਲੀਜ਼ ਨੂੰ ਦੂਰ ਕਰਨ ਵਾਸਤੇ ਇਕ ਗੈਰ ਸਰਕਾਰੀ ਹਾਈ ਪਾਵਰਡ ਕਮੇਟੀ ਮੁਕਰਰ ਹੋਣੀ ਚਾਹੀਦੀ ਹੈ ਜਿਹੜੀ ਕਿ ਸੋਸ਼ਲਿਸਟਿਕ ਪੈਟਰਨ ਨੂੰ ਮੁਖ ਰਖਦੀ ਹੋਈ ਇਨ੍ਹਾਂ ਗਰੇਡਜ਼ ਉਤੇ ਨਜ਼ਰਸਾਨੀ ਕਰੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ ।

**Mr. Deputy Speaker :** Please sit down.

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਪਾਰਲੀਮੈਂਟ ਵਿਚ ਪਾਰਟੀ ਦੀ ਸਟਰੈਂਥ ਦੇ ਮੁਤਾਬਿਕ ਟਾਈਮ ਮਿਲਦਾ ਹੈ। ਪਰ ਇਥੇ ਤਾਂ ਉਲਟ ਹੀ ਹੁੰਦਾ ਹੈ। ਇਸ ਬਾਰੇ ਧਿਆਨ ਦੇਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ :** ਤੁਹਾਡੀ ਪਾਰਟੀ ਨੂੰ 20 ਮਿੰਟ ਟਾਈਮ ਮਿਲ ਚੁਕਿਆ ਹੈ। (Your party has already taken twenty minutes.)

**ਸਰਦਾਰ ਦਲੀਪ ਸਿੰਘ ਪਾਂਧੀ :** ਤੁਸੀਂ ਆਪਣੀ ਮਰਜ਼ੀ ਨਾਲ ਹੀ ਦੇਈ ਜਾਂਦੇ ਹੋ ।

**ਸ਼੍ਰੀ ਗੁਰਦਿਆਲ ਸੈਣੀ (ਜਲੰਧਰ ਉੱਤਰ) :** ਡਿਪਟੀ ਸਪੀਕਰ ਸਾਹਿਬ, ਪੇ ਕਮੀਸ਼ਨ ਦੀ ਰਿਪੋਰਟ ਤੇ ਟਰੈਯਰੀ ਬੈਂਚਿਜ਼ ਵਲੋਂ, ਕਾਂਗਰਸ ਪਾਰਟੀ ਵਲੋਂ, ਕਮਿਊਨਿਸਟ ਪਾਰਟੀ ਵਲੋਂ ਸਾਰੀਆਂ ਪਾਰਟੀਆਂ ਵਲੋਂ ਖਿਆਲ ਦਸੇ ਗਏ ਹਨ। ਜਿਸ ਤਰ੍ਹਾਂ ਹਾਊਸ ਦੀ ਯੂਨੈਨੀਮਸ ਰਾਏ ਹੈ, ਮੈਂ ਵੀ ਆਪਣੇ ਦੋ ਚਾਰ ਵਿਚਾਰ ਇਸੇ ਤਰ੍ਹਾਂ ਆਪ ਜੀ ਦੇ ਸਾਹਮਣੇ ਰਖਾਂਗਾ । ਮੇਰੇ ਪਾਸ ਡੀਕਰੀਜ਼ਡ ਗਰੇਡ ਵਾਲੀਆਂ ਅਸਾਮੀਆਂ ਦੀ ਲਿਸਟ ਹੈ, ਉਸ ਦੇ ਮੁਤਾਬਿਕ 199 ਦੇ ਕਰੀਬ ਅਸਾਮੀਆਂ ਹਨ, ਜਿਨ੍ਹਾਂ ਵਿਚ ਕਿ ਵਖ ਵਖ ਮਹਿਕਮਿਆਂ ਵਿਚ ਕਮ ਅਜ਼ ਕਮ 50 ਹਜ਼ਾਰ ਦੇ ਕਰੀਬ ਵਰਕਰ ਕੰਮ ਕਰਦੇ ਹਨ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਛੋਟੇ ਮੁਲਾਜ਼ਮਾਂ, ਡਰਾਈਵਰ, ਕਲਰਕ, ਨਰਸਿਜ਼ ਔਰ ਹੋਰ ਜਿੰਨੇ ਵੀ ਛੋਟੇ ਛੋਟੇ ਕਰਮਚਾਰੀ ਹਨ, ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਦੀ ਬਜਾਏ ਘਟਾ ਦਿਤੀਆਂ ਹਨ । ਮੈਂ ਸਮਝਦਾ ਹਾਂ ਕਿ ਇਸ ਨਾਲ ਉਨ੍ਹਾਂ ਗਰੀਬ ਲੋਕਾਂ ਦੇ ਨਾਲ ਜ਼ਿਆਦਤੀ ਕੀਤੀ ਗਈ ਹੈ। ਛੋਟੀਆਂ ਸ਼੍ਰੇਣੀਆਂ ਵਾਸਤੇ ਬਿਲਕੁਲ ਕੁਝ ਨਹੀਂ ਰਖਿਆ ।

ਕੋਆਪ੍ਰੇਟਿਵ ਸਬ ਇੰਸਪੈਕਟਰ ਦਾ ਗਰੇਡ 1904 ਵਿਚ 50 ਰੁਪਏ ਸੀ, ਔਰ ਹੁਣ 110-200 ਹੈ । ਇਸੇ ਤਰ੍ਹਾਂ ਨਾਇਬ ਤਹਿਸੀਲਦਾਰ ਦਾ ਗਰੇਡ 1904 ਵਿਚ 45/ਸੀ ਔਰ ਹੁਣ 200—500 ਹੈ । ਕਾਨੂੰਗੋ ਦਾ 25 ਰੁਪਏ ਸੀ. ਹੁਣ 140—300 ਦਾ ਹੋ ਗਿਆ ਹੈ। ਪਟਵਾਰੀ ਦਾ 8/ਰੁਪਏ ਸੀ, ਹੁਣ 110—200 ਹੋ ਗਿਆ ਹੈ। ਪਰਾਈਮਰੀ ਸਕੂਲ ਦੇ ਟੀਚਰ ਦਾ ਉਸ ਵੇਲੇ 16/ਸੀ ਹੁਣ 125-300 ਹੈ। ਮਹਿਕਮਾ ਮਾਲ ਦੇ ਕਲਰਕ ਦਾ 60 ਰੁਪਏ ਸੀ ਹੁਣ 140-300 ਹੈ। ਮੈਂ ਇਹ ਨਹੀਂ ਕਹਿੰਦਾ ਕਿ ਕਿਉਂ ਵਧਾਏ ਹਨ । ਮੈਂ ਤਾਂ ਕਹਿੰਦਾ ਹਾਂ ਕਿ ਹੋਰ ਵੀ ਵਧਣੇ ਚਾਹੀਦੇ ਹਨ। ਪਰ ਹਰ ਇਕ ਦਾ ਖਿਆਲ ਰਖਣਾ ਚਾਹੀਦਾ ਹੈ। ਕੋਆਪ੍ਰੇਟਿਵ ਸਬ ਇਨਸਪੈਕਟਰ ਨੂੰ 1904 ਤੋਂ ਲੈ ਕੇ ਹੁਣ ਤਕ 65 ਸਾਲਾਂ ਵਿਚ ਸਿਰਫ 20 ਰੁਪਏ ਦਾ ਫਾਇਦਾ ਹੋਇਆ ਹੈ ਲੇਕਿਨ ਮਹਿੰਗਾਈ ਬਹੁਤ ਵਧ ਗਈ ਹੈ। ਇਸੇ ਤਰ੍ਹਾਂ

ਹੀ ਇਨਸਪੈਕਟਰ ਦੀ ਹਾਲਤ ਹੈ । ਕੋਆਪ੍ਰੇਟਿਵ ਇਨਸਪੈਕਟਰ ਦਾ ਗਰੇਡ 1904 ਵਿਚ 40 ਸੀ ਪਰ ਹੁਣ 160–400 ਹੈ । ਇਸੇ ਤਰ੍ਹਾਂ ਐਗਰੀਕਲਚਰ ਇਨਸਪੈਕਟਰ ਦਾ 1904 ਵਿਚ 80 ਰੁਪਏ ਸੀ ਜੋ ਹੁਣ 250—450 ਹੋ ਗਿਆ ਹੈ । ਇਨ੍ਹਾਂ ਨੂੰ ਕੰਮ ਬਹੁਤ ਜ਼ਿਆਦਾ ਕਰਨਾ ਪੈਂਦਾ ਹੈ, ਪਰ ਜੋ ਗਰੇਡ ਦਿਤਾ ਗਿਆ ਹੈ, ਉਹ ਬਹੁਤ ਥੋੜ੍ਹਾ ਹੈ ।

ਪੰਚਾਇਤ ਅਫਸਰ ਦਾ ਗਰੇਡ 1904 ਵਿਚ 70/-ਸੀ ਔਰ ਹੁਣ 160—400 ਹੈ । ਇਨ੍ਹਾਂ ਪਾਸ ਬੀ.ਡੀ.ਓ. ਨਾਲੋਂ ਵੀ ਜ਼ਿਆਦਾ ਕੰਮ ਹੁੰਦਾ ਹੈ । ਇਸ ਲਈ ਇਨ੍ਹਾਂ ਦਾ 160–400 ਦਾ ਗਰੇਡ ਬਹੁਤ ਥੋੜ੍ਹਾ ਹੈ । ਕਿਉਂਕਿ ਸਾਰੀਆਂ ਪੰਚਾਇਤਾਂ ਦਾ ਕੰਮ ਇਨ੍ਹਾਂ ਦੇ ਸਿਰ ਤੇ ਹੁੰਦਾ ਹੈ । ਇਸੇ ਤਰ੍ਹਾਂ ਓਵਰਸੀਅਰਜ਼ ਹਨ । ਓਵਰਸੀਅਰਜ਼ ਦਾ ਗਰੇਡ ਪਹਿਲੇ 80/ਰੁਪਏ ਸੀ, ਔਰ ਹੁਣ 210–300 ਹੈ । 1904 ਤੋਂ ਲੈ ਕੇ ਅੱਜ ਤਕ ਇਨਸਪੈਕਟਰ ਕੋਆਪ੍ਰੇਟਿਵ ਨੂੰ ਸਿਰਫ 40 ਰੁਪਏ ਦਾ ਫਾਇਦਾ ਹੋਇਆ ਹੈ ਜਦ ਕਿ ਦੂਜੇ ਕਰਮਚਾਰੀਆਂ ਨੂੰ 90 ਤੋਂ 130 ਰੁਪਏ ਦਾ ਫਾਇਦਾ ਪਹੁੰਚਿਆ ਹੈ । ਮਹਿਕਮੇ ਦੀ ਸਭ ਜ਼ਿੰਮੇਵਾਰੀ ਇਨਸਪੈਕਟਰ ਤੇ ਸਬ ਇੰਸਪੈਕਟਰ ਦੇ ਸਿਰ ਤੇ ਹੁੰਦੀ ਹੈ । ਰੋਜ਼ ਦੇ ਕੰਮ ਦੀ ਦੇਖ ਭਾਲ ਤੋਂ ਇਲਾਵਾ ਰੀਜ਼ਰਵ ਬੈਂਕ ਆਫ ਇੰਡੀਆ ਅਤੇ ਮਹਿਕਮੇ ਦੀ ਹਦਾਇਤ ਅਨੁਸਾਰ ਨਵੇਂ ਰਜਿਸਟਰ ਵਗੈਰਾ ਲਗਵਾਉਣੇ ਪੈਂਦੇ ਹਨ ਅਤੇ ਮੁਕੰਮਲ ਕਰਨੇ ਪੈਂਦੇ ਹਨ । ਇਨ੍ਹਾਂ ਨੂੰ 6 ਮਹੀਨੇ ਦੀ ਟਰੇਨਿੰਗ ਵੀ ਲੈਣੀ ਪੈਂਦੀ ਹੈ । ਉਸ ਟਰੇਨਿੰਗ ਵਿਚ ਅਕਾਊਂਟ ਅਤੇ ਬੈਂਕਿੰਗ ਅਤੇ ਐਗਰੀਕਲਚਰ ਅਕਾਊਂਟ ਅਤੇ ਪਰੈਕਟਸ ਵਗੈਰਾ ਦਾ ਕੰਮ ਸਿਖਣਾ ਪੈਂਦਾ ਹੈ । ਇਹੀ ਟਰੇਨਿੰਗ ਇਨਸਪੈਕਟਰ ਨੂੰ 11 ਮਹੀਨੇ ਵਿਚ ਕਰਨੀ ਪੈਂਦੀ ਹੈ । ਇਸ ਤੋਂ ਇਲਾਵਾ ਪੰਜਾਬ ਵਿਚ ਜਿਹੜੀ ਐਗਰੀਕਲਚਰ ਦੀ ਪਰੋਡਿਊਸ ਹੈ, ਉਸ ਵਿਚ ਬਹੁਤ ਸਾਰਾ ਇਜ਼ਾਫਾ ਹੋਇਆ ਹੈ ਅਤੇ ਇਸ ਵਿਚ ਪੰਜਾਬ ਕੋਆਪ੍ਰੇਟਿਵ ਕਰਮਚਾਰੀਆਂ ਦਾ ਘਟ ਤੋਂ ਘਟ 90% ਹਿੱਸਾ ਹੈ । ਇਨ੍ਹਾਂ ਨੂੰ ਬੀਜ, ਦਵਾਈਆਂ, ਅਤੇ ਹੋਰ ਕਈ ਗੱਲਾਂ, ਕਰਜ਼ੇ ਦੀ ਵਸੂਲੀ ਆਦਿ ਬਾਰੇ, ਖਾਦਾਂ ਦੀ ਸਪਲਾਈ ਬਾਰੇ ਧਿਆਨ ਰਖਣਾ ਪੈਂਦਾ ਹੈ । ਇਨ੍ਹਾਂ ਸਾਰੀਆਂ ਗੱਲਾ ਨੂੰ ਵੇਖ ਕੇ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਮਹਿਕਮਾ ਕੋਆਪ੍ਰੇਟਿਵ ਦੇ ਸਬ-ਇਨਸਪੈਕਟਰ ਅਤੇ ਇਨਸਪੈਕਟਰ ਦੀ ਭਾਰੀ ਜ਼ਿੰਮੇਵਾਰੀ ਹੈ ਅਤੇ ਦੇਸ਼ ਦੀ ਡੀਵੈਲਪਮੈਂਟ ਵਿਚ ਇਨ੍ਹਾਂ ਦਾ ਕਾਫੀ ਹਿਸਾ ਹੈ । ਜਿਹੜੇ ਅਜ ਕਲ੍ਹ ਇਨ੍ਹਾਂ ਨੂੰ ਗਰੇਡ ਦਿੱਤੇ ਗਏ ਹਨ, ਇਹ ਇਨ੍ਹਾਂ ਨਾਲ ਬਹੁਤ ਵੱਡੀ ਬੇ ਇਨਸਾਫੀ ਹੈ । ਇਸ ਲਈ ਮੈਂ ਇਹ ਕਹਾਂਗਾ ਕਿ ਸਬ ਇਨਸਪੈਕਟਰ ਅਤੇ ਇਨਸਪੈਕਟਰ ਨੂੰ ਜ਼ਿਆਦਾ ਤੋਂ ਜ਼ਿਆਦਾ ਗਰੇਡ ਦਿੱਤੇ ਜਾਣ ਜਿਵੇਂ, ਕਿ ਪੰਜਾਬ ਗੌਰਮਿੰਟ ਤੋਂ ਮੰਗ ਵੀ ਕੀਤੀ ਹੈ ।

ਇਸੇ ਤਰ੍ਹਾਂ ਹੀ ਜੁਆਇੰਟ ਰਜਿਸਟਰਾਰ ਅਤੇ ਡਿਪਟੀ ਰਜਿਸਟਰਾਰ ਅਤੇ ਅਸਿਸਟੈਂਟ ਰਜਿਸਟਰਾਰ ਨੂੰ ਜੋ ਨਵੇਂ ਗਰੇਡ ਦਿਤੇ ਗਏ ਹਨ, ਉਹ ਪੇ ਕਮਿਸ਼ਨ ਦੀ ਰਿਪੋਰਟ ਤੋਂ ਘੱਟ ਹਨ ਹਾਲਾਂ ਕਿ ਇਨ੍ਹਾਂ ਦੇ ਬਰਾਬਰ ਦੇ ਦੂਜੇ ਮਹਿਕਮਿਆਂ ਦੇ ਅਫਸਰਾਂ ਨੂੰ ਇਨ੍ਹਾਂ ਤੋਂ ਜ਼ਿਆਦਾ ਗਰੇਡ ਦਿਤੇ ਗਏ ਹਨ । ਇਹ ਇਸ ਮਹਿਕਮੇ ਦੇ ਕਰਮਚਾਰੀਆਂ ਨਾਲ ਅਤੇ ਅਫਸਰਾਂ ਨਾਲ ਬੇਇਨਸਾਫੀ ਹੈ । ਜਿਥੇ ਜੁਆਇੰਟ ਰਜਿਸਟਰਾਰ ਦੀ ਤਨਖਾਹ ਦੀ ਸਿਫਾਰਸ਼ ਪੇ ਕਮਿਸ਼ਨ ਨੇ 1000–1500 ਦੀ ਕੀਤੀ ਹੈ ਉਥੇ ਦੂਸਰੇ ਮਹਿਕਮਿਆਂ ਦੇ ਜੁਆਇੰਟ ਰਜਿਸਟਰਾਰ ਨੂੰ 1300–1500 ਦਾ ਗਰੇਡ ਸਰਕਾਰ ਨੇ ਦਿੱਤਾ ਹੈ । ਇਸੇ ਤਰ੍ਹਾਂ ਡਿਪਟੀ ਰਜਿਸਟਰਾਰ ਦਾ ਗਰੇਡ 700–1250

[ਸ੍ਰੀ ਗੁਰਦਿਆਲ ਸ਼ੈਨੀ]

ਪੇ ਕਮਿਸ਼ਨ ਨੇ ਮਨਜ਼ੂਰ ਕੀਤਾ, ਪਰ ਸਰਕਾਰ ਨੇ ਘਟਾ ਕੇ 400–1250 ਕਰ ਦਿਤਾ ਹੈ। ਪਰ ਦੂਜੇ ਮਹਿਕਮਿਆਂ ਦੇ ਡਿਪਟੀ ਰਜਿਸਟਰਾਰ ਲਈ 700–1250 ਰਹਿਣ ਦਿਤਾ ਹੈ। ਇਸੇ ਤਰ੍ਹਾਂ ਹੀ ਅਸਿਸਟੈਂਟ ਰਜਿਸਟਰਾਰ ਦਾ ਗਰੇਡ 350–900 ਪੇ ਕਮਿਸ਼ਨ ਨੇ ਮਨਜ਼ੂਰ ਕੀਤਾ ਪਰ ਸਰਕਾਰ ਨੇ 300–835 ਕਰ ਦਿਤਾ ਹੈ, ਪਰ ਦੂਜੇ ਮਹਿਕਮਿਆਂ ਦਾ ਅਸਿਸਟੈਂਟ ਰਜਿਸਟਰਾਰ ਦਾ ਗਰੇਡ 400–1250 ਕਰ ਦਿਤਾ ਹੈ। ਇਸ ਤਰ੍ਹਾਂ ਸਰਕਾਰ ਨੇ ਸਗੋਂ ਪੇ ਕਮਿਸ਼ਨ ਦੇ ਗਰੇਡ ਨਾਲੋਂ ਵੀ ਵਧਾ ਦਿੱਤਾ ਹੈ। ਇਹ ਇਕ ਕੋਆਪ੍ਰੇਟਿਵ ਦੇ ਮਹਿਕਮੇ ਦੇ ਅਫਸਰਾਂ ਨਾਲ ਭਾਰੀ ਬੇਇਨਸਾਫੀ ਹੈ। ਦੇਸ਼ ਦੀ ਖੇਤੀਬਾੜੀ ਦੀ ਤਰੱਕੀ ਦਾ ਭਾਰ ਇਸ ਮਹਿਕਮੇ ਤੇ ਹੈ ਔਰ ਇਸ ਮਹਿਕਮੇ ਦੇ ਅਫਸਰਾਂ ਦੀ ਜ਼ਿੰਮੇਵਾਰੀ ਦੂਜੇ ਮਹਿਕਮਿਆਂ ਦੇ ਅਫਸਰਾਂ ਨਾਲੋਂ ਘਟ ਨਹੀਂ, ਸਗੋਂ ਵਧ ਹੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਅਫਸਰਾਂ ਦੇ ਨਵੇਂ ਗਰੇਡ ਦੂਜੇ ਮਹਿਕਮਿਆਂ ਦੇ ਅਫਸਰਾਂ ਦੇ ਬਰਾਬਰ ਕਰ ਦਿਤੇ ਜਾਣ ਤਾਕਿ ਇਹ ਮਹਿਸੂਸ ਕਰਨ ਕਿ ਇਨ੍ਹਾਂ ਨਾਲ ਇਨਸਾਫ ਕੀਤਾ ਗਿਆ ਹੈ। (ਘੰਟੀ)

ਇਕ ਅਰਜ਼ ਮੈਂ ਹੈਲਥ ਦੇ ਮਹਿਕਮੇ ਬਾਰੇ ਕਰਨੀ ਚਾਹੁੰਦਾ ਹਾਂ। ਇਸ ਵਿਚ 20 ਪੋਸਟਾਂ ਹਨ ਜਿਨ੍ਹਾਂ ਨੂੰ ਗਰੇਡ ਘਟ ਦਿਤੇ ਗਏ ਹਨ। ਇਨ੍ਹਾਂ ਦੇ ਗਰੇਡ ਬਾਕੀਆਂ ਦੇ ਬਰਾਬਰ ਹੋਣੇ ਚਾਹੀਦੇ ਹਨ। ਇਸ ਦੇ ਨਾਲ ਹੀ ਜਿਹੜੇ ਸਰਵੇਅਰਜ਼ ਹਨ, ਉਨ੍ਹਾਂ ਨੂੰ 120—250 ਦਾ ਗਰੇਡ ਦਿਤਾ ਗਿਆ ਹੈ ਜਦ ਕਿ, ਡਿਪਟੀ ਸਪੀਕਰ ਸਾਹਿਬ ਉਨ੍ਹਾਂ ਦੀਆਂ ਕੁਆਲੀਫਿਕੇਸ਼ਨ ਡਰਾਫਟਸਮੈਨ ਦੇ ਬਰਾਬਰ ਹਨ ਹਾਲਾਂ ਕਿ ਡਰਾਫਟਸਮੈਨ ਨੂੰ ਦਫਤਰ ਵਿਚ ਹੀ ਕੰਮ ਕਰਨਾ ਪੈਂਦਾ ਹੈ ਔਰ ਸਰਵੇਅਰ ਨੂੰ ਇਕੱਲੇ ਇਕੱਲੇ ਪਿੰਡ ਵਿਚ ਜਾਣਾ ਪੈਂਦਾ ਹੈ ਅਤੇ ਇਨ੍ਹਾਂ ਦਾ ਸਾਰਾ ਕੰਮ ਫੀਲਡ ਵਰਕ ਹੀ ਹੁੰਦਾ ਹੈ ਉਥੇ ਡਰਾਫਟਸਮੈਨ ਦਾ ਗਰੇਡ 170–300 ਰੱਖਿਆ ਹੈ, ਹਾਲਾਂ ਕਿ ਡਰਾਫਟਸਮੈਨ ਨੂੰ ਅਗੇ ਪਰੋਮੋਸ਼ਨ ਦਾ ਮੌਕਾ ਵੀ ਮਿਲ ਜਾਂਦਾ ਹੈ। ਉਹ ਹੈਡ ਡਰਾਫਟਸਮੈਨ ਬਣ ਸਕਦਾ ਹੈ ਪਰ ਸਰਵੇਅਰ ਕੋਲ ਕੋਈ ਪਰਮੋਸ਼ਨ ਦਾ ਚਾਨਸ ਨਹੀਂ। ਇਸ ਲਈ ਮੈਂ ਕਹਾਂਗਾ ਕਿ ਸਰਵੇਅਰ ਸੈਕੰਡ ਗਰੇਡ ਨੂੰ 200-500 ਦਾ ਗਰੇਡ ਦਿਤਾ ਜਾਵੇ ਜਿਹੜਾ ਕਿ ਐਸ.ੳ. ਨੂੰ ਦਿਤਾ ਹੈ। ਇਸੇ ਤਰ੍ਹਾਂ ਸਰਵੇਅਰਾਂ ਵਨ ਨੂੰ ਗਰੇਡ 300-500 ਦਾ ਗਰੇਡ ਦਿੱਤਾ ਜਾਵੇ ਜਿਹੜਾ ਕਿ ਇੰਡਸਟਰੀਅਲ ਟਰੇਨਿੰਗ ਡਿਪਾਰਟਮੈਂਟ ਵਿਚ ਦਿਤਾ ਹੈ।

ਹੁਣ ਇਕ ਗਲ ਮੈਂ ਮਹਿਕਮਾ ਖਜ਼ਾਨਾ ਦੇ ਬਾਰੇ ਕਰਨਾ ਚਾਹੁੰਦਾ ਹਾਂ। ਸਾਡਾ ਦੇਸ਼ ਅਜ਼ਾਦ ਹੋਏ ਨੂੰ 22 ਸਾਲ ਹੋਏ ਹਨ, ਕਈ ਨਵੇਂ ਦਫਤਰ ਦੇਸ਼ ਦੀ ਤਰੱਕੀ ਵਾਸਤੇ ਖੁਲ੍ਹ ਗਏ ਹਨ, ਉਨ੍ਹਾਂ ਦਾ ਹਿਸਾਬ ਕਿਤਾਬ ਰਖਣ ਦੀ ਜ਼ਿੰਮੇਵਾਰੀ ਸਾਡੇ ਮਹਿਕਮਾ ਖਜ਼ਾਨਾ ਦੇ ਕਰਮਚਾਰੀਆਂ ਦੀ ਬਣਦੀ ਹੈ। ਪਰ ਇਨ੍ਹਾਂ ਦੇ ਨਾਲ ਬੇਇਨਸਾਫੀ ਹੋਈ ਹੈ। ਇਨ੍ਹਾਂ ਦਾ ਗਰੇਡ 245/– ਤੋਂ ਘਟਾ ਕੇ ਹੁਣ 200 ਕਰ ਦਿਤਾ ਹੈ। 19 ਸਾਲਾਂ ਦੇ ਅਰਸੇ ਵਿਚ ਇਕ ਅਸਿਸਟੈਂਟ, ਸੁਪਰਡੰਟ ਖਜ਼ਾਨਾ ਬਣਕੇ 450/- ਦਾ ਗਰੇਡ ਲੈ ਸਕਦਾ ਹੈ ਜਦ ਕਿ ਇਸ ਨੌਕਰੀ ਤੇ 8 ਸਾਲ ਜਾਂ 10 ਸਾਲ ਬਾਅਦ ਆਦਮੀ ਰੀਟਾਇਰ ਹੋ ਜਾਂਦਾ ਹੈ। ਇਨ੍ਹਾਂ ਦੀ ਸਾਰੀ ਪੰਜਾਬ ਵਿਚ ਗਿਣਤੀ 12 ਜਾਂ 13 ਹੈ। ਇਨ੍ਹਾਂ ਨੂੰ ਗਰੇਡ 'ਬੀ' ਸੁਪਰਡੰਟ ਦਾ ਦਰਜਾ ਅਤੇ ਪੇ ਸਕੇਲ ਦਿਤਾ ਜਾਵੇ। ਕੈਰੋਂ ਸਾਹਿਬ ਦੇ ਵੇਲੇ ਚੀਫ ਆਡੀਟਰ ਜਨਰਲ ਨੂੰ ਇਹ ਲਿਖਿਆ ਗਿਆ ਸੀ ਕਿ ਦਫਤਰ ਖਜ਼ਾਨਾ ਦੇ ਮੁਲਾਜ਼ਮਾਂ ਨੂੰ ਚੰਗੇ ਪੇ ਸਕੇਲ ਦਿਤੇ ਜਾਣ

ਅਤੇ ਤਰਕੀਆਂ ਦਿੱਤੀਆਂ ਜਾਣ ਤਾਂਕਿ ਸਰਕਾਰੀ ਖਜ਼ਾਨੇ ਦਾ ਹਿਸਾਬ ਕਿਤਾਬ ਠੀਕ ਚਲ ਸਕੇ, ਪਰ ਕੋਈ ਫੈਸਲਾ ਨਾ ਹੋਇਆ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇ ਕੇ ਇਨ੍ਹਾਂ ਦੇ ਗਰੇਡ ਚੰਗੇ ਕਰਨੇ ਚਾਹੀਦੇ ਹਨ। ਇਸ ਲਈ ਇਨ੍ਹਾਂ ਦਾ ਗਰੇਡ ਜਿਹੜਾ 245/- ਤੋਂ ਘਟਾ ਕੇ 200/- ਕੀਤਾ ਗਿਆ ਹੈ ਇਹ ਨਹੀਂ ਹੋਣਾ ਚਾਹੀਦਾ। (ਘੰਟੀ)

ਇਸੇ ਤਰ੍ਹਾਂ ਮੈਂ ਅਰਜ਼ ਕਰਦਾ ਹਾਂ ਕਿ ਆਰ.ਆਈ.ਡੀ.ਸੀ ਅਤੇ ਬੀ.ਐਲ.ਈ.ਓ. ਦੀਆਂ ਤਨਖਾਹਾਂ ਨੂੰ ਕੋਈ ਨਹੀਂ ਵਧਾਇਆ ਗਿਆ ਜਦ ਕਿ ਮੁੱਖ ਸੇਵਕਾਵਾਂ ਦੀ ਤਨਖਾਹਾਂ 160–400 ਕਰ ਦਿੱਤੀ ਗਈ ਹੈ ਜਿਹੜੀਆਂ ਕਿ ਮੈਟਰਿਕ ਹੀ ਪਾਸ ਹਨ ਅਤੇ ਕਈ ਮੈਟਰਿਕ ਫੇਲ੍ਹ ਵੀ ਹਨ, ਉਨ੍ਹਾਂ ਦਾਂ ਗਰੇਡ ਵਧ ਗਿਆ ਹੈ। ਪਰ ਗਰੀਬ ਨਰਸਾਂ ਦੀ ਤਨਖਾਹ 120/ ਤੋਂ ਘਟਾ ਕੇ 110/ ਕਰ ਦਿੱਤੀ ਗਈ ਹੈ। ਇਹ ਘਟਣੀ ਨਹੀਂ ਚਾਹੀਦੀ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਮੈਟਰਿਕ ਪਾਸ ਜਾਂ ਦਸਵੀ ਫੇਲ੍ਹ ਨੂੰ ਗਰੇਡ ਨਾ ਦਿਉ. ਨੌਕਰੀ ਨਾ ਦਿਉ, ਪਰ ਨਾਲ ਹੀ ਦੂਸਰੀਆਂ ਦਾ ਵੀ ਖਿਆਲ ਕਰਨਾ ਚਾਹੀਦਾ ਹੈ। ਸੋ ਇਸ ਤਰ੍ਹਾਂ ਦਾ ਇਹ ਧੱਕਾ ਨਹੀ ਹੋਣਾ ਚਾਹੀਦਾ।

ਇਸੇ ਤਰ੍ਹਾਂ ਐਸ.ਡੀ.ਓ. ਦਾ ਗਰੇਡ ਬਹੁਤ ਘਟ ਹੈ। ਇਸ ਨੂੰ ਵਧਾਉਣਾ ਚਾਹੀਦਾ ਹੈ। ਡਾਕਟਰਾਂ ਨਾਲ ਵੀ ਬੜੀ ਨਾ ਇਨਸਾਫੀ ਕੀਤੀ ਗਈ ਹੈ ਇਸ ਨੂੰ ਵੀ ਦੂਰ ਕਰਨਾ ਚਾਹੀਦਾ ਹੈ। (ਘੰਟੀ)

ਮੈਂ ਅਰਜ਼ ਕਰਦਾ ਹਾਂ ਕਿ 1.2.1968 ਤੋਂ ਬਾਅਦ ਜਿਹੜੇ ਸਰਕਾਰੀ ਮੁਲਾਜ਼ਮ ਰੀਟਾਇਰ ਹੋਏ ਹਨ ਉਨ੍ਹਾਂ ਨੂੰ ਵੀ ਪੇ ਕਮਿਸ਼ਨ ਦੀ ਰਿਪੋਰਟ ਦੇ ਨਾਲ ਪੈਨਸ਼ਨ ਦਿਤੀ ਜਾਵੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਰਿਪੋਰਟ ਤੇ ਦੁਬਾਰਾ ਵਿਚਾਰ ਕੀਤੀ ਜਾਵੇ। ਅਤੇ ਜਿਹੜੀਆਂ ਚੰਗੀਆਂ ਗੱਲਾਂ ਹਨ ਉਨ੍ਹਾਂ ਨੂੰ ਰਖ ਲਿਆ ਜਾਵੇ। ਜਿਹੜਾ ਛੋਟਾ ਤਬਕਾ ਹੈ ਕਲਾਸ 3 ਔਰ 4 ਦਾ, ਇਸ ਦੇ ਗਰੇਡਜ਼ ਤੇ ਖਾਸ ਤੌਰ ਤੇ ਗੌਰ ਕਰਨਾ ਚਾਹੀਦਾ ਹੈ, ਕਿਉਂਕਿ ਕਈ ਹਾਲਤਾਂ ਵਿਚ ਇਹ ਪਹਿਲਾਂ ਨਾਲੋਂ ਵੀ ਘਟ ਕਰ ਦਿਤੇ ਗਏ ਹਨ। ਇਹੀ ਮਸ਼ੀਨਰੀ ਸਰਕਾਰ ਨੂੰ ਚਲਾਉਂਦੀ ਹੈ ਅਤੇ ਸਰਕਾਰ ਚਲਦੀ ਹੈ ਪਰ ਇਹ ਇਸ ਨੂੰ ਖੜ੍ਹਾ ਵੀ ਕਰ ਸਕਦੀ ਹੈ। ਇਸ ਲਈ ਇਨ੍ਹਾਂ ਵਲ ਖਾਸ ਤੌਰ ਤੇ ਧਿਆਨ ਦੇਣ ਦੀ ਲੋੜ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ.ਸੀ.) **:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧਨਵਾਦ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ...

**Finance Minister** (Shri Krishan Lal) : Sir, may I know how much time will be given to me to reply to the points raised by the hon. Members in their speeches ? The time now is ten minutes to six.

**Mr. Deputy Speaker** : I have allotted the time and according to that you will be given 15 minutes.

**Finance Minister** : Sir, I will not be able to reply to all the points raised by the hon. Members within 15 minutes.

**Mr. Deputy Speaker** : I regret, but the time has already been allotted today.

**Finance Minister** : Sir, it is obligatory on my part to reply to the debate. (Interruption by Sardar Dalip Singh Pandhi)

Let the hon. Member speak ; but I would not be able to reply to the debate within the time allocated to me.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬਾਨ ਨੇ ਪੇ ਕਮਿਸ਼ਨ ਤੇ ਨੁਕਤਾ ਚੀਨੀ ਕੀਤੀ ਹੈ, ਮੈਨੂੰ ਸਮਝ ਨਹੀਂ ਆਉਂਦੀ ਇਹ ਲੋਕਾਂ ਨੂੰ ਕਿਸ ਤਰ੍ਹਾਂ ਦਾ ਇਨਸਾਫ ਦਿੰਦੇ ਹੋਣਗੇ। ਜੁਡੀਸ਼ਰੀ ਦੇ ਫੈਸਲੇ ਕਿਸ ਤਰ੍ਹਾਂ ਕਰਦੇ ਹੋਣਗੇ। ਲੋਕਾਂ ਨੂੰ ਇਨਸਾਫ ਕੀ ਮਿਲਦਾ ਹੋਵੇਗਾ ? ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਕ ਜੁਡੀਸ਼ਲ ਮਾਈਂਡਿਡ ਅਫਸਰ ਨੂੰ ਇਸ ਕੰਮ ਵਾਸਤੇ ਲਿਆ ਜਾਵੇ ਤਾਕਿ ਸਰਕਾਰੀ ਮੁਲਾਜ਼ਮਾਂ ਦੀਆਂ ਜਿਹੜੀਆਂ ਤਕਲੀਫਾਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ, ਪਰ ਉਹ ਉਸ ਵਲ ਕੋਈ ਧਿਆਨ ਨਾ ਦੇਵੇ। ਇਹ ਠੀਕ ਨਹੀਂ ਹੈ। ਚਾਹੀਦਾ ਤਾਂ ਸੀ ਕਿ ਉਨ੍ਹਾਂ ਦੀਆਂ ਮੁਸ਼ਕਲਾਂ ਤੇ ਵਿਚਾਰ ਕਰਕੇ ਉਨ੍ਹਾਂ ਨੂੰ ਦਰੁਸਤ ਕੀਤਾ ਜਾਂਦਾ।

ਲੇਕਿਨ ਅਜ ਸਾਰੇ ਮੈਂਬਰ ਸਾਹਿਬਾਨ ਔਰ ਸਰਕਾਰੀ ਕਰਮਚਾਰੀ, ਜੇ ਦੇਖਿਆ ਜਾਵੇ ਤਾਂ ਸਾਰੇ ਇਸ ਫੈਸਲੇ ਤੇ ਨੁਕਤਾਚੀਨੀ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਸ ਗਲ ਲਈ ਜਿਹੜੇ ਜੱਜ ਸਾਹਿਬ ਲਗੇ ਉਨ੍ਹਾਂ ਨੇ ਮੁਲਾਜ਼ਮਾ ਦੀਆਂ ਪ੍ਰਾਬਲਮਜ਼ ਤੇ ਚੰਗੀ ਤਰ੍ਹਾਂ ਵਿਚਾਰ ਨਹੀਂ ਕੀਤੀ। ਮੈਂ ਇਹ ਗਲ ਪੁਆਇੰਟ ਆਊਟ ਕਰਨੀ ਚਾਹੁੰਦਾ ਹਾਂ। ਇਹੀ ਅਫਸਰ ਸਾਹਿਬਾਨ ਪਟਿਆਲੇ ਗਏ ਸੀ ਔਰ ਮੈਂ ਕੁਝ ਕਰਮਚਾਰੀਆਂ ਨੂੰ ਲੈ ਕੇ ਉਨ੍ਹਾਂ ਪਾਸ ਗਿਆ ਤਾਂ ਉਥੇ ਉਨ੍ਹਾਂ ਦੇ ਕਲਰਕ ਨੇ ਦਸਿਆ ਕਿ ਸਾਡੇ ਕੋਲ ਪਾਸ ਆਏ ਹਨ ਔਰ ਅਸੀਂ ਸਿਨਮਾਂ ਦੇਖਣ ਜਾ ਰਹ ਹਾਂ। ਮੈਂ ਇਹ ਨੁਕਤਾਚੀਨੀ ਨਹੀਂ ਕਰਨਾ ਚਾਹੁੰਦਾ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸੇ ਤਰ੍ਹਾਂ ਬਹੁਤ ਸਾਰਿਆਂ ਬੰਦਿਆਂ ਨੂੰ ਸੁਣਿਆ ਨਹੀਂ ਹੋਣਾ ਕਿ ਉਨ੍ਹਾਂ ਦੀਆਂ ਦੁਖ ਤਕਲੀਫਾਂ ਕੀ ਹਨ ਔਰ ਉਹ ਕੀ ਚਾਹੁੰਦੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਟਿਆਲੇ ਵਿਚ ਖਾਸ ਤੌਰ ਤੇ ਇਹ ਸ਼ਿਕਾਇਤ ਹੈ ਕਿ ਇਹ ਚੰਗੀ ਤਰ੍ਹਾਂ ਇਸ ਬਾਰੇ ਵਿਚ ਵਿਚਾਰ ਨਹੀਂ ਕਰ ਸਕੇ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਇਕ ਬੜੀ ਭਾਰੀ ਬਿਮਾਰੀ ਹੈ, ਪਤਾ ਨਹੀਂ ਅੰਗਰੇਜ਼ਾਂ ਦੇ ਵੇਲੇ ਦੀ ਚਲੀ ਆ ਰਹੀ ਹੈ ਕਿ ਇਹ ਕਲਾਸ ਟੂ ਐਂਪਲਾਈਜ਼ ਹੈ, ਇਹ ਕਲਾਸ ਥਿਰੀ ਹੈ ਔਰ ਇਹ ਕਲਾਸ ਫੋਰ ਹੈ। ਇਸ ਤਰੀਕੇ ਨਾਲ ਮੁਲਾਜ਼ਮਾਂ ਵਿਚ ਡਿਸਪੈਰਿਟੀ ਪੈਦਾ ਕੀਤੀ ਗਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਗਜ਼ਟਿਡ ਅਫਸਰ ਦੇ ਸਾਹਮਣੇ ਇਕ ਚਪੜਾਸੀ ਕੁਰਸੀ ਤੇ ਨਹੀਂ ਬੈਠ ਸਕਦਾ। ਜੇ ਉਹ ਕਿਧਰੇ ਭੁਲ ਭੁਲੇਖੇ ਵਿਚਾਰਾ ਬੈਠ ਜਾਏ ਤਾਂ ਉਸ ਨੂੰ ਡਰਾਇਆ ਧਮਕਾਇਆ ਜਾਂਦਾ ਹੈ। ਇਹ ਡਿਸਪੈਰਿਟੀ ਦੂਰ ਕਰਨੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਸਿਰਫ ਦੋ ਕੈਟੇਗਰੀਜ਼ ਹੋਣੀਆਂ ਚਾਹੀਦੀਆਂ ਹਨ ਇਕ ਗਜ਼ਟਿਡ ਔਰ ਦੂਸਰੀ

ਨਾਨ ਗਜ਼ਟਿਡ ਬਾਕੀ ਦੀਆਂ ਬਿਮਾਰੀਆਂ ਖਤਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ । ਤਨਖਾਹਾਂ ਦੇ ਬਾਰੇ ਵਿਚ ਮੇਰੀ ਅਰਜ਼ ਹੈ ਕਿ ਛੋਟੇ ਮੁਲਾਜ਼ਮਾ ਨੇ ਜੇਲ੍ਹਾਂ ਕਟੀਆਂ ਕੁੱਟਾ ਮਾਰਾਂ ਖਾਦੀਆਂ ਔਰ ਤਕਲੀਫਾਂ ਉਠਾਉਂਦੇ ਹਨ ਪਰ ਨਾਲ ਹੀ ਤਨਖਾਹਾ ਵਡੇ ਮੁਲਾਜ਼ਮਾਂ ਦੀ ਵਧ ਜਾਂਦੀ ਹੈ । ਇਸ ਗਲ ਦਾ ਬੜਾ ਅਫਸੋਸ ਹੈ ਔਰ ਇਸ ਗਲ ਵਲ ਧਿਆਨ ਦੇਣਾ ਚਾਹੀਦਾ ਹੈ । ਮੈਂ ਪਹਿਲਾਂ ਹੀ ਕਿਹਾ ਸੀ ਕਿ ਕਰਮਚਾਰੀ ਜਿਹੜੇ ਹਨ ਇਹ ਇਕ ਐਸੀ ਮਸ਼ੀਨਰੀ ਹੈ ਜੇ ਉਹ ਚੰਗੀ ਹੋਵੇ ਤਾਂ ਸਰਕਾਰ ਚੰਗੀ ਹੈ ਜੇਕਰ ਉਹ ਨਿਕੰਮੀ ਹੈ ਤਾਂ ਸਰਕਾਰ ਨਿਕੰਮੀ ਹੈ । ਇਥੇ ਮੈਂ ਸਰਕਾਰੀ ਕਰਮਚਾਰੀਆਂ ਨੂੰ ਵੀ ਅਪੀਲ ਕਰਾਂਗਾ ਕਿ ਜਿਥੇ ਉਹ ਤਨਖਾਹਾਂ ਵਧ ਦੀ ਮੰਗ ਕਰਦੇ ਹਨ ਉਥੇ ਉਨ੍ਹਾਂ ਦੇ ਦਿਲ ਵਿਚ ਪੰਜਾਬ ਲਈ ਸੇਵਾ ਭਾਵ ਵੀ ਹੋਣਾ ਚਾਹੀਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਟੀਚਰਾ ਦੀਆਂ ਤਨਖ਼ਾਹਾਂ ਵਧੀਆਂ ਪਰ ਰਿਜ਼ਲਟ ਉਨ੍ਹਾਂ ਦੇ ਨਿਕੰਮੇ ਹਨ । ਇਸ ਤਰ੍ਹਾਂ ਕਲਰਕਾਂ ਦੀਆਂ ਤਨਖਾਹਾਂ ਵਧੀਆਂ ਹਨ ਔਰ ਉਹ ਹੋਰ ਮੰਗ ਕਰਦੇ ਹਨ ਪਰ ਕੰਮ ਉਨ੍ਹਾਂ ਦਾ ਇਤਨਾ ਤਸਲੀਬਖ਼ਸ਼ ਨਹੀਂ । ਮੈਂ ਕਹਿੰਦਾ ਹਾਂ ਕਿ ਇਕ ਸਕੂਲ ਵਿਚ ਪੰਜਵੀਂ ਦੇ ਪੰਜ ਮੁੰਡੇ ਇਮਤਿਹਾਨ ਵਿਚ ਬੈਠੇ ਔਰ ਉਹ ਪੰਜੇ ਦੇ ਪੰਜੇ ਫ਼ੇਲ੍ਹ । ਇਸੇ ਤਰ੍ਹਾਂ ਤੁਰਖੇੜੀ ਪਿੰਡ ਵਿਚ 52 ਮੁੰਡਿਆਂ ਨੇ ਇਮਤਿਹਾਨ ਦਿਤਾ ਉਨ੍ਹਾਂ 52 ਵਿਚੋਂ 46 ਮੁੰਡੇ ਫ਼ੇਲ੍ਹ । ਇਸ ਲਈ ਮੈਂ ਉਨ੍ਹਾਂ ਨੂੰ ਅਪੀਲ ਕਰਾਂਗਾ ਕਿ ਜਿਥੇ ਉਹ ਤਨਖਾਹਾਂ ਮੰਗਦੇ ਹਨ ਉਥੇ ਨਾਲ ਹੀ ਉਨ੍ਹਾਂ ਵਿਚ ਦੇਸ਼ ਸੇਵਾ ਦਾ ਭਾਵ ਵੀ ਹੋਣਾ ਚਾਹੀਦਾ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਇਥੇ ਇਨਸਪੈਕਟਰਾਂ ਦੀ ਗਲ ਹੈ ਉਨ੍ਹਾਂ ਨਾਲ ਬੇਇਨਸਾਫੀ ਹੋਈ ਹੈ ਔਰ ਉਨਾਂ ਨੂੰ ਗਰੇਡ ਠੀਕ ਨਹੀਂ ਦਿਤੇ ਗਏ । ਇਸ ਦੇ ਨਾਲ ਹੀ ਇਨਸਪੈਕਟਰ ਕੋਆਪਰੇਟਿਵ ਸੁਸਾਇਟੀਜ਼ ਹਨ, ਉਨ੍ਹਾਂ ਦੇ ਨਾਲ ਵੀ ਬੇਇਨਸਾਫੀ ਹੋਈ ਹੈ । ਇਸੇ ਤਰ੍ਹਾਂ ਬੀ. ਡੀ: ਪੀ. ਓ. ਦੇ ਮੁਕਾਬਲੇ ਵਿਚ ਐਗਰੀਕਲਚਰ ਇਨਸਪੈਕਟਰ ਇਨ੍ਹਾਂ ਹੀ ਪੜ੍ਹਿਆ ਹੋਇਆ ਹੈ ਔਰ ਉਨ੍ਹਾਂ ਦੀ ਤਨਖਾਹ ਦਾ ਫਰਕ ਹੈ । ਇਸੇ ਤਰ੍ਹਾਂ ਨਰਸਾਂ ਹਨ ਉਹ ਵਿਚਾਰੀਆਂ ਮਰੀਜ਼ਾਂ ਦੀ ਦੇਖ ਭਾਲ ਕਰਦੀਆਂ ਹਨ ਪਰ ਉਨ੍ਹਾਂ ਦੇ ਮੁਕਾਬਲੇ ਵਿਚ ਡਾਕਟਰ ਜਿਹੜੇ ਕਿ ਕੋਈ ਕੰਮ ਨਹੀਂ ਕਰਦੇ ਔਰ ਪ੍ਰਾਈਵੇਟ ਪ੍ਰੈਕਟਿਸ ਵੀ ਕਰਦੇ ਹਨ ਅਤੇ ਪ੍ਰਾਈਵੇਟ ਪ੍ਰੈਕਟਸ ਨਾਲ ਕਾਫ਼ੀ ਪੈਸੇ ਕਮਾਉਂਦੇ ਹਨ ਉਨ੍ਹਾਂ ਦੇ ਮੁਕਾਬਲੇ ਵਿਚ ਨਰਸਾਂ ਦੀਆਂ ਤਨਖਾਹਾਂ ਬਹੁਤ ਘਟ ਹਨ । ਵਿਚਾਰੀਆਂ ਜ਼ਨਾਨੀਆਂ 12—12 ਘੰਟੇ ਰਾਤ ਨੂੰ ਨੌਕਰੀਆਂ ਕਰਦੀਆਂ ਹਨ ਉਨ੍ਹਾਂ ਨੂੰ ਕੋਈ ਰਹਿਣ ਲਈ ਕਮਰੇ ਦੀ ਸਹੂਲਤ ਨਹੀਂ ਹੈ, ਨਾ ਕੋਈ ਮਕਾਨ ਰਹਿਣ ਨੂੰ ਹੈ ਔਰ ਹੋਰ ਉਨ੍ਹਾਂ ਨੂੰ ਕੋਈ ਸਹੂਲਤਾਂ ਨਹੀਂ । ਜਿਥੇ ਇਹੋ ਜਿਹੇ ਹਾਲਾਤ ਹੋ ਜਾਣਗੇ ਤਾਂ ਪੰਜਾਬ ਵਿਚ ਬਦਅਮਨੀ ਫ਼ੈਲ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਇਤਨੀ ਅਰਜ਼ ਕਰਾਂਗਾ ਕਿ ਅਨਾਮਲੀਜ਼ ਨੂੰ ਖਤਮ ਕਰਨ ਲਈ ਇਕ ਉਚੇਚੀ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਰਮਚਾਰੀਆਂ ਨਾਲ ਪੂਰੀ ਤਰ੍ਹਾਂ ਵਿਚਾਰ ਕਰਕੇ ਇਸ ਗਲ ਵਲ ਧਿਆਨ ਦੇਵੇ । ਮੈਂ ਤਾਂ ਕਹਿੰਦਾ ਹਾਂ ਕਿ ਇਹ ਜ਼ਿਹੜੀ ਪੇ ਕਮਿਸ਼ਨ ਦੀ ਰਿਪੋਰਟ ਦੀ ਕਿਤਾਬ ਹੈ ਇਸ ਤੇ ਬਹੁਤ ਸਮਾਂ ਲਗਿਆ ਹੈ ਔਰ ਇਸ ਦੀ ਪ੍ਰਿੰਟਿੰਗ ਤੇ ਵੀ ਲਖਾਂ ਰੁਪਏ ਲਗੇ ਹੋਣਗੇ ਇਹ ਪੰਜਾਬ ਦੇ ਲੋਕਾਂ ਤੇ ਬੜਾ ਭਾਰੀ

[ਸਰਦਾਰ ਦਲੀਪ ਸਿੰਘ ਪਾਂਧੀ]

ਬੋਝ ਹੈ । ਇਸ ਨਾਲੋਂ ਤਾਂ ਚੰਗੀ ਗਲ ਸੀ ਕਿ ਕਮਿਸ਼ਨ ਬੈਠਦਾ ਹੀ ਨਾ (ਵਿਘਨ)ਛੋਟੇ ਕਰਮਚਾਰੀਆਂ ਨੂੰ ਉਚਾ ਚੁਕਣ ਬਾਰੇ. ਉਨ੍ਹਾਂ ਨੂੰ ਤਰੱਕੀ ਦੇਣ ਬਾਰੇ ਮੈਂ ਮਨਿਸਟਰ ਸਾਹਿਬ ਪਾਸ ਅਪੀਲ ਕਰਾਂਗਾ ਕਿ ਇਹ ਸਾਰਾ ਮਾਮਲਾ ਮੁੜ ਕੇ ਵਿਚਾਰਿਆ ਜਾਵੇ ਔਰ ਜਿਨ੍ਹਾਂ ਕਰਮਚਾ-ਰੀਆਂ ਦਾ ਕੰਮ ਚੰਗਾ ਹੈ ਉਨ੍ਹਾਂ ਨੂੰ ਕੋਈ ਸਪੈਸ਼ਲ ਗਰੇਡ ਦੇ ਕੇ ਫ਼ਾਇਦਾ ਦਿਤਾ ਜਾਵੇ ਤਾਂ ਚੰਗੀ ਗਲ ਹੈ । (ਵਿਘਨ) ਜਿਵੇਂ ਬੀ° ਡੀ. ਓ. ਦੀ ਗਲ ਹੈ, ਇਨ੍ਹਾਂ ਨੇ ਪੰਜਾਬ ਦਾ ਸਤਿਆਨਾਸ ਕੀਤਾ ਹੋਇਆ ਹੈ, ਹੁਣ ਤਾਂ ਚੰਗੀ ਗਲ ਹੈ ਕਿ ਉਨ੍ਹਾਂ ਦਾ ਖਾਤਮਾ ਹੋ ਰਿਹਾ ਹੈ । ਉਹ ਕੋਈ ਕੰਮ ਨਹੀਂ ਕਰਦੇ । (ਵਿਘਨ) ਰਾਤੋ ਰਾਤ ਤਰੱਕੀਆਂ ਕਈਆਂ ਨੂੰ ਮਿਲ ਜਾਂਦੀਆਂ ਹਨ, ਇਹ ਜਿਹੜੀ ਡਿਸਪੈਰਿਟੀ ਹੈ. ਇਸ ਨੂੰ ਦੂਰ ਕਰਨਾ ਚਾਹੀਦਾ ਹੈ । (ਵਿਘਨ)

ਇਕ ਪਾਸੇ ਮਾਡਰਨ ਸਕੂਲ ਹਨ, ਇਕ ਪਾਸੇ ਪਿੰਡਾਂ ਦੇ ਸਕੂਲ ਹਨ । ਪਿੰਡਾ ਦੇ ਲੋਕ ਚੰਗੀ ਐਜੂਕੇਸ਼ਨ ਨਹੀਂ ਪ੍ਰਾਪਤ ਕਰ ਸਕਦੇ ਜਦੋਂ ਕਿ ਸ਼ਹਿਰਾਂ ਵਿਚ ਬੜਾ ਚੰਗਾ ਪ੍ਰਬੰਧ ਹੈ । ਫ਼ਿਰ ਇਨਾਂ ਵਿਚੋਂ ਹੀ ਕੋਈ ਪੀ, ਸੀ. ਐਸ. ਕਰ ਲਏਗਾ ਔਰ ਕੋਈ ਆਈ. ਏ, ਐਸ. ਕਰ ਲਵੇਗਾ । ਫਿਰ ਇਹੀ ਪੰਜਾਬ ਸਰਕਾਰ ਨੂੰ ਲੁਟਣਗੇ ਔਰ ਚੰਗੀਆਂ ਤਨਖਾਹਾਂ ਲੈਣਗੇ ।

ਕਮਿਸ਼ਨ ਲਈ ਇਤਨਾ ਭਾਰੀ ਖਰਚ ਹੋਇਆ ਹੈ, ਜਿਸਦਾ ਕੋਈ ਫਾਇਦਾ ਨਹੀਂ ਹੋਇਆ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਕ ਉਚੇਰੀ ਕਮੇਟੀ ਬਣਾਉਣੀ ਚਾਹੀਦੀ ਹੈ ਤਾਂਕਿ ਮੁਲਾਜ਼ਮਾ ਨੂੰ ਫਾਇਦਾ ਹੋ ਸਕੇ । ਵੈਸੇ ਤਾਂ ਕਲਰਕੀ ਰਾਜ ਹੈ, ਵਜ਼ੀਰ ਔਰ ਇਹ ਵਡੇ ਵਡੇ ਅਫਸਰ ਤਾਂ ਵੈਸੇ ਹੀ ਬੈਠੇ ਹਨ । ਜਿਸ ਤਰ੍ਹਾਂ ਕੋਈ ਕਲਰਕ ਥਲੇ ਤੋਂ ਕਰ ਦਿੰਦਾ ਹੈ, ਇਸ ਤਰ੍ਹਾਂ ਹੀ ਉਪਰੋਂ ਹੋ ਜਾਂਦਾ ਹੈ । ਇਸ ਲਈ ਉਨ੍ਹਾਂ ਨੂੰ ਖੁਸ਼ ਕਰਨਾ ਨਿਹਾਇਤ ਹੀ ਜ਼ਰੂਰੀ ਹੈ । ਅਫਸਰ ਤਾਂ ਕਾਫ਼ੀਆਂ ਪੀਂਦੇ ਹਨ ਔਰ ਚਾਹਾਂ ਪੀਂਦੇ ਹਰ ਔਰ ਬਿਲਕੁਲ ਉਨ੍ਹਾਂ ਨੂੰ ਨਹੀਂ ਪਤਾ ਕਿ ਸਾਡੇ ਮਾਤਹਿਤ ਕੌਣ ਹੈ ਔਰ ਕੀ ਕੰਮ ਹੋ ਰਿਹਾ ਹੈ ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਨੂੰ ਫ਼ਿਰ ਕਹਾਂਗਾ ਕਿ ਕੋਈ ਉਚੇਰੀ ਕਮੇਟੀ ਬਨਾਉਣ ਜਿਹੜੀ ਕਿ ਮੁਲਾਜ਼ਮਾ ਦੇ ਬਾਰੇ ਕੁਝ ਸੋਚ ਵਿਚਾਰ ਕੇ ਫੈਸਲਾ ਕਰ ਸਕੇ ਨਹੀਂ ਤਾਂ ਇਨ੍ਹਾਂ ਕੋਲ ਬੜੇ ਲੂਪ ਹੋਲ ਹਨ, ਇਹ ਕਿਸੇ ਵੇਲੇ ਵੀ ਨੁਕਸਾਨ ਪਹੁੰਚਾ ਸਕਦੇ ਹਨ । (ਵਿਘਨ) ਇਨ੍ਹਾਂ ਦਾ ਖਿਆਲ ਰਖਣਾ ਚਾਹੀਦਾ ਹੈ ਔਰ ਇਨ੍ਹਾਂ ਦੀ ਗੁਡ ਵਿਲ ਹਾਸਲ ਕਰਨੀ ਚਾਹੀਦੀ ਹੈ । ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਬਸੰਤ ਸਿੰਘ, ਜੇ ਤੁਸੀਂ ਟਾਇਮ ਲੈਣਾ ਚਾਹੁੰਦੇ ਹੋ ਤਾਂ ਠੀਕ ਹੈ, ਜੇ ਤੁਸੀਂ ਨਹੀਂ ਲੈਣਾ ਚਾਹੁੰਦੇ ਤਾਂ ਮਨਿਸਟਰ ਸਾਹਿਬ ਜਵਾਬ ਦੇ ਦੇਣ । (ਵਿਘਨ) (If the hon. Member Sardar Basant Singh desires to get time then it is all right. Otherwise, let the hon. Minister give a reply to the debate)

**ਸਰਦਾਰ ਬਸੰਤ ਸਿੰਘ (ਡਕਾਲਾ) :** ਡਿਵੈਲਪਿੰਗ ਕੰਟਰੀਜ਼ ਵਿਚ ਡਿਪਟੀ ਸਪੀਕਰ ਸਾਹਿਬ, ਪ੍ਰਾਈਸ ਲਾਈਨਜ਼ ਨਹੀਂ ਹੁੰਦੀਆ, ਪ੍ਰਾਈਸ ਸਟਰਕਚਰਜ਼ ਨਹੀਂ ਹੁੰਦੇ, ਉਥੇ ਇਹੋ ਜਿਹੀਆਂ ਮੰਗਾਂ ਦਾ ਆ ਜਾਣਾ ਇਕ ਕੁਦਰਤੀ ਚੀਜ਼ ਹੈ । ਬਹੁਤ ਅਛਾ ਲਗਦਾ ਹੈ ਤਨਖਾਹਾ ਵਧਾਉਣ ਦੀ

ਮੰਗ ਕਰਨੀ । ਇਹ ਪਾਪੂਲਰ ਗਲ ਹੈ ਤਨਖਾਹਾਂ ਵਧਾਉਣਾ, ਕਿਉਂਕਿ ਜਿੰਨੇ ਵੀ ਛੋਟੇ ਕਰਮਚਾਰੀ ਹਨ ਉਨ੍ਹਾਂ ਦਾ ਗੁਜ਼ਾਰਾ ਥੋੜ੍ਹੀਆਂ ਤਨਖਾਹਾਂ ਵਿਚ ਨਹੀਂ ਹੋ ਸਕਦਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗੌਰਮੈਂਟ ਤੇ ਇਸ ਤੋਂ ਇਲਾਵਾ ਵੀ ਕੁਝ ਹੋਰ ਜ਼ੁਮੇਵਾਰੀਆਂ ਹੁੰਦੀਆਂ ਹਨ ਜਿਹੜੀਆਂ ਉਸ ਨੂੰ ਪੂਰੀਆਂ ਕਰਨੀਆਂ ਹੁੰਦੀਆਂ ਹਨ । ਜਿਸ ਪੰਜਾਬ ਪੇ ਕਮੀਸ਼ਨ ਤੇ ਇਥੇ ਡਿਸਕਸ਼ਨ ਹੋ ਰਹੀ ਹੈ ਉਸ ਦੇ ਨਾਲ ਕੋਈ 7 ਕਰੋੜ ਦਾ ਫ਼ਰਕ ਪਿਆ ਹੈ । ਗੌਰਮੈਂਟ ਨੂੰ ਬੈਲੈਂਸ ਕਰਨਾ ਪਿਆ ਹੈ, ਗੌਰਮੈਂਟ ਐਂਪਲਾਈਜ਼ ਦੀ ਨੀਡ ਵਿਚ ਅਤੇ ਅਪਣੇ ਸੋਰਸਿਜ਼ ਵਿਚ ਟੈਕਸੇਸ਼ਨ ਸਟਰਕਚਰ ਸੇਚੁਰੇਸ਼ਨ ਪੁਆਇੰਟ ਤੇ ਪਹੁੰਚ ਚੁਕਾ ਹੈ, ਮੈਂ ਨਹੀਂ ਸਮਝਦਾ ਕਿ ਹੋਰ ਟੈਕਸਾਂ ਰਾਹੀਂ ਗੌਰਮੈਂਟ ਕੋਈ ਫੰਡਜ਼ ਕੁਲੈਕਟ ਕਰੇ । ਕਿਉਂਕਿ ਬਾਕੀ ਜਨਤਾ ਦੀਆਂ ਸਹੂਲੀਆਤ ਵੀ ਗੌਰਮੈਂਟ ਦੇ ਸਾਹਮਣੇ ਹੁੰਦੀਆਂ ਹਨ । ਅਗਰ ਸਾਰਾ ਰੁਪਿਆ ਤਨਖਾਹਾਂ ਵਲ ਚਲਾ ਜਾਵੇ ਤਾਂ ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹਨ, ਉਨ੍ਹਾਂ ਵਿਚ ਫ਼ਰਕ ਪੈ ਜਾਂਦਾ ਹੈ । ਮੈਂ ਅਰਜ਼ ਕਰਾਂ ਤਾਂ ਹਮ ਕੋਈ ਨਹੀਂ ਕਹਿ ਸਕਦਾ ਕਿ ਐਂਪਲਾਈਜ਼ ਸੈਟਿਸਫ਼ਾਈਡ ਨਾ ਹੋਣ ਅਤੇ ਉਨ੍ਹਾਂ ਦੀਆਂ ਤਨਖਾਹਾਂ ਠੀਕ ਨਾ ਹੋਣ । ਫਿਰ ਭੀ ਇਨ੍ਹਾਂ ਸਾਰੀਆਂ ਗਲਾਂ ਦੇ ਬਾਵਜੂਦ ਗੌਰਮੈਂਟ ਨੂੰ ਬਾਕੀ ਰਿਸਪਾਂਸਿਬਿਲਟੀਜ ਨੂੰ ਵੀ ਪੂਰਾ ਕਰਨਾ ਹੁੰਦਾ ਹੈ । ਇਥੇ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਕਮਿਸ਼ਨ ਦੀ ਰਿਪੋਰਟ ਬੜੀ ਲੰਬੀ ਹੈ ਜਾਂ ਭੈੜੀ ਹੈ ।

The Government has given for the first time 508 pages report of the pay Commission.

ਮੈਂ ਅਰਜ਼ ਕਰਾਂ ਕਿ ਪਹਿਲਾਂ 508 ਕੈਟੇਗਰੀਜ਼ ਸਨ ਅਤੇ ਉਨ੍ਹਾਂ ਨੂੰ ਪਰਾਸੈਸ ਕਰ ਕੇ ਘਟ ਕੀਤਾ ਅਤੇ ਇਕ ਬਹੁਤ ਹੀ ਵਡੀ ਚੰਗੀ ਗਲ ਕੀਤੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਤੇ ਬਹਿਸ ਹੋ ਸਕਦੀ ਹੈ (ਵਿਘਨ) ਇਹ ਨੈਸ਼ਨਲਾਈਜ਼ੇਸ਼ਨ ਇਨਕਰੀਜ਼ ਵਾਸਤੇ ਕੀਤਾ ਗਿਆ ਹੈ । ਠੀਕ ਹੈ ਇਸ ਦੇ ਨਾਲ ਕੁਝ ਐਨਾਮਲੀਜ ਰਹਿ ਗਈਆਂ ਹਨ, ਉਨ੍ਹਾਂ ਲਈ ਕਮੇਟੀ ਬਣਾਈ ਜਾ ਸਕਦੀ ਹੈ । ਮੈਂ ਅਰਜ਼ ਕਰਾਂਗਾਂ ਕਿ ਉਹ ਕਮੇਟੀ ਇਕੱਲੇ ਅਫ਼ਸਰਾਂ ਦੀ ਨਹੀਂ ਹੋਣੀ ਚਾਹੀਦੀ, ਉਸਦੇ ਵਿਚ ਪਬਲਿਕ ਦੇ ਰੀਪ੍ਰਜ਼ੈਂਟੇਟਿਵ ਵੀ ਹੋਣੇ ਚਾਹੀਦੇ ਹਨ । ਇਸ ਦੇ ਨਾਲ ਕਰਮਚਾਰੀਆਂ ਵਿਚ ਕਾਨਫ਼ੀਡੈਂਸ ਆ ਜਾਏਗਾ ਅਤੇ ਉਨ੍ਹਾਂ ਵਿਚ ਵੈਸੇ ਹੀ ਕੁਝ ਸੈਟਿਸਫੈਕਸ਼ਨ ਆ ਸਕਦੀ ਹੈ ।

ਦੂਸਰੇ ਮੈਂ ਅਰਜ਼ ਕਰਾਂਗਾ ਕਿ ਸਰਕਾਰ ਇਸ ਪਾਸੇ ਧਿਆਨ ਦੇਵੇ ਕਿ ਬਹੁਤ ਸਾਰੇ ਮਹਿਕਮਿਆਂ ਵਿਚ ਓਵਰ ਸਟਾਫ ਹੈ ਜਿਸਦੇ ਕਾਰਣ ਇਨਐਫੀਸੈਂਸੀ, ਇਨਕੰਪੀਟੈਂਸੀ ਅਤੇ ਰੈਡਟੇਪਟਿਜ਼ਮ ਆ ਜਾਂਦੀ ਹੈ ਕਿਉਂਕਿ ਹਰ ਆਦਮੀ ਦੂਜੇ ਤੇ ਨਿਰਭਰ ਹੋਣ ਲਗ ਪੈਂਦਾ । ਅਕਾਨੋਮੀ ਡਰਾਈਵ ਕਰਨ ਵਾਸਤੇ ਕੋਈ ਅਕਾਨੋਮੀ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਪਹਿਲੂ ਤੇ ਠੀਕ ਢੰਗ ਨਾਲ ਵਿਚਾਰ ਕਰੇ । ਇਸ ਤਰੀਕੇ ਨਾਲ ਵਧ ਤੋਂ ਵਧ ਫ਼ਾਇਦਾ ਹੋ ਸਕਦਾ ਹੈ । ਕਿਉਂਕਿ ਜਿੰਨਾਂ ਵੀ ਓਵਰ ਸਟਾਫ ਹੋਵੇਗਾ ਉਸ ਦੀ ਛਾਂਟੀ ਹੋ ਜਾਵੇਗੀ । ਫਿਰ ਦੇਖੋਜਿਹੜੇ ਕਰਮਚਾਰੀ ਰਹਿ ਜਾਂਦੇ ਹਨ ਉਨ੍ਹਾਂ ਨੂੰ ਠੀਕ ਤਰੀਕੇ ਨਾਲ ਰਖਣਾ ਅਤੇ ਉਨ੍ਹਾਂ ਨੂੰ ਵਧ ਤੋਂ ਵਧ ਅਮੈਨਿਟੀਜ਼ ਪ੍ਰੋਵਾਈਡ ਕਰਨਾ ਅਤੇ ਫੈਸੀਲਿਟੀਜ਼ ਦੇਣਾ, ਸਹੂਲਤਾਂ ਦੇਣਾ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ।

[ਸਰਦਾਰ ਬਸੰਤ ਸਿੰਘ]

ਤੀਸਰੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਸਰਕਾਰੀ ਕਰਮਚਾਰੀਆਂ ਦੀ ਡਿਊਟੀ ਹੁੰਦੀ ਹੈ ਸਿਨਸਿਐਰਿਟੀ ਡੈਡੀਕੇਸ਼ਨ ਅਤੇ ਫ਼ੇਥਫੁਲਨੈੱਸ ਆਦਿ ਪਰ ਇਹ ਸਾਰੀਆਂ ਚੀਜ਼ਾਂ ਅੱਜ ਉਨ੍ਹਾਂ ਵਿਚ ਨਹੀਂ ਪਾਈਆਂ ਜਾਂਦੀਆਂ । ਇਹ ਸਾਰੀਆਂ ਚੀਜ਼ਾਂ ਜੋ ਖਤਮ ਹੋਈਆਂ ਹਨ ਇਹ ਡਿਊ ਟੂ ਪਾਲਿਟਿਕਸ, due to political influence, due to political interference by the political Parties ਹੋਈਆਂ ਹਨ । ਕੰਮ ਸਲੋ ਹੁੰਦਾ ਹੈ । ਜਿਸ ਕਰਕੇ ਕੰਮ ਦੀ ਆਊਟ ਪੁਟ ਬਹੁਤ ਘੱਟ ਹੋ ਜਾਂਦੀ ਹੈ ਤੇ ਕੰਮ ਨਾ ਹੋਣ ਦੇ ਸਿਲਸਿਲੇ ਵਿਚ ਜਦੋਂ ਕੋਈ ਕਾਰਵਾਈ ਸ਼ੁਰੂ ਹੁੰਦੀ ਹੈ ਤਾਂ ਕੋਈ ਨਾ ਕੋਈ ਬਹਾਨਾ ਬਣਾ ਕੇ ਸਟਾਰਾਈਕਾਂ ਵਿਚ ਚਲੇ ਜਾਂਦੇ ਹਨ, ਤੇ ਕੰਮ ਸਫ਼ਰ ਕਰਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਐਂਪਲਾਈਜ਼ ਵਿਚ ਆਪਣੀ ਡਿਊਟੀ ਨੂੰ ਪੂਰੀ ਤਰ੍ਹਾਂ ਸਿਰੇ ਚੜ੍ਹਾਉਣ ਦਾ ਟਰੈਂਡ ਪੈਦਾ ਹੋ ਜਾਏ ਤਾਂ ਕੰਮ ਦੀ ਆਊਟ ਪੁਟ ਵਧ ਹੋ ਜਾਏ ਅਤੇ ਜੋ ਉਨ੍ਹਾਂ ਦੀਆਂ ਮੰਗਾਂ ਹਨ ਉਨ੍ਹਾਂ ਦਾ ਇਹ ਟਰੈਂਡ ਬਿਲਕੁਲ ਰਿਵਰਸ ਹੋ ਜਾਏਗਾ ਅਤੇ ਕੰਮ ਚਲ ਜਾਏਗਾ ਕਿਉਂਕਿ ਅਗਰ ਉਹ ਆਪਣੇ ਕੰਮ ਦੀ ਪੂਰੀ ਆਊਟ ਪੁਟ ਦੇਣਗੇ ਤਾਂ ਜਿਹੜਾ ਵਾਧੂ ਸਟਾਫ ਹੈ ਉਹ ਰਖਣ ਦੀ ਲੋੜ ਨਹੀਂ ਪਏਗੀ ਅਤੇ ਇਸ ਲਈ ਕਰਮਚਾਰੀਆਂ ਦੇ ਬਜਟ ਵਿਚ ਵਾਧਾ ਹੋਏਗਾ ਤੇ ਉਨ੍ਹਾਂ ਨੂੰ ਵਧ ਤੋਂ ਵਧ ਸਹੂਲਤਾਂ ਦਿਤੀਆਂ ਜਾ ਸਕਦੀਆਂ ਹਨ । ਸਾਡੇ ਵਾਚ ਐਂਡ ਵਾਰਡ ਹਨ, ਮੇਰਾ ਖਿਆਲ ਹੈ 75 ਜਾਂ 80 ਰੁਪਏ ਮਾਹਵਾਰ ਲੈਂਦੇ ਹਨ, ਇਨ੍ਹਾਂ ਦਾ ਗਰੇਡ 1945 ਤੋਂ ਚਲਿਆ ਆ ਰਿਹਾ ਹੈ । ਇਹ ਬੜੀ ਡਿਸਗਰੇਸਫੁਲ ਗਲ ਹੈ । ਬੇਸਿਕ ਤੌਰ ਤੇ ਕਮ ਅਜ਼ ਕਮ ਉਨ੍ਹਾਂ ਦੀ ਤਨਖਾਹ 100 ਰੁਪਏ ਹੋਣੀ ਚਾਹੀਦੀ ਹੈ । ਉਹ ਵਾਚ ਐਂਡ ਵਾਰਡਜ਼ ਇਸ ਸੇਕਰਿਡ ਹਾਊਸ ਦੇ ਪਹਿਰੇਦਾਰ ਹਨ । ਉਨ੍ਹਾਂ ਦੀ ਵੀ ਸਖਤ ਡਿਊਟੀ ਹੈ :

But under the present circumstances, it is an Utopian dream.

ਹੁਣ ਕਰਮਚਾਰੀਆਂ ਵਿਚ ਨੀਡ ਬੇਸਡ ਦੀ ਲਹਿਰ ਦੌੜ ਗਈ ਹੈ ਅਤੇ ਉਹ ਨੀਡ ਬੇਸਡ ਦੀ ਗਲ ਕਰਦੇ ਹਨ ਲੇਕਿਨ :

Differences are inevitable between the highest and the lowest.

ਜੇ ਸਰਕਾਰੀ ਕਰਮਚਾਰੀਆਂ ਵਾਸਤੇ ਨੀਡ ਬੇਸ ਕਰਨਾ ਹੈ ਤਾਂ 75 ਫੀਸਦੀ ਆਦਮੀ ਹੋਰ ਵੀ ਨੀਡ ਬੇਸਡ ਉਜਰਤ ਮੰਗਦੇ ਹਨ । ਜਦ ਇਨ੍ਹਾਂ ਨੂੰ ਦਿਤਾ ਤਾਂ ਜਿਹੜੇ ਬਾਕੀ ਛੋਟੇ ਮਜ਼ਦੂਰ ਹਨ, ਹਰੀਜਨ ਹਨ ਅਤੇ ਛੋਟੇ ਲੇਬਰਰ ਹਨ ਉਹ ਵੀ ਬੈਠੇ ਹਨ, ਉਨ੍ਹਾਂ ਦਾ ਵੀ ਖਿਆਲ ਕਰਨਾ ਹੈ । ਸੋ ਮੈਂ ਅਰਜ ਕਰਾਂਗਾ ਕਿ ਗੌਰਮੈਂਟ ਨੂੰ ਐਸੀ ਗਲ ਨਹੀਂ ਕਰਨੀ ਚਾਹੀਦੀ ਕਿ ਕਿਸੇ ਨਾਲ ਬੇਇਨਸਾਫੀ ਹੋਵੇ ।

ਸੋ ਇਨ੍ਹਾਂ ਸਾਰੀਆਂ ਗਲਾਂ ਨੂੰ ਛਡ ਕੇ ਸਾਨੂੰ ਇਕ ਐਸੇ ਠੀਕ ਰਸਤੇ ਤੇ ਚਲਣਾ ਚਾਹੀਦਾ ਹੈ ਕਿ ਪੰਜਾਬ ਦੇ ਕਰਮਚਾਰੀ ਵੱਧ ਤੋਂ ਵੱਧ ਤਨਖਾਹ ਲੈਣ ਅਤੇ ਨਾਲ ਹੀ ਵਧ ਤੋਂ ਵੱਧ ਕੰਮ ਦੇਣ । ਮੈਂ ਕਹਿੰਦਾ ਹਾਂ ਕਿ ਅੱਜ ਨੇਸ਼ਨ ਦੀ ਸਰਵਿਸ ਵੱਧ ਤੋਂ ਵੱਧ ਉਹ ਕਰਮਚਾਰੀ ਕਰ ਸਕਦਾ ਹੈ ਜਿਹੜਾ ਵੋਲੰਟੇਰਿਲੀ ਆਫ਼ਰ ਕਰੇ ਕਿ ਮੈਂ ਅਧਾ ਘੰਟਾ ਕੰਮ ਜ਼ਿਆਦਾ ਕਰਿਆ ਕਰਾਂਗਾ । ਫਿਰ ਤੁਸੀਂ ਵੇਖੋ ਕਿ ਸਰਕਾਰ ਕੀ ਕਰਦੀ ਹੈ । ਸਰਕਾਰ ਦੀ ਜ਼ਮੀਰ ਹੁੰਦੀ ਹੈ ਅਤੇ ਕੋਈ

ਸਰਕਾਰ ਆਪਣੇ ਕਰਮਚਾਰੀਆਂ ਨੂੰ ਤੰਗ ਨਹੀਂ ਕਰਨਾ ਚਾਹੁੰਦੀ, ਉਹ ਆਪਣੇ ਐਂਪਲਾਈਜ਼ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣ ਦਾ ਯਤਨ ਕਰਦੀ ਹੈ । ਸੋ ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਇਸ ਪਾਸੇ ਵਲ ਅਕਾਨੋਮੀ ਕਰਨ ਵਲ ਧਿਆਨ ਦੇਣਗੇ :

It will be spreading butter, too thin, which will become imperceptible and no body will be able to have any benefit out of it. With these words, Sir, I resume my seat.

## WALK OUT

(ਇਸ ਸਮੇਂ ਸਰਦਾਰ ਬੇਅੰਤ ਸਿੰਘ ਜੀ ਖੜ੍ਹੇ ਹੋ ਗਏ ।)

**Mr. Deputy Speaker** : Please take your seat.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਦਸ ਮਿੰਟ ਮਿਲਣੇ ਸੀ, ਤੁਸੀਂ ਵਾਇਦਾ ਕੀਤਾ ਸੀ ।

**Mr. Deputy Speaker** : Please take your seat.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਪਰਮਿਸ਼ਨ ਦੇ ਦਿਉ, ਨਹੀਂ ਤਾਂ ਮੈਂ ਵਾਕ ਆਊਟ ਕਰਾਂਗਾ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਪਰਮਿਟ ਨਹੀਂ ਕਰ ਸਕਦਾ । ਟਾਈਮ ਹੋ ਚੁਕਾ ਹੈ । (I am unable to permit the hon. Member to speak. The time is over)

**ਸਰਦਾਰ ਬੇਅੰਤ ਸਿੰਘ** : ਫਿਰ ਮੈਂ ਵਾਕ ਆਊਟ ਕਰਦਾ ਹਾਂ ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਸਦਨ ਵਿਚੋਂ ਬਾਹਰ ਚਲੇ ਗਏ ।)

## RESUMPTION OF DISCUSSION ON PUNJAB PAY COMMISSION REPORT

**ਵਿਤ ਮੰਤਰੀ** (ਸ਼੍ਰੀ ਕ੍ਰਿਸ਼ਨ ਲਾਲ) : ਜਨਾਬ, ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਅਜ ਇਸ ਸਦਨ ਵਿਚ ਪੰਜਾਬ ਪੇ ਕਮਿਸ਼ਨ ਦੀ ਰੀਪੋਰਟ...(ਵਿਘਨ)

**ਸਰਦਾਰ ਉਮਰਾਉ ਸਿੰਘ** । On a point of order Sir, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣਾ ਮਨਸ਼ਾ ਦਸ ਦਿਤਾ ਹੈ ਹੋਰ ਸਪੀਚ ਦੀ ਲੋੜ ਨਹੀਂ ।

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ (It is no point of order)

**ਵਿਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਪੰਜਾਬ ਪੇ ਕਮਿਸ਼ਨ ਦੀ ਰਿਪੋਰਟ, 1967—68 ਹੈ ਇਹ ਹਾਊਸ ਵਿਚ ਅਜ ਡਿਸਕਸ ਹੋਈ ਹੈ ਔਰ ਸਾਰੇ ਮੈਂਬਰ ਸਾਹਿਬਾਨ ਨੇ ਉਸ ਵਿਚ ਹਿਸਾ ਲਿਆ ਹੈ । ਮੈਂ ਭਰੋਸਾ ਦਿਵਾਉਣਾ ਚਾਹੁੰਦਾ ਹਾਂ

[ਵਿੱਤ ਮੰਤਰੀ]

ਕਿ ਜਿਸ ਵੀ ਪੱਧਰ ਤੇ ਕੋਈ ਅਨਾਮਲੀ ਹੈ ਅਤੇ ਗੌਰਮਿੰਟ ਸਰਵੈਂਟਸ ਦੀਆਂ ਰਿਪ੍ਰੈਜ਼ੇਂਟੇਸ਼ਨਜ਼ ਆਈਆਂ ਹਨ, ਉਹ ਅਜੇ ਕਨਸਿਡਰ ਕਰਨੀਆਂ ਹਨ । ਮੈਂ, ਜਨਾਬ ਡਿਪਟੀ ਸਪੀਕਰ ਸਾਹਿਬ, ਸੁਜੈਸਟ ਕਰਦਾ ਹਾਂ ਕਿ ਇਹ ਯੂਜ਼ਫੁਲ ਹੋਵੇਗਾ ਕਿ ਜਿਹੜੀਆਂ ਸੁਜੈਸ਼ਨਜ਼ ਕਿਸੇ ਵੀ ਮੈਂਬਰ ਸਾਹਿਬ ਨੇ ਇਥੇ ਦਿਤੀਆਂ ਹਨ ਉਹ ਅਨਾਮਲੀਜ਼ ਕਮੇਟੀ ਨੂੰ ਭੇਜ ਦਿਤੀਆਂ ਜਾਣ ਤਾਂਕਿ ਬਾਕੀ ਚੀਜ਼ਾਂ ਦੇ ਨਾਲ ਨਾਲ ਇਹ ਵੀ ਮੁਖ ਰਖੀਆਂ ਜਾ ਸਕਣ । ਜਿਹੜੀਆਂ ਸੁਜੈਸ਼ਨਜ਼ ਇਥੇ ਦਿਤੀਆਂ ਗਈਆਂ ਹਨ, ਉਨ੍ਹਾਂ ਦੇ ਜਿਹੜੇ ਨੋਟਸ ਮੈਨੂੰ ਮਿਲੇ ਹਨ ਜੇ ਇਕ ਇਕ ਕਰ ਕੇ ਦਸਾਂ ਤਾਂ ਕਾਫ਼ੀ ਵਕਤ ਲਗ ਜਾਏਗਾ । ਅਜੇ ਪੰਜਾਬ ਸਰਕਾਰ ਨੇ ਅਨਾਮਲੀਜ਼ ਦੇ ਬਾਰੇ ਫ਼ਾਈਨਲ ਡਿਸੀਜ਼ਨ ਨਹੀਂ ਲਿਆ ਹੈ । ਦੂਜੀ ਗਲ ਜਿਹੜੀ ਮੈਂ ਹਾਊਸ ਦੇ ਸਾਹਮਣੇ ਰਖਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਹ ਕਮਿਸ਼ਨ ਜਿਹੜਾ ਬਣਾਇਆ ਸੀ ਇਸ ਦੀ ਇਕ ਲੰਮੇ ਅਰਸੇ ਤੋਂ ਮੰਗ ਕੀਤੀ ਜਾ ਰਹੀ ਸੀ ਕਿਉਂਕਿ ਪਹਿਲਾਂ ਜਦੋਂ ਵੀ ਅਮਲੂਮੈਂਟਸ ਵਧਾਉਣ ਦੀ ਗਲ ਹੁੰਦੀ ਸੀ ਤਾਂ ਇਕ ਇਹ ਤਰੀਕਾ ਹੁੰਦਾ ਸੀ ਕਿ ਐਡ-ਹਾਕ ਪੇ ਦੇ ਤੌਰ ਤੇ ਦਿਤੇ ਜਾਂਦੇ ਸੀ ਜਾਂ ਜੇ ਸੈਂਟਰਲ ਗੌਰਮਿੰਟ ਡੀ. ਏ. ਵਧਾ ਦਿੰਦੀ ਸੀ ਤਾਂ ਸਾਡੀ ਸਟੇਟ ਵਿਚ ਵੀ ਮੰਗ ਆ ਜਾਂਦੀ ਸੀ ਕਿ ਸਾਨੂੰ ਵੀ ਮਿਲਣਾ ਚਾਹੀਦਾ ਹੈ। ਕਿਉਂਕਿ ਉਨ੍ਹਾਂ ਦੀ ਮੰਗ ਹੁੰਦੀ ਸੀ ਕਿ ਇਕੋ ਕੈਟੇਗਰੀ ਦੇ ਮੁਲਾਜ਼ਮਾ ਵਿਚ ਇਹ ਫ਼ਰਕ ਨਹੀਂ ਹੋਣਾ ਚਾਹੀਦਾ ਤੇ ਇਸ ਲਈ ਸੈਂਟਰ ਅਤੇ ਸਟੇਟ ਦਾ ਜਿਹੜਾ ਡਿਫਰੈਂਸ ਹੈ ਉਹ ਦੂਰ ਹੋਣਾ ਚਾਹੀਦਾ ਹੈ। ਗੌਰਮਿੰਟ ਨੂੰ ਇਹ ਡਿਫਰੈਂਸ ਦੂਰ ਕਰਨ ਲਈ ਕਈ ਸਟੇਪਸ ਲੈਣੇ ਪਏ । ਕੁਝ ਐਜੀਟੇਸ਼ਨਜ਼ ਵੀ ਹੋਈਆਂ ਅਤੇ ਹੜਤਾਲਾਂ ਵੀ ਹੋਈਆਂ । ਤਾਂ ਉਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਲਈ ਕਦੇ ਚਾਰ ਕਰੋੜ ਰੁਪਏ, ਕਦੇ ਛੇ ਕਰੋੜ ਰੁਪਏ ਅਤੇ ਕਦੇ ਤਿੰਨ ਕਰੋੜ ਰੁਪਏ ਦੇ ਦਿਤੇ । ਲੇਕਿਨ ਜਦੋਂ ਪਿਛਲੀ ਵਾਰੀ ਫਰੰਟ ਦੀ ਸਰਕਾਰ ਆਈ ਤਾਂ ਉਸਨੇ ਸੋਚਿਆ ਕਿ ਬਜਾਏ ਇਸ ਦੇ ਕਿ ਬਗੈਰ ਕਿਸੇ ਪਲਾਨਿੰਗ ਦੇ ਜਾਂ ਬਗੈਰ ਕਿਸੇ ਪ੍ਰਾਈਸ ਸਟਰਕਚਰ ਦੇ ਕੋਈ ਸਟੈਪ ਅਮਾਲਿਊਮੈਂਟਸ ਵਧਾਉਣ ਲਈ ਲਿਆ ਜਾਏ, ਇਹ ਵਕਤ ਆ ਗਿਆ ਹੈ ਕਿ ਸਾਰੀਆਂ ਚੀਜ਼ਾਂ ਨੂੰ ਐਗਜ਼ਾਮਿਨ ਕਰਨਾ ਚਾਹੀਦਾ ਹੈ, ਤਾਂਕਿ ਮੁਲਾਜ਼ਮਾਂ ਨਾਲ ਇਨਸਾਫ ਹੋ ਸਕੇ । ਸਵਾਲ ਆਇਆ ਕਿ ਇਹ ਕਿਸ ਤਰ੍ਹਾਂ ਹੋਵੇ ਐਪਲਾਈਜ਼ ਦੇ ਜਿਹੜੇ ਰਿਪ੍ਰੈਜ਼ੇਂਟੇਟਿਵਜ਼ ਸਨ ਉਨ੍ਹਾਂ ਨੇ ਇਹ ਕਿਹਾ ਕਿ ਇਹ ਚੀਜ਼ ਕਿਸੇ ਕਮਿਸ਼ਨ ਦੇ ਹਵਾਲੇ ਕੀਤੀ ਜਾਏ ਅਤੇ ਐਂਪਲਾਈਜ ਦੇ ਰੈਪਰੇਜ਼ੈਂਟਿਵਜ਼ ਦੀ ਯੂਨਾਨੀਮਸ ਮੰਗ ਸੀ ਕਿ ਇਸ ਟ੍ਰਿਬਿਊਨਲ ਦਾ ਇਨਚਾਰਜ ਇਕ ਹਾਈ ਕੋਰਟ ਦਾ ਜਜ ਹੋਣਾ ਚਾਹੀਦਾ ਹੈ । ਇਹ ਉਨ੍ਹਾਂ ਦੀਆਂ ਵਿਸ਼ਿਜ਼ ਸਨ । 1967 ਵਿਚ ਜਦ ਇਹ ਗਲ ਚਲੀ ਤਾਂ ਇਕ ਵੀ ਐਸੋਸੀਏਸ਼ਨ ਨੇ ਜਾਂ ਲੈਜਿਸਲੇ-ਚਰ ਨੇ ਇਹ ਨਹੀਂ ਸੀ ਕਿਹਾ ਕਿ ਇਸ ਕਮਿਸ਼ਨ ਦਾ ਇਨਚਾਰਜ ਜੱਜ ਨਹੀਂ ਹੋਣਾ ਚਾਹੀਦਾ ਇਸ ਲਈ ਅਜ ਜੋ ਜੱਜ ਬਿਠਾਉਣ ਬਾਰੇ ਕ੍ਰਿਟਿਸਿਜ਼ਮ ਹੋਈ ਹੈ ਉਹ ਕਾਲਡ ਫ਼ਾਰ ਨਹੀਂ ਸੀ । ਜੱਜ ਸਾਹਿਬ ਨੇ ਡੇਢ ਸਾਲ ਕੰਮ ਕੀਤਾ ਅਤੇ ਹੋ ਸਕਦਾ ਹੈ ਕਿ ਰਿਪੋਰਟ ਦੀਆਂ ਰੀਕਮੈਂਡੇਸ਼ਨਜ਼ ਨਾਲ ਅਸੀਂ ਡਿਫ਼ਰ ਕਰੀਏ ਮਗਰ ਕਮਿਸ਼ਨ ਨੇ ਜੋ ਕੰਮ ਕੀਤਾ ਹੈ ਅਤੇ ਆਪਣੀ ਜਜਮੈਂਟ ਮੁਤਾਬਕ ਜੋ ਸਿਫ਼ਾਰਸ਼ਾਂ ਕੀਤੀਆਂ ਹਨ ਉਨ੍ਹਾਂ ਤੇ ਲਗੀ ਮਿਹਨਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਇਕ ਗਲ ਹੋਰ ਅਰਜ਼ ਕਰਨੀ ਹੈ ਕਿ ਜਦੋਂ ਫਾਈਨਲ ਰਿਪੋਰਟ ਆ ਚੁਕੀ ਸੀ ਤਾਂ ਐਂਪਲਾਈਜ਼ ਨੂੰ ਫਿਕਰ ਹੋਇਆ ਕਿ ਕਿਤੇ ਇਸ ਰਿਪੋਰਟ ਨੂੰ ਰਦੀ ਦੀ ਟੋਕਰੀ ਵਿਚ ਨਾ ਸੁਟ ਦਿਤਾ ਜਾਵੇ ਜਾਂ ਅਲਮਾਰੀ ਵਿਚ ਨਾ ਪਈ ਰਹੇ ਅਤੇ ਇਸ ਤੇ ਅਮਲ ਨਾ ਹੋਵੇ । ਇਸ ਡਰ ਨੂੰ ਮੁਖ ਰਖਕੇ ਉਨ੍ਹਾਂ

ਨੇ ਕਿਹਾ ਕਿ ਸਾਨੂੰ ਪਤਾ ਨਹੀਂ ਕਿ ਇਸ ਵਿਚ ਕੀ ਲਿਖਿਆ ਹੈ ਪਰ ਸਾਨੂੰ ਦਸਿਆ ਜਾਵੇ ਕਿ ਕੀ ਸਰਕਾਰ ਇਸ ਤੇ ਪੂਰੀ ਤਰ੍ਹਾਂ ਅਮਲ ਕਰੇਗੀ। ਉਨ੍ਹਾਂ ਇਸ ਦੀ ਐਸ਼ੋਰੈਂਸ ਮੰਗੀ। ਉਸ ਵੇਲੇ ਇਥੇ ਗਵਰਨਰ ਸਾਹਿਬ ਦਾ ਰਾਜ ਸੀ ਅਤੇ ਉਨ੍ਹਾਂ ਨੇ ਪਹਿਲੀ ਵਾਰ ਇਹ ਚੰਗੀ ਕਨਵੈਨਸ਼ਨ ਕਾਇਮ ਕੀਤੀ ਕਿ ਇਸ ਰਿਪੋਰਟ ਨੂੰ ਰਦੀ ਦੀ ਟੋਕਰੀ ਵਿਚ ਸੁਟਣ ਦੀ ਬਜਾਏ, ਉਸ ਜੁਡੀਸ਼ਲ ਅਥਾਰਿਟੀ ਤੇ ਵਿਸ਼ਵਾਸ ਕਰਕੇ, ਬਾਈ ਐਂਡ ਲਾਰਜ, ਸਿਵਾਏ ਥੋੜ੍ਹੀ ਬਹੁਤ ਤਬਦੀਲੀ ਦੇ ਨਾ ਸਿਰਫ ਇਸ ਨੂੰ ਲਾਗੂ ਹੀ ਕਰ ਦਿਤਾ ਸਗੋਂ ਇੰਪਲੀਮੈਂਟ ਵੀ ਕਰ ਦਿਤਾ ਅਤੇ ਇਸ ਨਾਲ ਪੰਜਾਬ ਦੇ ਖਜ਼ਾਨੇ ਤੇ 7 ਕਰੋੜ ਰੁਪਏ ਦਾ ਖਰਚਾ ਪਿਆ। ਹੈਰਾਨੀ ਹੈ ਕਿ ਇਸ ਬਹਿਸ ਵਿਚ ਜਿੰਨੇ ਵੀ ਮੈਂਬਰ ਸਾਹਿਬਾਨ ਬੋਲੇ ਹਨ ਦੇ ਆਰ ਆਲ ਡਿਸਸੈਟਿਸਫਾਈਡ ਵਿਦ ਦੀ ਰਿਪੋਪਟ, ਆਈ ਐਮ ਆਲਸੋ ਨਾਟ ਸੈਟਿਸਫਾਈਡ। ਪਰ ਇਹ ਜੋ 7 ਕਰੋੜ ਰੁਪਿਆ ਪੰਜਾਬ ਸਰਕਾਰ ਦੇ ਖਜਾਨੇ ਵਚੋਂ ਜਾਵੇਗਾ ਉਸ ਦਾ ਕਿਸੇ ਨੂੰ ਫਾਇਦਾ ਨਹੀਂ ਹੋਇਆ। ਗਲ ਇਹ ਹੈ ਕਿ ਜਿਨ੍ਹਾਂ ਨੂੰ ਫਾਇਦਾ ਹੋਇਆ ਹੈ ਉਹ ਤਾਂ ਨਾਂ ਆਪ ਨੂੰ ਅਤੇ ਨਾ ਹੀ ਮੈਨੂੰ ਐਪਰੋਚ ਕਰਦੇ ਹਨ, ਐਪਰੋਚ ਉਹੀ ਕਰਦੇ ਹਨ ਜਿਨ੍ਹਾਂ ਨੂੰ ਨੁਕਸਾਨ ਹੋਇਆ ਹੈ। ਇਸ ਲਈ ਇਸ ਡਰ ਤੋਂ ਕਿ ਕਿਤੇ ਜੋ ਪਿਕਚਰ ਹੈ ਉਹ ਵਨ ਸਾਈਡਿਡ ਹੀ ਨਾ ਰਹਿ ਜਾਵੇ ਮੈਂ ਆਪ ਨੂੰ ਦਸਦਾ ਹਾਂ ਕਿ ਬਹੁਤ ਸਾਰੇ ਇਸ ਤਰ੍ਹਾਂ ਦੇ ਗਰੇਡ ਸਨ ਜਿਨ੍ਹਾਂ ਨੂੰ ਰੀਵਾਈਜ਼ ਹੋਇਆਂ ਨੂੰ 32, 32 ਸਾਲ ਹੋ ਚੁਕੇ ਸਨ, ਕਿਸੇ ਦਾ ਜਿਨ੍ਹਾਂ ਵਲ ਧਿਆਨ ਹੀ ਨਹੀਂ ਗਿਆ ਸੀ। ਉਨ੍ਹਾਂ ਨੂੰ ਪੇ ਕਮਿਸ਼ਨ ਨੇ ਰੀਵਾਇਜ਼ ਕੀਤਾ ਹੈ ਅਤੇ ਇਹ ਕਲਾਸ ਆਫ ਐਂਪਲਾਈਜ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਵੈਲਕਮ ਕਰਦੇ ਹਨ।

ਹੁਣ ਦੋ ਗਲਾਂ ਹਨ। ਇਕ ਤਾਂ ਹੈ ਪੇ ਸਕੇਲ ਜਿਨ੍ਹਾਂ ਦੀ ਕ੍ਰਿਟਿਸਿਜ਼ਮ ਹੋਈ ਹੈ ਅਤੇ ਦੂਜੀ ਹੈ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸ। ਇਸ ਗਲ ਨੂੰ ਕਿਸੇ ਮੈਂਬਰ ਨੇ ਟਚ ਨਹੀਂ ਕੀਤਾ। ਉਹ ਇਹ ਹਨ :

Amalgamation or bifurcation of cadres. Revision of Service rules. Change in qualifications. Mode of recruitment.

ਇਹ ਦੂਜਾ ਆਸਪੈਕਟ ਹੈ ਜਿਸ ਤੇ ਕਮਿਸ਼ਨ ਨੇ ਕਾਫੀ ਧਿਆਨ ਦਿਤਾ ਹੈ ਅਤੇ ਸਿਫਾਰਸ਼ਾਂ ਕੀਤੀਆਂ ਹਨ। ਇਨ੍ਹਾਂ ਬਾਰੇ ਅਸੀਂ ਕਨਸਰਨਡ ਡਿਪਾਰਟਮੈਂਟਸ ਦਾ ਰਦੇਅਮਲ ਮੰਗਿਆ ਹੈ। ਸਰਦਾਰ ਬਸੰਤ ਸਿੰਘ ਹੋਰਾਂ ਨੇ ਕਿਹਾ ਕਿ ਸਟਾਫ ਸਰਪਲਸ ਹੈ। ਇਹ ਗਲ ਮੈਂ ਮੰਨਦਾ ਹਾਂ ਅਤੇ ਮੈਂ ਇਸ ਬਾਰੇ ਆਪ ਨੂੰ ਪੇਜ 9 ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਇਸ ਵਿਚ ਕਮਿਸ਼ਨ ਨੇ ਲਿਖਿਆ ਹੈ :

**Economy in Expenditure and expectation from the Employees:**

In the course of its work, the Commission found that there was a good deal of the scope for economy. Overstaffing and duplication of posts were apparent at several places. Some of the Departments could conveniently be amalgamated as also functons of some of the posts. The Commission feels that if proper utilisation of the Government

[Minister for Finance]

personnel is ensured; duplication of work is avoided; over-staffing is eliminated or at least reduced; the various loop-holes in expenditure are plugged and the staff works with a sense of devotion and tenacity of purpose, it would be possible to achieve better results at a lower cost. Upward revision of the pay scales recommended by the Commission will be justified only if the employees work with zeal and a spirit of dedication. The Commission hopes that now that the employees will be substantially benefited, they will justify the increase in their emoluments by working with added vigour determination and sincerity of purpose.

ਮੈਂ ਇਹ ਇਸ ਲਈ ਪੜ੍ਹਿਆ ਹੈ ਕਿ ਇਸ ਰਿਪੋਰਟ ਵਿਚ ਸਿਰਫ ਪੇ ਸਕੇਲਜ਼ ਦੀ ਹੀ ਗਲ ਨਹੀਂ ਹੈ ਹੋਰ ਵੀ ਗਲਾਂ ਇਸ ਵਿਚ ਹਨ। ਕਨਫਿਊਜ਼ਨ ਇਸ ਲਈ ਹੋਇਆ ਕਿ ਗੌਰਮੈਂਟ ਐਂਪਲਾਈਜ਼ ਦੀਆਂ ਜਿੰਨੀਆਂ ਕਲਾਸਿਜ਼ ਸਨ. ਜੋ ਕਿ ਬਹੁਤ ਵਧ ਸਨ, ਉਨ੍ਹਾਂ ਨੂੰ ਬਹੁਤ ਘਟ ਕਰ ਦਿਤਾ ਹੈ, ਕਮਿਸ਼ਨ ਨੇ ਇਹ ਨੰਬਰ ਸਿਰਫ 38–39 ਕਰ ਦਿਤਾ ਹੈ। ਇਹ ਜੋ ਰੀਡਕਸ਼ਨ ਹੈ ਇਹ ਇਕ ਜ਼ਬਰਦਸਤ ਕਟ ਹੈ ਪਰਪੈਂਡੀਕੁਲਰ ਵੀ ਅਤੇ ਹੌਰੀਜ਼ੋਂਟਲ ਵੀ। ਇਸ ਕਰਕੇ ਕੁਝ ਐਨਾਮਲਸ ਪੋਜ਼ੀਸ਼ਨ ਹੋ ਗਈ ਹੈ। ਇਸ ਗਲ ਨੂੰ ਇਸ ਤਰ੍ਹਾਂ ਲੈਣਾ ਚਾਹੀਦਾ ਹੈ ਕਿ ਇਹ ਇਕ ਜੁਡੀਸ਼ਲ ਐਫਰਟ ਹੈ ਗੌਰਮੈਂਟ ਸਰਵੈਂਟਸ ਦੇ ਕੇਡਰਜ਼ ਨੂੰ, ਕਲਾਸੀਫੀਕੇਸ਼ਨ ਨੂੰ ਪੂਰੀ ਤਰ੍ਹਾਂ ਵਿਚਾਰ ਕਰਕੇ ਰੀਡਿਊਸ ਕਰਨ ਦੀ ਇਕ ਅਟੈਮਪਟ ਹੈ ਜਿਸ ਨੂੰ ਕਿ ਸਾਰਿਆਂ ਨੂੰ ਵੈਲਕਮ ਕਰਨਾ ਚਾਹੀਦਾ ਹੈ। ਹਾਂ, ਇਸ ਵਿਚ ਜੋ ਤਰੁੱਟੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਰੀਮੂਵ ਕਰਨਾ ਚਾਹੀਦਾ ਹੈ। ਪਰ ਜੋ ਕੋਸ਼ਿਸ਼ ਹੋਈ ਹੈ ਉਹ ਠੀਕ ਹੋਈ ਹੈ।

ਇਕ ਗਲ ਹੋਰ ਵੀ ਹੈ। ਪੰਜਾਬ ਗੌਰਮੈਂਟ ਸਾਰੇ ਹਿੰਦੋਸਤਾਨ ਦੀਆਂ ਸਟੇਟ ਗੌਰਮੈਂਟ ਵਿਚੋਂ ਬੈਸਟ ਐਂਪਲਾਇਰ ਹੈ। ਪੰਜਾਬ ਸਰਕਾਰ ਦੇ ਜੋ ਐਂਪਲਾਈਜ਼ ਹਨ ਉਹ ਬਾਈ ਐਂਡ ਲਾਰਜ, ਐਕਸੈਪਟ ਸਰਟਨ ਕੇਸਿਜ਼, ਸਾਰੇ ਹਿੰਦੁਸਤਾਨ ਵਿਚ ਬੈਸਟ ਪੇਡ ਹਨ। (ਵਿਘਨ) ਮੈਂ ਇਹ ਗਲ ਕਮਪੈਰੇਜ਼ਨ ਕਰਕੇ ਕਹਿ ਸਕਦਾ ਹਾਂ। ਪਰ ਇਹ ਵੀ ਗਲ ਹੈ ਕਿ ਹਰਿਆਣਾ ਸਰਕਾਰ ਨੇ ਆਪਣੇ ਐਂਪਲਾਈਜ਼ ਨੂੰ ਕੁਝ ਸਕੇਲ ਦਿਤੇ ਹਨ। ਮੈਂ ਉਹ ਕਨਸਿਡਰ ਕਰ ਰਿਹਾ ਹਾਂ ਮਗਰ ਬਾਕੀ ਹਿੰਦੋਸਤਾਨ ਨਾਲੋਂ ਮੈਂ ਕਹਿ ਸਕਦਾ ਹਾਂ ਕਿ ਸਾਡੇ ਐਂਪਲਾਈਜ਼ ਜ਼ਿਆਦਾ ਤਨਖਾਹਾਂ ਲੈਂਦੇ ਹਨ। ਬਾਕੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਜੋ ਮੁਲਕ ਦੀ ਇਕਾਨੋਮੀ ਦੀ ਹਾਲਤ ਹੈ ਕਿ ਉਸ ਵਿਚ ਅਗਰ ਕਿਸੇ ਨੂੰ ਅਸੀਂ 500 ਰੁਪਏ ਵੀ ਦੇ ਦੇਈਏ ਤਾਂ ਉਹ ਦੋਨੋ ਵਕਤ ਇਜ਼ਤ ਦੀ ਰੋਟੀ ਨਹੀਂ ਖਾ ਸਕਦਾ। ਇਸ ਲਈ ਡਿਸਸੈਟਿਸਫੈਕਸ਼ਨ ਤਾਂ ਰਹੇਗੀ।

Dissatisfaction should not lead to condemnation of the Punjab Government.

ਪਰ ਅਸੀਂ ਇਹ ਗਲ ਆਪਣੇ ਰੀਸੋਰਸਿਜ਼ ਦੇ ਮੁਤਾਬਿਕ ਹੀ ਕਰ ਸਕਦੇ ਹਾਂ । ਅਜ ਅਗਰ ਸਰਕਾਰੀ ਮੁਲਾਜ਼ਮਾਂ ਨੂੰ 5 ਕਰੋੜ ਰੁਪਿਆ ਹੋਰ ਵੀ ਦੇ ਦਿਤਾ ਜਾਵੇ ਤਾਂ ਵੀ ਐਂਪਲਾਈਜ਼ ਵਿਚ ਡਿਸਸੈਟਿਸਫੈਕਸ਼ਨ ਰਹੇਗੀ, ਆਪ ਇਹ ਗਲ ਨੋਟ ਕਰ ਲਉ । ਉਸ ਦੀ ਵਜ੍ਹਾ ਇਹ ਹੈ ਕਿ ਸਾਰੇ ਹਿੰਦੁਸਤਾਨ ਵਿਚ ਪ੍ਰਾਈਸ ਲਾਈਨ ਕੰਟ੍ਰੋਲ ਵਿਚ ਨਹੀਂ ਆ ਰਹੀ । ਇਸ ਕਰਕੇ ਸਾਰੇ ਪ੍ਰਾਬਲਮ ਪੈਦਾ ਹੋ ਰਹੇ ਹਨ । ਬਾਕੀ ਇਹ ਜੋ ਡਿਸਸੈਟਿਸਫੈਕਸ਼ਨ ਹੈ ਇਹ ਇਕ ਗਲੋਂ ਚੰਗੀ ਵੀ ਹੈ ਇਹ ਇਸ ਗਲ ਦੀ ਨਿਸ਼ਾਨੀ ਹੈ ਕਿ ਲੋਕ ਇਸ ਗਲ ਦੇ ਕਾਨਸ਼ਸ ਹਨ ਕਿ ਉਨ੍ਹਾਂ ਨੇ ਅਗੇ ਵਧਣਾ ਹੈ । ਇਸ ਵਿਚ ਅਸੀਂ ਉਨ੍ਹਾਂ ਦੀ ਮਦਦ ਕਰਨਾ ਚਾਹੁੰਦੇ ਹਾਂ । ਮਗਰ ਸਾਰੀ ਗਲ ਨੂੰ ਪ੍ਰਾਪਰ ਪਰਸਪੈਕਟਿਵ ਵਿਚ ਦੇਖਣਾ ਚਾਹੀਦਾ ਹੈ । ਕਨਡੈਮ ਹੀ ਨਹੀਂ ਕਰਨਾ ਚਾਹੀਦਾ ! ਹੁਣ ਟੀਚਰਜ਼ ਦੀ ਗਲ ਹੈ ......

**ਕੈਪਟਨ ਰਤਨ ਸਿੰਘ :** ਆਪ ਨੂੰ ਗਲਤੀ ਲਗੀ ਹੈ, ਗੌਰਮੈਂਟ ਨੂੰ ਕਨਡੈਮ ਨਹੀਂ ਕੀਤਾ ।

**ਵਿੱਤ ਮੰਤਰੀ :** ਜੋ ਟੀਚਰਜ਼ ਸਨ ਜਾਂ ਕਾਲਜ ਲੈਕਚਰਰਜ਼ ਸਨ ਉਨ੍ਹਾਂ ਦੇ ਪੇ ਸਕੇਲ ਕਮਿਸ਼ਨ ਨੂੰ ਰੈਫਰ ਨਹੀਂ ਸਨ ਕੀਤੇ ਗਏ । ਇਨ੍ਹਾਂ ਤੇ ਪਹਿਲੇ ਹੀ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੀ ਰੀਪੋਰਟ ਲਾਗੂ ਸੀ । ਕੋਠਾਰੀ ਕਮਿਸ਼ਨ ਦੇ ਗਰੇਡ ਲਾਗੂ ਸਨ । ਇਸ ਦੀਆਂ ਸਿਫਾਰਸ਼ਾਂ ਤੋਂ ਵੀ ਕਈ ਕੇਸਾਂ ਵਿਚ ਐਕਸੀਡ ਕੀਤਾ ਹੈ । ਇਸ ਨਾਲ ਪੰਜਾਬ ਸਰਕਾਰ ਨੂੰ ਕੁਝ ਮੁਸ਼ਕਲਾਂ ਵੀ ਪੇਸ਼ ਆਈਆਂ ਹਨ । ਭਾਰਤ ਸਰਕਾਰ ਨੇ ਇਤਰਾਜ਼ ਕੀਤਾ ਹੈ ਕਿ ਕਿਸੇ ਹੋਰ ਸਟੇਟ ਗੌਰਮੈਂਟ ਨੇ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਨਹੀਂ ਕੀਤੀਆਂ, ਤੁਸੀਂ ਉਹ ਗਰੇਡ ਦੇ ਦਿਤੇ ਹਨ, ਇਸ ਬਾਰੇ ਪੰਜਾਬ ਸਰਕਾਰ ਨੂੰ ਕਿਹੜੀ ਇੰਨੀ ਕਾਹਲੀ ਸੀ ? ਜਿਥੇ ਅਸੀਂ ਉਨ੍ਹਾਂ ਸਿਫਾਰਸ਼ਾਂ ਨੂੰ ਐਕਸੀਡ ਕੀਤਾ ਹੈ, ਉਨ੍ਹਾਂ ਨੇ ਕਿਹਾ ਹੈ, ਫਿਰ ਭਾਰਤ ਸਰਕਾਰ ਦੀ ਸਹਾਇਤਾ ਕਿਸ ਲਈ ਲੈਂਦੇ ਹੋ । ਉਸ ਦਾ ਮਤਲਬ ਹੈ ਕਿ ਆਪ ਪਾਸ ਆਪਣੇ ਰੀਸੋਰਸਿਜ਼ ਹਨ । ਇਸ ਤਰ੍ਹਾਂ ਦੀਆਂ ਕੰਪਲੀਕੇਸ਼ਨਜ਼ ਹੋ ਗਈਆਂ ਹਨ । ਹਿਮਾਚਲ ਪਰਦੇਸ਼ ਦੇ ਟੀਚਰ ਕੋਠਾਰੀ ਗਰੇਡ ਮੰਗ ਰਹੇ ਹਨ । ਇਹੀ ਮੰਗ ਦਿੱਲੀ ਦੇ ਟੀਚਰ ਵੀ ਆਪਣੀ ਸਰਕਾਰ ਤੋਂ ਕਰ ਰਹੇ ਹਨ । ਉਹ ਕਹਿ ਰਹੇ ਹਨ ਕਿ ਸਾਨੂੰ ਵੀ ਪੰਜਾਬ ਦੇ ਗ੍ਰੇਡ ਦਿਉ । ਯੂ. ਪੀ. ਦੇ ਟੀਚਰ ਸਤਿਆਗ੍ਰਹਿ ਕਰ ਰਹੇ ਹਨ । ਉਨ੍ਹਾਂ ਦੀ ਡੀਮਾਂਡ ਹੈ ਕਿ ਉਨ੍ਹਾਂ ਨੂੰ ਕੋਠਾਰੀ ਕਮਿਸ਼ਨ ਦੇ ਗਰੇਡ ਦਿਤੇ ਜਾਣ । ਜੋ ਗ੍ਰੇਡ ਹਿੰਦੋਸਤਾਨ ਦੇ ਬਾਕੀ ਸੂਬਿਆਂ ਨੇ ਨਹੀਂ ਦਿਤੇ ਉਹ ਪੰਜਾਬ ਨੇ ਦੇ ਦਿਤੇ ਹਨ, ਦੋ ਸਾਲ ਪਹਿਲਾਂ ਦੇ ਦਿਤੇ । (ਵਿਘਨ) ਇਹ ਅਸੀਂ ਦਿਤੇ, ਤੁਸੀਂ ਪ੍ਰਾਈਵੇਟਲੀ ਮੈਨੇਜਡ ਸਕੂਲਾਂ ਨੂੰ ਦਿਵਾਏ । ਜੋ ਕੁਝ ਤੁਸੀਂ ਕੀਤਾ ਉਸ ਲਈ ਅਸੀਂ ਤੁਹਾਨੂੰ ਕ੍ਰੈਡਿਟ ਦਿੰਦੇ ਹਾਂ । ਇਸ ਤੋਂ ਅਲਾਵਾ ਅਸੀਂ ਪੁਲਿਸ ਕਮਿਸ਼ਨ ਦੀ ਰੀਪੋਰਟ ਵੀ ਲਾਗੂ ਕੀਤੀ ਜਿਸ ਦੇ ਚੇਅਰਮੈਨ ਸ੍ਰੀ ਮਿਹਰ ਚੰਦ ਮਹਾਜਨ ਹਨ । ਇਹ ਜੋ ਰਿਪੋਰਟ ਆਈ ਹੈ ਮੈਂ ਮੰਨਦਾ ਹਾਂ ਕਿ ਇਸ ਵਿਚ ਐਨਾਮਲੀਜ਼ ਹਨ । ਸ਼ਾਇਦ 199 ਕੈਟੇਗਰੀਜ਼ ਐਸੀਆਂ ਹਨ ਜਿਨ੍ਹਾਂ ਨੂੰ ਜੋ ਪਹਿਲਾਂ ਮਿਲਦਾ ਸੀ ਉਸ ਨਾਲੋਂ ਘਟ ਮਿਲੇਗਾ । ਫਿਰ ਪੰਜਾਬ ਸਰਕਾਰ ਦੇ ਐਂਪਲਾਈਜ਼ ਕਹਿੰਦੇ ਹਨ ਕਿ 5 ਸਾਢੇ 5 ਜ਼ਿਲ੍ਹਿਆਂ ਦੀ ਹਰਿਆਣਾ ਸਰਕਾਰ ਨੇ ਆਪਣੇ ਐਂਪਲਾਈਜ਼ ਨੂੰ ਸਾਡੇ ਨਾਲੋਂ ਵਧ ਤਨਖਾਹਾਂ ਦੇ ਦਿਤੀਆਂ ਹਨ ਤਾਂ ਪੰਜਾਬ ਸਰਕਾਰ ਕਿਉਂ ਨਹੀਂ ਦੇ ਸਕਦੀ

[ਵਿੱਤ ਮੰਤਰੀ]

ਇਸ ਦਾ ਸਾਡੇ ਪਾਸ ਕੋਈ ਵੈਲਿਡ ਜਵਾਬ ਨਹੀਂ ਹੈ। ਇਸ ਲਈ ਕਹਿੰਦਾ ਹਾਂ ਕਿ ਅਸੀਂ ਸਾਰੀਆਂ ਗਲਾਂ ਤੇ ਵਿਚਾਰ ਕਰਨਾ ਹੈ। ਕਮਿਸ਼ਨ ਦੀ ਰਿਪੋਰਟ ਲਾਗੂ ਹੋ ਗਈ। ਇਸ ਤੋਂ ਅਗੇ ਥ੍ਰੈਡ ਅਸੀਂ ਟੇਕ ਅਪ ਕੀਤਾ ਹੈ। ਇਸ ਸਰਕਾਰ ਨੇ 17 ਤਰੀਕ ਨੂੰ ਟੇਕ ਓਵਰ ਕੀਤਾ, ਫਿਰ ਸੈਸ਼ਨ ਆ ਗਿਆ। ਅਸੀਂ ਚਾਹੁੰਦੇ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਅਸੀਂ ਕੈਬਨਿਟ ਪੱਧਰ ਤੇ ਸਰਕਾਰ ਸਾਰੇ ਰੈਪਰੇਜ਼ੈਂਟੇਟਿਵਜ਼ ਨੂੰ ਸੁਣ ਲਵੇ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਮ ਸ਼ੁਰੂ ਕੀਤਾ ਗਿਆ, ਮੈਂ ਤੇ ਬਾਸੀ ਸਾਹਿਬ ਨੇ ਇਹ ਕੰਮ ਸ਼ੁਰੂ ਕੀਤਾ, ਪੰਜਾਬ ਵਿਚ ਦੌਰਾ ਕੀਤਾ ਚੰਡੀਗੜ੍ਹ ਵਿਚ ਵੀ ਲੋਕ ਮਿਲੇ ਤਾਂ ਅਸੀ ਦੋਹਾਂ ਨੇ ਇਹ ਮਹਿਸੂਸ ਕੀਤਾ ਕਿ ਇਹ ਕੰਮ ਬੜਾ ਵਾਲਿਊਮੀਨਸ ਹੈ ਅਤੇ ਜਿਹੜਾ ਵੀ ਗੌਰਮੈਂਟ ਐਂਪਲਾ-ਈਜ਼ ਦਾ ਡੇਪੂਟੇਸ਼ਨ ਮਿਲਿਆ ਉਸ ਦੀ ਗਲ ਅਸੀਂ ਸੁਣੀ ਅਤੇ ਇਹ ਮਹਿਸੂਸ ਕੀਤਾ ਕਿ ਉਨ੍ਹਾਂ ਦੀਆਂ ਦਲੀਲਾਂ ਠੋਸ ਹਨ ਅਤੇ ਕਈ ਗਲਾਂ ਮੁਨਾਸਿਬ ਦਿਸਦੀਆਂ ਹਨ। ਹੁਣ ਇਹ ਡਿਫੀਕਲਟੀ ਅਰਾਈਜ਼ ਹੋਈ ਕਿ ਡੈਪੂਟੇਸ਼ਨ ਇਹ ਕਹਿਣ ਲਗ ਪਏ ਕਿ ਇਸ ਗਲ ਦਾ ਫੈਸਲਾ ਦਿਉ ਕਿਉਂਕਿ ਤੁਸੀਂ ਕਨਵਿਨਸਡ ਹੋ ਅਤੇ ਬਾਸੀ ਸਾਹਿਬ ਵੀ ਇਸ ਨਾਲ ਸਹਿਮਤ ਹਨ, ਤੁਸੀਂ ਆਪਣਾ ਫੈਸਲਾ ਦੇ ਦਿਉ ਤੇ ਕੈਬਨਿਟ ਤੋਂ ਐਪਰੂਵ ਕਰਵਾ ਲੈਣਾ। ਇਸ ਗਲ ਲਈ ਜਲਦੀ ਤੋਂ ਜਲਦੀ ਕੀਤੀ ਜਾਵੇ। ਇਹ ਗਲ ਅਸੀਂ ਮਹਿਸੂਸ ਕੀਤੀ ਕਿ ਕਿਉਂ ਕਿ ਅਸੀਂ ਟੈਕਨੀਕਲ ਆਦਮੀ ਨਹੀਂ, ਅਸੀਂ ਪਬਲਿਕਮੈਨ ਹਾਂ ਅਤੇ ਇਹ ਅਸੀਂ ਨਹੀਂ ਦਸ ਸਕਦੇ ਕਿ ਓਵਰਆਲ ਪਿਕਚਰ ਕੀ ਹੋਵੇਗੀ ਅਤੇ ਜੇਕਰ ਇਹ ਗਲਾਂ ਮੰਨ ਲਈਆਂ ਜਾਣ ਤਾਂ ਇਸ ਦਾ ਓਵਰਆਲ ਕਿਥੇ ਕਿਥੇ ਅਸਰ ਪਏਗਾ। ਸਾਡੇ ਪਾਸ ਕੋਈ 500 ਤੋਂ ਉਪਰ ਰੈਪਰੇਜ਼ੈਂਟਸ਼ਨਾਂ ਆ ਗਈਆਂ ਹਨ ਅਤੇ ਹੋਰ ਆ ਰਹੀਆਂ ਹਨ ਇਸ ਲਈ ਸਾਡੀ ਮਦਦ ਵਾਸਤੇ ਇਕ ਸੀਨੀਅਰ ਅਫ਼ਸਰਾਂ ਦੀ ਕਮੇਟੀ ਬਣਾ ਦਿਤੀ ਗਈ ਤਾਂ ਕਿ ਉਹ ਸਾਰੀਆਂ ਗਲਾਂ ਦੀ ਇੰਪਲੀਕੇਸ਼ਨ ਤੇ ਬਾਕੀ ਪੱਖਾਂ ਤੋਂ ਵਿਚਾਰ ਕਰ ਲਵੇ ਅਤੇ ਸਾਨੂੰ ਦਸੇ। (ਵਿਘਨ)

ਜਿਹੜੀ ਅਸੀਂ ਸੀਨੀਅਰ ਅਫਸਰਾਂ ਦੀ ਕਮੇਟੀ ਬਣਾਈ ਉਸਨੂੰ ਕ੍ਰਿਟੀਸਾਇਜ਼ ਕੀਤਾ ਗਿਆ ਪਰ ਮੈਂ ਇਥੇ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਸੀਨੀਅਰ ਅਫਸਰਾਂ ਪਾਸ ਕੰਮ ਲਿਮਿਟਿਡ ਹੈ ਇਸ ਲਈ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਥੋੜ੍ਹੇ ਤੋਂ ਥੋੜ੍ਹੇ ਟਾਈਮ ਵਿਚ ਇਹ ਕੰਮ ਮੁਕੰਮਲ ਕਰ ਦਿਤੇ ਜਾਣ। ਫਿਰ ਸਾਡੇ ਪਾਸ ਇਕ ਕਨਸਾਲੀਡੇਟਿਡ ਚੀਜ਼ ਆ ਜਾਵੇਗੀ ਤੇ ਫਿਰ ਇਹ ਦੇਖ ਲਿਆ ਜਾਵੇਗਾ ਕਿ ਜੇਕਰ ਉਸ ਵਿਚ ਫੈਡਰੇਸ਼ਨ ਦੀ ਲੋੜ ਪਈ ਜਾਂ ਇਲੈਕਟਿਡ ਰੈਪਰੇਜ਼ੈਂਟੇਟਿਵ ਦੀ ਵੀ ਸਲਾਹ ਲੈ ਲਈ ਜਾਵੇਗੀ ਪਰ ਮੈਂ ਇਸ ਸਮੇਂ ਇਸ ਤੋਂ ਵਧ ਕੋਈ ਗਲ ਕਮਿਟ ਨਹੀਂ ਕਰ ਸਕਦਾ। ਪਰ ਇੰਨੀ ਜ਼ਰੂਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਫਾਈਨਲ ਡੀਸਿਜ਼ਨ ਲੈਣ ਤੋਂ ਪਹਿਲਾਂ ਤੁਹਾਡੀ ਸਲਾਹ ਦੀ ਜੇਕਰ ਲੋੜ ਪਈ ਤਾਂ ਲੈ ਲਈ ਜਾਵੇਗੀ। ਤੁਹਾਡੀ ਰਾਏ ਤਾਂ ਅਜ ਸਰਕਾਰ ਨੂੰ ਇਸ ਬਹਿਸ ਦੇ ਦੌਰਾਨ ਮਿਲ ਹੀ ਗਈ ਹੈ ਅਤੇ ਅਜ ਦੀ ਬਹਿਸ ਦਾ ਸਾਰਾ ਰੀਕਾਰਡ ਸਰਕਾਰ ਨੂੰ ਭੇਜ ਦਿਤਾ ਜਾਵੇਗਾ ਤਾਕਿ ਸਾਰੇ ਪੱਖਾਂ ਨੂੰ ਸਾਹਮਣੇ ਰਖ ਕੇ ਕੋਈ ਵਿਚਾਰ ਕੀਤੀ ਜਾ ਸਕੇ। ਮੁਲਾਜ਼ਮਾਂ ਨੇ ਵੀ ਕਨਸਰਡ ਡੀਪਾਰਟਮੈਂਟਸ ਰਾਹੀਂ ਅਤੇ ਸਿਧੇ ਵੀ ਕਈ ਰੀਪਰੇਜ਼ੈਂਟੇਸ਼ਨਾਂ ਭੇਜੀਆਂ ਹਨ ਉਨ੍ਹਾਂ ਨੂੰ ਸਾਹਮਣੇ ਰਖਿਆ ਜਾਵੇਗਾ। (ਵਿਘਨ)

**ਕੈਪਟਨ ਰਤਨ ਸਿੰਘ :** ਇਹ ਜਿਹੜੇ ਸੀਨੀਅਰ ਅਫਸਰ ਹਨ ਇਹ ਪਹਿਲਾਂ ਹੀ ਓਵਰ ਬਰਡੰਡ ਹਨ ਅਤੇ ਇਹ ਇਸ ਕੰਮ ਨੂੰ ਪੂਰਾ ਧਿਆਨ ਨਹੀਂ ਦੇ ਸਕਦੇ । ਇਸ ਕਰਕੇ ਮੈਂ ਇਹ ਕਹਾਂਗਾ ਕਿ ਜੂਨੀਅਰ ਅਫਸਰਾਂ ਦੀ ਕਮੇਟੀ ਬਣਾ ਦਿਤੀ ਜਾਵੇ ਉਨ੍ਹਾਂ ਦਾ ਐਟੀਚਿਊਡ ਵੀ ਸਿੰਪੈਥੈਟਿਕ ਹੋਵੇਗਾ ਨਹੀਂ ਤਾਂ ਡਰ ਵੀ ਰਹੇਗਾ ਕਿ ਐਂਪਲਾਈਜ਼ ਨਾਲ ਇਨਸਾਫ ਨਹੀਂ ਕੀਤਾ ਗਿਆ ਮੈਂ ਇਹ ਵੀ ਸਲਾਹ ਦੇਵਾਂਗਾ ਕਿ ਇਸ ਨਾਨ ਅਫੀਸ਼ਲਜ਼ ਦੀ ਕਮੇਟੀ ਬਣਾ ਦਿਤੀ ਜਾਵੇ ਤਾਕਿ ਕਮੇਟੀ ਨੂੰ ਕੰਮ ਵੀ ਮਿਲ ਜਾਵੇਗੀ ਅਤੇ ਇਸ ਕਮੇਟੀ ਦੀ ਮਦਦ ਵੀ ਹੋ ਜਾਵੇਗੀ । (ਵਿਘਨ)

**ਸਰਦਾਰ ਉਮਰਾਓ ਸਿੰਘ :** ਇਸ ਗਲ ਨੂੰ ਰੀਸੋਰਸਿਜ਼ ਕਮੇਟੀ ਨੂੰ ਰੈਫਰ ਕਰ ਦਿਉ । (ਵਿਘਨ)

**ਵਿੱਤ ਮੰਤਰੀ :** ਡਾਂਗ ਸਾਹਿਬ ਨੇ ਵੀ ਕੁਝ ਇੰਪਾਰਟੈਂਟ ਅਨੋਮਲੀਆਂ ਦਾ ਜ਼ਿਕਰ ਕੀਤਾ ਹੈ ਇਨ੍ਹਾਂ ਨੂੰ ਵੀ ਐਗਜ਼ਾਮਿਨ ਕੀਤਾ ਜਾਵੇਗਾ ਅਤੇ ਇਹ ਕਿਹਾ ਗਿਆ ਹੈ ਕਿ ਲਫਜ ਅਨੋਮਲੀ ਦੀ ਡੈਫੀਨੀਸ਼ਨ ਨੂੰ ਵਾਇਡ ਕੀਤਾ ਜਾਵੇ ਤਾਂਕਿ ਬਾਕੀ ਦੇ ਕੇਸ ਵੀ ਇਸ ਵਿਚ ਸ਼ਾਮਿਲ ਕੀਤੇ ਜਾ ਸਕਣ (ਵਿਘਨ)

ਮੈਂ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਟਰਮਜ਼ ਆਫ ਰੈਫਰੈਂਸ ਅਜੇ ਡਰਾਫਟ ਕਰਨੀਆਂ ਸਨ ਕਿ ਅਫਸਰਾਂ ਨੂੰ ਦਿਤੀਆਂ ਜਾਣ ਤਾਕਿ ਉਸ ਅਨੁਸਾਰ ਉਹ ਆਪਣਾ ਕੰਮ ਕਰਨ । ਅਤੇ ਮੈਂ ਇਹ ਕਹਾਂਗਾ ਕਿ ਜਿਹੜੀਆਂ ਟਰਮਜ਼ ਆਫ ਰੈਫਰੈਂਸ ਦਿਤੀਆਂ ਜਾਣੀਆਂ ਹਨ ਉਹ ਫੇਅਰਲੀ ਵਾਈਡ ਹਨ । ਮੈਨੂੰ ਇਹ ਜਾਣ ਕੇ ਖੁਸ਼ੀ ਹੈ ਕਿ ਕਿਸੇ ਵੀ ਮੈਂਬਰ ਨੇ, ਜਿਹੜਾ ਕੰਮ ਹੁਣ ਤਕ ਕੀਤਾ ਗਿਆ ਹੈ, ਜਿਹੜੀਆਂ ਸੁਜੈਸ਼ਨਾਂ ਦੀਤੀਆਂ ਹਨ ਉਹ ਅਸੀਂ ਵੈਲਕਮ ਕਰਦੇ ਹਾਂ ਅਤੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਆਨਰੇਬਲ ਮੈਂਬਰ ਉਨ੍ਹਾਂ ਟਰਮਜ਼ ਨੂੰ ਵੇਖਣਾ ਚਾਹੇ ਤਾਂ ਉਹ ਮੇਰੇ ਪਾਸ ਆ ਕੇ ਉਨ੍ਹਾਂ ਨੂੰ ਪੜ੍ਹ ਸਕਦਾ ਹੈ ਅਤੇ ਅਸੀਂ ਕੋਈ ਹੋਰ ਵੀ ਸੁਜੈਸ਼ਨਾਂ ਇਸ ਪੱਖ ਵਿਚ ਹੋਣਗੀਆਂ ਤਾਂ ਵੈਲਕਮ ਕਰਾਂਗੇ । ਅਨਾਮਲੀ ਦੀ ਜਿਹੜੀ ਡੈਫੀਨੇਸ਼ਨ ਹੈ ਉਹ ਠੀਕ ਹੈ ਅਤੇ ਡਿਸਟਿੰਕਟ ਹੈ ਪਰ ਸਾਨੂੰ ਹੋਰ ਕਦਮ ਉਠਾਣੇ ਚਾਹੀਦੇ ਹਨ ਤਾਕਿ ਜਿਥੇ ਹਾਰਡਸ਼ਿਪ ਹੈ ਉਹ ਵੀ ਕਵਰ ਕੀਤੀ ਜਾ ਸਕੇ, ਵਾਈਡ ਟਰਮ ਹੋਣੀ ਚਾਹੀਦੀ ਹੈ ਮੈਂ ਇਸ ਗਲ ਨੂੰ ਮੰਨਦਾ ਹਾਂ

Anomaly's definition should not mean hardship. Any type of hardship is anomaly. But to include hardship in the term of anomaly will be an injustice to the wordanomaly.

ਮੈਂ ਇਸ ਗਲ ਨੂੰ ਮੰਨਦਾ ਹਾਂ ਕਿ ਇਸ ਰੀਪੋਰਟ ਵਿਚ ਕਈ ਗਲਾਂ ਅਜੇਹੀਆਂ ਹਨ ਕਿ ਜਿਥੇ ਕੁਆਲੀਫਿਕੇਸ਼ਨ ਇਕ ਹੈ, ਵਰਕ ਲੋਡ ਇਕ ਹੈ ਅਤੇ ਕੁਆਂਟਮ ਇਕ ਹੈ ਤਾਂ ਫਿਰ ਇਕ ਦੂਜੇ ਦੀਆਂ ਤਨਖਾਹਾਂ ਵਿਚ ਫਰਕ ਕਿਉਂ ਹੋਵੇ । ਕੰਮ ਦੀ ਨੇਚਰ ਵੀ ਇਕ ਹੈ ਤਾਂ ਫਿਰ ਫਰਕ ਕਿਉਂ ? ਇਸ ਤਰ੍ਹਾਂ ਦੇ ਕੇਸਾਂ ਵਿਚ ਹਾਰਡਸ਼ਿਪ ਹੈ ਪਰ ਇਹ ਅਨੋਮਲੀ ਨਹੀਂ । ਇਸ ਲਈ ਅਜਿਹੇ ਕੇਸਾਂ ਤੇ ਵੀ ਵਿਚਾਰ ਜ਼ਰੂਰੀ ਹੈ । ਇਸ ਦਾ ਨਾ ਕੋਈ ਇਸ ਤਰ੍ਹਾਂ ਦਾ ਰਖਣਾ ਪਏਗਾ ਤਾਂਕਿ ਇਹ ਵੀ ਰੈਫਰੈਂਸ ਵਿਚ ਆ ਸਕੇ ਅਤੇ ਅਨੋਮਲੀਜ਼ ਦੇ ਨਾਲ ਹੀ ਕਨਸਿਡਰ ਕੀਤਾ ਜਾ ਸਕੇ (ਵਿਘਨ) (ਕਾਮਰੇਡ ਸਤ ਪਾਲ ਡਾਂਗ : ਇਨਜਸਟਿਸ ਨਾਂ ਰਖ ਲਿਉ) ਇਸ ਤੇ ਵਿਚਾਰ

[ਵਿੱਤ ਮੰਤਰੀ]

ਕੀਤਾ ਜਾਵੇਗਾ । ਜਿਥੇ ਬੇਸਿਕ ਅਤੇ ਇਨਹੈਰੇਂਟ ਗਲਾਂ ਵਿਚ ਫਰਕ ਹੈ ਉਹ ਕੰਨਟੀਨਿਊ ਨਹੀਂ ਰਹਿਣ ਦੇਣੀਆਂ ਚਾਹੀਦੀਆਂ ਇਸ ਲਈ ਇਨ੍ਹਾਂ ਸਾਰੀਆਂ ਗਲਾਂ ਤੇ ਵਿਚਾਰ ਕੀਤਾ ਜਾਵੇਗਾ ਅਤੇ ਫਿਕਸਡ ਟਾਈਮ ਵਿਚ ਰਿਪੋਰਟ ਦੇਣ ਲਈ ਕਿਹਾ ਜਾਵੇਗਾ । ਇਸ ਸੈਸ਼ਨ ਨੇ 24 ਜਾਂ 25 ਤਾਰੀਖ ਨੂੰ ਖਤਮ ਹੋ ਜਾਣਾ ਹੈ । ਇਸ ਤੋਂ ਬਾਅਦ ਦੂਜੇ ਸੈਸ਼ਨ ਵਿਚ ਜਦ ਤੁਸੀਂ ਆਉਗੇ ਤਾਂ ਇਹ ਸਾਰਾ ਕੰਮ ਕੰਪਲੀਟ ਹੋ ਜਾਵੇਗਾ ਅਤੇ ਫਾਈਨਲ ਡੀਸਿਜ਼ਨ ਸਰਕਾਰ ਨੇ ਲੈ ਲਿਆ ਹੋਵੇਗਾ । ਇਸ ਵਿਚ ਸਰਕਾਰ ਦਾ ਮਨਸ਼ਾ ਬਿਲਕੁਲ ਡਿਲੇ ਕਰਨ ਦਾ ਨਹੀਂ (ਪ੍ਰਸ਼ੰਸਾ) (ਇਕ ਆਵਾਜ਼ : ਪਤਾ ਨਹੀਂ ਤੁਸੀਂ ਵਿੱਤ ਮੰਤਰੀ ਹੋਵੋਂਗੇ ਜਾਂ ਨਹੀਂ) (ਵਿਘਨ) ਇਸ ਗਲ ਦਾ ਕੋਈ ਸਵਾਲ ਨਹੀਂ, ਇਹ ਸਰਕਾਰ ਰਹੇਗੀ । ਇਹ ਤਾਂ ਕਾਂਗਰਸ ਹੁਣ ਡਿਸਇਨਟੈਗਰੇਟ ਹੋ ਰਹੀ ਹੈ । (ਵਿਘਨ ਸ਼ੋਰ) ਅਸੀਂ ਇਥੇ ਇਕ ਪੋਲਿਟੀਕਲ ਡੀਸਿਜ਼ਨ ਕਰਕੇ ਆਏ ਹਾਂ ਅਤੇ ਜਿਸ ਵੇਲੇ ਦੇਖਾਂਗੇ ਕਿ ਉਨ੍ਹਾਂ ਅਸੂਲਾਂ ਤੇ ਸਟਿਕ ਨਹੀਂ ਕੀਤਾ ਜਾ ਰਿਹਾ ਹੈ ਤਾਂ ਸੋਚ ਲਵਾਂਗੇ । (ਵਿਘਨ) (ਇਕ ਆਵਾਜ਼ : ਤੁਸੀਂ ਰਿਪੋਰਟ ਦੀ ਗਲ ਕਰੋ ।) (ਵਿਘਨ) ਪਾਰਲੀਮੈਂਟ ਵਿਚ ਉਨ੍ਹਾਂ ਨੂੰ ਕਹੋ ਕਿ ਡਿਫੈਕਸ਼ਨਾਂ ਬਾਰੇ ਕੋਈ ਕਾਨੂੰਨ ਪਾਸ ਕਰਵਾ ਲੈਣ (ਵਿਘਨ) ਪਰ ਉਥੇ ਇਹ ਨਹੀਂ ਕਰ ਸਕਦੇ ਕਿਉਂਕਿ ਫਿਰ ਮਧ ਪ੍ਰਦੇਸ਼ ਵਿਚ ਇਹ ਕੀ ਕਰਨਗੇ ? (ਵਿਘਨ)

Let me remain relevant to the point, ਡਿਪਟੀ ਸਪੀਕਰ ਸਾਹਿਬ, ਇਸ ਕਮੇਟੀ ਦੀ ਰਿਪੋਰਟ ਬਾਰੇ ਅਰਜ਼ ਕਰਨੀ ਸੀ । ਇਕ ਗਲ ਮੈਂ ਵਰਕ ਚਾਰਜ ਦੇ ਬਾਰੇ ਵਿਚ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਵਰਕ ਚਾਰਜ ਲਈ ਅਸੀਂ ਇਕ ਹੋਰ ਕਮੇਟੀ ਬਣਾਈ ਹੈ ਜਿਸ ਦਾ ਜ਼ਿਕਰ ਮੈਂ ਬਜਟ ਸਪੀਚ ਵਿਚ ਕੀਤਾ ਸੀ । ਇਹ ਦੁਖ ਦੀ ਗਲ ਹੈ ਕਿ ਵਰਕ ਚਾਰਜ਼ ਸਟਾਫ ਪੇ ਕਮਿਸ਼ਨ ਦੀ ਜ਼ਦ ਵਿਚ ਨਹੀਂ ਆ ਸਕਿਆ ਅਤੇ ਇਗਨੋਰ ਕੀਤਾ ਗਿਆ ਹੈ । ਉਸ ਵੇਲੇ ਖਿਆਲ ਇਸ ਗਲ ਦਾ ਨਹੀਂ ਆਇਆ ਅਤੇ ਸਾਡੇ ਪਾਸੋਂ ਗਲਤੀ ਹੋ ਗਈ ਹੈ । ਵਰਕ ਚਾਰਜ ਦਾ ਮਸਲਾ ਇਕ ਸਪੈਸ਼ਲ ਮਸਲਾ ਹੈ ਅਤੇ ਅਸੀਂ ਇਨ੍ਹਾਂ ਨਾਲ ਪੂਰੀ ਸਿੰਪਥੀ ਰਖਦੇ ਹਾਂ । ਅਸੀਂ ਇਹ ਹਦਾਇਤ ਅਫਸਰਾਂ ਨੂੰ ਕੀਤੀ ਹੈ ਕਿ ਸੈਂਟਰਲ ਵਰਕ ਚਾਰਜ ਦਾ ਜਿਹੜਾ ਫਾਰਮੂਲਾ ਹੈ ,ਸੈਂਟਰਲ ਪੀ, ਡਬਲਯੂ, ਡੀ. ਦਾ ਉਸ ਨੂੰ ਐਗਜ਼ਾਮਿਨ ਕਰ ਲਿਆ ਜਾਵੇ ਕਿਉਂਕਿ ਵਰਕ ਚਾਰਜ 10 ਜਾਂ 15 ਸਾਲ ਤਕ ਸਰਵਿਸ ਕਰਦੇ ਹਨ ਪਰ ਇਨ੍ਹਾਂ ਨੂੰ ਕੋਈ ਪੈਨਸ਼ਨ ਨਹੀਂ ਦਿਤੀ ਜਾਂਦੀ ਅਤੇ ਨਾ ਹੀ ਕੋਈ ਹੋਰ ਪ੍ਰਮੋਸ਼ਨ ਕੀਤੀ ਜਾਂਦੀ ਹੈ । ਇਹ ਕਮੇਟੀ ਇਨ੍ਹਾਂ ਸਾਰੀਆਂ ਗਲਾ ਤੇ ਵਿਚਾਰ ਅਗਲੇ ਸ਼ੈਸਨ ਤੋਂ ਪਹਿਲਾਂ ਕੰਪਲੀਟ ਕਰ ਲੈਣਗੇ । (ਪ੍ਰਸ਼ੰਸਾ) (ਇਕ ਆਵਾਜ਼ : ਮਾਰਕੀਟ ਕਮੇਟੀ ਦੀ ਗਲ ਵੀ ਕਰ ਦਿਉ ।) (ਵਿਘਨ)

ਜਿਥੇ ਤਕ ਮਿਉਨਿਸਪਲ ਕਮੇਟੀਆਂ ਦਾ ਸਬੰਧ ਹੈ ਇਕ ਪੇ ਕਮਿਸ਼ਨ ਬਣੀ ਸੀ ਜਿਸ ਨੇ ਆਪਣੀ ਰਿਪੋਰਟ ਦੇ ਦਿਤੀ ਹੈ ਅਤੇ ਇਸ ਦੇ ਬਾਰੇ ਵਿਚ ਕੈਬਨਿਟ ਨੇ ਫ਼ਾਈਨਲ ਡਸਿਜ਼ਨ ਲੈ ਲਿਆ ਹੈ ਜੋ ਮੈਂ ਕਲ੍ਹ ਅਨਾਊਂਸ ਕਰਾਂਗਾ । ਪਰ ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਐਂਪਲਾਇਜ਼ ਕਈ ਤਰ੍ਹਾਂ ਦੇ ਹਨ, ਉਥੇ ਪਬਲਿਕ ਸੈਕਟਰ ਅੰਡਰ ਟੇਕਿੰਗ ਦੇ ਐਂਪਲਾਈਜ਼ ਵੀ ਹਨ । ਇਨ੍ਹਾਂ ਬਾਰੇ ਵੀ ਅਸੀਂ ਗੌਰ ਕਰ ਰਹੇ ਹਾਂ । ਇਹ ਸਾਰੇ ਦਾ ਸਾਰਾ ਵਰਕ ਬਰਾਡ ਬੇਸਿਜ਼ ਤੇ ਕਰਨ ਦਾ ਸਾਡਾ ਵਿਚਾਰ ਹੈ । ਪਰ ਕਈ ਗਲਾਂ ਦੇ ਕਰਨ ਵਿਚ ਕੁਝ ਲੀਗਲ

ਇੰਪਲੀਕੇਸ਼ਨਜ਼ ਇਨਵਾਲਵਡ ਹਨ। ਪਰ ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਹਾਨੂੰ ਖ਼ਾਹਮਖਾਹ ਫ਼ਿਕਰ ਨਹੀਂ ਕਰਨਾ ਚਾਹੀਦਾ, ਅਸੀਂ ਇਸ ਸਾਰੇ ਮੁਆਮਲੇ ਨੂੰ ਬਰਾਡ ਬੇਸਿਜ਼ ਤੇ ਸੋਚਣ ਦੀ ਕੋਸ਼ਿਸ਼ ਕਰਾਂਗੇ। (ਵਿਘਨ)

**ਕਾਮਰੇਡ ਸੱਤਪਾਲ ਡਾਂਗ :** ਮੈਂ ਵਜ਼ੀਰ ਸਾਹਿਬ ਨੂੰ ਪੰਚਾਇਤ ਸੰਮਿਤੀਆਂ ਦੇ ਐਂਪਲਾਈਜ਼ ਬਾਰੇ ਵੀ ਕਹਾਂਗਾ ਕਿ ਉਹ ਗੌਰਮਿੰਟ ਦੇ ਆਪਣੇ ਬਣਾਏ ਕਾਇਦੇ ਕਾਨੂੰਨਾਂ ਵਿਚ ਵੀ ਜੇ ਅਮੈਂਡ-ਮੈਂਟਸ ਲਿਆਉਣੀਆਂ ਪੈਣ ਤਾਂ ਬੇਸ਼ਕ ਲਿਆਉਣ। ਗੌਰਮਿੰਟ ਨੂੰ ਸਾਰੀਆਂ ਪਾਵਰਜ਼ ਹਨ। ਪਰ ਇਹ ਨਹੀਂ ਹੋਣਾ ਚਾਹੀਦਾ ਜਿਥੇ ਇਕ ਸਰਕਾਰੀ ਕਲਰਕ ਬੈਠਾ ਹੋਵੇ ਉਹ ਹੋਰ ਤਨਖਾਹ ਲਵੇ ਅਤੇ ਉਸੇ ਛੱਤ ਹੇਠ ਜੋ ਪੰਚਾਇਤ ਸੰਮਤੀ ਦਾ ਕਲਰਕ ਬੈਠਦਾ ਹੈ ਉਸ ਨੂੰ ਕੁਝ ਹੋਰ ਮਿਲੇ। ਇਕੋ ਤਰ੍ਹਾਂ ਦੀਆਂ ਪੋਸਟਾਂ ਵਿਚ ਤਨਖ਼ਾਹਾਂ ਦਾ ਫਰਕ ਨਹੀਂ ਹੋਣਾ ਚਾਹੀਦਾ।

**ਵਿੱਤ ਮੰਤਰੀ :** ਲੋਕਲ ਸੈਲਫ ਅਤੇ ਪੰਚਾਇਤ ਸੰਮਤੀਆਂ ਦੇ ਮੁਆਮਲੇ ਵਿਚ ਮੈਂ ਆਪਣੇ ਆਫਿਸ ਦੇ ਨਾਲ ਵਿਚਾਰ ਕਰ ਲਿਆ ਹੈ। ਅਜੇ ਮੈਂ ਇਥੇ ਇਤਨਾ ਹੀ ਕਹਿ ਸਕਦਾ ਹਾਂ ਕਿ ਨਾਰਮਲੀ ਅਸੀਂ ਸਾਰਿਆਂ ਨੂੰ ਹੀ ਗੌਰਮੈਂਟ ਐਂਪਲਾਈਜ਼ ਵਿਚ ਕਨਸਿਡਰ ਕਰਨ ਵਾਸਤੇ ਪੂਰਾ ਵਿਚਾਰ ਕਰ ਰਹੇ ਹਾਂ। (ਤਾੜੀਆਂ) ਇਕ ਗਲ ਮੈਂ ਸਰਪਲਸ ਸਟਾਫ ਬਾਰੇ ਅਰਜ਼ ਕਰ ਦਿਆਂ......

**Mr. Deputy Speaker :** The House stands adjourned till 2 P.M. on Wednesday, the 23rd April, 1969.

(*The Sabha then adjourned till 2 P. M. on Wednesday, the 23rd April,* 1969.)

# PUNJAB VIDHAN SABHA

## DEBATES

23rd April, 1969

Vol. I—No. 26

## OFFICIAL REPORT

CONTENTS

Wednesday, the 23rd April, 1969



---

Punjab Vidhan Sabha Secretariat, Chandigarh.

Price : Rs....5.50

# ERRATA

TO

PUNJAB VIDHAN SABHA DEBATES

VOL. 1, NO. 26

DATED THE 23RD APRIL, 1969

| Read | For | Page | Line |
|---|---|---|---|
| prepared | drepared | (26)12 | 7th from below |
| ਇਕੱਤਰ ਕਰਨ ਉਤੇ | ਨਿਕੱਤਰ ਕਰਨਸਉਤੇ | (26)26 | 4 |
| meant | ment | (26)37 | 4th from below |
| Shri Gian Chand Kharbanda | Shri Gian Chand Kharbana | (26)55 | 10 |
| Sardar Gurnam Singh | Sarbar Gurnam Singh | (26)56 | 11th from below |
| Within | Withim | (26)59 | 6 |
| Loans | Lobns | (26)61 | 1 |
| ਸਰਦਾਰ ਸੋਹਣ ਸਿੰਘ ਬਾਸੀ | ਸਰਦਾਰ ਸੋਹਣ ਸਿੰਘ ਬਸੀ | (26)64 | 10 |
| inflicted | in licted | (26)68 | 24 |
| ਸਰਦਾਰ ਸਿੰਘ ਕੋਹਲੀ | ਸਦਰਾਰ ਸਿੰਘ ਕੋਹਲੀ | (26)70 | 3 |
| ਅਤੇ ਕੇਸ ਦੇ ਮੈਰਿਟ | ਅਜੇ ਦੇਸ਼ ਦੇ ਮੈਰਿਚ | (26)70 | 7 |
| ਸਾਹਿਬ | ਮਾਹਿਬ | (26)70 | 12th from below |
| ਮੋਸ਼ਨਜ | ਸੋਸ਼ਨਸ | (26)71 | 9th from below |
| ਕਾਮਰੇਡ ਸਤਪਾਲ ਡਾਂਗ | ਕਾਮਰੇਡ ਸਤੱਤਾਲ ਡਾਂਗ | (26)72 | 1 |
| amendment | hmendment | (26)74 | 18 |
| ਹੁਕਮ | ਹੁਕਸ | 26)74 | last |
| ਐਕਸਟੈਂਡ | ਐਕਸਟੈਟ | 26)78 | 8 |
| ਸਰਦਾਰ ਕ੍ਰਿਪਾਲ ਸਿੰਘ | ਸਰਦਾਰ ਕ੍ਰਿਭਾਲ ਜਿੰਘ | (26)81 | 10th from below |
| ਗ੍ਰੰਥ | ਗਰੀਬ | (26)82 | 11th from below |
| Commissioner | Commissionbr | (26)91 | Head line |
| ਨੂੰ | ਹੈ | (26)99 | 11th from below |
| ਸਰਕਾਰ | ਪਰਕਾਰ | (26)106 | 11 |
| ਸਰਦਾਰ ਦਲੀਪ ਸਿੰਘ ਪਾਂਧੀ | ਸਰਦਾਰ ਦਲੀਪ ਸਿੰਘ ਪਧੀ | (26)108 | 2 |
| ਸਕਦੇ | ਦੇ ਦੇ | (26)111 | 4th from below |
| ਬਾਲੀਆਂ | ਕਾਲੀਆਂ | (26)113 | 3 |
| ਸਾਹਿਬ | ਧਾਹਿਦ | (26)113 | 13 |
| ਮਸਲਾ | ਮਮਏ | 26)113 | 6th from below |
| ਹਨ | ਜਨ | (26)133 | 5 |
| ਖਸ਼ | ਸੁਸ਼ | (26)134 | 4 |

# PUNJAB VIDHAN SABHA

**Wednesday, the 23rd April, 1969**

The Vidhan Sabha met in the Hall of the Punjab Vidhan Bhawan, Chandigarh, at 2.00 P.M of the Clock. Mr. Speaker (Sardar Darbara Singh) in the Chair.

## POSTPONED STARRED QUESTIONS AND ANSWERS

### COMPLAINTS AGAINST PATWARI POSTED AT LAMBOCHAR KALAN SUKHERA BODAL, DISTRICT FEROZEPUR.

*167 **Comrade Dana Ram** : Will the Minister for Revenue and Rehabilitation be pleased to state:

(a) the period since when Patwari Mohinder Singh, presently at Lambochar Kalan Sukhere Bodal, Tehsil Fazilka, district Ferozepur has been posted there ;

(b) whether it is a fact that some complaints were received by the Government/authorities concerned against the said patwari from the people of that Patwar Circle ;

(c) if the reply to part (b) above be in the affirmative, whether any enquiry was held into the said complaints ; if so, with what results ; if no, the reasons for the same ?.

**Sardar Atma Singh :**

(a) 1-3-1966.

(b) Yes, One complaint against the Patwari was received by Deputy Commissioner, Ferozepur.

(c) On enquiry, the complaint was found to be preudonymous. Hence it was filed.

[(ੳ) 1 ਮਾਰਚ, 1966.

(ਅ) ਹਾਂ ਜੀ। ਇਕ ਸ਼ਿਕਾਇਤ ਪਟਵਾਰੀ ਦੇ ਵਿਰੁੱਧ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਕੋਲ ਪੁੱਜੀ ਸੀ।

(ੲ) ਸ਼ਿਕਾਇਤ ਪੁੱਛ ਗਿੱਛ ਮਗਰੋਂ ਜਾਹਲੀ ਪਾਈ ਗਈ। ਇਸ ਲਈ ਇਸ ਨੂੰ ਦਾਖਲ ਦਫਤਰ ਕਰ ਦਿੱਤਾ ਗਿਆ।]

चौधरी बलबीर सिंह : क्या जिस आदमी ने दरखास्त दी थी उस को बुला कर भी पूछा गया था और तब फैसला किया गया था ?

मन्त्री : हां, उस आदमी को लुध्याने बुलवाया गया था तो उस ने कहा कि यह दरखास्त मेरी नहीं है ।

---

BREAK DOWNS OF PUNJAB ROADWAYS BUSES OF AMRITSAR AND PATHANKOT DEPOTS DURING 1968-69.

* 301. **Shri Gian Chand Kharbanda** : Will the Chief Minister be pleased to state-

(a) whether it is a fact that there have been frequent breakdowns of Punjab Roadways buses, of Amritsar and Pathankot Depots during 1968-69, if so, the number of such buses which remained in the workshops for repairs for 24 hours, 48 hours, 72 hours and more separately ;

(b) the steps the Government proposes to take to check breakdowns ?

**Sardar Gurnam Singh** :

(a) There were no frequent breakdowns in Punjab Roadways Amritsar during 1968-69. There were however, abnormal breakdowns in Punjab Roadways, Pathankot during 1968-69 mainly due to operation of Dodge Vehicles. The requisite break up of such detentions in workshop is given below :

| | 24 hours | 48 hours | 72 hours | More than 72 hours. |
|---|---|---|---|---|
| Punjab Roadways Amritsar. | 26 buses | 3 buses | 4 buses | — |
| Punjab Roadways Pathankot. | 34 ,, | 33 ,, | 28 ,, | 31 buses. |

(b) (i) A number of Dodges in Punjab Roadways have been replaced prematurely.

(ii) Workshop buildings at Pathankot and Hoshiarpur have been constructed and essential machinery is also being acquired.

(iii) Efforts are being made to adhere to the Schedule of servicing to ensure better maintenance.

(iv) These steps may bring fhe number of breakdowns to nominal.

[(ਏ) ਪੰਜਾਬ ਰੋਡਵੇਜ਼, ਅੰਮ੍ਰਿਤਸਰ ਵਿਚ, 1968-69 ਵਿਚ ਆਮ ਬ੍ਰੇਕ ਡਾਊਨਾਂ ਨਹੀਂ ਸੀ। ਪਰ ਪੰਜਾਬ ਰੋਡਵੇਜ਼ ਪਠਾਨਕੋਟ ਵਿਚ 1968-69 ਅਸਾਧਾਰਣ ਬਰੇਕ ਡਾਊਨਾਂ ਸੀ, ਜਿਨ੍ਹਾਂ ਦਾ ਮੂਲ ਕਾਰਣ ਡਾਜ ਗਡੀਆਂ ਦਾ ਚਲਣਾ ਸੀ। ਇਹੋ ਜੇਹੀਆਂ ਗੱਡੀਆਂ ਨੂੰ ਵਰਕਸ਼ਾਪ ਵਿਚ ਰੋਕਣ ਦੀ ਲੋੜੀਂਦੀ ਵੰਡ ਹੇਠ ਦਿਤੀ ਜਾਂਦੀ ਹੈ :—

| | 24 ਘੰਟੇ | 48 ਘੰਟੇ | 72 ਘੰਟੇ | 72ਘੰਟੇ ਤੋਂ ਵੱਧ |
|---|---|---|---|---|
| ਪੰਜਾਬ ਰੋਡਵੇਜ਼, ਅਮ੍ਰਿਤਸਰ | 26 ਬੱਸਾਂ | 3 ਬੱਸਾਂ | 4 ਬੱਸਾਂ | — |
| ਪੰਜਾਬ ਰੋਡਵੇਜ਼ ਪਠਾਨਕੋਟ | 34 ਬੱਸਾਂ | 33 ਬੱਸਾਂ | 28 ਬੱਸਾਂ | 31 ਬੱਸਾਂ |

(ਬੀ) (1) ਬਹੁਤ ਸਾਰੀਆਂ ਡਾਜ ਬੱਸਾਂ ਪੰਜਾਬ ਰੋਡਵੇਜ਼, ਪਠਾਨਕੋਟ ਵਿਚ ਸਮਾਂ ਪੂਰਾ ਹੋਣ ਤੋਂ ਪਹਿਲਾਂ ਹੀ ਬਦਲ ਦਿੱਤੀਆਂ ਗਈਆਂ ਸਨ।

(2) ਪਠਾਨਕੋਟ ਤੇ ਹੁਸ਼ਿਆਰਪੁਰ ਵਿਚ ਵਰਕਸ਼ਾਪਾਂ ਬਣਾਈਆਂ ਗਈਆਂ ਹਨ। ਜ਼ਰੂਰੀ ਮਸ਼ੀਨਰੀ ਵੀ ਪ੍ਰਾਪਤ ਕੀਤੀ ਜਾ ਰਹੀ ਹੈ।

(3) ਚੰਗੀ ਸੰਭਾਲ ਲਈ ਸਰਵਿਸਿੰਗ ਦੀ ਅਨੁਸੂਚੀ ਤੇ ਪਕਾ ਰਹਿਣ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ

(4) ਇਹ ਕਦਮ ਬਰੇਕ ਡਾਊਨਾਂ ਦੀ ਗਿਣਤੀ ਸਾਧਾਰਣ ਲੈ ਆਉਣਗੇ।]

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨੀਸਟਰ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਗਈ ਹੈ ਜਿਨ੍ਹਾਂ ਦੀ ਲਾਪਰਵਾਹੀ ਨਾਲ ਇਹ ਬਸਾਂ ਪਠਾਨਕੋਟ ਡੀਪੂ ਵਿਚ ਗੈਰ ਮਾਮੂਲੀ ਤੌਰ ਤੇ ਖਰਾਬ ਹੋਈਆਂ ਹਨ ?

**ਮੁੱਖ ਮੰਤਰੀ :** ਤੁਸੀਂ ਜਵਾਬ ਧਿਆਨ ਨਾਲ ਸੁਣਿਆ ਨਹੀਂ। ਮੈਂ ਕਿਹਾ ਸੀ ਕਿ ਗੱਡੀਆਂ ਡਾਜ ਸਨ ਜਿਹੜੀਆਂ ਖਰਾਬ ਹੋਈਆਂ ਹਨ। ਕਰਮਚਾਰੀਆਂ ਦੇ ਖਿਲਾਫ਼ ਕੋਈ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਡਾਜ ਗੱਡੀਆਂ ਦੀ ਐਵਰੇਜ 2 ਲਖ ਮੀਲ ਸਮਝੀ ਜਾਂਦੀ ਹੈ ਪਰ ਉਹ 30 ਹਜ਼ਾਰ ਮੀਲ ਤਕ ਚਲ ਕੇ ਹੀ ਖਰਾਬ ਹੋ ਗਈਆਂ ਹਨ। ਇਸ ਲਈ ਸਰਕਾਰ ਨੇ ਪਹਿਲਾਂ ਹੀ ਇਹ ਫੈਸਲਾ ਕੀਤਾ ਸੀ ਕਿ ਹੋਰ ਡਾਜ ਗੱਡੀਆਂ ਨਹੀਂ ਖਰੀਦਣੀਆਂ ਸਗੋਂ ਜਿਹੜੀਆਂ ਗੱਡੀਆਂ ਖਰਾਬ ਹੋ ਜਾਣਗੀਆਂ ਉਨ੍ਹਾਂ ਨੂੰ ਵੀ ਟਾਟਾ ਮਰਸਿਡੀਜ਼ ਨਾਲ ਰੀਪਲੇਸ

[ਮੁਖ ਮੰਤਰੀ]

ਕਰ ਲਵਾਂਗੇ । ਪਰ ਫਿਰ ਗਿੱਲ ਸਰਕਾਰ ਨੇ ਮੁੜ ਕੇ 10 ਨਵੀਆਂ ਡਾਜ ਗਡੀਆਂ ਲੈ ਲਈਆਂ । ਹੁਣ ਇਹ ਰੀਪਲੇਸ ਕੀਤੀਆਂ ਜਾ ਰਹੀਆਂ ਹਨ ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਡਾਜ ਇਸ ਵੇਲੇ ਰੂਟਾਂ ਤੇ ਚਲ ਰਹੀਆਂ ਹਨ ਉਨ੍ਹਾਂ ਵਿਚੋਂ ਕਿਤਨੀਆਂ ਬਦਲ ਦਿਤੀਆਂ ਜਾਣਗੀਆਂ ?

**ਮੁੱਖ ਮੰਤਰੀ :** ਉਹ ਸਾਰੀਆਂ ਰੀਪਲੇਸ ਕਰ ਦਿਤੀਆਂ ਜਾਣਗੀਆਂ । ਮੈਂ ਹੁਣੇ ਦਸਿਆ ਹੈ ਕਿ ਉਨ੍ਹਾਂ ਦੀ ਐਵਰੇਜ 2 ਲਖ ਮੀਲ ਸੀ ਪਰ ਉਹ 30 ਹਜ਼ਾਰ ਮੀਲ ਚਲਣ ਤੋਂ ਬਾਦ ਹੀ ਖਰਾਬ ਹੋ ਗਈਆਂ ਹਨ ।

**ਸਰਦਾਰ ਗੁਰਬੰਤਾ ਸਿੰਘ :** ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਐਵਰੇਜ 2 ਲਖ ਮੀਲ ਹੋਣੀ ਚਾਹੀਦੀ ਸੀ ਪਰ ਉਹ 30 ਹਜ਼ਾਰ ਮੀਲ ਚਲ ਕੇ ਖਰਾਬ ਹੋ ਜਾਂਦੀਆਂ ਹਨ । ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ਼ ਜਿਨ੍ਹਾਂ ਨੇ ਇਹ ਗੱਡੀਆਂ ਲਈਆਂ ਅਤੇ ਉਨ੍ਹਾਂ ਦੁਕਾਨਦਾਰਾਂ ਦੇ ਖਿਲਾਫ਼ ਜਿਨ੍ਹਾਂ ਨੇ ਇਹ ਸਪਲਾਈ ਕੀਤੀਆਂ, ਕੋਈ ਇਨਕੁਆਇਰੀ ਕਰਵਾਈ ਜਾਵੇਗੀ ?

**ਮੁੱਖ ਮੰਤਰੀ :** ਇਹ ਜੋ ਸਵਾਲ ਮਾਸਟਰ ਜੀ ਨੇ ਪੁਛਿਆ ਹੈ ਮੈਂ ਇਹ ਹਾਊਸ ਵਿਚ ਲਿਆਉਣਾ ਨਹੀਂ ਸੀ ਚਾਹੁੰਦਾ । ਇਹ ਇਕ ਬਾਕਾਇਦਾ ਚਾਰਜ ਹੈ ਕਿ ਇਹ ਗੱਡੀਆਂ ਕਿਉਂ ਖਰੀਦੀਆਂ ਗਈਆਂ ਜਦੋਂ ਕਿ ਪਹਿਲਾਂ ਹੀ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਡਾਜ ਗੱਡੀਆਂ ਨਹੀਂ ਲੈਣੀਆਂ ਕਿਉਂਕਿ ਉਹ ਚਲਦੀਆਂ ਨਹੀਂ ਹਨ । ਪਰ ਫਿਰ ਵੀ ਇਹ ਲੈ ਲਈਆਂ ਗਈਆਂ ਹਨ । ਹੁਣ ਇਨ੍ਹਾਂ ਦੀ ਥਾਂ ਤੇ ਟਾਟਾ ਮਰਸੀਡੀਜ਼ ਰੀਪਲੇਸ ਕੀਤੀਆਂ ਜਾਣਗੀਆਂ ।

**ਸਰਦਾਰ ਗੁਰਬੰਤਾ ਸਿੰਘ :** ਮੇਰੇ ਸਵਾਲ ਦਾ ਜਵਾਬ ਤਾਂ ਆਇਆ ਹੀ ਨਹੀਂ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਬਕਾਇਆ ਡਾਜ ਗੱਡੀਆਂ ਹਨ ਇਨ੍ਹਾਂ ਨੂੰ ਕਿਤਨੀ ਦੇਰ ਤਕ ਬਦਲ ਦਿਤਾ ਜਾਵੇਗਾ ਤਾ ਕਿ ਲੋਕਾਂ ਦੀਆਂ ਪਰੇਸ਼ਾਨੀਆਂ ਦੂਰ ਹੋ ਸਕਣ ?

**ਮੁੱਖ ਮੰਤਰੀ :** ਇਸ ਸਾਲ ਦੇ ਅਖੀਰ ਤਕ ਸਾਰੀਆਂ ਬਦਲ ਦਿਤੀਆਂ ਜਾਣਗੀਆਂ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਡਾਜ ਗੱਡੀਆਂ ਹਨ ਉਹ ਹਿਲੀ ਏਰੀਏ ਵਾਸਤੇ ਤਾਂ ਫਿਟ ਹਨ ਪਰ ਮੈਦਾਨੀ ਇਲਾਕੇ ਵਾਸਤੇ ਅਨਫਿਟ ਹਨ ?

**ਮੁੱਖ ਮੰਤਰੀ :** ਮੈਂ ਤਾਂ ਇਹ ਕਹਿ ਨਹੀਂ ਸਕਦਾ ਕਿ ਕਿਹੜੀ ਥਾਂ ਵਾਸਤੇ ਫਿਟ ਹਨ । ਹਾਲੇ ਤਾਂ ਇਹ ਹਰ ਥਾਂ ਅਨਫਿਟ ਹੀ ਹੋਈਆਂ ਹਨ ।

**ਚੌਧਰੀ ਰਾਮ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਗੱਡੀਆਂ ਖਰਾਬ ਹੋਣ ਦਾ ਇਕ ਕਾਰਣ ਇਹ ਨਹੀਂ ਕਿ ਵਰਕਸ਼ਾਪਾਂ ਵਿਚ ਪੁਰਜ਼ੇ ਨਹੀਂ ਮਿਲਦੇ ਅਤੇ ਗੱਡੀਆਂ ਤੇ ਪੱਕੇ ਡਰਾਈਵਰ ਨਹੀਂ ਲਗਾਏ ਜਾਂਦੇ। ਹਰ 15 ਦਿਨਾਂ ਬਾਅਦ ਡਰਾਈਵਰ ਬਦਲ ਦਿਤੇ ਜਾਂਦੇ ਹਨ ਜਿਸ ਕਰਕੇ ਗੱਡੀਆਂ ਦੀ ਸੰਭਾਲ ਨਹੀਂ ਹੋ ਸਕਦੀ ?

**ਮੁੱਖ ਮੰਤਰੀ :** ਇਹ ਸਵਾਲ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਵਖਰਾ ਨੋਟਿਸ ਦੇ ਦਿਉ, ਪਤਾ ਕਰਕੇ ਦਸ ਦਿਆਂਗਾ।

**ਮੇਜਰ ਹਰਿੰਦਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੀਆਂ ਡਾਜ ਗੱਡੀਆਂ ਖਰੀਦੀਆਂ ਗਈਆਂ ਹਨ ਕੀ ਇਨ੍ਹਾਂ ਬਾਰੇ ਮਹਿਕਮੇ ਨੇ ਕਿਹਾ ਸੀ ਕਿ ਇਹ ਨਾ ਖਰੀਦੀਆਂ ਜਾਣ ਅਤੇ ਮਨਿਸਟਰ ਸਾਹਿਬ ਨੇ ਆਪਣੇ ਤੌਰ ਤੇ ਖਰੀਦ ਲੈਣ ਦਾ ਹੁਕਮ ਦਿਤਾ ਸੀ-ਜਾਂ ਮਹਿਕਮੇ ਵਾਲਿਆਂ ਨੇ ਵੀ ਇਹ ਕਿਹਾ ਸੀ ਕਿ ਇਹ ਖਰੀਦ ਲੈਣੀਆਂ ਚਾਹੀਦੀਆਂ ਹਨ ?

**ਮੁੱਖ ਮੰਤਰੀ :** ਇਸ ਵੇਲੇ ਤਾਂ ਮੈਂ ਇਤਨਾ ਹੀ ਦਸ ਸਕਦਾ ਹਾਂ ਕਿ 1963 ਵਿਚ ਗੌਰਮਿੰਟ ਨੇ ਇਹ ਫੈਸਲਾ ਕੀਤਾ ਸੀ ਕਿ ਡਾਜ ਗੱਡੀਆਂ ਹੋਰ ਨਾ ਖਰੀਦੀਆਂ ਜਾਣ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਨ੍ਹਾਂ ਡਾਜ ਗੱਡੀਆਂ ਨੂੰ ਕਿਹੜੀਆਂ ਨਾਲ ਰੀਪਲੇਸ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਮੈਂ ਦਸ ਚੁਕਾ ਹਾਂ ਕਿ ਟਾਟਾ ਮਰਸੀਡੀਜ਼ ਨਾਲ ਰੀਪਲੇਸ ਕੀਤਾ ਜਾਵੇਗਾ।

**ਭਗਤ ਗੁਰਾਂ ਦਾਸ ਹੰਸ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜੋ ਡਾਜ ਗੱਡੀਆਂ ਹਨ ਇਹ ਸਿਰਫ਼ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਦੇ ਜ਼ਿਲ੍ਹਿਆਂ ਵਿਚ ਹੀ ਖਰਾਬ ਹੋ ਜਾਂਦੀਆਂ ਹਨ ਹੋਰ ਕਿਧਰੇ ਨਹੀਂ ? (ਹਾਸਾ) ਕਿਉਂਕਿ ਇਹ ਆਮ ਤੌਰ ਤੇ ਇਨ੍ਹਾਂ ਹੀ ਜ਼ਿਲ੍ਹਿਆਂ ਵਿਚ ਖਰਾਬ ਰਹਿੰਦੀਆਂ ਹਨ।

(ਕੋਈ ਜਵਾਬ ਨਹੀਂ ਦਿਤਾ ਗਿਆ)

---

PANCHES/SARPANCHES SUSPENDED/DISMISSED

*343. **Sardar Dalip Singh Pandhi :** Will the Chief Minister be pleased to state :

(a) the total number of Panches and Sarpanches suspended or dismissed uptodate since the Panchayats came into existence ;

(b) the allegations levelled against each of the Panches and Sarpanches mentioned in part (a) above ;

[Sardar Dalip Singh Pandhi]

(c) whether there are any cases out of those referred to in part (a) above which are still pending in courts, if so, the reasons therefor ?

Sardar Gurnam Singh :

(a), (b) & (c) A statement is laid on the table of the House.

[(ੳ), (ਅ) ਅਤੇ (ੲ) (ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।)]

## Statement

| (a) The total number of Panches and Sarpanches or Dismissed uptodate since the Panchayats came into existence. | (b) the allegations levelled against each of the Panches and Sarpanches mentioned in part (a) above. | (c) Whether there are any cases out of those referred to in part (a) above which are still pending in courts, if so, the reasons therefor. |
|---|---|---|
| a | b | c |
| 337 | ਪੰਚਾਇਤ ਫੰਡ ਵਿੱਚ ਹੇਰਾ ਫੇਰੀ, ਫ਼ੌਜਦਾਰੀ ਮੁਕੱਦਮਿਆਂ ਵਿੱਚ ਉਲਝਾਵਾ, ਸਰਕਾਰੀ ਮੁਲਾਜ਼ਮ ਹੋਣ ਦੇ ਨਾਤੇ ਯੋਗਤਾ, ਪੰਚਾਇਤ ਦੀ ਜ਼ਮੀਨ ਤੇ ਅਯੋਗ ਕਬਜ਼ਾ, ਮੀਟਿੰਗ ਵਿੱਚ ਗੈਰਹਾਜ਼ਰੀ, ਸਮਗਲਿੰਗ, ਇਖਲਾਕੀ ਗਿਰਾਵਟ, ਡਿਊਟੀ ਤੋਂ ਕਤਰਾਉਣਾ ਦੁਰਾਚਾਰ (ਮਿਸਕੰਡਕਟ), ਗਬਨ, ਮਿਥੀ ਹੋਈ ਹੱਦ ਤੋਂ ਵੱਧ ਰਕਮ ਹੱਥ ਵਿੱਚ ਰੱਖਣਾ ਤੇ ਉਸਦੀ ਕੁਵਰਤੋਂ ਕਰਨਾ, ਗਲਤ ਬਿਆਨੀ, ਪਿੰਡ ਛੱਡ ਕੇ ਚਲੇ ਜਾਣਾ ਤੇ ਮੀਟਿੰਗ ਵਿੱਚ ਗੈਰ-ਹਾਜ਼ਰੀ, ਪੰਚਾਇਤ ਦੀ ਜਾਇਦਾਦ ਨੂੰ ਨੁਕਸ਼ਾਨ ਪੁਚਾਉਣਾ, ਹਾੜੀ ਸਾਉਣੀ ਦੇ ਆਮ ਅਜਲਾਸ ਨਾ ਬੁਲਾਉਣਾ ਤੇ ਸਭਾ ਮੈਂਬਰਾਂ ਨੂੰ ਬਜਟ ਆਦਿ ਦਾ ਵੇਰਵਾ ਨਾ ਦੇਣਾ, ਝੂਠੀ ਗਵਾਹੀ ਦੇਣਾ, ਕਾਰਵਾਈ ਰਜਿਸਟਰ ਵਿੱਚ ਗਲਤ ਕਾਰਵਾਈ ਦਰਜ ਕਰਨਾ, ਗਰਾਮ ਪੰਚਾਇਤ ਦੇ ਆਮ ਨਿਯਮਾਂ ਦੀ ਉਲੰਘਣਾ ਕਰਨਾ ਅਤੇ ਅਧਿਕਾਰਾਂ ਦੀ ਅਯੋਗ ਕਰਨਾ, ਇਤ ਆਦਿ ਕੁਝ ਸਾਂਝੇ ਅਲਜ਼ਾਮ ਹਨ ਜੋ ਕਿਸੇ ਨਾ ਕਿਸੇ ਰੂਪ ਵਿੱਚ ਵੱਖ ਵੱਖ ਪੰਚਾਂ ਸਰਪੰਚਾਂ ਤੇ ਲੱਗੇ ਹਨ। | ਹਾਂ ਜੀ। ਅਦਾਲਤਾਂ ਵਿੱਚ ਚਲਦੇ ਹਰ ਕੇਸ ਦੀ ਹੋਂਦ (ਨੌਈਅਤ) ਵੱਖਰੀ ਹੁੰਦੀ ਹੈ ਤੇ ਇਨ੍ਹਾਂ (ਅਦਾਲਤਾਂ) ਦੀ ਕਾਰਜ-ਵਿਧੀ ਤੇ ਟੀਕਾ ਟਿੱਪਣੀ ਕਰਨੀ ਜੇ ਅਸੰਭਵ ਨਹੀਂ ਤਾਂ ਨਾਵਾਜਬ ਹੋਵੇਗੀ। |

**ਸਰਦਾਰ ਦਲੀਪ ਸਿੰਘ ਪਾਂਧੀ :** ਸਵਾਲ ਇਹ ਸੀ ਕਿ ਜਦੋਂ ਦੀਆਂ ਪੰਚਾਇਤਾਂ ਬਣੀਆਂ ਹਨ ਕਿਤਨੇ ਸਰਪੰਚ ਜਾਂ ਪੰਚ ਮੁਅੱਤਲ ਹੋਏ । ਜ਼ਵਾਬ ਹੈ ਕਿ 337. ਉਨ੍ਹਾਂ ਤੇ ਚਾਰਜ ਵੀ ਹਨ ਕਿ ਪੰਚਾਇਤਾਂ ਦਾ ਫੰਡ ਗਬਨ ਕੀਤਾ ਗਿਆ ਹੈ । ਕੀ ਸਰਕਾਰ ਇਨ੍ਹਾਂ ਹਾਲਤਾਂ ਨੂੰ ਮੁੱਖ ਰਖਦੇ ਹੋਏ ਪੰਚਾਇਤਾਂ ਨੂੰ ਖਤਮ ਕਰਨ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ?

**ਮੁੱਖ ਮੰਤਰੀ :** ਇਹ ਇਕ ਪਲੀਸੀ ਮੈਟਰ ਹੈ । ਵੈਸੇ ਮੈਂ ਵੀ ਇਸ ਹਾਊਸ ਵਿਚ ਕਿਹਾ ਹੈ ਕਿ ਪੰਚਾਇਤਾਂ ਦਾ ਕੰਮ ਠੀਕ ਨਹੀਂ ਇਸ ਨੂੰ ਠੀਕ ਕਰਨ ਬਾਰੇ ਸੋਚਿਆ ਜਾ ਰਿਹਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਪੰਚਾਇਤਾਂ ਨੂੰ ਖਤਮ ਕਰਨ ਲਈ ਬਿਲ ਇਸੇ ਸੈਸ਼ਨ ਵਿਚ ਲਿਆਂਦਾ ਜਾ ਰਿਹਾ ਹੈ ? ਜਾਂ ਇਸ ਵਾਸਤੇ ਬਾਅਦ ਵਿਚ ਕੋਈ ਆਰਡੀਨੈਂਸ ਜਾਰੀ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਇਸ ਵੇਲੇ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ।

**चौधरी बलबीर सिंह :** क्या चीफ मिनिस्टर साहिब बताएंगे कि श्री पांधी के प्रश्न 'कि पचायतों को खत्म करने का बिल इस सैशन में लाया जाएगा, के उत्तर में उन्होंने कहा है कि अभी कुछ नहीं कहा जा सकता, तो क्या पंचायतों को खत्म करने का उनका विचार नहीं है ?

**ਮੁੱਖ ਮੰਤਰੀ :** ਇਸ ਸਵਾਲ ਵਿਚੋਂ ਇਹ ਸਵਾਲ ਪੈਦਾ ਹੀ ਨਹੀਂ ਹੁੰਦਾ ।

---

## STARRED QUESTIONS AND ANSWERS

### OWNERS RATE IMPOSED IN CERTAIN VILLAGES OF TEHSIL PATTI, DISTRICT AMRITSAR.

*425. **Sardar Kirpal Singh :** Will the Minister for Irrigation and Power be pleased to state :

(a) whether the tax known as 'owners rate' imposed on land newly brought under Canal Irrigation vide Government Notification No. 412/IW/59/236, dated 6th January, 1950 in Public Works Department, Irrigation Branch, has also been imposed on the areas which have been under canal Irrigation on perennial basis for 8 or 10 years prior to the issuing of the said Notification ; if so, the reasons therefor ;

(b) whether the said tax has been imposed on some areas in villages Khalra, Dode and Kalsia Khurd, tehsil Patti, district Amritsar ; if so, from which crop ;

(c) the total amount of the said tax levied on the owners and cultivators of each of the said villages up to 31st December, 1968, together with the amount of the said tax actually recovered and recoverable, respectively, up to the said date in each case ;

(d) whether the landowners of villages Khalra and Dode raised any objection against the levy of the said tax in their representation sent to the K.E.N. Jandiala Division, Upper Bari Doab Canal, Amritsar, under registered cover and received in the office of the said officer on or about 29th March, 1969, if so, the details of the said objections ;

(e) whether the said objections have been enquired into, if so, the result thereof and the final decision, if any, taken by the Government in the matter ;

(f) whether the said tax has also been levied on those areas of villages Khalra and Dode which had been under irrigation from outlets Nos. RD 223510/L and RD 223510/L, Main Line Upper Bari Doab Canal for 8 or 10 years prior to the issuing of the said Notification ; if so, the reasons therefor ;

(g) whether the said tax has been levied for the period prior to the issuing of the said Notification ; if so, the reasons therefor ;

(h) the details of the formula fixed for finding out discharge in an outlet of any distributary or Rajbaha ?

**ਸਰਦਾਰ ਸੋਹਨ ਸਿੰਘ ਬਾਸੀ :**

(ਏ) ਹਾਂ ਜੀ। ਉਨਰਜ਼ ਰੇਟ ਉਸ ਰੱਕਬੇ ਤੇ ਲਗਾਇਆ ਗਿਆ ਸੀ ਜਿਸ ਨੂੰ ਦੇਸ਼ ਦੀ ਵੰਡ ਤੋਂ ਪਿੱਛੋਂ ਨਹਿਰੀ ਪਾਣੀ ਦੀ ਨਵੀਂ ਸਪਲਾਈ ਦਿੱਤੀ ਗਈ ਸੀ ਅਤੇ ਇਸ ਦੀ ਵਸੂਲੀ ਨਿਗਰਾਨ ਇੰਜੀਨੀਅਰ, ਯੂ. ਬੀ. ਡੀ. ਸੀ. ਦੇ ਹੁਕਮ ਨੰ 6925-26/34- ਆਈ ਮਿਤੀ 26.4.55. (ਨੱਕਲ ਨਾਲ ਨਥੀ ਅਪੈਂਡਿਕਸ 'ਏ' ਤੇ) ਦੇ ਤਹਿਤ ਕੀਤੀ ਗਈ।

(ਬੀ) ਹਾਂ ਜੀ, ਖਰੀਫ 1955 ਤੋਂ।

(ਸੀ) ਇਨ੍ਹਾਂ ਪਿੰਡਾ ਤੇ ਕੁਲ ਰਕਮ ਜੋ ਲਗਾਈ ਗਈ ਸੀ ਅਤੇ ਜੋ ਵਸੂਲ ਕੀਤੀ ਗਈ ਹੈ ਉਸ ਦਾ ਵੇਰਵਾ ਇਸ ਪ੍ਰਕਾਰ ਹੈ :

| ਪਿੰਡ ਦਾ ਨਾਂ | ਜੋ ਰਕਮ ਅਸੈਸ ਕੀਤੀ ਗਈ ਹੈ | 31.12.68. ਤਕ ਜੋ ਰਕਮ ਵਸੂਲ ਕੀਤੀ ਗਈ ਹੈ |
|---|---|---|
| 1. ਖਾਲੜ ਰਬੀ 1955 ਤੋ ਰਬੀ 1968 ਤਕ | 14,872.82 ਰੁਪਏ | 14,264.85 |
| 2. ਦੋਦਾ ,, ,, | 9,445.29 ,, | 9,444.28 |
| 3. ਕਲਸੀਆਂ ਖੁਰਦ ,, ,, | 604.83 ,, | 531.81 |
| ਜੋੜ : | 24,922.94 | 24,240.95 |

1. ਗੌਰਮਿੰਟ ਨੋਟਿਫਿਕੇਸ਼ਨ ਨੰ: 412/ਆਈ. ਡਵਲਿਊ/59/256 ਮਿਤੀ 6-1-69 ਨੂੰ ਜਾਰੀ ਕੀਤਾ ਸੀ ਪਰ ਏਸ ਅਨੁਸਾਰ ਪਿੰਡਾਂ ਦੇ ਰਕਬੇ ਤੇ 3 ਰੁਪਏ ਪ੍ਰਤੀ ਏਕੜ ਓਨਰਜ਼ ਰੇਟ ਲਗਾਇਆ ਗਿਆ ਹੈ ਜਿਹੜਾ ਏਸ ਨੋਟੀਫਿਕੇਸ਼ਨ ਦੇ ਜਾਰੀ ਹੋਣ ਤੋਂ 10 ਸਾਲ ਪਹਿਲਾਂ ਦੋ ਫਸਲੀ ਨਹਿਰੀ ਬਣ ਚੁਕਿਆ ਸੀ ਮਿਤੀ 6.1.59 ਤੋਂ ਪਹਿਲੀ ਸਿੰਜ ਹੋ ਰਹੇ ਰੱਕਬੇ ਤੇ ਉਹ ਟੈਕਸ ਲਾਉਣ ਦੇ ਕਾਨੂੰਨ ਅਨੁਸਾਰ ਨਹੀਂ ਲਾਇਆਂ ਜਾ ਸਕਦਾ।

2. ਸਰਕਾਰ ਨੇ ਬੈਟਰਮੈਂਟ ਲੈਵੀ ਲਈ 10 ਸਾਲ ਦਾ ਸਮਾਂ ਨਿਯਤ ਕੀਤਾ ਹੈ, ਪਰ ਇਕ ਖਾਸ ਸ਼ਰਾ 80 ਰੁਪਏ ਪ੍ਰਤੀ ਏਕੜ ਟੈਕਸ ਲਗਾਇਆ ਹੈ। ਬੈਟਰਮੈਂਟ ਲੈਵੀ ਟੈਕਸ ਨੂੰ ਲਗਾਉਣ ਲਈ ਸਰਕਾਰ ਨੂੰ ਇਕ ਖਾਸ ਐਕਟ ਪਾਸ ਕਰਵਾਉਣਾ ਪਿਆ ਹੈ, ਪਰੰਤੂ ਇਸ ਟੈਕਸ ਸਬੰਧੀ ਕੋਈ ਮਿਆਦ ਨਹੀਂ ਨਿਯਤ ਕੀਤੀ ਗਈ ਅਤੇ ਨਾ ਹੀ ਇਹ ਦਸਿਆ ਗਿਆ ਕਿ ਇਹ ਕਿਤਨਾ ਟੈਕਸ ਲਾਇਆ ਗਿਆ ਏ।
ਸਾਨੂੰ ਇਹ ਦਸਿਆ ਜਾਵੇ ਕਿ ਹੁਣ ਤੱਕ ਕਿਤਨਾ ਟੈਕਸ ਸਾਡੇ ਰਕਬੇ ਤੇ ਲਾਇਆ ਗਿਆ ਹੈ, ਅਤੇ ਕਿਨਾ ਵਸੂਲ ਕੀਤਾ ਗਿਆ ਹੈ। ਇਹ ਟੈਕਸ ਕਿਤਨੇ ਸਾਲ ਤੱਕ ਵਸੂਲ ਹੁੰਦਾ ਰਹੇਗਾ। ਇਸ ਟੈਕਸ ਵਿੱਚ ਬੈਟਰਮੈਂਟ ਲੈਵੀ ਵਿੱਚ ਕੀ ਫਰਕ ਹੈ।

(4) ਸਾਡੇ ਪਿੰਡ ਦੇ ਜਿਸ ਰਕਬੇ ਤੇ ਇਹ ਟੈਕਸ ਲਾਇਆ ਗਿਆ ਹੈ ਉਹ ਪਾਰਲੀਮੈਂਟ ਦੇ ਸਵਾਲ ਨੰ. 3939 ਮਿਤੀ 1-9-66 ਦੇ ਉਤਰ ਵਿੱਚ ਸਰਕਾਰ ਵਲੋਂ ਦਿੱਤੇ ਗਏ ਬਿਆਨ ਅਨੁਸਾਰ ਸਾਲ 1948–49 ਤੋਂ ਦੋ ਫਸਲੀ ਨਹਿਰੀ ਹੋ ਚੁਕਿਆ ਇਸ ਲਈ ਉਹ ਟੈਕਸ ਉਸ ਰੱਕਬੇ ਤੇ ਲਾਉਣ ਦਾ ਕਾਨੂੰਨ ਅਨੁਸਾਰ ਠੀਕ ਨਹੀਂ ਇਸ ਨੂੰ ਮਾਫ ਕੀਤਾ ਜਾਵੇ ਪਰ ਪਿਛਲਾ ਵਸੂਲ ਕੀਤਾ ਟੈਕਸ ਵੀ ਵਾਪਸ ਕੀਤਾ ਜਾਵੇ।

ਮਿਤੀ 27–3–69

ਅਸੀਂ ਹਾਂ ਪਿੰਡ ਦੋਦਾ ਦੇ ਵਾਸੀ।

**ਸਰਦਾਰ ਕਿਰਪਾਲ ਸਿੰਘ :** ਇਹ ਜਿਹੜਾ ਆਰਡਰ ਹੋਇਆ ਹੈ ਇਹ 1969 ਦਾ ਹੈ ਪਰ ਇਹ ਜਿਹੜਾ ਓਨਰਜ਼ ਰੇਟ ਹੈ ਇਹ ਇਸ ਤੋਂ ਦਸ ਸਾਲ ਪਹਿਲਾਂ ਤੋਂ ਲੈਣਾ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ :** 1955 ਤੋਂ ਦੋ ਫਸਲੀ ਨਹਿਰੀ ਪਾਣੀ ਦੇਣ ਬਾਰੇ ਇਹ ਓਨਰਜ਼ ਰੇਟ ਉਦੋਂ ਤੋਂ ਹੀ ਅਜਿਹਿਆਂ ਜ਼ਮੀਨਾਂ ਤੇ ਲਾਗੂ ਕੀਤਾ ਗਿਆ ਹੈ।

**ਮੇਜਰ ਹਰਿੰਦਰ ਸਿੰਘ :** ਕੀ ਅੱਗੇ ਨੂੰ ਵੀ ਜਿੰਨੀਆਂ ਅਜਿਹੀਆਂ ਜ਼ਮੀਨਾਂ ਨੂੰ ਪਾਣੀ ਦਿਤਾ ਜਾਇਗਾ ਉਨ੍ਹਾਂ ਤੇ ਵੀ ਇਹ ਓਨਰਜ਼ ਰੇਟ ਲਾਗੂ ਕੀਤਾ ਜਾਇਗਾ ?

**ਮੰਤਰੀ :** ਦੋ ਫਸਲੀ ਜ਼ਮੀਨਾਂ ਜਿੰਨ੍ਹਾਂ ਨੂੰ ਪਾਣੀ ਦਿਤਾ ਜਾਂਦਾ ਹੈ ਉਨ੍ਹਾਂ ਜ਼ਮੀਨਾਂ ਤੇ ਇਹ ਹੁਣ ਵੀ ਲਗਦਾ ਹੈ ਅਤੇ ਅਗੇ ਨੂੰ ਵੀ ਲਗੇਗਾ ।

**ਸਰਦਾਰ ਕਿਰਪਾਲ ਸਿੰਘ ;** 1969 ਵਿਚ ਇਨ੍ਹਾਂ ਨੇ ਨੋਟੀਫਿਕੇਸ਼ਨ ਜਾਰੀ ਕੀਤਾ ਹੈ ਅਤੇ ਓਨਰਜ਼ਰੇਟ ਚਾਰਜ ਕੀਤਾ 1955 ਤੋਂ । ਜਦ ਇਹ 1955 ਵਿਚ ਨੋਟੀਫਿਕੇਸ਼ਨ ਹੀ ਨਹੀਂ ਸੀ ਤਾਂ ਓਨਰਜ਼ਰੇਟ ਕਿਸ ਤਰ੍ਹਾਂ ਚਾਰਜ ਹੋਇਆ । ਇਹ ਦੇ ਕੀ ਕਾਰਣ ਹਨ ?

**ਮੰਤਰੀ :** ਇਹ 1969 ਵਿਚ ਨਹੀਂ ਪਹਿਲਾਂ ਹੀ ਲਾਗੂ ਹੋਇਆ ਸੀ । ਤੁਸੀਂ ਮੇਰਾ ਜਵਾਬ ਦੇਖੋ ਉਸ ਵਿਚ ਲਿਖਿਆ ਹੋਇਆ ਹੈ ਕਿ ਓਨਰਜ਼ ਰੇਟ 1955 ਤੋਂ ਲਗਾਇਆ ਜਾਂਦਾ ਹੈ ਕਿਉਂਕਿ ਇਨ੍ਹਾਂ ਮੋਘਿਆਂ ਤੋਂ ਨਵੇਂ ਰਕਬੇ ਨੂੰ ਪਾਣੀ ਦੀ ਸਪਲਾਈ ਦਿਤੀ ਗਈ ਸੀ ।

**ਕਾਮਰੇਡ ਸੱਤਪਾਲ ਡਾਂਗ :** ਜੇ ਇਹ ਨੋਟੀਫਿਕੇਸ਼ਨ 1969 ਤੋਂ ਜਾਰੀ ਕੀਤਾ ਹੈ ਤਾਂ ਪਹਿਲਾਂ ਦੀ ਵਸੂਲੀ ਸਰਕਾਰ ਨਹੀਂ ਕਰ ਸਕਦੀ ।

**ਮੰਤਰੀ :** ਇਹ ਪਹਿਲਾਂ ਤੋਂ ਹੀ ਲਾਗੂ ਹੋਇਆ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਸ ਆਰਡਰ ਦੀ ਐਗਜ਼ੈਕਟ ਡੇਟ ਕੀ ਹੈ ?

**ਮੰਤਰੀ :** ਐਗਜ਼ੈਕਟ ਡੇਟ ਤਾਂ ਮੈਂ ਪਹਿਲਾਂ ਵੀ ਦਸੀ ਸੀ ਅਤੇ ਹੁਣ ਫੇਰ ਦਸ ਦੇਂਦਾ ਹਾਂ। (ਸ਼ੋਰ) (ਵਿਘਨ)

**ਸਰਦਾਰ ਕਿਰਪਾਲ ਸਿੰਘ :** ਮੇਰੇ ਸਵਾਲ ਵਿਚ ਲਿਖਿਆ ਹੈ 1969 ਔਰ ਇਹ ਓਨਰਜ਼ ਰੇਟ ਅਠ ਦਸ ਸਾਲ ਪਹਿਲਾਂ ਦਾ ਲਗ ਰਿਹਾ ਹੈ । ਇਹਦਾ ਕੀ ਕਾਰਨ ਹੈ ?

**ਸ਼੍ਰੀ ਸਪੀਕਰ :** ਬਾਸੀ ਜੀ, ਜੇ ਇਹ ਹੈ ਨਹੀਂ ਤਾਂ ਕਲ ਨੂੰ ਜਵਾਬ ਦੇ ਦੇਣਾ ।
(Addressing The hon. Minister Sardar Sohan Singh Bassi : The Answer may be given tomorrow if it is not with you to day.)

**ਮੰਤਰੀ :** 1955 ਵਿਚ ਜਿਹੜਾ ਆਰਡਰ ਕੀਤਾ (ਸ਼ੋਰ) (ਵਿਘਨ)

(ਇਸ ਵੇਲੇ ਕਾਫੀ ਸ਼ੋਰ ਪੈਣ ਲਗ ਪਿਆ ਅਤੇ ਚੌਧਰੀ ਬਲਬੀਰ ਸਿੰਘ ਆਪਣੀ ਸੀਟ ਤੇ ਖੜੇ ਹੋਏ ।)

**Mr. Speaker :** He is drepared to give answer today.

**चौधरी बलबीर सिंह :** 1969 की किस तारीख को इन्होंने यह हुक्म जारी किया है ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਐਨਾ ਟਾਈਮ ਇਕ ਜਵਾਬ ਦੇਣ ਵਾਸਤੇ ।

**ਆਵਾਜ਼ :** ਸਵਾਲ ਨਹੀਂ ਬਣਦਾ ।

**चौधरी बलबीर सिंह :** मिनिस्टर साहिब ने कहा है सवाल नहीं बनता । सवाल जो छपे हुए हमें मिले हैं उस मैं दर्ज है कि कब से वह लगेगा (विघ्न) ।

ਮੰਤਰੀ : ਨੋਟੀਫਿਕੇਸ਼ਨ ਜਿਹੜਾ ਜਾਰੀ ਹੋਇਆ ਸੀ ਉਹ 1959 ਵਿਚ ਜਾਰੀ ਹੋਇਆ ਸੀ ।

ਡਾਕਟਰ ਸਾਧੂ ਰਾਮ : ਡਰਦੇ ਕਿਉਂ ਹੋ ਗਿੱਲ ਨਹੀਂ ਬੈਠਾ ਇਥੇ ?

ਮੰਤਰੀ : ਗਿੱਲ ਨੇ ਤਾਂ ਵਜ਼ੀਫੇ ਤੁਹਾਨੂੰ ਦੇਣੇ ਹਨ । ਮੈਂ ਕਿਉਂ ਡਰਨਾ ਹੈ ।

ਆਵਾਜ਼ਾਂ : ਗੁਸਾ ਨਾ ਕਰਿਆ ਕਰੋ) (ਸ਼ੋਰ)

Mr. Speaker : Order please.

ਸਰਦਾਰ ਕਿਰਪਾਲ ਸਿੰਘ : ਸਵਾਲ ਵਿਚ ਲਿਖਿਆ ਹੈ ਕਿ ਨੰ: 1412/ਆਈ ਡਬਲੀਊ 59/236 ਮਿਤੀ 6-1-1969 ਅਨੁਸਾਰ ਇਹ ਲਗਾ । ਕੀ ਇਸ ਨੂੰ ਇਹ ਤਸਲੀਮ ਕਰਦੇ ਹਨ ਕਿ ਇਹ ਆਰਡਰ ਇਸ ਤਰੀਕ ਦਾ ਹੈ ?

ਸ਼੍ਰੀ ਸਪੀਕਰ : ਤੁਸੀਂ 1959 ਕਿਹਾ ਸੀ । (The hon. Member had mentioned, 1959)

ਸਰਦਾਰ ਕਿਰਪਾਲ ਸਿੰਘ : ਨਹੀਂ ਜੀ 1969 । ਇਹ ਇਸ ਨੂੰ ਕਨਫਰਮ ਕਰਨਗੇ ਕਿ ਇਹ ਇਸ ਡੇਟ ਨੂੰ ਲਗਾ । ਕੀ ਇਹ ਠੀਕ ਹੈ ?

ਆਵਾਜ਼ਾਂ : ਸਰਦਾਰ ਜੀ ਡਰੋ ਨਾ ਕਲ੍ਹ ਨੂੰ ਪੱਕਾ ਹੋ ਜਾਣਾ । (ਸ਼ੋਰ)

ਮੰਤਰੀ : ਮੈਂ ਪਹਿਲਾਂ ਹੀ ਦਸਿਆ ਹੈ ।

However, recovery was also effected as per instructions issued vide Superintending Engineer, Upper Bari Doab Canal Circle, Amritsar, letter No. 6925-26/34-1, dated 26.4.1955.

26.4.1955. ਦੀ ਚਿੱਠੀ ਅਨੁਸਾਰ ਇਹ ਲਗਾ ਹੈ ।

चौधरी बलबीर सिंह : अध्यक्ष महोदय, आप सवाल दोबारा पढ़ लें। जिस तारीख को वह हुक्म जारी हुआ वह डेट उस में दी है। क्या जो मिनिस्टर साहिब ने तारीख दी है वह ठीक है या गलत है ? मिनिस्टर साहिब इस के बारे में कह दें ताकि उस के बाद कोई और सप्लीमैंटरी कर सकें।

ਮੰਤਰੀ : 26-4-1955 ਦਾ ਜਿਹੜਾ ਸਰਕੂਲਰ ਹੋਇਆ ਹੈ ਇਹ ਉਹਦੇ ਮੁਤਾਬਕ ਵਸੂਲੀ ਹੋਈ ਹੈ । ਜੇ ਹਾਲੇ ਵੀ ਆਨਰੇਬਲ ਮੈਂਬਰ ਨੇ ਪੂਰੀ ਰਿਪੋਰਟ ਲੈਣੀ ਹੈ ਤਾਂ ਮੈਂ ਉਨ੍ਹਾਂ ਨੂੰ ਦੇ ਦਿਆਂਗਾ । (ਸ਼ੋਰ)

ਸਰਦਾਰ ਲਛਮਣ ਸਿੰਘ ਗਿੱਲ : ਸਪੀਕਰ ਸਾਹਿਬ,........

Mr. Speaker : Mr. Gill, No discussion please.

ਸਰਦਾਰ ਕ੍ਰਿਪਾਲ ਸਿੰਘ : ਸਪੀਕਰ ਸਾਹਿਬ, ਇਹ ਜਵਾਬ ਕੱਲ ਨੂੰ ਦੇ ਦੇਣ । ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੈ । ਮੈਂ ਇਸ ਲੰਬੀ ਚੌੜੀ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ ਇਹ ਕੱਲ ਨੂੰ ਤਿਆਰ ਹੋ ਕੇ ਆਉਣ ਅਤੇ ਫਿਰ ਦੱਸ ਦੇਣ ।

**ਸ਼੍ਰੀ ਸਪੀਕਰ :** ਤੁਹਾਡੀ ਇਕ ਮੋਸ਼ਨ ਹੈ ਉਹ ਤੁਸੀਂ ਮੂਵ ਨਾ ਕਰਨਾ । (There is a motion in the name of the hon. Member which he may not move.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਬਹੁਤ ਸਾਰੇ ਮੈਂਬਰ ਬੋਲਣਾ ਚਾਹੁੰਦੇ ਹਨ ਇਸ ਲਈ ਹਾਊਸ ਦਾ ਟਾਈਮ ਜ਼ਰੂਰ ਐਕਸਟੈਂਡ ਕਰ ਦਿਤਾ ਜਾਵੇ । (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮਨਿਸਟਰਾਂ ਨੂੰ ਸਵੇਰੇ 9 ਵਜੇ ਤੋਂ ਲੈ ਕੇ ਸ਼ਾਮ ਦੇ ਸਾਢੇ ਛੇ ਵਜੇ ਤਕ ਇਥੇ ਰਹਿਣਾ ਪੈਂਦਾ ਹੈ। ਪਹਿਲਾਂ ਕੌਂਸਲ ਵਿਚ ਜਾਣਾ ਪੈਂਦਾ ਹੈ ਅਤੇ ਫ਼ਿਰ ਇਥੇ ਹਾਊਸ ਵਿਚ ਆਉਣਾ ਪੈਂਦਾ ਹੈ । ਇਸ ਲਈ ਇਹ ਟਾਈਮ ਐਕਸਟੈਂਟ ਨਹੀਂ ਕਰਨਾ ਚਾਹੀਦਾ । ਕਿਉਂਕਿ ਫਿਰ ਇਹ ਕਾਲ ਅਟੈਂਨਸ਼ਨ ਦੇ ਮੋਸ਼ਨ ਦੇ ਜਵਾਬ ਵੀ ਛੇਤੀ ਮੰਗਦੇ ਹਨ ਪਰ ਮਨਿਸਟਰਾਂ ਨੂੰ ਪੂਰਾ ਟਾਈਮ ਨਹੀਂ ਮਿਲਦਾ । ਇਸ ਲਈ ਹਾਊਸ ਨੂੰ ਐਕਸਟੈਂਡ ਨਾ ਕੀਤਾ ਜਾਵੇ ।

**ਇਕ ਮਾਨਯੋਗ ਮੈਂਬਰ :** ਪਹਿਲਾਂ ਵੀ ਇਥੇ ਦੋ ਦੋ ਸਿਟਿੰਗਜ਼ ਹੁੰਦੀਆਂ ਰਹੀਆਂ ਹਨ ਅਤੇ ਮੈਂਬਰ ਬੈਠੇ ਰਹਿੰਦੇ ਸਨ ।

**ਸ਼੍ਰੀ ਸਪੀਕਰ :** ਮੈਂ ਮਹਿਸੂਸ ਕਰਦਾ ਹਾਂ ਕਿ ਇਹ ਮਸਲਾ ਕਿਉਂਕਿ ਹਰੀਜਨਾਂ ਨਾਲ ਸਬੰਧ ਰਖਦਾ ਹੈ ਇਸ ਲਈ ਅੱਜ ਦਾ ਟਾਈਮ ਅਧਾ ਘੰਟਾ ਐਕਸਟੈਂਡ ਕਰ ਦਿਤਾ ਜਾਂਦਾ ਹੈ (I feel that more time should be given to the discussion of this matter which relates to the Harijans. This time of sitting is therefore extended by half-an-hour.)

**ਕਈ ਮਾਨਯੋਗ ਮੈਂਬਰ .** ਇਕ ਘੰਟਾ ਵਧਾ ਦਿਉ ਜੀ ।

**ਸ਼੍ਰੀ ਸਪੀਕਰ :** ਨਹੀਂ ਜੀ । (No please)

**ਕਾਮਰੇਡ ਦਾਨਾ ਰਾਮ :** ਸਪੀਕਰ ਸਾਹਿਬ ਮੈਂ ਇਸ ਹਾਊਸ ਵਿਚ ਜੋ ਵਿਤਕਰਾ ਹਿੰਦੀ ਬੋਲਦੇ ਇਲਾਕਿਆਂ ਵਿਚ ਹਰੀਜਨਾਂ ਨਾਲ ਹੋ ਰਿਹਾ ਹੈ, ਉਸ ਬਾਰੇ ਬੋਲਣਾ ਚਾਹੁੰਦਾ ਹਾਂ। ਬਿਹਾਰ, ਯੂ. ਪੀ ਅਤੇ ਹੋਰ ਕਈ ਇਲਾਕਿਆਂ ਵਿਚ ਹਾਲੇ ਵੀ ਹਰੀਜਨਾਂ ਨਾਲ ਛੂਆਛਾਤ ਦਾ ਵਰਤਾਉ ਕੀਤਾ ਜਾਂਦਾ ਹੈ । ਉਨ੍ਹਾਂ ਨੂੰ ਖੂਹਾਂ ਤੇ ਹੀ ਚੜ੍ਹਨ ਨਹੀਂ ਦਿਤਾ ਜਾਂਦਾ । ਪੰਜਾਬ ਵਿਚ ਵੀ ਕਈ ਇਲਾਕੇ ਅਜਿਹੇ ਹਨ ਜਿਥੇ ਕਿ ਹਰੀਜਨਾਂ ਨਾਲ ਮਾੜਾ ਵਰਤਾਉ ਹੁੰਦਾ ਹੈ । ਉਨ੍ਹਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ । ਮੇਰੇ ਹਲਾਕੇ ਲੰਬੀ ਵਿਚ ਇਕ ਵਿਸ਼ਨੋਈ ਨਾਮ ਦੀ ਕੌਮ ਵਸਦੀ ਹੈ; ਉਹ ਹਰੀਜਨਾਂ ਨਾਲ ਬਹੁਤ ਵਿਤਕਰਾ ਕਰਦੀ ਹੈ । ਉਹ ਹਰੀਜਨਾਂ ਨੂੰ ਸੀਰੀ ਬਣਾ ਕੇ ਉਨ੍ਹਾਂ ਕੋਲੋਂ ਪਾਣੀ ਤਾਂ ਢੁਆਉਂਦੇ ਹਨ ਪਰ ਜੇ ਕਿਸੇ ਹਰੀਜਨ ਨੇ ਪਾਣੀ ਪੀਣਾ ਹੋਵੇ ਤਾਂ ਉਹ ਉਪਰੋਂ ਪਾਉਂਦੇ ਹਨ ।

ਫਿਰ, ਸਪੀਕਰ ਸਾਹਿਬ, ਹਰੀਜਨਾਂ ਵਾਸਤੇ ਰਾਖ਼ਵੀਆਂ ਸੀਟਾਂ ਦੀ ਗਲ ਹੋ ਰਹੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਲਈ ਰਾਖਵੀਆਂ ਸੀਟਾਂ ਜ਼ਰੂਰ ਰਖਣੀਆਂ ਚਾਹੀਦੀਆਂ ਹਨ । ਇਨ੍ਹਾਂ ਦੀ ਮਿਆਦ 10 ਸਾਲ ਹੋਰ ਵਧਾ ਦੇਣੀ ਚਾਹੀਦੀ ਹੈ । ਤਾਂਕਿ ਹਰੀਜਨ ਪੂਰੀ ਤਰ੍ਹਾਂ ਉਪਰ ਉਠ ਸਕਣ ਅਤੇ ਕਾਮਿਆਬ ਹੋ ਸਕਣ ।

ਫਿਰ ਉਜਰਤਾਂ ਦਾ ਸਵਾਲ ਹੈ । ਇਹ ਉਥੇ ਦਾ ਉਥੇ ਹੀ ਖੜ੍ਹਾ ਹੈ । ਹਰੀਜਨਾਂ ਨਾਲ ਵਜ਼ੀਫ਼ਿਆਂ ਵਿਚ ਵੀ ਵਿਤਕਰਾ ਕੀਤਾ ਜਾਂਦਾ ਹੈ । ਹਰੀਜਨਾਂ ਨੂੰ ਪਹਿਲੀ ਤੋਂ ਲੈਕੇ ਵਜ਼ੀਫੇ ਮਿਲਣੇ ਚਾਹੀਦੇ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਜਿਹੜੀ ਨਿਕਾਸੀ ਜ਼ਮੀਨ ਹੈ ਜਾਂ ਸਰਕਾਰੀ ਬੰਜਰ ਜ਼ਮੀਨ ਹੈ ਉਹ ਹਰੀਜਨਾਂ ਨੂੰ ਲਾਟਰੀ ਸਿਸਟਮ ਨਾਲ ਦਿਤੀ ਜਾਇਆ ਕਰੇ ਜਿਸ ਤਰ੍ਹਾਂ ਕਿ ਪਹਿਲੀ ਫਰੰਟ ਸਰਕਾਰ ਨੇ ਫੈਸਲਾ ਕੀਤਾ ਸੀ । ਹੁਣ ਉਸ ਫੈਸਲੇ ਦੇ ਮੁਤਾਬਕ ਹੀ ਹਰੀਜਨਾਂ ਨੂੰ ਲਾਟਰੀ ਰਾਹੀਂ ਜ਼ਮੀਨ ਮਿਲਣੀ ਚਾਹੀਦੀ ਹੈ । ਹਰ ਕਿਸਮ ਦੀ ਸਰਕਾਰੀ ਜ਼ਮੀਨ ਲਾਟਰੀ ਸਿਸਟਮ ਰਾਹੀਂ ਹੀ ਦਿਤੀਂ ਜਾਣੀ ਚਾਹੀਦੀ ਹੈ ।

ਫਿਰ, ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਹ ਮੰਗ ਕਰਦਾ ਹਾਂ ਕਿ ਹਰੀਜਨ ਕਲਿਆਨ ਫੰਡ ਘਟੋ ਘਟ 10 ਕਰੋੜ ਹੋਣਾ ਚਾਹੀਦਾ ਹੈ । ਹੁਣ ਤਾਂ ਇਹ ਬਹੁਤ ਘਟ ਹੈ । ਹੁਣ ਦੇ ਹਿਸਾਬ ਨਾਲ ਇਹ ਇਕ ਹਰੀਜਨ ਨੂੰ ਮਸਾਂ 7-8 ਰੁਪਏ ਮਿਲਦੇ ਹਨ । ਇਸ ਲਈ ਇਹ ਵਧਾ ਕੇ 10 ਕਰੋੜ ਕਰ ਦੇਣਾ ਚਾਹੀਦਾ ਹੈ । ਆਮ ਤੌਰ ਤੇ ਇਹ ਫੰਡ ਲੋਕਾਂ ਨੂੰ ਮਿਲਦਾ ਹੀ ਨਹੀਂ ਐਵੇਂ ਹੀ ਪੈਸਾ ਖੁਰਦ ਬੁਰਦ ਹੋ ਜਾਂਦਾ ਹੈ । ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਮੈਂ, ਸਪੀਕਰ ਸਾਹਿਬ, ਇਕ ਹੋਰ ਮੰਗ ਕਰਦਾ ਹਾਂ । ਜਿਹੜਾ ਇਥੇ ਛੂਤਛਾਤ ਦਾ ਮਸਲਾ ਚਲ ਰਿਹਾ ਹੈ ਇਸ ਨੂੰ ਸਰਕਾਰ ਨੂੰ ਕਾਨੂੰਨੀ ਤੌਰ ਤੇ ਹਲ ਕਰਨਾ ਚਾਹੀਦਾ ਹੈ । ਇਥੇ ਛੂਤਛਾਤ ਦੇ ਮਸਲੇ ਨੂੰ ਸਰਕਾਰ ਵੀਹ ਸਾਲਾਂ ਵਿਚ ਖਤਮ ਨਾ ਕਰ ਸਕੀ ਅਤੇ ਇਸ ਸਰਕਾਰ ਤੋਂ ਸਾਨੂੰ ਆਸ ਹੈ ਕਿ ਇਹ ਇਸ ਨੂੰ ਖਤਮ ਕਰੇਗੀ । ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ । ਮੈਨੂੰ ਅਫਸੋਸ ਹੈ ਕਿ ਇਸ ਸਰਕਾਰ ਨੇ ਤਾਂ ਅਜੇ ਤਕ ਹਰੀਜਨਾਂ ਦਾ ਵਜ਼ੀਰ ਤਕ ਵੀ ਨਹੀਂ ਲਿਆ । ਜੇ ਸਾਡਾ ਵਜ਼ੀਰ ਬੈਠਾ ਹੁੰਦਾ ਉਹ ਸਾਡੀ ਤਕਰੀਰ ਮੁਕੰਮਲ ਤੌਰ ਤੇ ਸੁਣਦਾ ।

(ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਨਿਕੰਮੀ ਸਰਕਾਰ ਹੈ)

ਮੈਂ ਸਰਕਾਰ ਤੋਂ ਇਹ ਮੰਗ ਕਰਦਾ ਹਾਂ, ਦੂਹਰੀ ਵਾਰ ਤਿਹਰੀ ਵਾਰ, ਕਿ ਹਰੀਜਨਾਂ ਲਈ ਰਿਜ਼ਰਵ ਸੀਟਾਂ ਹੋਣੀਆਂ ਚਾਹੀਦੀਆਂ ਹਨ । ਜਿੰਨਾ ਚਿਰ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਦਾ ਪਛੜੇਵਾਂ ਦੂਰ ਨਹੀਂ ਕੀਤਾ ਜਾਂਦਾ ਉਨਾ ਚਿਰ ਦੇਸ਼ ਵਿਚ ਖੁਸ਼ਹਾਲੀ ਨਹੀਂ ਆ ਸਕਦੀ । (ਸ਼ੋਰ)

(ਆਵਾਜ਼ਾਂ : ਦਿੱਲੀ ਦੀ ਸਰਕਾਰ ਨੇ ਕੀਤਾ ਹੈ ।)

ਸਾਨੂੰ ਇਥੇ ਵੀ ਕਰਨਾ ਚਾਹੀਦਾ ਹੈ ।

ਕਲਿਆਣ ਫੰਡ ਦੀ ਰਕਮ ਦਸ ਕਰੋੜ ਰੁਪਿਆ ਜ਼ਰੂਰ ਹੋਣੀ ਚਾਹੀਦੀ ਹੈ । ਸ਼ਡਿਊਲਡ ਕਾਸਟ ਬਾਰੇ ਮਾਮਲਾ ਜੋ ਇਹ ਅੱਜ ਆਇਆ ਇਸ ਨੂੰ ਪਹਿਲਾਂ ਆਉਣਾ ਚਾਹੀਦਾ ਸੀ । ਕਿਉਂਕਿ ਪਛੜੀਆਂ ਸ਼੍ਰੇਣੀਆਂ ਦਾ ਕੰਮ ਹੈ ਇਸ ਲਈ ਇਸ ਨੂੰ ਸਭ ਤੋਂ ਪਿਛੇ ਰਖਿਆਂ ਗਿਆ ਹੈ । ਇਜਲਾਸ ਖਤਮ ਹੋ ਰਿਹਾ ਹੈ । ਇਸ ਨੂੰ ਪਹਿਲਾਂ ਲਿਆਉਣਾ ਚਾਹੀਦਾ ਸੀ । ਇਹ ਬਹੁਤ ਜ਼ਰੂਰੀ ਸਵਾਲ ਸੀ । ਦੇਸ਼ ਖੁਸ਼ਹਾਲ ਨਹੀਂ ਹੋ ਸਕਦਾ ਜਦ ਤਕ ਕਿ ਹਰੀਜਨਾਂ ਜਾਂ ਕਮਜ਼ੋਰ ਜਾਤੀਆਂ ਨੂੰ ਹੁਸ਼ਿਆਰ ਨਹੀਂ ਕੀਤਾ ਜਾਂਦਾ ।

[ਕਾਮਰੇਡ ਦਾਨਾ ਰਾਮ]

ਮੈਂ ਸਰਕਾਰ ਤੋਂ ਇਕ ਹੋਰ ਮੰਗ ਕਰਾਂਗਾ । ਕਈ ਦਿਨ ਹੋ ਗਏ, ਸਵਾਲ ਤਾਂ ਹਾਈ ਕੋਰਟ ਵਿਚ ਚਲ ਰਿਹਾ ਹੈ, ਗੋਲਵਾਲਕਰ ਵਰਗਿਆਂ ਨੂੰ ਸਖਤ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ । ਜਿਵੇਂ ਸ਼ੰਕਰਾਚਾਰੀਆ ਪੁਰੀ ਨੇ ਸਵਾਲ ਪੈਦਾ ਕਰ ਦਿਤਾ ਸੀ ਕਿ ਛੂਤਛਾਤ ਐਵੇਂ ਜਿਵੇਂ ਹੋਣੀ ਚਾਹੀਦੀ ਹੈ ਅਤੇ ਹੋਰ ਅਨਸਰ ਵੀ ਇਹ ਸਵਾਲ ਪੈਦਾ ਕਰਦੇ ਹਨ । ਇਨ੍ਹਾਂ ਨੂੰ ਕਾਨੂੰਨੀ ਤੌਰ ਤੇ ਸਖਤ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ । (ਵਿਘਨ)

**ਸਿਰਦਾਰ ਕਪੂਰ ਸਿੰਘ :** ( x x x x x x x x x x x x x x x x x x x x x x)

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਕੀ ਬੋਲਦੇ ਪਏ ਹਨ ? (ਹਾਸਾਂ)

(On what topic is the hon. Member. Chaudhri Balbir Singh, speaking ?)

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ,ਮੈਂ ਬੜੇ ਦੁਖੀ ਹਿਰਦੇ ਨਾਲ ਖੜ੍ਹਾ ਹੋਇਆ ਹਾਂ, ਆਪ ਦਾ ਧਿਆਨ ਇਸ ਪਾਸੇ ਦਿਵਾਉਣ ਵਾਸਤੇ ਕਿ ਬਹੁਤ ਸਾਰੇ ਦਿਨਾਂ ਤੋਂ ਦੇਖਣ ਵਿਚ ਆਇਆ ਹੈ ਕਿ ਜੇ ਸਾਡੀ ਪਾਰਟੀ ਦਾ ਕੋਈ ਮੈਂਬਰ ਇਸ ਤਰ੍ਹਾਂ ਬੋਲਦਾ ਹੈ ਤਾਂ ਤੁਸੀਂ ਕਹਿੰਦੇ ਹੋ ਕਿ ਉਹੀ ਬਗੈਰ ਕਿਸੇ ਰੂਲ ਦੇ, ਬਗੈਰ ਕਿਸੀ ਰੈਲੇਵੈਂਸੀ ਦੇ ਬੋਲਦੇ ਹਨ ਅਤੇ ਤੁਸੀਂ ਕਹਿੰਦੇ ਹੋ ਕਿ ਮੇਰੀ ਇਜਾਜ਼ਤ ਨਾਲ ਨਹੀਂ ਬੋਲੇ ਔਰ ਇਹ ਐਕਸਪੰਜ ਹੋਣੇ ਚਾਹੀਦੇ ਹਨ । ਪਰ ਅੱਜ ਤੁਹਾਡੇ ਸਾਹਮਣੇ ਹੈ ਕਿ ਬਗੈਰ ਤੁਹਾਡੀ ਇਜਾਜਤ ਦੇ ਮੈਂਬਰ ਬੋਲ ਰਹੇ ਹਨ । ਕੀ ਤੁਸੀਂ ਇਸ ਨੂੰ ਐਕਸਪੰਜ ਕਰਾਉਣਾ ਮੁਨਾਸਿਬ ਨਹੀਂ ਸਮਝਦੇ ? ਤੁਹਾਨੂੰ ਇਸ ਤਰ੍ਹਾਂ ਇਹ ਸ਼ੋਭਾ ਨਹੀਂ ਦਿੰਦਾ । ਤੁਹਾਨੂੰ ਹਰ ਇਕ ਨਾਲ ਇਕੋ ਜਿਹਾ ਇਨਸਾਫ ਕਰਨਾ ਚਾਹੀਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਕੁਝ ਵੀ ਹੋਇਆ ਹੈ ਇਹ ਐਕਸਪੰਜ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਮੈਂ ਆਪੋਜ਼ੀਸ਼ਨ ਦੇ ਲੀਡਰ ਨਾਲ ਸਹਿਮਤ ਹਾਂ (I agree with the Leader of the Opposition.)

**ਕਾਮਰੇਡ ਦਾਨਾ ਰਾਮ :** ਮੈਂ ਅਰਜ਼ ਕਰਦਾ ਹਾਂ ਕਿ ਸੰਮਿਤੀ ਦੇ ਵਿਚ ਹਰੀਜਨਾਂ ਲਈ ਜਿਹੜੀਆਂ ਗਰਾਂਟਸ ਆਉਂਦੀਆਂ ਹਨ, ਉਹ ਉਨ੍ਹਾਂ ਨੂੰ ਨਹੀਂ ਮਿਲਦੀਆਂ, ਉਹ ਮਿਲਣੀਆਂ ਚਾਹੀਦੀਆਂ ਹਨ। ਹਰੀਜਨਾਂ ਦੇ ਘਰਾਂ ਵਾਸਤੇ ਖਿੱਤੇ ਨਹੀਂ ਦਿਖਾਏ ਗਏ । ਮੁਰੱਬੇਬੰਦੀ ਦੇ ਵਿਚ ਜਿਹੜੇ ਪੰਜ ਪੰਜ ਮਰਲੇ ਹਰੀਜਨਾਂ ਨੂੰ ਮਿਲੇ ਹਨ, ਉਨ੍ਹਾਂ ਨੇ ਉਨ੍ਹਾਂ ਥਾਵਾਂ ਤੇ ਜਾ ਕੇ ਹਾਲੇ ਤਾਈਂ ਨਹੀਂ ਵੇਖਿਆ । ਉਨ੍ਹਾਂ ਦੇ ਟੱਕ ਉਨ੍ਹਾਂ ਨੂੰ ਨਹੀਂ ਦਿਖਾਏ ਗਏ ਕਿ ਉਸ ਦਾ ਟੱਕ ਕਿਥੇ ਹੈ ਜਿਵੇਂ ਕਿ ਪਿੰਡ ਮਿੱਡੂ ਖੇੜਾ, ਅਰਨੀ ਵਾਲਾ, ਮੋਦੀ ਵਾਲਾ ਵਗੈਰਾ ਵਿਚ ਹੈ। ਇਸ ਤੋਂ ਅੱਗੇ ਮੈਂ ਅਰਜ਼ ਕਰਦਾ ਕਿ ਜਿਹੜੇ, ਬਾਕੀ ਰਹਿੰਦੇ ਹਨ, ਜਿਨ੍ਹਾਂ ਨੂੰ ਜ਼ਮੀਨ ਨਹੀਂ ਮਿਲੀ, ਉਨ੍ਹਾਂ ਨੂੰ ਪੰਚਾਇਤ ਜਾਂ ਸਰਕਾਰ ਮੁੱਲ ਲੈ ਕੇ ਦੇਵੇ । ਪੰਜਾਬ ਦੇ ਵਿਚ ਜਿਹੜੇ ਕਮਜ਼ੋਰ ਹਰੀਜਨ ਹਨ, ਜਿੰਨਾ ਫਿਰ ਉਨ੍ਹਾਂ ਦੀ

*Expunged as ordered by the Chair.

ਕੁੱਲੀ ਅਤੇ ਜੁੱਲੀ ਦਾ ਸਵਾਲ ਪੂਰਾ ਨਹੀਂ ਹੁੰਦਾ ਉਤਨਾ ਚਿਰ ਤਰੱਕੀ ਨਹੀਂ ਹੋ ਸਕਦੀ। ਜੇ ਇਸੇ ਤਰ੍ਹਾਂ ਗੱਡੀ ਚਲਦੀ ਰਹੀ ਤਾਂ ਫਿਰ ਹਰੀਜਨਾਂ ਨੂੰ ਮਜਬੂਰ ਹੋ ਕੇ ਇਸ ਬਾਰੇ ਕੋਈ ਕਦਮ ਉਠਾਉਣਾ ਪਵੇਗਾ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਘਰਾਂ ਲਈ ਜ਼ਮੀਨ ਦੇਣੀ, ਗਰਾਂਟ ਦੇਣੀ ਇਕ ਜ਼ਰੂਰੀ ਸਵਾਲ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਉਹ ਲਾਜ਼ਮੀ ਤੌਰ ਤੇ ਇਨ੍ਹਾਂ ਤੇ ਗੌਰ ਕਰੇ।

ਇਕ ਗੱਲ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਪੱਕੇ ਮਕਾਨ ਬਣਾਉਣ ਵਾਸਤੇ ਗਰਾਂਟਾਂ ਦਿਤੀਆਂ ਜਾਂਦੀਆਂ ਸਨ, ਪਰ ਉਹ ਹੁਣ ਨਹੀਂ ਦਿੱਤੀਆਂ ਜਾਂਦੀਆਂ। ਜੇ ਵੈਲਫੇਅਰ ਵਾਲਿਆਂ ਨੂੰ ਪੁਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਹੁਣ ਪੈਸੇ ਨਹੀਂ ਮਿਲਦੇ। ਸਾਨੂੰ ਤਾਂ ਕੱਚੇ ਮਕਾਨ ਲਿੱਪਣ ਵਾਸਤੇ ਵੀ ਮਿੱਟੀ ਨਹੀਂ ਮਿਲਦੀ। ਇਸ ਲਈ ਪੱਕੇ ਮਕਾਨ ਬਣਾਉਣੇ ਜ਼ਰੂਰੀ ਹਨ।

**Mr. Chairman :** Motion moved-

> That the Fourteenth and Sixteenth Reports of the Commissioner for Scheduled Castes and Scheduled Tribes for the year 1964-65 and 1966-67 which were laid on the Table of the House on the 26th March, 1969, be discussed.

**ਸ੍ਰੀ ਸਪੀਕਰ :** ਇਸ ਦੇ ਨਾਲ ਹੀ ਤੇਰ੍ਹਵੀਂ ਅਤੇ ਪੰਦਰਵੀਂ ਰਿਪੋਰਟ ਵੀ ਡਿਸਕਸ ਕਰ ਲਈ ਜਾਵੇ। (Besides this, the Thirteenth and Fifteenth Reports may also be discussed.)

> That the Sixteenth Report of the Commissioner for Scheduled Castes and Scheduled Tribes for the year 1966-67, which was laid on the Table of the House on the 28th March, 1969, be discussed.

> That the Thirteenth and Fifteenth Reports of the Commissioner for Scheduled Castes and Scheduled Tribes for the years 1963-64 and 1965-66 which were laid on the Table of the House on the 3rd April, 1969, be discussed.

**ਸਰਦਾਰ ਕ੍ਰਿਪਾਲ ਸਿੰਘ :** ਸਪੀਕਰ ਸਾਹਿਬ, ਜਿਨ੍ਹਾਂ ਨੇ ਇਸ ਤੇ ਬੋਲਣਾ ਹੈ, ਉਸ ਬਾਰੇ ਟਾਈਮ ਦਸ ਦਿਤਾ ਜਾਵੇ ਕਿ ਫਲਾਣੇ ਨੂੰ ਇਤਨਾ ਟਾਈਮ ਮਿਲਣਾ ਹੈ ਅਤੇ ਫਲਾਣੇ ਨੂੰ ਇਤਨਾ।

(ਕੋਈ ਜਵਾਬ ਨਹੀਂ)

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ, ਐਸ.ਸੀ) : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਕਮਿਸ਼ਨਰ ਸ਼ੈਡਿਊਲਡ ਕਾਸਟ ਐਂਡ ਸ਼ੈਡਿਊਲਡ ਟਰਾਈਬਜ਼ ਦੀ ਰਿਪੋਰਟ ਤੇ ਅੱਜ ਇਹ ਅਸੈਂਬਲੀ ਵਿਚ ਜੋ ਡਿਸਕਸ਼ਨ ਹੋਣੀ ਹੈ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਰਿਪੋਰਟਾਂ ਵੇਲੇ ਸਿਰ ਨਹੀਂ ਆਉਂਦੀਆਂ। 5-6 ਸਾਲ ਪਹਿਲੀਆਂ ਰਿਪੋਰਟਾਂ ਛਪਦੀਆਂ ਹਨ ਅਤੇ ਅੱਜ ਡਿਸਕਸ਼ਨ ਹੁੰਦੀ ਹੈ। ਮਗਰੋਂ ਸਰਕਾਰ ਨੇ ਕਹਿਣਾ ਹੈ ਕਿ ਇਹ ਸਾਡੇ ਵੇਲੇ ਦੀ ਗਲ ਨਹੀਂ। ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਜੇ ਇਹ ਰਿਪੋਰਟਾਂ ਪੜ੍ਹੀਏ ਤਾਂ ਸਚਮੁਚ ਇਹ ਚੀਜ਼ ਜਾਪਦੀ

[ਸਰਦਾਰ ਗੁਰਬੰਤਾ ਸਿੰਘ]

ਹੈ ਕਿ ਕਮਿਸ਼ਨਰ ਨੇ ਕਿਸੇ ਥਾਂ ਕੀ ਵੇਖਿਆ, ਦੱਖਣ ਵਿਚ ਗਏ ਤਾਂ ਕੀ ਵੇਖਿਆ ਅਸਾਮ ਵਿਚ ਕੀ ਵੇਖਿਆ, ਨਾਈ ਹਜਾਮਤ ਕਰਦੇ ਹਨ ਜਾ ਨਹੀਂ ਕਰਦੇ ਹਨ, ਅਤੇ ਕਿਥੇ ਛੂਤ ਛਾਤ ਜ਼ਿਆਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਕਮਿਸ਼ਨਰ ਨੇ ਲੱਭ ਲੱਭ ਕੇ ਇਹ ਚੀਜ਼ਾਂ ਦਰਜ ਕੀਤੀਆਂ ਹਨ। (ਵਿਘਨ)

ਸੋ ਮੈਂ ਅਰਜ਼ ਕਰਦਾ ਹਾਂ ਕਿ ਕਮਿਸ਼ਨਰ ਨੇ ਲਭ ਲਭ ਕੇ ਗੱਲਾਂ ਕੀਤੀਆਂ ਹਨ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਕਮਿਸ਼ਨ ਨੇ ਇਹ ਜਿਹੜੀ ਰਿਪੋਰਟ ਛਾਪੀ ਹੈ ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਠੀਕ ਨਹੀਂ। ਸਪੀਕਰ ਸਾਹਿਬ, ਮੈਂ ਸਰਕਾਰ ਵਿਚ 8-9 ਸਾਲ ਰਿਹਾ ਹਾਂ ਔਰ ਮੈਂਬਰ ਵੀ 20-25 ਸਾਲ ਰਿਹਾ ਹਾਂ। ਮੈਨੂੰ ਤਾਂ ਜਾਪਦਾ ਹੈ ਕਿ ਜਦੋਂ ਕਮਿਸ਼ਨ ਪੰਜਾਬ ਵਿਚ ਆਉਂਦਾ ਹੈ ਤਾਂ ਪਤਾ ਨਹੀਂ ਕਿਹੜੇ ਖੂੰਜੇ ਵਿਚੋਂ 2-4 ਸਕੀਮਾਂ ਲੈ ਜਾਂਦਾ ਹੈ। ਜਿੰਨੀਆਂ ਸਰਕਾਰ ਨੇ ਹਰੀਜਨਾਂ ਨੂੰ ਸਹੂਲਤਾਂ ਦਿਤੀਆਂ ਸਨ ਉਸ ਦਾ ਕਮਿਸ਼ਨ ਦੀ ਰਿਪੋਰਟ ਵਿਚ ਨਾਂ ਮਾਤਰ ਵੀ ਜ਼ਿਕਰ ਦਰਜ ਨਹੀਂ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਮਹਿਕਮੇ ਦੇ ਇਨਚਾਰਜ ਨੂੰ ਜੋ ਚੀਜ਼ਾਂ ਪੰਜਾਬ ਵਿਚ ਹੁੰਦੀਆ ਹਨ ਉਹ ਕਮਿਸ਼ਨ ਨੂੰ ਦੱਸ ਦੇਣੀਆਂ ਚਾਹੀਦੀਆਂ ਹਨ ਤਾਕਿ ਰਿਪੋਰਟ ਵਿਚ ਉਹ ਚੀਜ਼ਾਂ ਦਰਜ ਕੀਤੀਆਂ ਜਾ ਸਕਣ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਿਥੋਂ ਤਕ ਪੰਜਾਬ ਦਾ ਸਵਾਲ ਹੈ ਜਿੰਨੀ ਛੂਤ ਛਾਤ ਪੰਜਾਬ ਵਿਚ ਕੀਤੀ ਜਾਂਦੀ ਹੈ, ਉਹ ਬਾਕੀ ਸੂਬਿਆਂ ਤੋਂ ਘਟ ਹੈ, ਬਾਕੀ ਥਾਵਾਂ ਤੇ ਬਹੁਤ ਕੀਤੀ ਜਾਂਦੀ ਹੈ। ਜਿਨਾਂ ਹਰੀਜਨਾਂ ਨੂੰ ਇਥੇ ਪਿਆਰ ਕੀਤਾ ਜਾਂਦਾ ਹੈ ਇਤਨਾ ਹੋਰ ਕਿਤੇ ਨਹੀਂ ਕੀਤਾ ਜਾਂਦਾ। ਮੈਨੂੰ ਕਹਿਣਾ ਪੈਂਦਾ ਹੈ ਕਿ ਲੋਕਾਂ ਦੇ ਮਨ ਸਾਫ ਨਹੀਂ, ਲੋਕਾਂ ਦੇ ਦਿਲ ਸਾਫ ਨਹੀਂ ਹਨ। ਮੈਨੂੰ ਦੁਖ ਹੈ ਕਿ ਸ਼ੰਕਰਾਚਾਰੀਆ ਦਾ ਨਾਂ ਲਿਆ ਹੈ। ਮੈਂ ਇਸ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਅਸੀਂ ਸਾਰੇ ਇਕੱਠੇ ਹੋ ਕੇ ਸ਼ੰਕਰਾਚਾਰੀਆ ਹੋਰ ਪੈਦਾ ਨਾ ਹੋਣ ਦੇਈਏ। (ਵਿਘਨ) ਸਪੀਕਰ ਸਾਹਿਬ, ਮੈਂ ਗਰੰਥਾਂ ਦਾ ਮਾਣ ਇਜ਼ਤ ਕਰਦਾ ਹਾਂ ਪਰ ਜੇ ਕਿਸੇ ਗਰੰਥ ਵਿਚ ਇਹ ਲਿਖਿਆ ਹੋਵੇ ਕਿ ਛੂਤ ਛਾਤ ਹੋਣੀ ਚਾਹੀਦੀ ਹੈ ਤਾਂ ਮੈਂ ਕਹਾਂਗਾ ਕੀ ਉਹ ਗਰੰਥ ਸਾੜ ਦੇਣਾ ਚਾਹੀਦਾ ਹੈ ਜਾਂ ਜ਼ਬਤ ਕਰ ਲੈਣਾ ਚਾਹੀਦਾ ਹੈ। ਜੇਕਰ ਜ਼ਬਤ ਨਹੀਂ ਕਰਨਗੇ ਤਾਂ ਅਸੀਂ ਇਕ ਐਸੀ ਸੰਸਥਾ ਬਣਾਵਾਂਗੇ ਜੋ ਅਜਿਹੇ ਗ੍ਰੰਥ ਨੂੰ ਪੰਜਾਬ ਵਿਚੋਂ ਕਢ ਦੇਵੇਗੀ। ਤੇ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਇਹ ਰਿਪੋਰਟ ਠੀਕ ਨਹੀਂ ਹੈ। ਪਾਰਟੀਸ਼ਨ ਤੋਂ ਪਹਿਲਾਂ ਅਗਰੇਜ਼ਾਂ ਵਲੋਂ ਪੰਜਾਬ ਵਿਚ ਬੜੀਆਂ ਦਿੱਕਤਾਂ ਸਨ ਬੜੀਆਂ ਔਕੜਾਂ ਸਨ। ਇਥੇ ਅਸੀਂ 5 ਮਰਲੇ ਜ਼ਮੀਨ ਵੀ ਨਹੀਂ ਖਰੀਦ ਸਕਦੇ ਸੀ, ਪੰਜਾਬ ਵਿਚ ਹਰੀਜਨ ਜ਼ਮੀਨ ਦਾ ਮਾਲਕ ਨਹੀਂ ਸੀ। ਪੰਜਾਬ ਦੀ ਕਾਂਗਰਸ ਸਰਕਾਰ ਨੇ ਉਹ ਕਾਨੂੰਨ ਬੰਦ ਕਰਵਾਇਆ ਔਰ ਇਸ ਦੀ ਖੁਲ੍ਹ ਦਿਤੀ। ਸਪੀਕਰ ਸਾਹਿਬ, ਪੰਜਾਬ ਵਿਚ ਹਰੀਜਨਾਂ ਤੇ ਪ੍ਰੋਫੈਸ਼ਨਲ ਟੈਕਸ ਲਗਦਾ ਸੀ ਪੰਜਾਬ ਦੀ ਕਾਂਗਰਸ ਸਰਕਾਰ ਨੇ ਉਹ ਪ੍ਰੋਫੈਸ਼ਨਲ ਟੈਕਸ ਮਾਫ ਕੀਤਾ। ਪੰਜਾਬ ਵਿਚ ਹਰੀਜਨਾਂ ਤੋਂ ਵਗਾਰ ਲਈ ਜਾਂਦੀ ਸੀ ਪੰਜਾਬ ਦੀ ਸਰਕਾਰ ਨੇ ਉਹ ਵਗਾਰ ਲੈਣੀ ਬੰਦ ਕਰਵਾਈ।

(ਇਸ ਵਕਤ ਸਭਾਪਤੀ ਨਾਮਾਵਲੀ ਦੇ ਮੈਂਬਰ ਸਰਦਾਰ ਸ਼ਸ਼ਪਾਲ ਸਿੰਘ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਹੋ ਹੀ ਨਹੀਂ, ਚੇਅਰਮੈਨ ਸਾਹਿਬ, ਹੋਰ ਵੀ ਕਈ ਚੀਜ਼ਾਂ ਸਨ ਜਿਹੜੀਆਂ ਹਰੀਜਨਾਂ ਦੇ ਖਿਲਾਫ ਸਨ ਜਿਹੜੀਆਂ ਕਿ ਪੰਜਾਬ ਦੀ ਕਾਂਗਰਸ ਸਰਕਾਰ ਨੇ ਦਰੁਸਤ ਕੀਤੀਆਂ (ਵਿਘਨ)

ਚੇਅਰਮੈਨ ਸਾਹਿਬ ਮੈਂ ਇਹ ਅਰਜ਼ ਕਰਾਂਗਾ ਕਿ ਇਸ ਰਿਪੋਰਟ ਵਿਚ ਦਰਜ ਹੈ ਕਿ ਪੰਜਾਬ ਵਿਚ ਐਜੂਕੇਸ਼ਨ ਦੇ ਮੁਤਲੱਕ ਸਾਰੀਆਂ ਸਟੇਟਾਂ ਨਾਲੋਂ ਪਰੀ-ਮੈਟਰਿਕ ਸਕਾਲਰਸ਼ਿਪ ਜ਼ਿਆਦਾ ਦਿਤੇ ਜਾਂਦੇ ਹਨ। ਸਵਾਏ ਯੂ.ਪੀ. ਜਾਂ ਮਹਾਰਾਸ਼ਟਰ ਦੇ ਇਹ ਸਾਰੀਆਂ ਸਟੇਟਾਂ ਤੋਂ ਜ਼ਿਆਦਾ ਦਿਤੇ ਜਾਂਦੇ ਹਨ। ਇਹੋ ਹੀ ਨਹੀਂ ਪੋਸਟ-ਮੈਟ੍ਰਿਕ ਸਕਾਲਰਸ਼ਿਪ ਪੰਜਾਬ ਵਿਚ ਜ਼ਿਆਦਾ ਦਿਤਾ ਜਾਂਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਦਾ ਮਾਣ ਕਰਦਾ ਹਾਂ ਇਜ਼ਤ ਕਰਦਾ ਹਾਂ ਅੌਰ ਮੈਨੂੰ ਉਮੀਦ ਹੈ ਕਿ ਜਿਹੜੀਆਂ ਚੀਜ਼ਾਂ ਅਸੀਂ ਮੰਗਾਂਗੇ ਉਹ ਸਾਨੂੰ ਜ਼ਰੂਰ ਦੇਣਗੇ।

ਚੇਅਰਮੈਨ ਸਾਹਿਬ, ਪੰਜਾਬ ਵਿਚ ਸਰਵਿਸਿਜ਼ ਦੇ ਮੁਤੱਲਕ ਜ਼ਿਕਰ ਨਹੀਂ ਕੀਤਾ ਗਿਆ। ਇਨੀ ਗਲ ਦਸੀ ਹੈ ਕਿ 1966-67 ਵਿਚ ਇੰਪਲਾਇਮੈਂਟ ਐਕਸਚੇਂਜ ਵਿਚ 673 ਅਸਾਮੀਆਂ ਰੀਜ਼ਰਵ ਸਨ। 334 ਅਸਾਮੀਆਂ ਪੁਰ ਕੀਤੀਆਂ ਗਈਆਂ। ਲੜਕੇ ਤਾਂ ਤਰਸਦੇ ਹਨ ਪਰ ਨੌਕਰੀਆਂ ਖਾਲੀ ਜਾਂਦੀਆਂ ਹਨ। ਬੜੇ ਦੁਖ ਦੀ ਗਲ ਹੈ ਕਿ ਤੁਸੀਂ ਤਾਂ ਸ਼ੰਕਰਾਚਾਰੀਆ ਦੀ ਗਲ ਕੀਤੀ ਹੈ (ਵਿਘਨ) ਪੰਜਾਬ ਦੀ ਸਟੇਟ ਵਿਚ ਸ਼ੈਡੂਲਡ ਕਾਸਟ ਵੈਲਫੇਅਰ ਦਾ ਮਹਿਕਮਾ ਤੁਸੀਂ ਜਿਸ ਅਫ਼ਸਰ ਦੇ ਸਪੁਰਦ ਕੀਤਾ ਹੈ ਉਹੀ ਛੂਤ ਛਾਤ ਦਾ ਵਿਤਕਰਾ ਕਰਦਾ ਹੈ। ਇਹੋ ਜਿਹੇ ਅਫਸਰ ਨੂੰ ਇਸ ਮਹਿਕਮੇ ਦਾ ਅਫ਼ਸਰ ਨਹੀਂ ਰਖਣਾ ਚਾਹੀਦਾ ਜਿਹੜਾ ਛੂਤ ਛਾਤ ਵਿਚ ਆਪ ਵਿਸ਼ਵਾਸ ਰਖਦਾ ਹੋਵੇ ਤਾਕਿ ਇਸ ਮਹਿਕਮੇ ਦੀ ਤਰੱਕੀ ਵਿਚ ਕੋਈ ਰੋਕ ਨਾ ਪਾ ਸਕੇ। ਚੇਅਰਮੈਨ ਸਾਹਿਬ, ਜਿਥੋਂ ਤਕ ਆਈ.ਏ.ਐਸ. ਸਰਵਿਸ ਦਾ ਤਅਲੁੱਕ ਹੈ 1959 ਵਿਚ ਇਨ੍ਹਾਂ ਦੀ ਗਿਣਤੀ 2% ਸੀ। ਮੈਨੂੰ ਖੁਸ਼ੀ ਹੈ ਕਿ ਇਹ ਗਿਣਤੀ ਵਧਣ ਲਗੀ ਹੈ ਪਰ ਨਾਲ ਇਹ ਕਹਿੰਦੇ ਹੋਏ ਵੀ ਸ਼ਰਮ ਆਉਂਦੀ ਹੈ ਕਿ 1967 ਵਿਚ ਸਿਰਫ 5.8% ਹੋਈ ਹੈ। ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜੇ ਇਹੋ ਜਿਹੀ ਥੋੜੀ ਰਫ਼ਤਾਰ ਰਹੀ ਤਾਂ ਸਾਡੇ ਅਫ਼ਸਰਾਂ ਦੀ ਗਿਣਤੀ ਕਿਸ ਤਰ੍ਹਾਂ ਵਧੇਗੀ। ਇਹੋ ਨਹੀਂ ਜੇ ਚੇਅਰਮੈਨ ਸਾਹਿਬ, ਸਾਰੇ ਹਿੰਦੁਸਤਾਨ ਵਿਚੋਂ ਕਲਾਸ ਵਨ ਅਫ਼ਸਰ ਲਈਏ ਤਾਂ 1959 ਵਿਚ ਉਨ੍ਹਾਂ ਦੀ ਗਿਣਤੀ 1.18% ਸੀ ਅੌਰ 1966 ਵਿਚ ਅਰਥਾਤ 7 ਸਾਲ ਦੇ ਬਾਅਦ 1.77% ਯਾਨੀ ਕਿ ਬਿਲਕੁਲ ਥੋੜ੍ਹੀ ਜਿਹੀ ਵਧੀ ਹੈ। ਇਸੇ ਤਰ੍ਹਾਂ ਕਲਾਸ II ਦੀ ਗਿਣਤੀ 1959 ਵਿਚ 2.38% ਸੀ ਅੌਰ ਸੱਤ ਸਾਲ ਦੇ ਬਾਅਦ 1966 ਵਿਚ ਇਹ 3.85% ਹੋਈ ਹੈ। ਕਲਾਸ ਫੋਰ ਦੇ ਸਰਵੈਂਟ ਸਾਰੇ ਹਿੰਦੁਸਤਾਨ ਵਿਚ 1959 ਵਿਚ 17.24% ਸਨ ਅੌਰ ਸੱਤ ਸਾਲ ਦੇ ਬਾਅਦ 1966 ਵਿਚ ਉਨ੍ਹਾਂ ਦੀ ਗਿਣਤੀ ਕੋਈ ਜ਼ਿਆਦਾ ਨਹੀਂ ਹੋਈ ਅਰਥਾਤ ਸਿਰਫ 17.95% ਹੋਈ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਗਿਣਤੀ ਕਿਉਂ ਘਟ ਹੈ। ਗਿਣਤੀ ਇਸ ਲਈ ਘੱਟ ਹੈ ਕਿ ਜਿਸ ਵੇਲੇ ਰਿਕਰੂਟਮੈਂਟ ਹੁੰਦੀ ਹੈ ਤਾਂ ਉਸ ਵੇਲੇ ਪੋਸਟਾਂ ਦੀ ਰੀਜ਼ਰਵੇਸ਼ਨ ਹੁੰਦੀ ਹੈ ਪਰ ਜਿਸ ਵੇਲੇ ਉਨ੍ਹਾਂ ਨੂੰ ਤਰੱਕੀ ਮਿਲਦੀ ਹੈ ਤਾਂ ਉਨ੍ਹਾਂ ਦੀ ਰਿਜ਼ਰਵੇਸ਼ਨ ਨਹੀਂ ਹੁੰਦੀ। ਮੈਂ ਮਿਸਾਲ ਦਿੰਦਾ ਹਾਂ ਕਿ ਜਿਸ ਤਰ੍ਹਾਂ ਕੋਈ ਏ.ਆਰ. ਤੋਂ ਡੀ ਆਰ. ਬਣਦਾ ਹੈ ਤਾਂ ਉਸ ਵਾਸਤੇ ਕੋਈ ਰਿਜ਼ਰਵੇਸ਼ਨ ਹੈ। (ਵਿਘਨ) ਇਕ ਵਾਰੀ ਇਕ ਡੀ ਆਰ. ਦੀ ਪੋਸਟ ਰਿਜ਼ਰਵ ਕਰਵਾਈ। ਜਦੋਂ ਉਹ ਡੀ.ਆਰ. ਬਣਾਇਆ ਗਿਆ, ਮੈਨੂੰ ਅਫਸੋਸ ਨਾਲ

[ਸਰਦਾਰ ਗੁਰਬੰਤਾ ਸਿੰਘ]
ਕਹਿਣਾ ਪੈਂਦਾ ਹੈ ਕਿ ਉਹ ਦੂਸਰੀ ਸਟੇਟ ਵਿਚ ਚਲਾ ਗਿਆ; ਉਹ ਡੀ.ਆਰ. ਜਿਹੜਾ 11 ਸੌ ਰੁਪਏ ਤਨਖਾਹ ਲੈਂਦਾ ਸੀ ਉਸ ਨੂੰ 350 ਰੁਪਏ ਤਨਖਾਹ ਦਿਤੀ ਹੈ ਔਰ ਇਕ ਮਾੜੇ ਜਿਹੇ ਮਹਿਕਮੇ ਵਿਚ ਲਗਾ ਦਿਤਾ। ਇਹ ਹੈ ਸਾਡੇ ਅਫਸਰਾਂ ਦੀ ਕਦਰ।

**4-00. P.M.**

ਚੇਅਰਮੈਨ ਸਾਹਿਬ, ਸੋ ਮੈਂ ਅਰਜ਼ ਕਰਾਂ ਕਿ ਸਾਨੂੰ ਪ੍ਰਮੋਸ਼ਨਾਂ ਵਿਚ ਰਿਜ਼ਰਵੇਸ਼ਨ ਨਹੀਂ। ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਚੇਅਰਮੈਨ ਸਾਹਿਬ ਜਿਸ ਤਰ੍ਹਾਂ ਪਹਿਲਾਂ ਪਾਪੂਲਰ ਸਰਕਾਰ ਸੀ ਪੰਜਾਬ ਵਿਚ ਅਤੇ ਜਦੋਂ ਲੋਕਾਂ ਦੀ ਸਰਕਾਰ ਸੀ ਉਸ ਵੇਲੇ ਪੰਜਾਬ ਸਰਕਾਰ ਨੇ ਦਸ ਫੀਸਦੀ ਸੀਟਾਂ ਰਿਜ਼ਰਵ ਕੀਤੀਆਂ ਸੀ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਪਰਮੋਸ਼ਨ ਵਿਚ ਉਸੇ ਤਰ੍ਹਾਂ ਹੁਣ ਵੀ ਦਸ ਫ਼ੀਸਦੀ ਰਿਜ਼ਰਵੇਸ਼ਨ ਕਰਨ ਤਾਂ ਕਿ ਛੋਟੇ ਕਰਮਚਾਰੀਆਂ ਨੂੰ ਤਰੱਕੀ ਮਿਲ ਸਕੇ। ਸਾਡੇ ਪੰਜਾਬ ਵਿਚ ਹਰੀਜਨ ਚੰਗੀਆਂ ਚੰਗੀਆਂ ਪੋਸਟਾਂ ਤੇ ਪਹੁੰਚ ਸਕਣ।

ਚੇਅਰਮੈਨ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਾਡੇ ਹਰੀਜਨ ਆਦਮੀ ਜ਼ਿਲਿਆਂ ਵਿਚ ਬੜੀਆਂ ਬੜੀਆਂ ਪੋਸਟਾਂ ਤੇ ਨਹੀਂ ਲਗਣਗੇ। ਪਰ ਇਹ ਜ਼ਰੂਰੀ ਚੀਜ਼ ਹੈ ਕਿ ਉਨ੍ਹਾਂ ਉਚੀਆਂ ਪੋਸਟਾਂ ਤੇ ਹਰੀਜਨ ਵੀ ਬੈਠਣ। ਉਨ੍ਹਾਂ ਵਿਚ ਹਰੀਜਨ ਗਿਣਤੀ ਜਿੰਨੀ ਜ਼ਿਆਦਾ ਹੋਵੇ (ਘੰਟੀ) ਚੇਅਰਮੈਨ ਸਾਹਿਬ ਸੋ ਮੈਂ ਅਰਜ਼ ਕਰਾਂ ਕਿ ਇਨ੍ਹਾਂ ਨੂੰ ਪਰਮੋਸ਼ਨ ਵਿਚ ਜ਼ਿਆਦਾ ਲੈਣਾ ਚਾਹੀਦਾ ਹੈ। ਪਰਮੋਸ਼ਨਜ਼ ਵਿਚ ਸੀਟਾਂ ਰਿਜ਼ਰਵ ਕਰਨੀਆਂ ਚਾਹੀਦੀਆਂ ਹਨ। ਚੇਅਰਮੈਨ ਸਾਹਿਬ, ਪਹਿਲਾਂ ਬਲਾਕ ਸਿਸਟਮ ਹੁੰਦਾ ਸੀ ਤੇ ਸਾਡਾ ਆਦਮੀ ਪਹਿਲੀ ਪੰਜਵੀਂ ਤੇ ਗਿਆਰ੍ਹਵੀਂ ਪੁਜ਼ੀਸ਼ਨ ਲੈਂਦਾ ਸੀ। ਹੁਣ ਬਲਾਕ ਸਿਸਟਮ ਜਾਂਦਾ ਰਿਹਾ ਹੈ। ਪਹਿਲਾਂ ਇਕ ਅਧਾ ਭਰਤੀ ਹੁੰਦਾ ਸੀ ਪਰ ਹੁਣ ਮੈਂ ਅਰਜ਼ ਕਰਾਂ ਕਿ ਕੋਈ ਸਾਂਝੀ ਸੰਸਥਾ ਨਹੀਂ ਇਸ ਕਰਕੇ ਕੋਈ ਵੀ ਧਿਆਨ ਨਹੀਂ ਦਿਤਾ ਜਾਂਦਾ। ਚੇਅਰਮੈਨ ਸਾਹਿਬ, ਮੈਂ ਇਸ ਕਰਕੇ ਕਿਹੜੀਆਂ ਕਿਹੜੀਆਂ ਚੀਜ਼ਾਂ ਦੇ ਮੁਤਅੱਲਕ ਕਹਾਂ। ਮਕਾਨਾਂ ਦੀ ਗਲ ਹੈ। ਪਹਿਲਾਂ 30 ਰੁਪਏ ਮਰਲਾ ਦੇ ਲੈ ਕੇ ਹਰੀਜਨਾਂ ਨੂੰ ਮਕਾਨ ਦਿਤੇ ਜਾਂਦੇ ਸੀ। ਮਕਾਨਾਂ ਲਈ ਜ਼ਮੀਨ ਦੇ ਦਿਤੀ ਜਾਂਦੀ ਸੀ ਪਰ ਹੁਣ ਉਹ ਸਕੀਮ ਬੰਦ ਹੋ ਗਈ ਹੈ। ਹੁਣ ਜੇ ਮਕਾਨਾਂ ਲਈ ਜ਼ਮੀਨ ਮੰਗਦੇ ਹਾਂ ਤਾਂ 70 ਰੁਪਏ ਮਰਲਾ ਮਿਲਦੀ ਹੈ। ਚੇਅਰਮੈਨ ਸਾਹਿਬ ਇਹੋ ਗਲ ਨਹੀਂ। ਮੈਂ ਅਰਜ਼ ਕਰਾਂ ਕਿ ਨਿਕਾਸੀ ਜ਼ਮੀਨ ਪਹਿਲਾਂ ਦੋ ਲਖ ਏਕੜ ਪਈ ਹੋਈ ਸੀ ਪਰ ਜਦੋਂ ਦੀ ਕਾਂਗਰਸ ਦੀ ਪਾਪੂਲਰ ਸਰਕਾਰ ਖ਼ਤਮ ਹੋਈ ਹੈ ਉਸਦੇ ਨਾਲ ਹੀ ਉਹ ਜ਼ਮੀਨ ਵੀ ਖ਼ਤਮ ਹੋ ਗਈ ਹੈ। ਨਿਕਾਸੀ ਜ਼ਮੀਨ ਦੀ ਨਿਲਾਮੀ ਸ਼ੁਰੂ ਕਰਨੀ ਚਾਹੀਦੀ ਹੈ। ਮੈਂ ਕਹਾਂਗਾ ਕਿ ਜਦ ਤਾਈਂ ਹਰੀਜਨਾਂ ਨੂੰ ਨਾਲ ਨਹੀਂ ਲਉਗੇ ਤਦ ਤਕ ਇਹ ਛੂਤ ਛਾਤ ਦਾ ਧੱਬਾ ਤੁਹਾਡੇ ਤੇ ਰਹੇਗਾ। ਇਹ ਛੂਤ ਛਾਤ ਤਦ ਤਕ ਨਹੀਂ ਜਾ ਸਕਦੀ ਜਦ ਤਕ ਹਰੀਜਨਾਂ ਦਾ ਲਿਵਿੰਗ ਸਟੈਂਡਰਡ ਉਚਾ ਨਾ ਕੀਤਾ ਜਾਏ। ਜਿਹੜੀ ਦੋ ਲੱਖ ਏਕੜ ਨਿਕਾਸੀ ਜ਼ਮੀਨ ਦੀ ਸਕੀਮ ਬੰਦ ਕਰ ਦਿਤੀ ਹੈ ਮੈਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਕਹਾਂਗਾ ਕਿ ਉਹ ਨਿਕਾਸੀ ਜ਼ਮੀਨ ਹਰੀਜਨਾਂ ਨੂੰ ਦੇ ਦਿਉ। ਉਸ ਜ਼ਮੀਨ ਤੇ ਜਿਹੜੇ ਨਾਜਾਇਜ਼ ਕਬਜ਼ਾ ਕੀਤੀ ਬੈਠੇ ਹਨ ਉਨ੍ਹਾਂ ਤੋਂ ਉਹ ਛੁੜਾ ਕੇ ਇਨ੍ਹਾਂ ਨੂੰ ਦੇ ਦਿਉ। ਇਸ ਤੋਂ ਇਲਾਵਾ ਮੈਂ ਇਕ ਹੋਰ ਅਰਜ਼ ਕਰਾਂ ਕਿ ਜ਼ਮੀਨਾਂ ਖਰੀਦਣ ਲਈ ਹਰੀਜਨਾਂ ਨੂੰ ਪੈਸੇ ਦਿਤੇ ਜਾਂਦੇ ਸੀ ਪਰ ਹੁਣ ਉਹ

ਬਦ ਕਰ ਦਿਤੇ ਹਨ। ਉਹ ਦੁਬਾਰਾ ਦੇਣੇ ਚਾਹੀਦੇ ਹਨ। ਜਿਹੜੀਆਂ ਸਰਪਲਸ ਜ਼ਮੀਨਾਂ ਹਰੀਜਨਾਂ ਨੂੰ ਦਿਤੀਆਂ ਜਾਂਦੀਆਂ ਹਨ ਉਨ੍ਹਾਂ ਜ਼ਮੀਨਾਂ ਦਾ ਮਾਲਕ ਜ਼ਿਮੀਂਦਾਰ ਖੋਹ ਲੈਂਦਾ ਹੈ। ਸਰਪਲਸ ਜ਼ਮੀਨਾਂ ਠੀਕ ਤਰੀਕੇ ਨਾਲ ਦੇਣੀਆਂ ਚਾਹੀਦੀਆਂ ਹਨ। ਨਾਲ ਹੀ ਬੇਦਖ਼ਲੀਆਂ ਬੰਦ ਕਰਨੀਆਂ ਚਾਹੀਦੀਆਂ ਹਨ।

ਫਿਰ ਵਜ਼ੀਫ਼ਿਆਂ ਦੀ ਗਲ ਹੈ। ਮੈਂ ਅਰਜ਼ ਕਰਾਂ ਕਿ ਹਰੀਜਨਾਂ ਨੂੰ ਵਜ਼ੀਫ਼ੇ ਜ਼ਿਆਦਾ ਗਿਣਤੀ ਵਿਚ ਦਿਤੇ ਜਾਣ। ਮੈਨੂੰ ਬੜੀ ਖ਼ੁਸ਼ੀ ਹੈ ਕਿ ਇਕ ਦਿਨ ਇਥੇ ਹਾਊਸ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ (ਘੰਟੀ) ਵਜ਼ੀਫ਼ਿਆਂ ਦੀ ਗਿਣਤੀ ਵਧਾ ਦਿਆਂਗੇ। ਲੇਕਿਨ ਮੈਂ ਅਰਜ਼ ਕਰਾਂਗਾ ਕਿ ਇਸ ਦੇ ਨਾਲ ਹੀ ਵਜ਼ੀਫ਼ਿਆਂ ਦੀ ਰਕਮ ਵੀ ਵਧਾਣੀ ਚਾਹੀਦੀ ਹੈ। ਇਹ ਰਕਮ 1952 ਵਿਚ ਮੁਕੱਰਰ ਕੀਤੀ ਸੀ ਪਰ ਹੁਣ ਬਹੁਤ ਕੀਮਤਾਂ ਵਧ ਗਈਆਂ ਹਨ ਤੇ ਉਸ ਦੇ ਨਾਲ ਹੀ ਇਹ ਰਕਮ ਵੀ ਵਧਾਉਣੀ ਚਾਹੀਦੀ ਹੈ। ਦੂਜੇ ਜਿਹੜੀ ਫ਼ੀਸ ਮਾਫ਼ੀ ਰਕਮ 1950 ਵਿਚ 150 ਰੁਪਏ ਦੀ ਹਦ ਰਖੀ ਸੀ ਚੂੰਕਿ ਹੁਣ ਦੁਗਣੇ ਤਿਗਣੇ ਦਾ ਫ਼ਰਕ ਪੈ ਗਿਆ ਹੈ ਇਸ ਲਈ ਹੁਣ ਇਹ ਕਹਿਣਾ ਚਾਹੀਦਾ ਹੈ ਕਿ ਜੋ ਹਰੀਜਨ ਤਿੰਨ ਸੌ ਰੁਪਏ ਲਵੇ ਉਸ ਦੇ ਬਚਿਆਂ ਦੀਆਂ ਫ਼ੀਸਾਂ ਵੀ ਮਾਫ਼ ਹੋਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਯੂਨੀਵਰਸਟੀ ਦੀਆਂ ਫ਼ੀਸਾਂ ਵੀ ਬੱਚਿਆਂ ਤੋਂ ਨਾ ਲਵੇ। ਕਿਉਂਕਿ ਜੋ ਉਹ ਫ਼ੀਸਾਂ ਦਿੰਦੇ ਹਨ ਉਹ ਵਾਪਸ ਨਹੀਂ ਲੈ ਸਕਦੇ ਅਤੇ ਨਾ ਹੀ ਉਨ੍ਹਾਂ ਦੇ ਕੋਈ ਸਾਧਨ ਹੁੰਦੇ ਹਨ ਫ਼ੀਸ ਵਾਪਸ ਲੈਣ ਦੇ। ਟੈਕਨੀਕਲ ਸਕੂਲਾਂ ਅਤੇ ਕਾਲਜਾਂ ਵਿਚ ਤੁਸੀਂ ਵੇਖੋਗੇ ਕਿ ਜਿੰਨੀਆਂ ਸੀਟਾਂ ਰਿਜ਼ਰਵ ਹੁੰਦੀਆਂ ਹਨ ਉਸਦੇ ਮੁਤਾਬਕ ਲੜਕੇ ਨਹੀਂ ਆਉਂਦੇ। ਉਥੇ ਬਚਿਆਂ ਨੂੰ ਦਾਖ਼ਲੇ ਵਾਸਤੇ ਟਰੇਨਿੰਗ ਦੇਣੀ ਚਾਹੀਦੀ ਹੈ। ਤੇ ਨੰਬਰਾਂ ਦੀ ਸ਼ਰਤ ਭੀ ਘਟ ਹੋਣੀ ਚਾਹੀਦੀ ਹੈ। ਮੈਂ ਇਹ ਅਰਜ਼ ਕਰਾਂ ਕਿ ਮਹਿਕਮਿਆਂ ਨੂੰ ਤਕੜਾ ਕਰਨਾ ਚਾਹੀਦਾ ਹੈ। ਚੀਫ਼ ਮਨਿਸਟਰਜ਼ ਦੀ ਕਾਨਫ਼ਰੰਸ ਵਿਚ ਪਾਸ ਹੋਇਆ ਸੀ ਕਿ ਜਨਰਲ ਬਜਟ ਵਿਚ ਵੀ ਹਰੀਜਨ ਵੈਲਫੇਅਰ ਲਈ ਰਕਮ ਰਖੀ ਜਾਵੇ। ਐਸਾ ਨਹੀਂ ਹੋਇਆ ਹੈ। ਮੈਂ ਅਰਜ਼ ਕਰਾਂ ਕਿ ਜੈਨਰਲ ਬਜਟ ਵਿਚ ਵੀ ਜਿਸ ਤਰ੍ਹਾਂ ਐਗਰੀਕਲਚਰ ਇੰਡਸਟਰੀ, ਕੋਆਪਰੇਸ਼ਨ, ਪੰਚਾਇਤਾਂ ਆਦਿ ਮਹਿਕਮਿਆਂ ਲਈ ਰਕਮ ਰਖੀ ਜਾਂਦੀ ਹੈ ਇਸੇ ਤਰ੍ਹਾਂ ਹਰੀਜਨਾਂ ਦਾ ਹਿਸਾ ਹੋਣਾ ਚਾਹੀਦਾ ਹੈ। ਤਦ ਹੀ ਕਿਤੇ ਜਾ ਕੇ ਹਰੀਜਨਾਂ ਦੀ ਬਿਹਤਰੀ ਹੋ ਸਕਦੀ ਹੈ ਅਤੇ ਕਈ ਸਹੂਲਤਾਂ ਮਿਲ ਸਕਦੀਆਂ ਹਨ। ਇਸ ਲਈ ਮੈਂ ਅਰਜ਼ ਕਰਾਂ ਕਿ ਜੈਨਰਲ ਬਜਟ ਵਿਚ ਹਰੀਜਨਾਂ ਦਾ ਹਿਸਾ ਹੋਣਾ ਚਾਹੀਦਾ ਹੈ। ਜਿਥੋਂ ਤਕ 25 ਲਖ ਅਤੇ 48 ਲਖ ਰੁਪਏ ਦਾ ਸੁਆਲ ਹੈ ਚੇਅਰਮੈਨ ਸਾਹਿਬ ਮੈਂ ਅਰਜ਼ ਕਰਾਂ ਕਿ ਮੈਨੂੰ ਸ਼ਕ ਪੈ ਗਿਆ ਹੈ ਕਿ ਜਿਹੜਾ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ 25 ਲਖ ਰੁਪਏ ਦੀਆਂ ਧਰਮਸ਼ਾਲਾਵਾਂ ਬਣਾਵਾਂਗੇ ਜੈਨਰਲ ਬਜਟ ਵਿਚੋਂ ਕਿਤੇ ਉਹ ਹਰੀਜਨ ਕਲਿਆਣ ਫ਼ੰਡ ਵਿਚੋਂ ਨਾ ਕਟ ਲੈਣ। ਮੇਰਾ ਇਹ ਸ਼ਕ ਦੂਰ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ 48 ਲੱਖ ਤਾਂ ਕਲਿਆਣ ਫ਼ੰਡ ਵਿਚੋਂ ਆਉਣਾ ਹੈ ਪਰ 25 ਲਖ ਜਿਹੜਾ ਹੈ ਉਹ ਵੀ ਕਿਤੇ ਉਥੋਂ ਹੀ ਨਾ ਖ਼ਰਚ ਕਰ ਦੇਣ।

**ਮੁੱਖ ਮੰਤਰੀ** : 25 ਲੱਖ ਰੁਪਏ ਸਰਕਾਰ ਨੇ ਦੇਣੇ ਹਨ ਤੇ ਕਲਿਆਣ ਫ਼ੰਡ ਅਲਹਿਦਾ ਹੈ।

**ਸਰਦਾਰ ਗੁਰਬੰਤਾ ਸਿੰਘ** : ਸੋ ਮੈਂ ਅਰਜ਼ ਕਰਾਂ ਕਿ ਮਾਹੌਲ ਐਸਾ ਕਰੀਏਟ ਹੋਣਾ ਚਾਹੀਦਾ ਹੈ ਕਿ ਸਾਨੂੰ ਹਰ ਪਾਸੇ ਰਖੋ ਅਤੇ ਸਾਡੇ ਲਈ ਹੋਰ ਪੈਸੇ ਰਖਣੇ ਚਾਹੀਦੇ ਹਨ। ਨਾਲ ਹੀ ਜਿਹੜੀ ਕਮਿਸ਼ਨ ਦੀ ਰਿਪੋਰਟ ਹੈ ਉਹ ਇੰਪਲੀਮੈਂਟ ਅਜੇ ਨਹੀਂ ਹੋਈ। ਬਾਬੂ ਬਰਿਸ਼ਭਾਨ ਦੀ ਪਰਧਾਨਗੀ ਵਿਚ ਪੰਜਾਬ ਦੇ ਲੈਜਿਸਲੇਟਰਜ਼ ਦੀ ਇਕ ਕਮੇਟੀ ਹਰੀਜਨਾਂ ਦੇ ਮੁਤਅੱਲਕ ਬਣੀ ਸੀ ਅਤੇ ਉਸ ਨੇ ਜੋ ਰਿਪੋਰਟ ਕੀਤੀ ਸੀ ਉਸ ਤੇ ਅਜੇ ਤਕ ਅਮਲ ਦਰਾਮਦ ਨਹੀਂ ਹੋਇਆ। ਮੈਂ ਅਰਜ਼ ਕਰਾਂ ਕਿ ਇਕ ਕਮੇਟੀ ਬਣਾਉਣੀ ਚਾਹੰਦੀ ਹੈ, ਜਿਸ ਦੇ ਵਿਚ ਹਿੰਦੂ ਸਿੱਖ ਅਤੇ ਹੋਰ ਵੀ ਸਾਰੇ ਐਮ. ਐਲ. ਏ. ਹੋਣ ਜਿਹੜੇ ਸਾਰੇ ਪੰਜਾਬ ਦਾ ਦੌਰਾ ਕਰਕੇ ਰਿਪੋਰਟ ਦੇਣ ਕਿ ਕਿਹੜੀਆਂ ਕਿਹੜੀਆਂ ਕਮੀਆਂ ਹਨ ਅਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ ? ਅਤੇ ਪੰਜਾਬ ਵਿਚ ਉਨ੍ਹਾਂ ਲਈ ਕਿਹੜੀਆਂ ਸਕੀਮਾਂ ਲਾਗੂ ਕਰਨੀਆਂ ਚਾਹੀਦੀਆਂ ਹਨ।

ਇਹੋ ਨਹੀਂ, ਚੇਅਰਮੈਨ ਸਾਹਿਬ, ਮੈਂ ਇਕ ਹੋਰ ਅਰਜ਼ ਕਰਾਂਗਾ ਕਿ ਇਕ ਹਰੀਜਨ ਸੇਵਕ ਸੰਘ ਬਣਿਆ ਹੋਇਆ ਹੈ ਤੇ ਉਸਨੂੰ ਬੇਸ਼ੁਮਾਰ ਫ਼ੰਡ ਦਿਤੇ ਜਾਂਦੇ ਹਨ। ਉਹ ਸਿਰਫ਼ ਜਲਸੇ ਹੀ ਕਰਕੇ ਬਹੁਤ ਰੁਪਏ ਜ਼ਾਇਆ ਕਰ ਦਿੰਦੇ ਹਨ। ਉਹ ਰੁਪਈਆ ਬੰਦ ਕਰਕੇ ਹਰੀਜਨਾਂ ਦੀਆਂ ਹੋਰ ਤਰੱਕੀ ਦੀਆਂ ਸਕੀਮਾਂ ਵਿਚ ਲਾਉਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੇਰੇ ਕਈ ਦੋਸਤ ਕਹਿੰਦੇ ਹਨ, ਅਤੇ ਮੇਰੇ ਦਿਲ ਵਿਚ ਵੀ ਸ਼ੱਕ ਹੈ, ਮੈਨੂੰ ਇਸ ਗਲ ਦਾ ਯਕੀਨ ਦਿਵਾਉਣ ਕਿ ਜਿਹੜੀਆਂ ਰਿਆਇਤਾਂ ਇਸ ਸੀ. ਐਮ. ਸਾਹਿਬ ਤੋਂ ਪਹਿਲੀ ਸਰਕਾਰ ਨੇ ਦਿਤੀਆਂ ਸਨ ਜੇਕਰ ਵਾਧੂ ਨਹੀਂ ਤਾਂ ਉਹ ਰਿਆਇਤਾਂ ਜ਼ਰੂਰ ਕਾਇਮ ਰਖੀਆਂ ਜਾਣ, ਜੇ ਜ਼ਿਆਦਾ ਕਰ ਦੇਣ ਤਾਂ ਮੈਂ ਉਨ੍ਹਾਂ ਦਾ ਬੜਾ ਮਸ਼ਕੂਰ ਹੋਵਾਂਗਾ ਅਤੇ ਧੰਨਵਾਦ ਕਰਾਂਗਾ ਅਤੇ ਮੈਂ ਸਚ ਮੁਚ ਸੰਤੁਸ਼ਟ ਹੋਵਾਂਗਾ ਤੇ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੋ ਕੋਈ ਸਕੀਮਾਂ ਹਰੀਜਨਾਂ ਦੀ ਤਰੱਕੀ ਲਈ ਬੰਦ ਕੀਤੀਆਂ ਹਨ ਤਾਂ ਖੋਲ੍ਹ ਦੇਣ। ਮੈਂ ਉਨ੍ਹਾਂ ਦਾ ਬੜਾ ਧੰਨਵਾਦੀ ਹੋਵਾਂਗਾ। ਇਹ ਗਲ ਨਹੀਂ ਕਿ ਜੇ ਅਸੀਂ ਕਾਂਗਰਸੀ ਹਾਂ ਤਾਂ ਹਰ ਗਲ ਲਈ ਤੁਹਾਡੀ ਨਿੰਦਾ ਕਰਾਂਗੇ। ਇਹ ਗਲ ਨਹੀਂ। ਹਰੀਜਨ ਉਧਰ ਵੀ ਬੈਠੇ ਹਨ। ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਦੇ ਹਾਈ ਕਮਾਂਡ ਨੇ ਫੈਸਲਾ ਕੀਤਾ ਹੈ ਕਿ ਉਹ ਹਰੀਜਨਾਂ ਦੇ ਮੁਹੱਲਿਆਂ ਵਿਚ ਜਾ ਕੇ ਰਹਿਣਗੇ ਅਤੇ ਹਰੀਜਨਾਂ ਦੇ ਘਰਾਂ ਵਿਚ ਜਾ ਕੇ ਰਹਿਣਗੇ ਤੇ ਹਰੀਜਨਾਂ ਦੀ ਤਰਕੀ ਕਰਨਗੇ। ਮੈਂ ਕਹਿੰਦਾ ਹਾਂ ਕਿ ਬੇਸ਼ਕ ਹਰੀਜਨਾਂ ਦੇ ਘਰਾਂ ਵਿਚ ਰਹਿਣ ਮੈਨੂੰ ਇਸ ਗਲ ਦੀ ਖੁਸ਼ੀ ਹੈ, ਪਰ ਜੋ ਸਹੂਲਤਾਂ ਹਰੀਜਨਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਉਹ ਜ਼ਰੂਰ ਮਿਲਣ।

ਇਕ ਮੈਂ ਹੋਰ ਅਰਜ਼ ਕਰਾਂਗਾ ਕਿ ਪੰਜਾਬ ਵਿਚੋਂ ਕਈ ਵਡੇ ਵਡੇ ਹਰੀਜਨ ਅਫਸਰਾਂ ਨੂੰ ਚਮਾਰ ਅਤੇ ਚੂਹੜਾ ਕਹਿ ਕੇ ਬਾਹਰ ਕਢ ਦਿਤਾ ਸੀ, ਉਨ੍ਹਾਂ ਅਫ਼ਸਰਾਂ ਨੂੰ ਵਾਪਸ ਲੈ ਆਉਣਾ ਚਾਹੀਦਾ ਹੈ।

**ਮੁੱਖ ਮੰਤਰੀ** : ਮੈਂ ਵਾਪਸ ਲਿਆ ਰਿਹਾ ਹਾਂ। ਅਤੇ ਲੈ ਵੀ ਆਇਆ ਹਾਂ।

**ਸਰਦਾਰ ਗੁਰਬੰਤਾ ਸਿੰਘ** : ਮੈਂ ਬੜਾ ਧੰਨਵਾਦ ਕਰਦਾ ਹਾਂ ਤੁਹਾਡਾ ਜੇ ਤੁਸੀਂ ਲੈ ਆਏ ਹੋ। ਮੈਂ ਅਰਜ਼ ਕਰਾਂ ਕਿ ਹੁਣ ਪੰਜਾਬ ਵਿਚ 25 ਲਖ ਦੀ ਆਬਾਦੀ ਇਨ੍ਹਾਂ ਦੀ ਹੋ ਗਈ ਹੈ, ਇਨ੍ਹਾਂ ਨੂੰ ਤੁਸੀਂ ਸੰਤੁਸ਼ਟ ਨਹੀਂ ਕਰ ਰਹੇ। ਉਨ੍ਹਾਂ ਨੂੰ ਸੰਤੁਸ਼ਟ ਕਰਨਾ ਚਾਹੀਦਾ ਹੈ। ਜਿਥੇ

ਤਕ ਲੈਜਿਸਲੇਟਰਾਂ ਦੇ ਦਿਲਾਂ ਵਿਚ ਹਰੀਜਨਾਂ ਦੇ ਪਿਆਰ ਦਾ ਤਅੱਲੁਕ ਹੈ, ਉਹ ਅਸੀਂ ਇਥੇ ਹੁਣੇ ਵੇਖਿਆ ਹੈ ਕਿ ਕਿਸ ਤਰ੍ਹਾਂ ਮੇਰੇ ਦੋਸਤ ਲੜਦੇ ਰਹੇ ਹਨ। ਉਨ੍ਹਾਂ ਨੂੰ ਹਰੀਜਨਾਂ ਨਾਲ ਬਿਲਕੁਲ ਪਿਆਰ ਨਹੀਂ।

ਹਰੀਜਨਾਂ ਨਾਲ ਉਨ੍ਹਾਂ ਦੇ ਤਅੱਲੁਕਾਤ ਠੀਕ ਨਹੀਂ ਹਨ। ਉਹ ਹਰੀਜਨਾਂ ਨੂੰ ਪਸੰਦ ਨਹੀਂ ਕਰਦੇ। ਮਗਰ ਅਜ ਵੋਟ ਦਾ ਰਾਜ ਹੈ। ਅੱਜ ਬੇਗਮਾਂ ਅਤੇ ਰਾਣੀਆਂ ਦੇ ਪੇਟੋਂ ਰਾਜੇ ਨਹੀਂ ਨਿਕਲਦੇ ਸਗੋਂ ਵੋਟਾਂ ਦੇ ਬਕਸਿਆਂ ਵਿਚੋਂ ਨਿਕਲਦੇ ਹਨ। ਹੁਣ ਸਰਦਾਰ ਗੁਰਨਾਮ ਸਿੰਘ ਜਾਂ ਹੋਰ ਲੀਡਰ ਵੋਟਾਂ ਲੈ ਕੇ ਆਉਂਦੇ ਹਨ। ਇਸ ਲਈ ਉਹ ਦਿਨ ਦੂਰ ਨਹੀਂ ਕਿ ਜਿਸ ਨੂੰ ਹਰੀਜਨਾਂ ਨਾਲ ਜੋ ਨਫ਼ਰਤ ਹੈ ਉਸ ਨੂੰ ਇਨ੍ਹਾਂ ਬਕਸਿਆਂ ਵਿਚੋਂ ਨਿਕਲਣ ਨਹੀਂ ਦਿਤਾ ਜਾਵੇਗਾ। ਅਸੀਂ ਫੈਮਲੀ ਪਲੈਨਿੰਗ ਵਿਚ ਯਕੀਨ ਨਹੀਂ ਰਖਦੇ। ਮੈਂ ਚੇਅਰਮੈਨ ਸਾਹਿਬ, 1937 ਤੋਂ ਵੋਟਾਂ ਦੀ ਲੜਾਈ ਲੜਦਾ ਆ ਰਿਹਾ ਹਾਂ। ਪਹਿਲਾਂ ਮੈਨੂੰ ਟਾਵੀਂ ਟਾਵੀਂ ਵੋਟ ਪੈਂਦੀ ਸੀ, ਹੁਣ ਤਾਂ ਬਕਸੇ ਭਰ ਜਾਂਦੇ ਹਨ ਅਤੇ ਜਦੋਂ 1972 ਜਾਂ 1980 ਵਿਚ ਇਲੈਕਸ਼ਨ ਲੜਾਂਗੇ ਤਾਂ ਇਹ ਸਾਰੇ ਮਾਤ ਪੈ ਜਾਣਗੇ। ਇਸ ਲਈ ਇਨ੍ਹਾਂ ਨੂੰ ਇਹ ਗਲ ਮੰਨ ਲੈਣੀ ਚਾਹੀਦੀ ਹੈ ਕਿ ਹਰੀਜਨਾਂ ਨੂੰ ਪੂਰੀਆਂ ਰਿਆਇਤਾਂ ਦਿੱਤੀਆਂ ਜਾਣ। ਇਹ ਕੋਈ ਮੰਗਣ ਵਾਲੀ ਗਲ ਨਹੀਂ ਇਹ ਸਾਡਾ ਕਨਸਟੀਚਿਯੂਸ਼ਨਲ ਰਾਈਟ ਹੈ। ਤੁਸੀਂ ਦੇਖੋ ਸਾਨੂੰ ਕੌਂਸਲ ਵਿਚ ਘਟ ਨੁਮਾਇੰਦਗੀ ਦਿਤੀ ਸੀ ਇਸ ਲਈ ਅਸੀਂ ਉਸ ਨੂੰ ਹੁਣ ਰਹਿਣ ਹੀ ਨਹੀਂ ਦੇਣਾ ਹੈ ਤੋੜ ਦੇਣਾ ਹੈ ਅਗਰ ਸਾਹਮਣੇ ਵਾਲੇ ਕਦਮ ਮੋੜ ਨਾ ਲੈਣ, ਭਜ ਨਾ ਜਾਣ। ਜਿਸ ਦੇ ਦਿਲ ਵਿਚ ਸਾਡੇ ਨਾਲ ਨਫਰਤ ਹੋਵੇਗੀ ਉਸ ਨਾਲ ਵੀ ਇਸੇ ਤਰ੍ਹਾਂ ਹੋਵੇਗਾ। (ਵਿਘਨ) ਹੁਣ ਹਰੀਜਨਾਂ ਦੀਆਂ ਵੋਟਾਂ ਲੈਣ ਲਈ ਇਨ੍ਹਾਂ ਦੇ ਦਿਲ ਬਦਲ ਰਹੇ ਹਨ। ਸਰਦਾਰ ਗੁਰਨਾਮ ਸਿੰਘ ਹੋਰਾਂ ਦਾ ਬਦਲਿਆ ਹੈ, ਗਿਆਨੀਆਂ ਅਤੇ ਗੁਰਦਵਾਰਿਆਂ ਦੇ ਭਾਈਆਂ ਦਾ, ਜੋ ਸਾਨੂੰ ਗੁਰਦਵਾਰਿਆਂ ਵਿਚ ਵੜਨ ਨਹੀਂ ਸੀ ਦਿੰਦੇ ਹੁੰਦੇ ਉਨ੍ਹਾਂ ਦਾ ਦਿਲ ਬਦਲਿਆ ਹੈ। ਅਜ ਉਹ ਬੜੇ ਪਿਆਰ ਨਾਲ ਇਜ਼ਤ ਨਾਲ ਹਰੀਜਨਾਂ ਦੇ ਘਰ ਜਾਂਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਵੋਟ ਦਿਉ। (ਘੰਟੀ) ਆਪ ਦਾ ਧੰਨਵਾਦ।

**ਸਰਦਾਰ ਰਾਜਾ ਸਿੰਘ** (ਮੋਰਿੰਡਾ, ਐਸ.ਸੀ.): ਚੇਅਰਮੈਨ ਸਹਿਬ, ਮੈਨੂੰ ਖੁਸ਼ੀ ਹੈ ਕਿ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨੇ ਇਨ੍ਹਾਂ ਪਸਮਾਂਦਾ ਜਾਤੀਆਂ ਦੇ ਇਸ ਮਸਲੇ ਤੇ ਡਿਸਕਸ਼ਨ ਲਈ ਖੁਲ੍ਹਾ ਸਮਾਂ ਦਿਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬੜਾ ਜ਼ਰੂਰੀ ਮਾਮਲਾ ਹੈ। ਇਸ ਵਰਗ ਨੂੰ ਜਿਸਨੂੰ ਕਿ ਪਿਛੇ ਰਖਿਆ ਗਿਆ ਹੈ ਇਨ੍ਹਾਂ ਦੋਸਤਾਂ ਵਲੋਂ ਜੋ ਕਿ ਅਜੇ ਸਾਨੂੰ ਨਸੀਹਤਾਂ ਕਰਦੇ ਹਨ. ਅਜ ਇਹ ਗੱਲ ਸਿਧ ਹੋ ਗਈ ਹੈ ਕਿ ਅਗਰ ਇਹ ਸਾਡੇ ਨਾਲ ਚੰਗਾਂ ਵਰਤਾਉ ਕਰਦੇ ਤਾਂ ਇਹ ਗਿਣਤੀ ਵਿਚ ਇੰਨੇ ਘਟ ਨਾ ਹੁੰਦੇ। ਇਨ੍ਹਾਂ ਨੇ ਹਰੀਜਨਾਂ ਨਾਲ ਧਕਾ ਕੀਤਾ ਇਸ ਕਰਕੇ ਇਹ ਅਸੈਂਬਲੀ ਵਿਚ ਘਟ ਹਨ। ਇਨ੍ਹਾਂ ਨੇ ਹਰੀਜਨਾਂ ਲਈ ਕਾਨੂੰਨ ਬਣਾਏ ਪਰ ਗਲਤ, ਅਤੇ ਜੋ ਬਣਾਏ ਵੀ ਉਨ੍ਹਾਂ ਤੇ ਅਮਲ ਨਹੀਂ ਕੀਤਾ। ਭਾਵੇਂ ਕੋਈ ਜ਼ਮੀਨ ਦਾ ਕਾਨੂੰਨ ਸੀ ਜਾਂ ਇੰਡਸਟਰੀ ਦਾ ਕਾਨੂੰਨ ਸੀ ਜਾਂ ਪਿੰਡਾਂ ਵਿਚ ਹਰੀਜਨਾਂ ਲਈ ਘਰ ਜਾਂ ਬਾੜੇ ਬਣਾਉਣ ਸਬੰਧੀ ਜ਼ਮੀਨ ਦਾ ਕਾਨੂੰਨ ਸੀ ਉਹ ਕਾਨੂੰਨ ਕਾਗਜ਼ਾਂ ਵਿਚ ਹੀ ਰਹਿ ਗਏ ਉਨ੍ਹਾਂ ਤੇ ਅਮਲ ਕੋਈ ਨਹੀਂ ਹੋਇਆ। ਇਹ ਸਭ ਗਲਾਂ ਇਸ ਕਰਕੇ ਹੋਈਆਂ ਕਿ ਇਨ੍ਹਾਂ ਭਾਈਆਂ ਦੇ ਮਨ ਸਾਫ ਨਹੀਂ ਸਨ। ਅਜ ਜੋ ਇਹ ਗਲਾਂ ਕਰਦੇ ਹਨ ਉਹ ਤਾਂ ਗਲ ਹੈ ਕਿ ਨੌ ਸੌ ਚੂਹੇ ਖਾਕੇ ਬਿੱਲੀ ਹਜ ਨੂੰ ਚਲੀ'। ਪਹਿਲਾਂ ਇਹ ਆਪ ਭੈੜੀਆਂ ਕਰਤੂਤਾਂ ਕਰਦੇ ਰਹੇ ਅਜ ਸਾਨੂੰ ਕਹਿੰਦੇ ਹਨ......

**ਸਰਦਾਰ ਗੁਰਬੰਤਾ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਇਨ੍ਹਾਂ ਨੇ ਕਿਹਾ ਕਿ ਨੌ ਸੌ ਚੂਹੇ ਖਾਕੇ ਬਿਲੀ ਹੱਜ ਨੂੰ ਚਲੀ' । ਮੈਂ ਤਾਂ ਚੀਫ ਮਨਿਸਟਰ ਪਾਸ ਇਹੀ ਰਿਕੁਵੈਸਟ ਕਰਦਾ ਹਾਂ ਕਿ ਸਾਨੂੰ ਉਹੀ ਰਿਆਇਤਾਂ ਦੇ ਦੇਣ ਜੋ ਹਰੀਜਨਾਂ ਨੂੰ ਪਹਿਲਾਂ ਮਿਲੀਆਂ ਹੋਈਆਂ ਸਨ (ਵਿਘਨ) ਘਟੋ ਘਟ ਉਹ ਤਾਂ ਦੇ ਦੇਣ ।

**ਸਰਦਾਰ ਰਾਜਾ ਸਿੰਘ :** ਚੇਅਰਮੈਨ ਸਾਹਿਬ, ਇਹ ਜੋ 1966 ਅਤੇ 1967 ਦੀ ਸ਼ੈਡੂਲਡ ਕਾਸਟ ਕਮਿਸ਼ਨਰ ਦੀ ਰੀਪੋਰਟ ਹੈ ਇਸ ਵਿਚ ਜੋ ਕਮੀਆਂ ਦਸੀਆਂ ਗਈਆਂ ਹਨ ਉਹ ਸਭ ਕਾਂਗਰਸੀ ਹੁਕਮਰਾਨਾਂ ਦੀਆਂ ਖਾਮੀਆਂ ਹਨ ਅਤੇ ਇਹ ਹਾਲੇ ਪੂਰੀਆਂ ਨਹੀਂ ਦਸੀਆਂ ਗਈਆਂ । ਛੂਤਛਾਤ ਦੀ ਜੋ ਹਾਲਤ ਹੈ ਉਹ ਜਿੰਨੀ ਇਸ ਵਿਚ ਆਉਣੀ ਚਾਹੀਦੀ ਸੀ ਨਹੀਂ ਆਈ । ਇਨ੍ਹਾਂ ਦੋਸਤਾਂ ਨੇ ਆਪਣੇ 20 ਸਾਲ ਦੇ ਰਾਜ ਵਿਚ ਹਰੀਜਨਾਂ ਨੂੰ ਗੁਮਰਾਹ ਕੀਤਾ । ਇਹ ਕਾਨੂੰਨ ਭਾਵੇਂ ਛੂਤਛਾਤ ਦੇ ਵਿਰੁਧ ਬਣਾਉਂਦੇ ਰਹੇ ਮਗਰ ਉਨ੍ਹਾਂ ਨੂੰ ਲਾਗੂ ਨਹੀਂ ਕੀਤਾ । ਇਸ ਰਿਪੋਰਟ ਵਿਚ ਕੁਝ ਉਨ੍ਹਾਂ ਸੂਬਿਆਂ ਦਾ ਜ਼ਿਕਰ ਕੀਤਾ ਗਿਆ ਜੋ ਸੈਂਟਰ ਦੇ ਅਧੀਨ ਹਨ ਜਿਥੇ ਕਿ ਸ਼ਰਮਨਾਕ ਗਲਾਂ ਹੁੰਦੀਆਂ ਰਹੀਆਂ ਹਨ । ਇਸ ਵਿਚ ਜ਼ਿਕਰ ਹੈ ਕਿ ਮੈਸੂਰ ਰਿਆਸਤ ਵਿਚ ਇਕ ਪਿੰਡ ਧਰਵਾਰ ਹੈ । ਉਥੇ ਇਕ ਸੰਸਕ੍ਰਿਤ ਦੀ ਪਾਠਸ਼ਾਲਾ ਹੈ । ਇਸ ਕਾਂਗਰਸ ਪਾਰਟੀ ਦੀ ਸਰਕਾਰ ਦੇ ਹੁੰਦੇ ਹੋਏ ਉਸ ਪਾਠਸ਼ਾਲਾ ਦੇ ਟ੍ਰਸਟ ਦੀ ਕਮੇਟੀ ਦੇ ਚੇਅਰਮੈਨ ਨੇ ਹਰੀਜਨਾਂ ਨੂੰ ਸੰਸਕ੍ਰਿਤ ਦੀ ਪੜ੍ਹਾਈ ਪ੍ਰਾਪਤ ਕਰਨ ਤੋਂ ਬੈਨ ਕੀਤਾ ਹੋਇਆ ਹੈ । ਉਸ ਨੇ ਕਿਹਾ ਹੋਇਆ ਹੈ ਕਿ ਕੋਈ ਛੋਟੀ ਜਾਤੀ ਦਾ ਬੱਚਾ ਉਥੇ ਪੜ੍ਹ ਨਹੀਂ ਸਕਦਾ । (ਵਿਘਨ) ਫਿਰ, ਚੇਅਰਮੈਨ ਸਾਹਿਬ, ਰਾਜਸਥਾਨ ਵਿਚ ਅਤੇ ਬੰਗਾਲ ਵਿਚ ਜੋ ਕਾਂਗਰਸੀ ਰਾਜਾਂ ਹੇਠ ਹਨ, ਹਰੀਜਨਾਂ ਨੂੰ ਮੰਦਰਾਂ ਵਿਚ ਪੂਜਾ ਕਰਨ ਦੀ ਆਗਿਆ ਨਹੀਂ ਹੈ । ਟੀ ਸਟਾਲ, ਹੋਟਲ, ਬਾਰਬਰਸ਼ਾਪ ਵਾਸ਼ਰਮੈਨ ਦਾ ਕੰਮ ਕਰਨ ਅਤੇ ਖੂਹਾਂ ਤੋਂ ਪਾਣੀ ਪੀਣ ਦੀ ਵੀ ਉਨ੍ਹਾਂ ਗਰੀਬਾਂ ਨੂੰ ਆਗਿਆ ਨਹੀਂ ਹੈ । ਧੋਬੀ ਆਦਿ ਦੇ ਛੋਟੇ ਛੋਟੇ ਕਿਤੇ ਵੀ ਉਹ ਨਹੀਂ ਕਰ ਸਕਦੇ । ਚੇਅਰਮੈਨ ਸਾਹਿਬ, ਆਪ ਸੁਣ ਕੇ ਹੈਰਾਨ ਹੋਵੋਗੇ ਕਿ ਕਮਿਸ਼ਨਰ ਨੇ ਦਸਿਆ ਹੈ ਕਿ ਜਦੋਂ ਮੈਂ ਇਸ ਜ਼ਿਲੇ ਦਾ ਦੌਰਾ ਕੀਤਾ ਤਾਂ ਇਕ ਪਿੰਡ ਵਿਚ ਜਿਸ ਦਾ ਨਾਮ ਸਿੰਗਲਾ ਹੈ ਮੈਨੂੰ ਪਤਾ ਲਗਾ ਕਿ ਇਕ ਮੰਦਰ ਵਿਚ ਇਕ ਹਰੀਜਨ ਨੇ ਜਾਕੇ ਸ਼ਿਵਜੀ ਮਹਾਰਾਜ ਦੀ ਉਸਤਤੀ ਕੀਤੀ, ਭਜਨ ਗਾਏ ਤਾਂ ਉਨ੍ਹਾਂ ਲੋਕਾਂ ਨੇ ਕਿਹਾ ਕਿ ਉਸ ਨੂੰ ਉਥੋਂ ਬਾਹਰ ਕਢੋ ਅਤੇ ਉਸ ਨੂੰ ਸਜ਼ਾ ਦਿਤੀ ਜਾਵੇ ਜਾਂ ਫਿਰ ਘਟੋ ਘਟ ਉਸ ਤੋਂ ਮਾਫੀ ਮੰਗਾਈ ਜਾਵੇ ਕਿ ਉਸ ਨੇ ਮੰਦਰ ਭ੍ਰਸ਼ਟ ਕੀਤਾ ਹੈ । (ਸ਼ੇਮ ਦੀ ਆਵਾਜ਼) ਇਹ ਹਾਲ ਇਨ੍ਹਾਂ ਦੇ ਰਾਜਾਂ ਦਾ ਹੈ । ਇਹ ਗਲਾਂ ਹੀ ਕਰਦੇ ਹਨ ਪਰ ਕਾਗਜ਼ੀ । ਅਮਲੀ ਕੁਝ ਨਹੀਂ ਕੀਤਾ । ਪੰਜਾਬ ਇਕ ਖੁਸ਼ਕਿਸਮਤ ਸੂਬਾ ਹੈ ਕਿ ਜਿਥੇ ਦੀ ਬਹੁ ਗਿਣਤੀ ਵਸੋਂ ਪਿੰਡਾਂ ਵਿਚ ਵਸਦੀ ਹੈ ਅਤੇ ਸਿਖ ਧਰਮ ਦੀ ਅਨੁਯਾਈ ਹੈ । ਜਿਨ੍ਹਾਂ ਦੇ ਗੁਰਦੁਆਰਿਆਂ ਵਿਚ ਕੋਈ ਉਚ ਨੀਚ ਨਹੀਂ ਹੈ. ਸਾਂਝੇ ਤਲਾਅ, ਸਾਂਝੀ ਅਰਦਾਸ, ਸਾਂਝਾ ਲੰਗਰ ਹੈ । ਗੁਰਦੁਆਰਿਆਂ ਦੇ ਪਰਬੰਧ ਵਿਚ ਸਭ ਹਿਸਾ ਲੈ ਸਕਦੇ ਹਨ । ਪਿਛਲੀ ਦਿਨੀਂ ਜਦੋਂ ਗੁਰਦੁਆਰਿਆਂ ਦੇ ਪਰਬੰਧ ਦਾ ਸਵਾਲ ਆਇਆ ਤਾਂ ਇਨ੍ਹਾਂ ਭਾਈਆਂ ਨੇ ਨੁਕਸ ਕਢੇ । ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਛੂਤਛਾਤ ਨੂੰ ਖਤਮ ਕਰ ਦੇਈਏ । ਇਹ ਇਕ ਸਚਾਈ ਹੈ ਕਿ ਜਦ ਤਕ ਇਸ ਵਰਗ ਦੇ ਲੋਕਾਂ ਨੂੰ ਰੋਟੀ, ਕਪੜਾ ਅਤੇ ਮਕਾਨ ਜਾਂ ਕੁੱਲੀ ਜੁੱਲੀ ਤੇ ਗੁੱਲੀ ਨਹੀਂ ਦਿਤੀ ਜਾਂਦੀ ਉਦੋਂ ਤਕ ਇਹ ਵਰਗ ਉਚਾ ਨਹੀਂ ਹੋ ਸਕਦਾ । ਅਸੀਂ ਇਸ ਗਲ ਲਈ ਸਰਦਾਰ

ਗੁਰਨਾਮ ਸਿੰਘ ਦੀ ਸਰਕਾਰ ਨੂੰ ਵਧਾਈ ਦਿੰਦੇ ਹਾਂ ਅਤੇ ਮੁਬਾਰਕਬਾਦ ਵੀ ਦਿੰਦੇ ਹਾਂ ਜਿਨ੍ਹਾਂ ਦੀ ਸਰਕਾਰ ਨੇ ਹਰੀਜਨਾਂ ਦੀ ਉਨਤੀ ਲਈ ਵਧੇਰੇ ਸੁਲਾਘਾ ਯੋਗ ਕੰਮ ਕੀਤਾ ਹੈ । ਇਨ੍ਹਾਂ ਦੋਸਤਾਂ ਨੂੰ ਸ਼ਾਇਦ ਪਤਾ ਨਹੀਂ ਹੈ ਕਿ ਅਜ ਪੰਜਾਬ ਵਿਚ 80,000 ਹਰੀਜਨ ਬੱਚੇ ਤਾਲੀਮ ਪਾ ਰਹੇ ਹਨ । ਇਸ ਸਰਕਾਰ ਨੇ ਇਨ੍ਹਾਂ ਨੂੰ ਵਿਦਿਆ ਦੇਣ ਲਈ 78 ਲਖ ਰੁਪਿਆ ਰਖਿਆ ਹੈ । ਜਿਥੇ ਤਕ ਸਾਡੇ ਲੋਕਾਂ ਦੀਆਂ ਦਸਤਕਾਰੀਆਂ ਦਾ ਤੁਆਲੁਕ ਹੈ ਕਾਂਗਰਸ ਨੇ ਸਾਡੇ ਲੋਕਾਂ ਨੂੰ ਤਬਾਹ ਕੀਤਾ ਹੈ । ਭਾਵੇਂ ਕਪੜਾ ਹੋਵੇ, ਜੁੱਤੀਆਂ ਬਣਾਉਣ ਦੀ ਦਸਤਕਾਰੀ ਹੋਵੇ; ਜਾਂ ਮੂੰਜ ਆਦਿ ਤੋਂ ਬਾਣ ਵਟਣ ਦਾ ਕੰਮ ਹੋਵੇ, ਜਦ ਤਕ ਅਸੀਂ ਇਨ੍ਹਾਂ ਗਰੀਬ ਹਰੀਜਨਾਂ ਦੀਆਂ ਇਸ ਤਰ੍ਹਾਂ ਦੀਆਂ ਦਸਤਕਾਰੀਆਂ ਨੂੰ ਜੀਉਂਦਾ ਨਹੀਂ ਕਰਦੇ ਤਦ ਤਕ ਇਸ ਗਰੀਬ ਸ਼੍ਰੇਣੀ ਨੂੰ ਮਾਲੀ ਮੰਦਵਾੜੇ ਤੋਂ ਬਚਾਇਆ ਨਹੀਂ ਜਾ ਸਕਦਾ।

ਮੇਰੇ ਇਹ ਵੀਰ ਜੋ ਸਾਹਮਣੇ ਬੈਠੇ ਨੇ ਇਨ੍ਹਾਂ ਨੇ ਹਰੀਜਨਾਂ ਲਈ ਕੁਝ ਨਹੀਂ ਕੀਤਾ । ਇਹ ਨਾਂਉਂ ਤਾਂ ਮਹਾਤਮਾ ਗਾਂਧੀ ਜੀ ਦਾ ਲੈਂਦੇ ਹਨ ਪਰ ਉਸ ਨਾਂਉਂ ਦੀ ਆੜ ਵਿਚ ਕੀ ਕੁਝ ਕਰਦੇ ਹਨ ਇਸ ਬਾਰੇ ਮੈਂ ਆਪ ਨੂੰ ਕਈ ਮਿਸਾਲਾਂ ਪੇਸ਼ ਕਰਦਾ ਹਾਂ । ਖੱਦਰ ਭੰਡਾਰ ਬਣਾਏ ਗਏ ਸਨ ਕਿ ਹਰੀਜਨਾਂ ਨੂੰ ਮਦਦ ਮਿਲੇ । ਤੁਹਾਨੂੰ ਪਤਾ ਹੀ ਹੈ, ਚੇਅਰਮੈਨ ਸਾਹਿਬ, ਕਿ ਕਪੜਾ ਜੁਲਾਹੇ ਬੁਣਦੇ ਹਨ ਅਤੇ ਪਹਿਨਦੇ ਵੀ ਓਹੀ ਹਨ । ਪਰ ਇਨ੍ਹਾਂ ਖਦਰ ਭੰਡਾਰਾਂ ਵਿਚ ਲੁਟ ਮਚੀ ਹੋਈ ਹੈ । ਇਥੇ ਜਿੰਨੇ ਵੀ ਕਰਮਚਾਰੀ ਭਰਤੀ ਕੀਤੇ ਜਾਂਦੇ ਹਨ ਸਾਰੇ ਹੀ ਨਾਨ ਹਰੀਜਨ ਹਨ । ਰੋਪੜ ਤੇ ਖਰੜ ਦੇ ਖੱਦਰ ਭੰਡਾਰਾਂ ਵਿਚ ਇਸ ਸਮੇਂ 9 ਕਰਮਚਾਰੀ ਕੰਮ ਕਰ ਰਹੇ ਹਨ ਪਰ, ਉਨ੍ਹਾਂ ਵਿਚ ਇਕ ਹਰੀਜਨ ਹੈ ਅਤੇ ਫਿਰ ਹੈਰਾਨੀ ਦੀ ਗਲ ਇਹ ਹੈ ਕਿ ਇਨ੍ਹਾਂ ਦਾ ਡਿਪਟੀ ਚੇਅਰਮੈਨ ਮਹਾਸ਼ਾ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਬਣਾਇਆ ਹੋਇਆ ਹੈ । ਜਿਸ ਨੂੰ 800 ਰੁਪਏ ਮਹੀਨਾ ਤਨਖਾਹ ਤੇ ਜੀਪ ਮਿਲੀ ਹੋਈ ਹੈ ਅਤੇ ਨੌਕਰੀਆਂ ਵਿਚ ਗੈਰ ਹਰੀਜਨ ਭਰਤੀ ਕਰਕੇ ਲੁਟ ਮਚਾਈ ਹੋਈ ਹੈ ਤੇ ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਗਲ ਦੀ ਪੜਤਾਲ ਕਰਾਈ ਜਾਵੇ ਤਾ ਕਿ ਇਹ ਲੁਟ ਜਾਰੀ ਨਾ ਰਹਿ ਸਕੇ । ਇਸ ਪਖ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰੀਜਨਾਂ ਦੀ ਉਨਤੀ ਵਾਸਤੇ ਇਕ ਇੰਡਸਟਰੀਅਲ ਕਾਰਪੋਰੇਸ਼ਨ ਬਣਾਈ ਜਾਣੀ ਚਾਹੀਦੀ ਹੈ ਤਾਕਿ ਇਨ੍ਹਾਂ ਹਰੀਜਨਾਂ ਦੇ ਜਿਹੜੇ ਧੰਦੇ ਸਨ ਉਨ੍ਹਾਂ ਨੂੰ ਮੁੜ ਜੀਉਂਦਾ ਕੀਤਾ ਜਾ ਸਕੇ ਅਤੇ ਇਹ ਤਰੱਕੀ ਕਰ ਸਕਣ ।

ਇਕ ਗਲ ਮੈਂ, ਚੇਅਰਮੈਨ ਸਾਹਿਬ, ਵਿਦਿਆ ਦੇ ਬਾਰੇ ਕਰਨੀ ਚਾਹੁੰਦਾ ਹਾਂ । ਵਿਦਿਅਕ ਖੇਤਰ ਵਿਚ ਪੰਜਾਬ ਵਿਚ ਪੂਰਾ ਮੌਕਾ ਹਰੀਜਨਾਂ ਨੂੰ ਮਿਲਿਆ ਹੈ ਇਸ ਲਈ ਸਾਨੂੰ ਖੁਸ਼ੀ ਹੈ ਪਰ ਮੈਂ ਇਹ ਕਹਾਂਗਾ ਕਿ ਜਿਹੜੀ ਪੈਪਸੂ ਸਕੀਮ ਹੈ ਉਸ ਨੂੰ ਇਥੇ ਵੀ ਜਾਰੀ ਕੀਤਾ ਜਾਵੇ ਤਾ ਕਿ ਗਰੀਬ ਹਰੀਜਨਾਂ ਨੂੰ ਫ਼ਾਇਦਾ ਹੋ ਸਕੇ । ਮੇਰਾ ਭਾਵ ਇਹ ਹੈ ਕਿ ਰੇਟ ਆਫ ਸਟਾਈਪੈਂਡ ਵਧਾ ਦੇਣਾ ਚਾਹੀਦਾ ਹੈ ਤਾਕਿ ਹਰੀਜਨ ਖੁਸ਼ਹਾਲ ਹੋ ਸਕਣ । ਭੁਖੇ ਰਹਿ ਕੇ ਵਿਦਿਆ ਪੜ੍ਹੀ ਨਹੀਂ ਜਾ ਸਕਦੀ ਅਤੇ ਬੱਚੇ ਪੜ੍ਹਨ ਤੋਂ ਵਾਂਝਿਆਂ ਰਹਿ ਜਾਂਦੇ ਹਨ । ਉਨ੍ਹਾਂ ਵਿਚ ਸ਼ਕਤੀ ਨਹੀਂ ਹੁੰਦੀ ਕਿ ਆਪਣੇ ਬਚਿਆਂ ਨੂੰ ਉਚੀ ਵਿਦਿਆ ਦੇ ਸਕਣ । ਇਸ ਅਸੂਲ ਤੇ ਕਾਂਗਰਸ ਨੇ ਆਪਣੇ 20 ਸਾਲ ਦੇ ਰਾਜ ਵਿਚ ਅਮਲ ਨਹੀਂ ਕੀਤਾ ਅਤੇ ਇਸ ਗਲ ਲਈ ਇਹ ਮੁਜਰਮ ਹਨ । ਇਨ੍ਹਾ ਦੇ

[ਸਰਦਾਰ ਰਾਜਾ ਸਿੰਘ]
ਰਾਜ ਵਿਚ ਹਰੀਜਨਾਂ ਨੂੰ ਸਟਾਈਪੈਂਡ ਵੀ, ਨਹੀਂ ਮਿਲਿਆ। ਇਥੇ ਹੀ ਬਸ ਨਹੀਂ, ਗਲਤ ਰਿਪੋਰਟਾਂ ਅਤੇ ਗਲਤ ਰੀਟਰਨਾਂ ਹੈਡਮਾਸਟਰ ਭਰ ਕੇ ਭੇਜਦੇ ਰਹੇ ਅਤੇ ਹਰੀਜਨ ਬਚਿਆਂ ਨੂੰ ਹਨੇਰੇ ਵਿਚ ਰਖਿਆ। ਇਸ ਲਈ ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਕਹਾਂਗਾ ਕਿ ਪਹਿਲੀ ਤੋਂ ਪੰਜਵੀਂ ਤਕ ਸਟਾਈਪੈਂਡ ਦੀ ਰਕਮ 5 ਰੁਪਏ ਮਹੀਨਾ, ਛੇਵੀਂ ਤੋਂ ਨੌਵੀਂ ਤਕ 10 ਰੁਪਏ ਮਹੀਨਾ ਅਤੇ ਦਸਵੀਂ ਤੋਂ ਹਾਇਰ ਸੈਕੰਡਰੀ ਤਕ 25 ਰੁਪਏ ਤੇ ਬੀ. ਏ. ਐਮ. ਏ. ਵਿਚ 100 ਰੁਪਿਆ ਮਹੀਨਾ ਦਿਤਾ ਜਾਣਾ ਚਾਹੀਦਾ ਹੈ ਤਾ ਕਿ ਹਰੀਜਨ ਵਿਦਿਆ ਦੇ ਖੇਤਰ ਵਿਚ ਤਰਕੀ ਕਰ ਸ਼ਕਣ। ਅਤੇ ਉਚ ਵਿਦਿਆ ਪ੍ਰਾਪਤ ਕਰ ਸਕਣ। (ਘੰਟੀ)

ਮੈਂ ਇਕ ਦੋ ਗਲਾਂ ਹੋਰ ਕਰਕੇ ਹੀ ਖਤਮ ਕਰ ਦੇਵਾਂਗਾ। ਹਰੀਜਨਾਂ ਦੀ ਜਿਥੇ ਤਕ ਰੀਜ਼ਰਵਰੇਸ਼ਨ ਦਾ ਸਬੰਧ ਹੈ ਕਾਂਗਰਸ ਨੇ ਆਪਣੇ 20 ਸਾਲ ਦੇ ਰਾਜ ਵਿਚ ਇਸ ਸੂਬੇ ਵਿਚ ਹਰੀਜਨਾਂ ਨਾਲ ਧੱਕਾ ਕੀਤਾ ਹੈ, ਹਰੀਜਨਾਂ ਦੇ ਨਾਮ ਤੇ ਨਫਰਤ ਫਲਾਈ ਗਈ ਹੈ। ਅਤੇ ਜਿੰਨੇ ਵੀ ਅਫਸਰ ਆਈ. ਏ. ਐਸ., ਪੀ. ਸੀ. ਐਸ ਜਾਂ ਆਈ. ਪੀ. ਐਸ. ਦੇ ਸਨ ਉਨ੍ਹਾਂ ਨੂੰ ਪੈਰਾਂ ਹੇਠ ਰਖਿਆ ਗਿਆ। ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਦਾ ਧੰਨਵਾਦ ਕਰਦਾ ਹਾਂ ਕਿ ਇਸ ਫਰੰਟ ਦੀ ਸਰਕਾਰ ਨੇ ਇਸ ਤਰ੍ਹਾਂ ਦੇ ਵਰਤੇ ਗਏ ਡਿਸਕ੍ਰਿਮੀਨੇਸ਼ਨ ਨੂੰ ਖਤਮ ਕਰਨ ਦੇ ਉਪਰਾਲੇ ਕੀਤੇ ਹਨ। (ਪ੍ਰਸ਼ੰਸਾ)

ਚੇਅਰਮੈਨ ਸਾਹਿਬ, ਇਨ੍ਹਾਂ ਨੇ ਜਿਹੜੀ ਧਾਂਦਲੀ ਪਾਈ ਮੈਂ ਉਸ ਦੀ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਕਿੰਨੇ ਅਫਸੋਸ ਦੀ ਗਲ ਹੈ ਕਿ ਸਨ 1967 ਵਿਚ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਵਿਚ ਦਾਖਲੇ ਲਈ ਐਮ. ਬੀ. ਬੀ. ਐਸ. ਕਲਾਸ ਲਈ ਕਈ ਅਜਿਹੇ ਮੁੰਡੇ ਲਏ ਜਿਨ੍ਹਾਂ ਨੇ ਆਪਣੇ ਆਪ ਨੂੰ ਹਰੀਜਨ ਕਿਹਾ ਅਤੇ ਇਨ੍ਹਾਂ ਪਾਸੋਂ ਸਰਟੀਫਿਕੇਟ ਅਟੈਸਟ ਕਰਵਾ ਲਏ ਗਏ ਹਾਲਾਂਕਿ ਉਹ ਮੁੰਡੇ ਸਵਰਨ ਜਾਤੀਆਂ ਦੇ ਹਨ। ਇਕ ਸੁਭਾਸ਼, ਸਪੁਤਰ ਖਜ਼ਾਨ ਚੰਦ ਹੈ। ਇਸੇ ਤਰ੍ਹਾਂ, ਇਕ ਸੁਰਿੰਦਰ ਜੀਤ ਹੈ ਜਿਹੜੇ ਕਿ ਅਜ ਕਲ ਅੰਮ੍ਰਿਸਰ ਵਿਚ ਪੜ੍ਹ ਰਹੇ ਹਨ। ਇਹ ਗਿਲ ਸਾਹਿਬ ਦੀ ਸਰਕਾਰ ਵੇਲੇ ਕੀਤਾ ਗਿਆ ਅਤੇ ਫਿਰ ਗਵਰਨਰ ਰਾਜ ਵੀ ਆਇਆ ਅਤੇ ਮਾਸਟਰ ਗੁਰਬੰਤਾ ਸਿੰਘ ਅਤੇ ਚੌਧਰੀ ਸੁੰਦਰ ਸਿੰਘ ਦੀ ਪਾਰਟੀ ਦਾ ਰਾਜ ਵੀ ਆਇਆ ਪਰ ਇਸ ਪੱਖ ਵਿਚ ਕੋਈ ਕਾਰਵਾਈ ਅਜ ਤਕ ਨਹੀਂ ਕੀਤੀ ਗਈ। ਇਸ ਤਰ੍ਹਾਂ ਹਰੀਜਨ ਬੱਚਿਆਂ ਨਾਲ-ਬੇਇਨਸਾਫੀ ਹੋਈ ਹੈ। ਇਹ ਲੁਟ ਮਾਰ ਇਹ ਕਾਂਗਰਸੀ ਹੀ ਕਰਦੇ ਰਹੇ ਹਨ ਲਗਾਤਾਰ 20 ਸਾਲ ਤਕ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਗਲ ਦੀ ਇਨਕੁਆਰੀ ਕਰਨ ਕਿ ਜਿਨ੍ਹਾਂ ਨੇ ਮੈਡੀਕਲ ਵਿਚ ਦਾਖਲਾ ਝੂਠੇ ਹਰੀਜਨਾਂ ਵਜੋਂ ਸਰਟੀਫਿਕੇਟ ਦੇ ਕੇ ਲਿਆ ਹੈ ਉਨ੍ਹਾਂ ਦੀਆਂ ਸੀਟਾਂ ਨੂੰ ਕੈਂਸਲ ਕਰਕੇ ਹਰੀਜਨ ਵਿਦਿਆਰਥੀਆਂ ਨੂੰ ਦਿਤੀਆਂ ਜਾਣ (ਵਿਘਨ)

ਫਿਰ ਜਿਹੜੀਆਂ ਨਵੀਆਂ ਪੋਸਟਾਂ ਨਿਕਲਦੀਆਂ ਹਨ ਉਨ੍ਹਾਂ ਵਿਚ ਹਰੀਜਨਾਂ ਲਈ ਅਸਾਮੀਆਂ ਲੈਣ ਵਿਚ ਕਾਫੀ ਔਕੜਾਂ ਪਾਈਆਂ ਜਾ ਰਹੀਆਂ ਹਨ। ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਇਕ ਸਬਾਰਡੀਨੇਟ ਸਰਵਿਸ ਸਿਲੈਕਸ਼ਨ ਬੋਰਡ ਬਣਾਉਣਾ ਚਾਹੀਦਾ ਹੈ ਅਤੇ ਇਸ ਵਿਚ ਹਰੀਜਨ ਨੁਮਾਇੰਦਗੀ ਹੋਣੀ ਚਾਹੀਦੀ ਹੈ (ਪ੍ਰਸ਼ੰਸਾ) (ਵਿਘਨ)

**ਸ੍ਰੀ ਸਭਾਪਤੀ :** ਤੁਸੀਂ ਹੁਣ ਵਾਈਂਡ ਅਪ ਕਰੋ । (The hon. Member should please wind up.)

**ਸਰਦਾਰ ਰਾਜਾ ਸਿੰਘ :** ਮੈਂ ਇਕ ਬੇਨਤੀ ਹੋਰ ਕਰਨੀ ਹੈ ਕਿ ਜਿਹੜੇ ਕਰਜ਼ੇ ਦਿਤੇ ਜ਼ਾਂਦੇ ਹਨ ਉਨ੍ਹਾਂ ਵਿਚ ਵੀ ਹਰੀਜਨਾਂ ਨਾਲ ਸਲੂਕ ਠੀਕ ਨਹੀਂ ਕੀਤਾ ਜਾ ਰਿਹਾ । ਜਿੰਨੇ ਵੀ ਕਰਜ਼ੇ ਦਿਤੇ ਗਏ ਇਨ੍ਹਾਂ ਸਾਹਮਣੇ ਬੈਠਿਆਂ ਨੇ ਅਤੇ ਕਾਂਗਰਸੀ ਵਜ਼ੀਰਾਂ ਨੇ ਆਪਣੇ ਰਿਸ਼ਤੇਦਾਰਾਂ, ਦੋਸਤ ਯਾਰਾਂ ਨੂੰ ਹੀ ਦਿਤੇ ਅਤੇ ਮੇਰੇ ਆਪਣੇ ਇਲਾਕੇ ਵਿਚ ਤਾਂ ਇਥੋਂ ਤਕ ਹਨੇਰ ਪਾਇਆ ਗਿਆ ਕਿ ਆਚਾਰੀਆ ਪ੍ਰਿਥਵੀ ਸਿੰਘ ਆਜਾਦ ਨੇ ਕਰਜ਼ੇ ਪਹਿਲਾਂ ਮਨਜ਼ੂਰ ਕਰਵਾ ਦਿਤੇ ਅਤੇ ਬਾਅਦ ਵਿਚ ਲਿਸਟਾਂ ਤਿਆਰ ਕਰਵਾ ਦਿਤੀਆਂ, ਦਰਖਾਸਤਾਂ ਉਨ੍ਹਾਂ ਦੀਆਂ ਕਰਜ਼ੇ ਦੇਣ ਤੋਂ ਬਾਅਦ ਲਈਆਂ ਗਈਆਂ । ਕਈਆਂ ਨੂੰ ਦੋ ਦੋ ਹਜ਼ਾਰ ਜਾਂ ਇਕ ਇਕ ਹਜ਼ਾਰ ਮਿਲਿਆ ਅਤੇ ਉਨ੍ਹਾਂ ਨੂੰ ਪਤਾ ਤਕ ਵੀ ਨਹੀਂ ਸੀ ਕਿ ਉਨ੍ਹਾਂ ਨੂੰ ਕਰਜ਼ੇ ਮਿਲ ਰਹੇ ਹਨ ਕਿਉਂਕਿ ਕੋਈ ਤਾਂ ਆਜ਼ਾਦ ਸਾਹਿਬ ਦੀ ਮੱਝ ਖੋਲ੍ਹਦਾ ਹੈ, ਤੇ ਕੋਈ ਕਾਰਨ ਸਾਫ ਕਰਦਾ ਹੈ । ਆਜ਼ਾਦ ਸਾਹਿਬ ਨੇ ਇਹ ਵਗਾਰ ਉਨ੍ਹਾਂ ਪਾਸੋਂ ਲੈਣੀ ਹੁੰਦੀ ਹੈ ਇਸ ਲਈ ਉਨ੍ਹਾਂ ਨੂੰ ਕਰਜ਼ੇ ਦਿਵਾ ਦਿਤੇ ਗਏ ਅਤੇ ਲਿਸਟ ਬਾਅਦ ਵਿਚ ਤਿਆਰ ਕਰਵਾ ਦਿਤੀ ਗਈ । ਜਦ ਕਿ ਉਨ੍ਹਾ ਵਿਚੋਂ ਕੋਈ ਵੀ ਦਸਤਕਾਰੀ ਨਹੀਂ ਕਰਦਾ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗਲ ਦੀ ਇਨਕੁਆਰੀ ਕਰਾਣ ਅਤੇ ਜਿਹੜੇ ਦਸਤਕਾਰੀ ਨਹੀਂ ਕਰਦੇ ਅਤੇ ਜਿਨ੍ਹਾਂ ਨੇ ਇਸ ਤਰ੍ਹਾਂ ਕਰਜ਼ੇ ਪ੍ਰਾਪਤ ਕੀਤੇ ਹਨ ਉਨ੍ਹਾਂ ਤੋਂ ਫ਼ੌਰੀ ਤੌਰ ਤੇ ਵਾਪਸ ਕਰਾਉਣੇ ਚਾਹੀਦੇ ਹਨ ਅਤੇ ਇਹ ਕਰਜ਼ੇ ਗਰੀਬਾਂ ਨੂੰ ਮਿਲਣੇ ਚਾਹੀਦੇ ਹਨ ।

ਇਸੇ ਤਰ੍ਹਾਂ ਹਰੀਜਨਾਂ ਦੇ ਨਾਂ ਤੇ ਫਰਮਾਂ ਬਣਾਈਆਂ ਗਈਆਂ ਹਨ ਅਤੇ ਮਲਕੀਅਤ ਆਪਣੀ ਇਨ੍ਹਾਂ ਨੇ ਕਰਵਾ ਲਈ ਹੋਈ ਹੈ । ਇਸ ਤਰ੍ਹਾਂ ਵੀ ਇਹ ਕਾਂਗਰਸੀ ਹਰੀਜਨਾਂ ਦੇ ਨਾਂ ਤੇ ਗਰੀਬਾਂ ਨੂੰ ਲੁਟ ਰਹੇ ਹਨ । (ਘੰਟੀ) ਇਹ ਕੰਮ ਬੰਦ ਹੋਣਾ ਚਾਹੀਦਾ ਹੈ ਅਤੇ ਜਿਹੜੇ ਗਰੀਬ ਹਰੀਜਨ ਹਨ ਉਨ੍ਹਾਂ ਨੂੰ ਹੀ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਮੈਂ ਬਹੁਤ ਸਾਰੀਆਂ ਗੱਲਾਂ ਕਰਨੀਆਂ ਸਨ ਪਰ ਵਕਤ ਇਸ ਸਮੇਂ ਨਹੀਂ । ਇਸ ਲਈ ਮੈਂ ਇਨਾਂ ਹੀ ਕਹਿੰਦਾ ਹਾਂ ਕਿ ਇਹ ਜਿਹੜੀ ਰਿਪੋਰਟ ਪੇਸ਼ ਕੀਤੀ ਗਈ ਹੈ ਇਸ ਵਿਚ ਕਈ ਖਾਮੀਆਂ ਰਹਿ ਗਈਆਂ ਹਨ । ਫਰੰਟ ਦੀ ਸਰਕਾਰ ਨੇ, ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਹਰੀਜਨਾਂ ਨੂੰ ਉਚਾ ਚੁਕਣ ਦਾ ਉਪਰਾਲਾ ਕੀਤਾ ਹੈ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਅਤੇ ਆਪ ਦਾ ਵੀ ਧੰਨਵਾਦ ਕਰਦਾਂ ਹਾਂ ।

**Mr. Chairman :** Dr. Amir Singh.

**Dr. Bhagat Singh :** Sir, I simply want to know whether I would get the opportunity to participate in the debate or not.

**ਸ੍ਰੀ ਸਭਾਪਤੀ :** ਤੁਹਾਨੂੰ, ਡਾਕਟਰ ਸਾਹਿਬ, ਟਾਇਮ ਦਿਤਾ ਜਾਵੇਗਾ । (The hon. member Dr. Bhagat Singh would also be given time to speak.)

**ਮੁੱਖ ਮੰਤਰੀ :** ਇਨ੍ਹਾਂ ਨੂੰ ਮੈਂ ਆਪਣਾ ਟਾਈਮ ਦੇ ਦਿਆਂਗਾ । (ਵਿਘਨ)

ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ) : ਚੇਅਰਮੈਨ ਸਾਹਿਬ, ਮੇਰੇ ਤੋਂ ਪਹਿਲਾਂ ਬੋਲਣ ਵਾਲੇ ਫਾਜ਼ਲ ਦੋਸਤ ਸਰਦਾਰ ਰਾਜਾ ਸਿੰਘ ਹੋਰਾਂ ਨੂੰ ਕਾਂਗਰਸ ਫੋਬੀਆ ਹੈ, ਹੋਰ ਕੁਝ ਨਹੀਂ । ਇਨ੍ਹਾਂ ਨੇ ਕੋਈ ਵੀ ਸੁਜੈਸ਼ਨ ਨਹੀਂ ਦਿਤਾ । ਮੈਂ (ਵਿਘਨ) ਸਰਦਾਰ ਰਾਜਾ ਸਿੰਘ ਹੋਰਾਂ ਪਾਸ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਰਿਪੋਰਟਾਂ ਅਤੇ ਕਿਤਾਬਾਂ ਇਥੇ ਮਿਲਦੀਆਂ ਹਨ ਇਨ੍ਹਾਂ ਨੂੰ ਪੜ੍ਹ ਕੇ ਵਿਚਾਰ ਕੇ ਰੀਸਰਚ ਕਰਨੀ ਚਾਹੀਦੀ ਹੈ ਅਤੇ ਇਥੇ ਆ ਕੇ ਸੁਜੈਸ਼ਨਾਂ ਦੇਣੀਆਂ ਚਾਹੀਦੀਆਂ ਹਨ । ਬੋਲਣ ਤੋਂ ਪਹਿਲਾਂ ਰੀਸਰਚ ਕਰਕੇ ਮੈਟਰ ਲਭ ਕੇ ਇਥੇ ਸੁਝਾ ਦੇਣੇ ਚਾਹੀਦੇ ਹਨ । ਪਰ ਇਨ੍ਹਾਂ ਕੋਈ ਸੁਝਾ ਨਹੀਂ ਦਿਤਾ । 1963 ਵਿਚ ਸੀ. ਐਮ. ਸਾਹਿਬਾਨ ਦੀ ਜਿਹੜੀ ਕਾਨਫਰੰਸ ਦਿੱਲੀ ਵਿਚ ਹੋਈ ਉਸ ਵਿਚ ਪ੍ਰਾਇਮ ਮਨਿਸਟਰ ਸਾਹਿਬ ਅਤੇ ਹੋਮ ਮਨਿਸਟਰ ਸਾਹਿਬ ਵੀ ਹਾਜ਼ਰ ਸਨ ਅਤੇ ਉਥੇ ਇਹ ਰੀਜ਼ਾਲਵ ਕੀਤਾ ਗਿਆ ਸੀ ਕਿ ਹਰੀਜਨ ਅਪਲਿਫਟ ਦਾ ਕੰਮ ਕਿਸੇ ਸਾਲਿਟਰੀ ਡੀਪਾਰਟਮੈਂਟ ਦਾ ਨਹੀਂ । ਇਹ ਇਕ ਨੈਸ਼ਨਲ ਪ੍ਰਾਬਲਮ ਹੈ ਅਤੇ ਇਹ ਇਕ ਫਰੀ ਸੋਸਾਇਟੀ ਨੂੰ ਚੈਲੰਜ ਹੈ ਅਤੇ ਵਡੇ ਤੋਂ ਵਡਾ ਚੈਲੰਜ ਹੈ । ਉਸ ਕਾਨ-ਫਰੰਸ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਸਾਰੇ ਹੀ ਡੀਪਾਰਟਮੈਂਟ ਹਰੀਜਨ ਅਪਲਿਫਟ ਦੇ ਕੰਮ ਵਿਚ ਹਿੱਸਾ ਪਾਣ ਅਤੇ ਇਨੀਸ਼ੀਏਟਿਵ ਲੈਣ ਤਾਂ ਹੀ ਇਹ ਮਸਲਾ ਹਲ ਹੋ ਸਕਦਾ ਹੈ ।

ਐਜੂਕੇਸ਼ਨ ਡੀਪਾਰਟਮੈਂਟ ਵਿਚ ਪੰਜਾਬ ਦੀ ਸਰਕਾਰ ਨੇ ਅਤੇ ਸੈਂਟਰ ਦੀ ਸਰਕਾਰ ਨੇ ਜਿਹੜਾ ਕੰਮ ਕੀਤਾ ਹੈ ਮੈਂ ਇਸ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਐਜੂਕੇਸ਼ਨ ਡੀਪਾਰਟਮੈਂਟ ਨੇ ਹਰੀਜਨਾਂ ਨੂੰ ਵਿਦਿਆ ਦੇਣ ਵਿਚ ਕਾਫੀ ਹਿਸਾ ਲਿਆ ਹੈ ਅਤੇ ਹਰੀਜਨਾਂ ਦੀਆਂ ਫੀਸਾਂ ਮਾਫ ਕੀਤੀਆਂ ਗਈਆਂ ਹਨ ਅਤੇ ਵਿਦਿਆ ਦੇ ਸਿੱਟੇ ਵਜੋਂ ਅੱਜ ਅਸੀਂ ਇਨ੍ਹਾਂ ਨੂੰ ਆਈ. ਏ. ਐਸ. ਵਿਚ ਅਤੇ ਪੀ. ਸੀ. ਐਸ. ਵਿਚ ਵੇਖਦੇ ਹਾਂ । ਫਿਰ ਵੀ ਸਰਦਾਰ ਰਾਜਾ ਸਿੰਘ ਜੀ ਕਾਂਗਰਸ ਦੀ ਨਿੰਦਾ ਕਰੀ ਜਾਂਦੇ ਹਨ । ਮੈਂ ਇਨ੍ਹਾਂ ਨੂੰ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਕਾਂਗਰਸ ਦੀ ਬਦੌਲਤ ਹੀ ਆਈ. ਏ. ਐਸ. ਵਿਚ ਅਤੇ ਆਈ. ਪੀ. ਐਸ. ਵਿਚ 10% ਹਰੀਜਨ ਆ ਗਏ ਹਨ ।

(ਕਾਂਗਰਸੀ ਬੈਂਚਾ ਵਲੋਂ ਪ੍ਰਸੰਸਾ)

ਇਹ ਬੜੀ ਚੰਗੀ ਗਲ ਹੈ ਕਿ ਸਰਕਾਰ ਨੇ ਹਰੀਜਨ ਬੱਚੇ ਬੱਚੀਆਂ ਲਈ ਪੜ੍ਹਾਈ ਦੇ ਲਈ ਵਜ਼ੀਫੇ ਦਿੱਤੇ ਹਨ । ਇਹ ਵਜ਼ੀਫੇ ਲੜਕੀਆਂ ਨੂੰ ਖਾਸ ਤੌਰ ਤੇ ਦੇਣੇ ਚਾਹੀਦੇ ਹਨ ਕਿਉਂਜੋ ਹਰੀਜਨ ਔਰਤਾਂ ਬਹੁਤ ਹੀ ਬੈਕਵਰਡ ਹਨ । ਉਹ ਆਪਣੇ ਬੱਚਿਆਂ ਨੂੰ ਚੰਗੀ ਤਰ੍ਹਾਂ ਪਾਲ ਨਹੀਂ ਸਕਦੀਆਂ ਨਾ ਉਨ੍ਹਾਂ ਨੂੰ ਕੋਈ ਪਿਛਲੀ ਸਿਖਿਆ ਹੈ । ਸਰਕਾਰ ਨੂੰ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਲੜਕੀਆਂ ਨੂੰ ਪਹਿਲੀ ਜਮਾਤ ਤੋਂ ਲੈਕੇ ਦਸਵੀਂ ਜਮਾਤ ਤਕ ਵਿਦਿਆ ਦੇਣ ਦਾ ਪ੍ਰਬੰਧ ਉਚੇਚੇ ਤੌਰ ਤੇ ਕਰਨਾ ਚਾਹੀਦਾ ਹੈ । ਤਾਂ ਹੀ ਇਹ ਬਚੇ ਪੜ੍ਹ ਸਕਦੇ ਹਨ । ਇਹ ਪੜ੍ਹਾਈ ਹਾਸਲ ਕਰਨ ਦਾ ਹੀ ਨਤੀਜਾ ਹੈ ਕਿ ਅੱਜ ਪੰਜਾਬ ਦੀ ਐਡਮਨਿਸਟਰੇਸ਼ਨ ਵਿਚ ਕਾਫ਼ੀ ਹਰੀਜਨ ਹਿਸਾ ਲੈ ਰਹੇ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਐਗਰੀਕਲਚਰ ਵਿਚ ਵੀ ਹਰੀਜਨਾਂ ਨੂੰ ਚੰਗਾ ਹਿਸਾ ਮਿਲਣਾ ਚਾਹੀਦਾ ਹੈ । ਐਕਸਾਈਜ਼ ਦੇ ਠੇਕੇ ਵੀ ਗਵਰਮੈਂਟ ਨੂੰ ਇਨ੍ਹਾਂ ਲਈ ਰੀਜ਼ਰਵ ਕਰ ਦੇਣੇ ਚਾਹੀਦੇ ਹਨ ਤਾਂ ਜੋ ਇਹ ਆਪਣੀ ਹਾਲਤ

ਚੰਗੀ ਬਣਾ ਸਕਣ । ਇਸ ਤਰ੍ਹਾਂ ਉਨ੍ਹਾਂ ਦੇ ਕਾਰੋਬਾਰ ਵਿਚ ਸਹਾਇਤਾ ਕਰਨ ਲਈ ਟਰਾਂਸਪੋਰਟ ਵਿਚ ਵੀ ਰੂਟ ਪਰਮਿਟਸ ਦੀ ਰੀਜ਼ਰਵੇਸ਼ਨ ਹੋਣੀ ਚਾਹੀਦੀ ਹੈ । ਉਨ੍ਹਾਂ ਨੂੰ ਕੋਆਪਰੇਟੀਵ ਸੋਸਾਇਟੀਆ ਬਣਾ ਕੇ ਟਰਾਂਸਪੋਰਟ ਅੰਡਰਟੇਕਿੰਗ ਵਿਚ ਉਸਾਰੀ ਦਾ ਉਚੇਚਾ ਹਿਸਾ ਮਿਲਣਾ ਚਾਹੀਦਾ ਹੈ । ਪੋਲਟਰੀ ਫਾਰਮਜ਼ ਲਈ ਵੀ ਅਤੇ ਪਿਗਰੀਜ਼ ਲਈ ਵੀ ਉਨ੍ਹਾਂ ਨੂੰ ਕਰਜ਼ੇ ਦੇ ਕੇ ਇਸ ਪਾਸੇ ਇਨਸੈਂਟਿਵ ਮਿਲਣਾ ਚਾਹੀਦਾ ਹੈ । ਇਸ ਤਰ੍ਹਾਂ ਉਨ੍ਹਾਂ ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਉਚਾ ਚੁਕਣਾ ਚਾਹੀਦਾ ਹੈ ।

ਮੈਂ ਹੁਣ ਸਰਕਾਰ ਦਾ ਧਿਆਨ ਇਨ੍ਹਾਂ ਬਾਰੇ ਸਰਵਿਸਿਜ਼ ਵਲ ਵੀ ਦਿਵਾਉਣਾ ਚਾਹੁੰਦਾ ਹਾਂ । 1963 ਵਿਚ ਸੈਂਟਰ ਦੀ ਸਰਕਾਰ ਨੇ ਕਲਾਸ I ਅਤੇ ਕਲਾਸ II ਦੇ ਆਫੀਸਰਜ਼ ਵਿਚ 10% ਦੀਆਂ ਪੋਸਟਾਂ ਹਰੀਜਨਾਂ ਦੇ ਲਈ ਰੀਜ਼ਰਵ ਕੀਤੀਆਂ ਸਨ, ਪਰ 1966 ਵਿਚ ਇਹ ਕਨਸੈਸ਼ਨ ਵਿਦਡਰਾ ਕਰ ਲਿਆ ਗਿਆ । ਮੈਂ ਕਹਿੰਦਾ ਹਾ ਕਿ ਜੇ ਇਹ ਹੁਣ ਵੀ ਮੁੜ ਰੀਜ਼ਰਵ ਕਰਨ ਦਾ ਸਰਕਾਰ ਖਿਆਲ ਕਰੇ ਤਾਂ ਇਹ ਇਕ ਬੜੀ ਚੰਗੀ ਗਲ ਹੋਵੇਗੀ । ਇਸ ਬਾਰੇ ਮਦਰਾਸ ਦੇ ਇਕ ਕਲਾਸ II ਦੇ ਆਫ਼ੀਸਰ ਨੂੰ ਪ੍ਰੋਮੋਟ ਕੀਤਾ ਗਿਆ ਸੀ । ਇਸ ਦੇ ਮੁੜ ਡੀਮੋਟ ਹੋਣ ਤੇ ਜਦੋਂ ਹਾਈ ਕੋਰਟ ਵਿਚ ਰਿਟ ਕੀਤੀ ਗਈ ਤਾਂ ਮਦਰਾਸ ਹਾਈਕੋਰਟ ਨੇ ਰੀਜੈਕਟ ਕਰ ਦਿਤੀ । ਪਰ ਇਸ ਤਰ੍ਹਾਂ ਦਾ ਕੇਸ ਜਦੋਂ ਮੈਸੂਰ ਦੀ ਹਾਈ ਕੋਰਟ ਵਿਚ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਕਲਾਸ I ਦੀਆਂ ਪੋਸਟਾਂ ਵਿਚ ਵੀ ਰੀਜ਼ਰਵੇਸ਼ਨ ਰੱਖੀ ਜਾਵੇ, 2, 3 ਅਤੇ 4 ਦਰਜੇ ਵਿਚ ਤਾਂ ਪਹਿਲਾਂ ਹੀ ਸੀ । ਉਨ੍ਹਾਂ ਇਕ ਇਹ ਵੀ ਕਿਹਾ ਇਸ ਦਾ ਮਿਸਯੂਜ ਵੀ ਨਹੀਂ ਹੋਣਾ ਚਾਹੀਦਾ ਇਨ੍ਹਾਂ ਲਈ ਰਿਜ਼ਰਵੇਸ਼ਨ ਰੱਖੋ ਪਰ ਐਫੀਸ਼ੈਂਸ਼ੀ ਦੀ ਕਾਸਟ ਤੇ ਨਹੀਂ । ਚੇਅਰਮੈਨ ਸਾਹਿਬ, ਮੈਂ ਆਪਦੇ ਰਾਹੀਂ ਇਕ ਸਜੈਸ਼ਨ ਰਖਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਹਰੀਜਨਾਂ ਦੀਆਂ ਜਾਤੀਆਂ ਵਿਚ ਜ਼ਿਹੜੀ ਬਹੁਤੀ ਗਰੀਬ ਸੈਕਸ਼ਨ ਹੈ ਉਹ ਬਾਲਮੀਕ, ਟੱਪਰੀਵਾਸ ਅਤੇ ਵਿਮੁਕਤ ਜਾਤੀਆਂ ਹਨ । ਅਜੇ ਤਕ ਇਨ੍ਹਾਂ ਦੀ ਬਿਲਕੁਲ ਵੀ ਕੋਈ ਸੰਭਾਲ ਨਾ ਹੋ ਸਕੀ । ਇਨ੍ਹਾਂ ਵਾਸਤੇ ਉਚੇਚੀਆਂ ਬਾਲਮੀਕ ਕਾਲੋਨੀਜ਼ ਬਣਾ ਦੇਣੀਆਂ ਚਾਹੀਦੀਆਂ ਹਨ ਅਤੇ ਪੂਰੀਆਂ ਫੈਸਿਲਿਟੀਜ਼. ਇਲੈਕਟਰਿਸਿਟੀ, ਵਾਟਰ ਸਪਲਾਈ ਆਦਿ ਦੀਆਂ ਹੋਣੀਆਂ ਚਾਹੀਦੀਆਂ ਹਨ । ਵਿਮੁਕਤ ਜਾਤੀਆਂ ਵਿਚੋਂ ਅੰਗ੍ਰੇਜ਼ਾਂ ਦੇ ਵੇਲੇ ਇਕ ਸੀਨੀਅਰ ਅਫ਼ਸਰ ਨੇ ਹਾਲਾਤ ਲਿਖੇ ਹਨ, ਜਿਹੜਾ ਕਿ ਉਸ ਵੇਲੇ ਕਿਸੇ ਤਰ੍ਹਾਂ ਡੀ. ਸੀ. ਹੋ ਗਿਆ ਸੀ । ਉਸਨੇ ਦਸਿਆ ਹੈ ਕਿ ਇਹ ਕਿਤਨੇ ਬੈਕਵਰਡ ਹਨ ਅਤੇ ਅਜੇ ਤਕ ਵੀ ਇਹ ਕਮਿਉਨਲ ਟੈਂਡੈਂਸੀ ਦਾ ਸ਼ਿਕਾਰ ਹਨ । ਸਾਨੂੰ ਇਨ੍ਹਾਂ ਦੀ ਉਨਤੀ ਵਾਸਤੇ ਵਧ ਤੋਂ ਵਧ ਯਤਨ ਕਰਨੇ ਚਾਹੀਦੇ ਹਨ ।

ਮੈਂ ਇਸ ਗਲ ਦੀ ਵੀ ਵਧਾਈ ਦਿੰਦਾ ਹਾਂ ਸਰਕਾਰ ਨੂੰ ਕਿ ਉਨ੍ਹਾਂ ਨੇ ਸਰਵਿਸਿਜ਼ ਦੇ ਵਿਚ ਰੀਜ਼ਰਵੇਸ਼ਨ ਕਰਕੇ ਇਨ੍ਹਾਂ ਸ਼ੈਡੂਲਡ ਕਾਸਟ ਦੇ ਲੋਕਾਂ ਨੂੰ ਕਾਫ਼ੀ ਅਗੇ ਲਿਆਂਦਾ ਹੈ । ਇਸੇ ਤਰ੍ਹਾਂ ਜੇ ਹੋਰ ਉਚੇ ਪੱਧਰ ਦੀਆਂ ਨੌਕਰੀਆਂ ਤੇ ਇਨ੍ਹਾਂ ਲੋਕਾਂ ਨੂੰ ਲਾਇਆ ਜਾਵੇ ਤਾਂ ਕਾਫ਼ੀ ਇਨ੍ਹਾਂ ਦੀ ਹਾਲਤ ਚੰਗੀ ਹੋ ਸਕਦੀ ਹੈ । ਉਹ ਲੋਕ ਜਿਹੜੇ ਕਿ ਮਨੂ ਦੇ ਵੇਲੇ ਦੇ ਦਬੇ ਹੋਏ ਸੀ ਹੁਣ ਕੁਝ ਉਭਰੇ ਹਨ । ਪਰ ਅਜੇ ਤਕ ਵੀ ਬਾਵਜੂਦ ਕਲਾਸਲੈਂਸ ਸੋਸਾਇਟੀ ਦੇ ਨਾਅਰੇ ਦੇ ਉਹ ਲੋਕ ਅੱਛੀ ਤਰ੍ਹਾਂ ਅਗੇ ਨਹੀਂ ਵਧੇ । ਇਸ 20 ਸਾਲ ਦੇ ਡੈਮੋਕਰੈਟਿਕ ਸੈਟ-ਅਪ ਵਿਚ ਉਨ੍ਹਾਂ ਨੂੰ ਉਹ ਦਰਜਾ ਅਜੇ ਤਕ ਨਹੀਂ ਮਿਲ ਸਕਿਆ ਜਿਸ ਦੇ ਲਈ ਅਸੀਂ ਕੋਸ਼ਿਸ਼ ਕਰਦੇ ਆਏ ਹਾਂ ।

[ਡਾਕਟਰ ਅਮੀਰ ਸਿੰਘ ਕਲਕਟ]

ਚੇਅਰਮੈਨ ਸਾਹਿਬ, ਜ਼ਮੀਨਾਂ ਦੀ ਬਾਬਤ ਵੀ ਮੈਂ ਚੰਦ ਇਕ ਲਫ਼ਜ਼ ਇਸ ਹਾਊਸ ਵਿਚ ਇਨ੍ਹਾਂ ਲੋਕਾਂ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਸਰਪਲਸ ਜ਼ਮੀਨ ਦੀ ਖਰੀਦ ਲਈ 100/- ਰੁਪਏ ਫੀ ਘਰ ਗਰਾਂਟ ਵਜੋਂ ਦਿਤਾ ਜਾਂਦਾ ਹੈ। ਇਹ ਗਰਾਟ ਉਸ ਵੇਲੇ ਦੀ ਮਨਜ਼ੂਰ ਸ਼ੁਦਾ ਹੈ ਜਿਸ ਵੇਲੇ ਕਿ ਜ਼ਮੀਨਾਂ ਬਹੁਤ ਹੀ ਸਸਤੀਆਂ ਸਨ ! ਅਜ ਜਦੋਂ ਕਿ ਇਨ੍ਹਾਂ ਦਾ ਮੁਲ 10 ਹਜ਼ਾਰ ਫੀ ਏਕੜ ਹੋ ਗਿਆ ਹੈ, ਇਸ 100 ਦੀ ਗਰਾਂਟ ਨਾਲ ਕੁਝ ਨਹੀਂ ਬਣਦਾ। ਜੇਕਰ ਇਹ ਗਰਾਂਟ ਜ਼ਿਆਦਾ ਕਰ ਦਿਤੀ ਜਾਵੇ ਤਾਂ ਹਰੀਜਨ ਆਪਣੇ ਗੁਜ਼ਾਰੇ ਲਈ ਜ਼ਮੀਨਾਂ ਖਰੀਦ ਸਕਦੇ ਹਨ। ਇਸ ਤੋਂ ਵਖ ਇਨ੍ਹਾਂ ਨੂੰ ਜਿਹੜੀਆਂ ਜ਼ਮੀਨਾ ਦਿਤੀਆਂ ਜਾਣ ਉਹ ਕਨਸੈਸ਼ਨਲ ਰੇਟ ਤੇ ਦੇਣੀਆਂ ਚਾਹੀਦੀਆਂ ਹਨ। ਇਕ ਇਹ ਵੀ ਕੋਈ ਕਾਨੂੰਨ ਬਣਨਾ ਚਾਹੀਦਾ ਹੈ ਕਿ ਸਿਰਫ ਹਰੀਜਨਾਂ ਨੂੰ ਹੀ ਰਿਆਇਤੀ ਰੇਟ ਤੇ ਜ਼ਮੀਨ ਖਰੀਦਣ ਦੀ ਆਗਿਆ ਹੋਵੇ। ਕਈ ਦਫਾ ਜ਼ਿਮੀਦਾਰ ਹਰੀਜਨਾਂ ਰਾਹੀਂ ਬੋਲੀ ਦਿਲਾ ਕੇ ਜ਼ਮੀਨਾਂ ਖਰੀਦ ਲੈਂਦੇ ਹਨ। ਇਹ ਨਹੀਂ ਹੋਣਾ ਚਾਹੀਦਾ। ਇਸ ਸਬੰਧ ਵਿਚ ਰਾਜਸਥਾਨ ਸਰਕਾਰ ਨੇ ਇਕ ਬਿਲ ਵੀ ਪਾਸ ਕਰ ਦਿਤਾ ਹੈ, ਬਿਹਾਰ ਵਾਲੇ ਵੀ ਕਰ ਰਹੇ ਹਨ, ਪੰਜਾਬ ਨੂੰ ਵੀ ਇਹ ਕਰ ਦੇਣਾ ਚਾਹੀਦਾ ਹੈ।

**ਡਾਕਟਰ ਭਗਤ ਸਿੰਘ** (ਫਰੀਦਕੋਟ, ਐਸ. ਸੀ.) : ਚੇਅਰਮੈਨ ਸਾਹਿਬ, ਜਦੋਂ ਦੀ ਸ਼ੈਡੂਲਡ ਕਾਸਟ ਕਮਿਸ਼ਨਰ ਦੀ ਐਪੁਆਇੰਟਮੈਂਟ ਹੋਈ ਹੈ, ਵਿਧਾਨ ਅਨੁਸਾਰ ਉਸ ਨੂੰ ਆਪਣੀ ਰਿਪੋਰਟ ਦੇਣੀ ਪੈਂਦੀ ਹੈ। ਅੱਜ ਉਨ੍ਹਾਂ ਦੀ ਰਿਪੋਰਟਸ ਤੇ, ਜੋ ਕੁਝ ਦਿਨ ਹੋਏ ਇਸ ਹਾਊਸ ਦੀ ਮੇਜ਼ ਤੇ ਰਖੀਆਂ ਗਈਆਂ, ਅਸੀਂ ਵਿਚਾਰ ਕਰ ਰਹੇ ਹਾਂ। ਪਰ ਜੇ ਇਨ੍ਹਾਂ ਰਿਪੋਰਟਸ ਤੇ ਧਿਆਨ ਨਾਲ ਨਜ਼ਰ ਮਾਰੀ ਜਾਵੇ ਤਾਂ ਸਿਵਾਏ ਉਨ੍ਹਾਂ ਦੀਆਂ ਮਜਬੂਰੀਆਂ ਦੇ ਹੋਰ ਇਸ ਦੇ ਵਿਚ ਕੁਝ ਵੀ ਲਿਖਿਆ ਨਹੀਂ ਹੋਇਆ। ਨਾਂ ਕੋਈ ਫਰਦਰ ਇੰਮਪਰੂਵਮੈਂਟ ਲਈ ਸੁਝਾਉ ਹਨ, ਨਾਂ ਕੋਈ ਕੰਨਸਟਰਕਟਿਵ ਚੀਜ਼ ਹੈ ਜਿਸ ਨੂੰ ਆਧਾਰ ਮੰਨ ਕੇ ਕੋਈ ਪ੍ਰੋਗ੍ਰਾਮ ਉਲੀਕਿਆ ਜਾ ਸਕੇ। ਜਦੋਂ ਦੀਆਂ ਇਹ ਰਿਪੋਰਟਸ ਆ ਰਹੀਆਂ ਹਨ ਓਦੋਂ ਤੋਂ ਹੀ ਇਹ ਲਿਖ ਰਹੇ ਹਨ ਕਿ ਮੇਰੀਆਂ ਮਜਬੂਰੀਆਂ ਹਨ, ਮਹਿਕਮੇ ਵਲੋਂ ਇੰਮਪਲੀਮੈਂਟੇਸ਼ਨ ਹੋ ਨਹੀਂ ਸਕੀ। ਮੈਂ ਕਹਿੰਦਾ ਹਾਂ ਕਿ ਕਿਉਂ ਸਰਕਾਰ ਇਨ੍ਹਾਂ ਗੱਲਾਂ ਦੀ ਜ਼ਿਮੇਵਾਰੀ ਨਹੀਂ ਲੈਂਦੀ। ਇਕੋ ਵਾਰ ਸਰਕਾਰ ਉਨ੍ਹਾਂ ਔਕੜਾਂ ਨੂੰ ਆਪਣੀ ਜ਼ਿਮੇਵਾਰੀ ਲੈਕੇ ਦੂਰ ਕਰਨ ਦੀ ਕੋਸ਼ਿਸ਼ ਕਰੇ ਤਾਂ ਅਗੋਂ ਲਈ ਸਾਰੀਆਂ ਰਿਪੋਰਟਾਂ ਸਹੀ ਆ ਸਕਦੀਆਂ ਹਨ।

ਜਿਥੋਂ ਤਕ ਸ਼ੈਡੂਲਡ ਕਾਸਟ ਦੀ ਡੀਵੈਲਪਮੈਂਟ ਦਾ ਸਵਾਲ ਹੈ, ਇਹ ਇਕ ਹਕੀਕਤ ਹੈ ਕਿ ਸਿਵਾਏ ਪੁਲੀਟੀਕਲ ਡਾਮੀਨੇਸ਼ਨ ਅਤੇ ਇਕਨਾਮਿਕ ਐਕਸਪਲਾਇਟੇਸ਼ਨ ਦੇ ਹੋਰ ਕੁਝ ਵੀ ਸਲੂਕ ਇਨ੍ਹਾਂ ਜਾਤੀਆਂ ਨਾਲ ਹੋ ਨਹੀਂ ਰਿਹਾ। ਜੇਕਰ ਅਨਟਚੇਬਿਲਿਟੀ ਨੂੰ ਲਿਆ ਜਾਵੇ ਤਾਂ ਇਹ ਗਲ ਸਹਿਜੇ ਹੀ ਸਮਝ ਵਿਚ ਆ ਜਾਂਦੀ ਹੈ ਕਿ ਕਿਸਤਰ੍ਹਾਂ ਚੰਦਰਗੁਪਤ ਦੇ ਵੇਲੇ ਤੋਂ ਹਿੰਦੁਸਤਾਨ ਵਿਚ ਐਕਸਪਲਾਇਟੇਸ਼ਨ ਅਨਟਚਬਿਲਿਟੀ ਦਾ ਵਾਧਾ ਹੋਇਆ, ਕਿਸ ਤਰ੍ਹਾਂ ਪੁਲੀਟੀ-ਕਲੀ ਲੋਕਾਂ ਨੂੰ ਡਾਮੀਨੇਟ ਕੀਤਾ ਗਿਆ ਅਤੇ ਮਨੂ ਰਾਜ ਦੀ ਸਥਾਪਤੀ ਹੋਈ ਇਸ ਚੀਜ਼ ਦਾ ਹਿਸਟਰੀ ਗਵਾਹ ਹੈ। ਇਹ ਐਕਨਾਮਿਕ ਐਕਸਪਲਾਇਟੇਸ਼ਨਜ਼ ਦਾ ਹੀ ਨਤੀਜਾ ਸੀ ਕਿ ਇਨ੍ਹਾਂ ਨੂੰ ਸਭ ਤੋਂ ਗੰਦੇ ਕੰਮ ਕਰਨ ਲਈ ਮਜਬੂਰ ਕੀਤਾ। ਇਸੇ ਨੀਤੀ ਦਾ ਕਾਰਨ ਸੀ ਕਿ ਇਨ੍ਹਾਂ ਨੂੰ ਸਭ ਤੋਂ ਘਟ ਪੈਸੇ ਲੈਣ ਲਈ ਮਜਬੂਰ ਕੀਤਾ। ਇਤਨੀ ਹਿਉਮੀਲੀਏਸ਼ਨ ਕੀਤੀ ਕਿ ਇਸ

ਦੀ ਮਿਸਾਲ ਸੰਸਾਰ ਇਤਿਹਾਸ ਵਿੱਚ ਕਿਤੇ ਲਭਨੀ ਨਹੀਂ । ਇਕ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ ਨੂੰ ਇਤਨਾ ਨੀਚ ਬਣਾਇਆ ਗਿਆ ਉਸਨੂੰ ਐਕਨਾਮਿਕਲੀ ਐਕਸਪਲਾਇਟ ਕੀਤਾ ਉਸਨੂੰ ਪਾਈ ਪਾਈ ਮੰਗਣ ਲਈ ਮਜਬੂਰ ਕੀਤਾ ।ਮੈਂ ਮੰਨਦਾ ਹਾਂ ਕਿ ਕਾਂਗਰਸ ਸਰਕਾਰ ਨੇ ਇਨ੍ਹਾਂ ਲਈ ਕੁਝ ਨੇਕ ਨੀਤੀ ਦੇ ਕੰਮ ਕੀਤੇ ਹਨ, ਪਰ ਜਿਥੋਂ ਤਕ ਪੁਲੀਟੀਕਲ ਐਕਸਪਲਾਇਟੇਸ਼ਨ ਦੀ ਗੱਲ ਹੈ, ਇਹ ਇਕ ਹਕੀਕਤ ਹੈ ਕਿ ਇਸ ਸ਼ੋਸ਼ਿਤ ਵਰਗ ਨੂੰ ਉਤਾਹਾਂ ਚੁਕਣ ਦਾ ਪ੍ਰੋਗਰਾਮ ਵੀ ਉਹ ਅਜੇ ਨਹੀਂ ਹੋਇਆ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਉਪਰ ਚੁਕਣ ਦਾ ਕੋਈ ਪ੍ਰੋਗਰਾਮ ਨਹੀਂ । ਇਹ ਪੁਲੀਟੀਕਲ ਐਕਸਪਲਾਇਟੇਸ਼ਨ ਹੈ । ਮੈਂ ਇਸ ਦੀ ਵਜ੍ਹਾ ਦਸਦਾ ਹਾਂ । ਕਈਆਂ ਸਜਨਾਂ ਨੂੰ ਯਾਦ ਹੋਵੇਗਾ ਕਿ 1932-33 ਵਿਚ ਜੋ ਰਾਊਂਡ ਟੇਬਲ ਕਾਨਫਰੰਸ ਹੋਈ ਸੀ ਉਸ ਵਿਚ ਮਹਾਤਮਾ ਗਾਂਧੀ ਜੀ ਨੂੰ ਇਕ ਦਮ ਹਰੀਜਨਾਂ ਦਾ ਖਿਆਲ ਕਿਵੇਂ ਆ ਗਿਆ ਉਨ੍ਹਾਂ ਨੂੰ ਪਹਿਲਾਂ ਇਹ ਖਿਆਲ ਕਿਉਂ ਨਾ ਆਇਆ । ਹਰੀਜਨਾਂ, ਮਾਫ ਕਰਨਾ ਮੈਂ ਇਸ ਸ਼ਬਦ ਦੀ ਕੋਈ ਕੀਮਤ ਨਹੀਂ ਗਿਣਦਾ, ਸ਼ੈਡੂਲਡ ਕਾਸਟ ਅਤੇ ਚਮਾਰਾਂ ਆਦਿ ਦੀਆਂ ਬਸਤੀਆਂ ਤਾਂ ਪਹਿਲਾਂ ਵੀ ਹਿੰਦੁਸਤਾਨ ਵਿਚ ਸਨ ਪਰ ਮਹਾਤਮਾ ਗਾਂਧੀ ਜੀ ਨੂੰ ਕਦੇ ਇਨ੍ਹਾਂ ਦਾ ਖਿਆਲ ਨਹੀਂ ਆਇਆ । ਉਸ ਕਾਨਫਰੰਸ ਵਿਚ ਇਕ ਦਮ ਕਿਉਂ ਆ ਗਿਆ ਸੀ । ਚੇਅਰਮੈਨ ਸਾਹਿਬ, ਉਸ ਦਾ ਕਾਰਨ ਇਹ ਸੀ ਕਿ ਡਾਕਟਰ ਅੰਬੇਦਕਰ ਨੇ ਉਸ ਕਾਨਫਰੰਸ ਵਿਚ ਕਹਿ ਦਿਤਾ ਸੀ ਕਿ ਮੈਂ ਹਿੰਦੂ ਨਹੀਂ ਹਾਂ । ਉਸਨੇ ਆਵਾਜ਼ ਉਠਾਈ ਸੀ ਕਿ ਸਾਡੀ ਪਾਪੂਲੇਸ਼ਨ ਹਿੰਦੁਸਤਾਨ ਵਿਚ 12-13 ਕਰੋੜ ਹੈ ਅਤੇ ਅਸੀਂ ਹਿੰਦੂ ਨਹੀਂ ਹਾਂ । ਔਰ ਉਨ੍ਹਾਂ ਦਾ ਨੁਮਾਇੰਦਾ ਮੈਂ ਹਾਂ । ਹਰੀਜਨਾਂ ਨੇ ਚਿੱਠੀਆਂ ਅਤੇ ਤਾਰਾਂ ਦੀ ਬੰਬਾਰਡਮੈਂਟ ਕਰ ਦਿਤੀ ਕਿ ਅੰਬੇਦਕਰ ਹੀ ਸਾਡਾ ਨੁਮਾਇੰਦਾ ਹੈ । ਉਸ ਵੇਲੇ ਮਹਾਤਮਾ ਗਾਂਧੀ ਜੀ ਮੁਸਲਿਮ ਲੀਗ ਦੇ ਨੁਮਾਇੰਦਾ ਕੋਲ ਗਏ ਅਤੇ ਕਹਿਣ ਲਗੇ ਕਿ ਹਰੀਜਨਾਂ ਦਾ ਲੀਡਰ ਅੰਬੇਦਕਰ ਜੋ ਸੈਪਰੇਟ ਸਟੇਟੱਸ ਮੰਗਦਾ ਹੈ ਉਹ ਮਨਜ਼ੂਰ ਨਾ ਕਰਨ । ਕੀ ਇਹ ਹਿਪੋਕਰੇਸੀ ਨਹੀਂ ? ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜੇ ਅਜ ਸੈਪਰੇਟ ਅਲੈਕਟੋਰੇਟ ਹੁੰਦੇ ਤਾਂ ਇਹ ਸ਼ਬਦ ਸ਼ੇਡੀਊਲਡ ਕਾਸਟ ਸੁਣਾਈ ਹੀ ਨਾ ਦਿੰਦਾ ।

**ਇਕ ਮਾਨਯੋਗ ਮੈਂਬਰ :** ਹੁਣ ਤੁਸੀਂ ਇਸ ਬਾਰੇ ਕੁਝ ਕਰ ਦਿਉ ।

**ਡਾਕਟਰ ਭਗਤ ਸਿੰਘ :** ਮੈਂ ਇਸ ਤੇ ਹੁਣੇ ਹੀ ਆਉਂਦਾ ਹਾਂ । ਸੋ ਚੇਅਰਮੈਨ ਸਾਹਿਬ, ਇਹ ਸਾਰਾ ਝਗੜਾ ਇਕਨੌਮਿਕ ਹਾਲਤ ਦਾ ਹੈ । ਮੈਨੂੰ ਰਿਕਾਰਡ ਵਿਚ ਅਨਟਚੇਬਲ ਲਿਖਿਆ ਹੋਇਆ ਹੈ ਪਰ ਮੇਰੇ ਕੋਲ ਸਵਰਣ ਜਾਤੀਆਂ ਵਾਲੇ ਸਾਰੇ ਆਉਂਦੇ ਹਨ । ਖਾਂਦੇ ਹਨ, ਪੀਂਦੇ ਹਨ ਅਤੇ ਰਹਿੰਦੇ ਹਨ ।

**ਇਕ ਮਾਨਯੋਗ ਮੈਂਬਰ :** ਕੀ ਪੀਂਦੇ ਹਨ (ਹਾਸਾ)

**ਡਾਕਟਰ ਭਗਤ ਸਿੰਘ :** ਚਾਹ ਪਾਣੀ । ਹੋਰ ਕੀ ਪੀਣਾ ਹੈ, (ਹਾਸਾ) ਸੋ ਚੇਅਰ ਮੈਨ ਸਾਹਿਬ, ਇਕਨੌਮਿਕ ਗਰਾਊਂਡ ਤੇ ਜਦ ਤਕ ਸ਼ੇਡੀਊਲਡ ਕਾਸਟ ਇਕਨੌਮੀਕਲੀ ਸਾਊਂਡ ਨਹੀਂ ਹੁੰਦੇ ਉਸ ਵੇਲੇ ਤਕ ਇਹ ਐਕਸਪਲਾਇਟੇਸਨ ਰੋਕੀ ਨਹੀਂ ਜਾ ਸਕਦੀ । ਮਹਾਤਮਾ ਗਾਂਧੀ

[ਡਾ. ਭਗਤ ਸਿੰਘ]

ਜੀ ਬਾਰੇ ਕਹਿੰਦੇ ਹਨ ਕਿ ਉਨ੍ਹਾਂ ਹਰੀਜਨਾਂ ਨੂੰ ਉਪਰ ਚੁਕਿਆ । ਮਹਾਤਮਾ ਗਾਂਧੀ ਦੇ ਦੋ ਰੂਪ ਹਨ । ਜਦੋਂ ਹਰੀਜਨਾਂ ਨੂੰ ਸੈਪਰੇਟ ਹਕ ਮਿਲੇ ਤਾਂ ਮਹਾਤਮਾ ਗਾਂਧੀ ਜੀ ਨੇ ਵਰਤ ਰਖ ਲਿਆ । ਸਾਰੀਆਂ ਸਵਰਨ ਹਿੰਦੂ ਜਾਤੀਆਂ ਨੇ ਕਿਹਾ ਕਿ ਮਹਾਤਮਾ ਗਾਂਧੀ ਸਾਡਾ ਲੀਡਰ ਹੈ । ਉਨ੍ਹਾਂ ਨੇ ਡਾ : ਅੰਬੇਦਕਰ ਦੇ ਪੈਰ ਫੜ ਲਏ ਕਿ ਮਹਾਤਮਾ ਜੀ ਨੂੰ ਬਚਾਇਆ ਜਾਵੇ । ਉਨ੍ਹਾਂ ਦੇ ਘਰੋਂ ਵੀ ਡਾ: ਅੰਬੇਦਕਰ ਦੇ ਕੋਲ ਗਏ ਤੇ ਕਿਹਾ ਗਿਆ ਕਿ ਮੇਰੇ ਪਤੀ ਦੀ ਜਾਨ ਬਚਾਉ । ਉਹ ਭੋਲਾ ਆਦਮੀ ਸੀ । ਉਹ ਮੰਨ ਗਿਆ ਤੇ ਸਮਝੌਤੇ ਵਿਚੋਂ ਨਿਕਲਿਆ 'ਪੂਨਾ ਪੈਕਟ' । ਜਦੋਂ ਇਲੈਕਸ਼ਨਜ਼ ਹੋਈਆਂ ਤਾਂ 4 ਉਮੀਦਵਾਰ ਹਰੀਜਨਾਂ ਦੇ ਖੜੇ ਕੀਤੇ ਗਏ । ਜੇ ਮੇਰੀ ਯਾਦਦਾਸ਼ਤ ਸਹੀ ਹੈ ਤਾਂ ਮਾਸਟਰ ਗੁਰਬੰਤਾ ਸਿੰਘ ਜੀ ਵੀ ਉਸ ਵੇਲੇ ਚੁਣੇ ਗਏ ਸੀ । ਜਦੋਂ ਸਾਡੇ ਦੇਸ਼ ਵਿਚ ਆਜ਼ਾਦੀ ਆਈ ਤਾਂ ਇਥੇ ਹਰੀਜਨਾਂ ਨੂੰ ਉਪਰ ਚੁਕਣ ਦੀਆਂ ਗੱਲਾਂ ਹੋਣ ਲਗੀਆਂ । ਇਹ ਵੀ ਇਸ ਲਈ ਕਿ ਉਹ ਹਰੀਜਨਾਂ ਦੀਆਂ 14 ਕਰੋੜ ਵੋਟਾਂ ਲੈਣੀਆਂ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੂੰ ਪੁਲੀਟੀਕਲੀ ਐਕਸਪਲਾਇਟ ਕਰਨ ਲਗ ਪਏ । ਇਹ ਲੋਕ ਪਿੰਡਾਂ ਵਿਚ ਗਏ ਤਾਂ ਇਥੇ ਇਨ੍ਹਾਂ ਗਰੀਬ ਲੋਕਾਂ ਨੂੰ ਜ਼ਿਮੀਦਾਰਾਂ ਨਾਲ ਲੜਾ ਦਿਤਾ ਇਹ ਕਹਿ ਕੇ ਕਿ ਅਸੀਂ ਤੁਹਾਨੂੰ ਜ਼ਿਮੀ-ਦਾਰਾਂ ਦੀ ਜ਼ਮੀਨ ਲੈ ਦਿਆਂਗੇ । ਕਿਉਂਕਿ ਜੋ ਸਰਕਾਰ ਬਣੀ ਸੀ ਉਹ ਨਾ ਤਾਂ ਹਰੀਜਨਾਂ ਦੀ ਸਰਕਾਰ ਸੀ ਅਤੇ ਨਾ ਹੀ ਜ਼ਿਮੀਦਾਰਾਂ ਦੀ, ਉਹ ਵਿਚੋਲਿਆਂ ਦੀ ਸਰਕਾਰ ਸੀ । ਉਨ੍ਹਾਂ ਨੇ ਕਿਹਾ ਕਿ ਜ਼ਮੀਨ ਤੁਹਾਨੂੰ ਦੇ ਦਿਆਂਗੇ । ਇਹ ਉਨ੍ਹਾਂ ਨੇ ਇਸ ਲਈ ਕਿਹਾ ਕਿ ਲੋਕ ਆਪੋ ਵਿਚ ਡਿਵਾਈਡ ਹੋ ਜਾਣ ਅਤੇ ਵੋਟ ਇਨ੍ਹਾਂ ਨੂੰ ਮਿਲਦੇ ਰਹਿਣ ।

**ਇਕ ਮਾਨਯੋਗ ਮੈਂਬਰ :** ਤੁਸੀਂ ਵੀ ਉਦੋਂ ਖੱਦਰ ਪਾਉਂਦੇ ਸੀ । (ਵਿਘਨ)

**ਡਾਕਟਰ ਭਗਤ ਸਿੰਘ :** ਖੱਦਰ ਤਾਂ ਮੈਂ ਹੁਣ ਵੀ ਪਾਉਂਦਾ ਹਾਂ । ਜੇ ਅਸੀਂ ਡਾ: ਅੰਬੇਦਕਰ ਦੀ ਬਾਇਓਗ੍ਰਾਫ਼ੀ ਪੜ੍ਹੀਏ ਤਾਂ ਉਹ ਕਹਿੰਦਾ ਹੈ ਕਿ ਇਹ ਕੰਨਸਟੀਚੂਸ਼ਨ, ਜਿਸ ਦੇ ਅਧੀਨ ਕਿ ਇਹ ਕਮਿਸ਼ਨ ਬਣਿਆ ਹੈ, ਇਹ ਇਕ ਮੰਦਰ ਹੈ । Constitution is a temple. But the pity is that the devils have got into it to demolish it.

ਇਹ ਸ਼ਬਦ ਉਸ ਕਨਸੀਟੀਚੂਸ਼ਨ ਦੇ ਬਾਨੀ ਦੇ ਹਨ ਜਿਸ ਨੇ ਕਿ ਇਹ ਕੰਨਸਟੀਚੂਸ਼ਨ ਘੜਿਆ ਹੈ । ਉਹ ਕਹਿੰਦਾ ਹੈ ਕਿ ਇਹ ਕੰਨਸਟੀਚੂਸ਼ਨ ਇਕ ਮੰਦਰ ਹੈ ਜਿਸ ਵਿਚ ਕਿ ਡਾਕੂ ਮਲੋਮੱਲੀ ਆ ਵੜੇ ਹਨ (ਵਿਘਨ) (ਘੰਟੀ) । ਮੈਂ ਇਹ ਕਹਿੰਦਾ ਹਾਂ ਕਿ ਸਾਨੂੰ ਸੀਰੀਅਸਲੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਹ ਜਿਹੜਾ ਵਿੰਗ ਹੈ ਇਹ ਇਕ ਬੜਾ ਇੰਮਪਾਰਟੈਂਟ ਵਿੰਗ ਹੈ ਹਿਉਮੈਨਿਟੀ ਦਾ । ਜਿਸ ਤਰ੍ਹਾਂ ਕਿਸੇ ਚੇਨ ਨੂੰ ਕਿਸੇ ਮਾੜੀ ਘੁੰਡੀ ਤੋਂ ਜਾਂਚਿਆ ਜਾ ਸਕਦਾ ਹੈ ਉਸ ਤਰ੍ਹਾਂ ਹੀ ਕਿਸੇ ਕੌਮ ਨੂੰ ਗਰੀਬਾਂ ਤੋਂ ਜਾਂਚਿਆ ਜਾ ਸਕਦਾ ਹੈ ।

ਇਨ੍ਹਾਂ ਗਰੀਬਾਂ ਨੂੰ ਉਪਰ ਚੁਕਣ ਵਾਸਤੇ ਅਜ ਤੋਂ 500 ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਇਸ ਵਿਰੁਧ ਅਵਾਜ਼ ਚੁਕੀ । ਉਨ੍ਹਾਂ ਦੇ ਇਸ ਖਿਆਲ ਨੂੰ ਫਿਰ ਅਮਲੀ ਜਾਮਾ ਪਹਿਨਾਣ ਲਈ ਮੇਰੇ ਗੁਰੂ ਗੋਬਿੰਦ ਸਿੰਘ ਜੀ ਆਏ । ਹੁਣ ਉਸੇ ਝੰਡੇ ਥਲੇ ਸੰਤ ਬਾਬਾ ਫਤਿਹ ਸਿੰਘ ਜੀ ਆਏ ਹਨ । ਉਨ੍ਹਾਂ ਨੇ ਹਰੀਜਨਾਂ ਨੂੰ ਉਪਰ ਚੁਕਣ ਦਾ ਨਾਅਰਾ ਲਾਇਆ ਹੈ । (ਵਿਘਨ)

ਇਸ ਤਰ੍ਹਾਂ ਤਾਂ ਕਈ ਫੈਡਰਲ ਲਾਰਡਜ਼ ਤੁਹਾਡੇ ਵਿਚ ਵੀ ਹਨ । (ਵਿਘਨ) ਸੰਤ ਬਾਬਾ ਫਤਿਹ ਸਿੰਘ ਜੀ ਨੇ ਕਿਹਾ ਕਿ ਜਦੋਂ ਤਕ ਛੂਤਛਾਤ ਖਤਮ ਨਹੀਂ ਹੁੰਦੀ ਉਦੋਂ ਤਕ ਮੈਂ ਕਾਮਯਾਬ ਨਹੀਂ ਕਹਾ ਸਕਦਾ । ਮੈਂ ਜਾਣਦਾ ਹਾਂ ਕਿ ਇਸ ਸਰਕਾਰ ਦੀਆਂ ਕਈ ਮਜਬੂਰੀਆਂ ਹਨ । ਕਈ ਮੈਂਬਰ ਇਸ ਦੇ ਛੇਤੀ ਪ੍ਰੋਗ੍ਰੈਸਿਵ ਕਦਮ ਚੁਕਣ ਲਈ ਤਿਆਰ ਨਹੀਂ ਹਨ । ਜਿਸ ਬਿਊਰੋਕ੍ਰੇਸੀ ਜਾਂ ਨੌਕਰਸ਼ਾਹੀ ਕਰਕੇ ਕਾਂਗਰਸ ਵਰਗੀ ਸੰਸਥਾ 20 ਸਾਲ ਵੀ ਨਹੀਂ ਟਿਕ ਸਕੀ ਜਿਸ ਨੇ ਕਿ ਆਜ਼ਾਦੀ ਦੀ ਜੱਦੋ-ਜਹਿਦ ਵਿਚ ਬਹੁਤ ਹਿਸਾ ਪਾਇਆ ਸੀ ਤਾਂ ਇਸ ਸਰਕਾਰ ਵਾਸਤੇ ਵੀ ਉਹ ਨੌਕਰਸ਼ਾਹੀ ਰੋਕ ਬਣ ਸਕਦੀ ਹੈ । ਹੁਣ ਸਾਨੂੰ ਇਮਾਨਦਾਰੀ ਨਾਲ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਹ ਖਿਆਲ ਰਖਣਾ ਚਾਹੀਦਾ ਹੈ ਕਿ ਪੰਜਾਬ ਇਕ ਬਾਰਡਰ ਦੀ ਸਟੇਟ ਹੈ । ਜਦੋਂ ਤਕ ਇਸ ਦਾ ਗਰੀਬ ਕਿਸਾਨ ਅਤੇ ਅਛੂਤ ਉਪਰ ਨਹੀਂ ਉਠਦਾ ਉਤਨਾ ਚਿਰ ਪੰਜਾਬ ਤਾਂ ਕੀ ਹਿੰਦੁਸਤਾਨ ਦਾ ਡਿਫੈਂਸ ਮਜ਼ਬੂਤ ਨਹੀਂ ਹੋ ਸਕਦਾ । (ਤਾੜੀਆਂ)

ਫਿਰ, ਚੇਅਰਮੈਨ ਸਾਹਿਬ, ਸਾਨੂੰ ਕੁਝ ਹੋਰ ਗਲਾਂ ਵੀ ਕਰਨੀਆਂ ਚਾਹੀਦੀਆਂ ਹਨ । ਜਿਵੇਂ ਕਿ ਇਥੇ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਕ ਛੋਟੀ ਜਿਹੀ ਕਮੇਟੀ ਬਣਾ ਦਿਤੀ ਜਾਵੇ । ਮੈਂ ਇਹ ਮੰਨਦਾ ਹਾਂ ਕਿ ਪੰਜਾਬ ਦੇ ਹਾਲਾਤ ਮੁਖਤਲਿਫ਼ ਹਨ । ਇਥੇ ਛੂਤਛਾਤ ਦਾ ਇਤਨਾ ਜ਼ੋਰ ਨਹੀਂ ਹੈ ਜਿਤਨਾ ਕਿ ਹੋਰ ਸਟੇਟਾਂ ਵਿਚ । ਮੈਂ ਦੇਖਿਆ ਹੈ ਕਿ ਸਭ ਸਟੇਟਾਂ ਨਾਲੋਂ ਪੰਜਾਬ ਵਿਚ ਛੂਤਛਾਤ ਘਟ ਹੈ । ਪਹਾੜੀ ਸਟੇਟਾਂ ਵਿਚ ਤਾਂ ਇਹ ਬਹੁਤ ਜ਼ਿਆਦਾ ਹੈ ।

**ਸ੍ਰੀ ਸਭਾਪਤੀ :** ਤੁਸੀਂ ਮਿਹਰਬਾਨੀ ਕਰਕੇ ਬੈਠ ਜਾਉ, ਤੁਹਾਡਾ ਟਾਈਮ ਖਤਮ ਹੋ ਚੁਕਾ ਹੈ । (The hon. Member may please resume his seat as the time allotted to him is over.)

**ਡਾਕਟਰ ਭਗਤ ਸਿੰਘ :** ਅਖੀਰ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ 25 ਲੱਖ ਰੁਪਿਆ ਬਜਟ ਵਿਚ ਧਰਮਸ਼ਾਲਾਵਾਂ ਬਣਾਉਣ ਲਈ ਰਖਿਆ ਗਿਆ ਹੈ, ਮੈਂ ਉਸਦੀ ਵੈਲਿਊ ਕੇਵਲ 25 ਲੱਖ ਹੀ ਨਹੀਂ ਸਮਝਦਾ । ਮੈਂ ਸਮਝਦਾ ਹਾਂ ਕਿ ਇਹ ਰਕਮ ਰਖ ਕੇ ਇਕ ਨਵੀਂ ਲੋੜ ਵਲ ਧਿਆਨ ਖਿਚਿਆ ਹੈ ਕਿ ਹਰੀਜਨਾਂ ਵਾਸਤੇ ਧਰਮਸ਼ਾਲਾਵਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ । ਜੇ ਈਮਾਨਦਾਰੀ ਨਾਲ ਸੋਚਿਆ ਜਾਵੇ ਤਾਂ ਕਿਸੇ ਵੀ ਕੌਮ ਵਿਚ ਜਾਗਰਿਤੀ ਉਦੋਂ ਤਕ ਨਹੀਂ ਆ ਸਕਦੀ ਜਦੋਂ ਤਕ ਕਿ ਉਸ ਦੀ ਇਕਨੌਮਿਕ ਹਾਲਤ ਠੀਕ ਨਹੀਂ ਹੁੰਦੀ । (ਵਿਘਨ)

**ਭਗਤ ਗੁਰਾਂ ਦਾਸ ਹੰਸ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਨੇ ਕਿਹਾ ਹੈ ਕਿ ਹਰੀਜਨਾਂ ਵਾਸਤੇ ਧਰਮਸ਼ਾਲਾ ਬਣਾ ਰਹੇ ਹਾਂ । ਕੀ ਇਹ ਲੋਕ ਗੁਰਦਵਾਰਿਆਂ ਵਿਚ ਨਹੀਂ ਬੈਠ ਸਕਦੇ ?

**Mr. Chairman :** This is no point of order. Ch. Sunder Singh.

**ਚੌਧਰੀ ਸੁੰਦਰ ਸਿੰਘ :** (ਸ਼ੋਰ) ਮੈਂ ਡਾਕਟਰ ਭਗਤ ਸਿੰਘ ਦਾ ਲੈਕਚਰ ਸੁਣਿਆ ਹੈ । (ਵਿਘਨ)

**Dr. Bhagat Singh :** Ponit of order Sir. I have not yet completed

**ਚੌਧਰੀ ਸੁੰਦਰ ਸਿੰਘ :** ਮੈਂ ਤੁਹਾਡੀ ਜ਼ਾਤ ਤੇ ਕੋਈ ਹਮਲਾ ਤਾਂ ਨਹੀਂ ਕੀਤਾ ।

**ਸ਼੍ਰੀ ਸਭਾਪਤੀ :** ਤੁਸੀਂ ਤਾਂ ਪੁਆਇੰਟ ਆਫ ਆਰਡਰ ਤੇ ਸੀ । (The hon. Member was on a point of order.)

**ਚੌਧਰੀ ਸੁੰਦਰ ਸਿੰਘ :** ਨਹੀਂ, ਮੈਨੂੰ ਤਾਂ ਟਾਈਮ ਦਿਤਾ ਸੀ ।

**ਸ਼੍ਰੀ ਸਭਾਪਤੀ :** ਤੁਸੀਂ ਇਕ ਮਿੰਟ ਬੈਠ ਜਾਉ, ਉਨ੍ਹਾਂ ਨੂੰ ਖਤਮ ਕਰ ਲੈਣ ਦਿਉ । (Please take your seat for a minute and let the hon. Member Dr. Bhagt Singh finish his speech.)

**ਡਾਕਟਰ ਭਗਤ ਸਿੰਘ :** ਚੇਅਰਮੈਨ ਸਾਹਿਬ, ਮੈਂ ਸਰਕਾਰ ਨੂੰ ਇਕ ਜ਼ਰੂਰੀ ਸੁਝਾਉ ਦਿੰਦਾ ਹਾਂ । ਜਿਹੜੀਆਂ ਤਰੁਟੀਆਂ ਕਾਂਗਰਸ ਵੇਲੇ ਰਹਿ ਗਈਆ ਹਨ ਉਨ੍ਹਾਂ ਨੂੰ ਹੁਣ ਇਮਾਨਦਾਰੀ ਨਾਲ ਦੂਰ ਕੀਤਾ ਜਾਏ । ਜਿਹੜੇ ਇਧਰ ਚੰਗੇ ਬੰਦੇ ਨੇ ਉਨ੍ਹਾਂ ਨੂੰ ਨਾਲ ਲੈ ਲਈਏ (ਸ਼ੋਰ) ਔਰ ਐਸੀ ਲੈਜਿਸਲੇਚਰ ਬਣਾਈਏ ਜਿਹੜੀ ਕਿ ਇਮਾਨਦਾਰੀ ਨਾਲ ਇਸ ਪੰਜਾਬ ਦਾ ਭਲਾ ਕਰ ਸਕੇ । ਥੈਂਕ ਯੂ ਸਰ ।

**ਸਰਦਾਰ ਗੁਰਮੇਜ ਸਿੰਘ :** ਚੇਅਰਮੈਨ ਸਾਹਿਬ, ਡਾਕਟਰ ਭਗਤ ਸਿੰਘ ਨੇ ਜੋ ਕਿਹਾ ਹੈ ਕਾਂਗਰਸ ਵੇਲੇ ਜੋ ਤਰੁੱਟੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਇਮਾਨਦਾਰੀ ਨਾਲ ਸੋਚ ਕੇ ਦੂਰ ਕਰਨ ਦਾ ਯਤਨ ਕਰੀਏ । ਮੈਂ ਕਹਿੰਦਾ ਹਾਂ ਕਿ ਕਾਂਗਰਸ ਦੀ ਕੋਈ ਸਰਕਾਰ ਐਸੀ ਨਹੀਂ ਬਣੀ ਜਿਸ ਵਿਚ ਕਿ ਹਰੀਜਨ ਮਨਿਸਟਰ ਨਹੀਂ ਸੀਂ ਇਹ ਪਹਿਲਾਂ ਇਸ ਤਰੁੱਟੀ ਨੂੰ ਦੂਰ ਕਰ ਲੈਣ ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦਖਣ) :** ਚੇਅਰਮੈਨ ਸਾਹਿਬ, ਇਹ ਜੋ ਮਸਲਾ ਜ਼ੇਰੇ ਗੌਰ ਹੈ, ਜਿਸ ਉਤੇ ਬੋਲਦੇ ਮੇਰੇ ਦੋਸਤ ਇਸ ਮਸਲੇ ਵਲ ਘਟ ਧਿਆਨ ਦੇ ਕੇ ਪਾਰਟੀ ਬਾਜ਼ੀ ਔਰ ਕਾਂਗਰਸ ਜਾਂ ਨਾਨ-ਕਾਂਗਰਸ ਦੇ ਝਗੜੇ ਵਿਚ ਪੈ ਗਏ ਹਨ, ਇਹ ਮਸਲਾ ਕੁਝ ਇਸ ਕਿਸਮ ਦਾ ਹੈ ਕਿ ਇਨ੍ਹਾਂ ਨਾਲ ਸਦੀਆਂ ਤੋਂ ਬੇਇਨਸਾਫੀ ਹੁੰਦੀ ਆਈ ਹੈ । ਕਈ ਲੋਕ ਇਨ੍ਹਾਂ ਦੇ ਮੰਦਰਾਂ ਵਿਚ ਜਾਣ ਨੂੰ ਬੁਰਾ ਮੰਨਦੇ ਸਨ । ਇਨ੍ਹਾਂ ਦੇ ਪਰਛਾਵਿਆਂ ਤੋਂ ਡਰਦੇ ਸਨ । ਕਈ ਪਾਸੇ ਤਾਂ ਇਨ੍ਹਾਂ ਲੋਕਾਂ ਨੂੰ ਢੀਂਗਰੀਆਂ ਬੰਨ੍ਹਕੇ ਤੁਰਨਾ ਪੈਂਦਾ ਸੀ । ਟਰਾਵਨਕੋਰ ਵਿੱਚ ਅਜ ਤੋਂ ਦਸ ਸਾਲ ਪਹਿਲਾਂ ਇਹ ਚੀਜ਼ ਮੌਜੂਦ ਸੀ । ਹਿੰਦੁਸਤਾਨ ਦੇ ਬਹੁਤ ਸਾਰੇ ਹਿਸਿਆਂ ਵਿਚ ਇਹ ਨੁਕਸ ਹਾਲੇ ਬਾਕੀ ਰਹਿੰਦੇ ਹਨ । ਉਥੋਂ ਦੇ ਸਮਾਜ ਉਸਾਰਨ ਵਾਲਿਆਂ ਨੇ ਲੋਕਾਂ ਦੇ ਬੜੇ ਬੜੇ ਹਿੱਸੇ ਨੂੰ ਅਛੂਤ ਕਹਿ ਕੇ ਉਨ੍ਹਾਂ ਦੀ ਬੇਇਜ਼ਤੀ ਕੀਤੀ ਸੀ, ਇਨਸਾਨੀਅਤ ਦੀ ਬੇਇਜ਼ਤੀ ਕੀਤੀ ਸੀ । ਉਹ ਗਲ ਇਸ ਵੇਲੇ ਤਕ ਹਿੰਦੁਸਤਾਨ ਦੀ ਪੁਰਾਣੀ ਸੰਸਕ੍ਰਿਤੀ, ਸਭਿਅਤਾ ਉਤੇ ਇਕ ਬੜਾ ਬਦਨੁਮਾ ਧੱਬਾ ਹੈ । ਸ਼ਾਇਦ ਜ਼ਿਆਦਾ ਚਿਰ ਸਾਡੀ ਗੁਲਾਮੀ ਰਹਿਣ ਦੇ ਕਾਰਨ ਵੀ ਇਹੋ ਜਿਹੀਆਂ ਗਲਾਂ

ਹੋਈਆਂ । ਬਾਕੀ ਜਿਨ੍ਹਾਂ ਹਕੀਮਾਂ ਨੇ ਇਸ ਰੋਗ ਦਾ ਇਲਾਜ ਕੀਤਾ ਉਹ ਵੀ ਠੀਕ ਨਹੀਂ ਕੀਤਾ ਅਤੇ ਪ੍ਰਪੇਗੰਡੇ ਤੇ ਹੀ ਜ਼ਿਆਦਾ ਰੁਪਿਆ ਖਰਚ ਕਰ ਦਿਤਾ ।

"ਹਰ ਚਾਰਾਗਰ ਕੋ ਚਾਰਾਗਰੀ ਸੇ ਗੁਰੇਜ਼ ਥਾ,
ਵਰਨਾ ਹਮੇਂ ਜੋ ਦੁਖ ਥੇ ਬਹੁਤ ਲਾਦਵਾ ਨਾ ਥੇ ।"

ਕੋਈ ਐਸੀ ਗਲ ਨਹੀਂ ਸੀ ਜਿਹੜੀ ਹਟਾਈ ਜਾਣ ਵਾਲੀ ਨਾਂ ਹੁੰਦੀ ਪਰ ਜ਼ਿਆਦਾ ਪ੍ਰਾਪੇਗੰਡੇ ਤੇ ਹੀ ਜ਼ੋਰ ਰਿਹਾ ।

ਅੱਜ ਐਸਾ ਵਕਤ ਆ ਗਿਆ ਹੈ ਕਿ ਜਾਗ੍ਰਿਤੀ ਆ ਚੁਕੀ ਹੈ ਅਤੇ ਸਾਰੀ ਦੁਨੀਆ ਇਸ ਤੋਂ ਪ੍ਰਭਾਵਤ ਹੋ ਚੁਕੀ ਹੈ । ਇਨ੍ਹਾਂ ਹਾਲਾਤ ਵਿਚ ਸਮਾਜ ਦੇ ਅੰਦਰ ਇਸ ਤਰ੍ਹਾਂ ਦੇ ਖਿਆਲਾਤ ਰਹਿਣ ਦਾ ਜਿਸ ਵਿਚ ਉਚ ਨੀਚ ਸਮਝੀ ਜਾਵੇ ਕੋਈ ਠੀਕ ਗਲ ਨਹੀਂ ਹੈ । ਅੱਜ ਹਿੰਦੁਸਤਾਨ ਵਿਚ ਭਾਵੇਂ ਕੋਈ ਮਹਾਂਪੁਰਸ਼ ਹੋਵੇ, ਭਾਵੇਂ ਪੁਰਾਣੀ ਕਿਤਾਬ ਸਰਲ ਭਾਸ਼ਾ ਵਿਚ ਲਿਖੀ ਜਾ ਰਹੀ ਹੋਵੇ, ਭਾਵੇਂ ਸ਼ੰਕਰ ਅਚਾਰੀਆ ਦੀ ਜ਼ਬਾਨ ਤੋਂ ਇਸਦਾ ਜ਼ਿਕਰ ਆਇਆ ਹੋਵੇ ਇਹ ਹਰ ਹਾਲਤ ਵਿਚ ਨਾ ਮੁਨਾਸਬ ਗਲ ਹੈ । ਜਿਸ ਤਰ੍ਹਾਂ ਉਨ੍ਹਾਂ ਦੇ ਸਪੋਰਟਰਜ਼ ਜਿਹੜੇ ਮੇਰੇ ਵੀਰ ਹਨ ਹਿੰਦੁਸਤਾਨ ਦੇ ਅੰਦਰ ਪੁਰਾਣੀ ਸੰਸਕ੍ਰਿਤੀ ਦੀ ਗਲ ਕਰਨ ਵਾਲੇ, ਪੁਰਾਣੀ ਸਭਿਅਤਾ ਦੀ ਗਲ ਕਰਨ ਵਾਲੇ ਜਿਨ੍ਹਾਂ ਨੇ ਸ਼ੰਕਰ ਅਚਾਰੀਆ ਜੀ ਦੇ ਗਊ ਰਕਸ਼ਾ ਅੰਦੋਲਨ ਤੋਂ ਆਪਣੀਆਂ ਲੀਡਰੀਆਂ ਅਤੇ ਆਪਣੀਆਂ ਪੁਜ਼ੀਸ਼ਨਾਂ ਉਸਾਰੀਆਂ, ਉਹ ਲੋਕ ਇਨਡਾਇਰੈਕਟਲੀ ਉਨ੍ਹਾਂ ਦੀ ਮਦੱਦ ਕਰਦੇ ਹਨ, ਉਨ੍ਹਾਂ ਦੇ ਨਾਲ ਹਨ ।

ਸ਼ੈਡੀਊਲਡ ਕਾਸਟਸ ਦੇ ਲੀਡਰ ਡਾਕਟਰ ਅੰਬੇਦਕਰ ਦੇ ਨਾਅਰੇ ਨਾਲ ਭਾਵੇਂ ਹਿੰਦੁਸਤਾਨ ਵਿਚ ਨਵੀਂ ਤਕਸੀਮ ਦੀ ਬੁਨਿਆਦ ਰਖੀ ਗਈ, ਇਸ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ ਪਰ ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਡਾਕਟਰ ਸਾਹਿਬ ਨੇ ਸਾਰੇ ਹਿੰਦੁਸਤਾਨ ਹੈ ਮਜਬੂਰ ਕਰ ਦਿਤਾ ਕਿ ਉਹ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਲਈ ਕੁਝ ਕਰਨ । ਇਸੀ ਕਾਰਣ ਅੱਜ ਹਰ ਪੁਲੀਟੀਕਲ ਸਟੇਜ ਤੋਂ ਪਹਿਲਾਂ ਗਲ ਹਰੀਜਨ ਕਲਿਆਣ ਬਾਰੇ ਹੁੰਦੀ ਹੈ ।

ਇਸ ਰਿਪੋਰਟ ਤੇ ਜੋ ਆਖਰੀ ਗਲ ਕਰਕੇ ਡਾਕਟਰ ਭਗਤ ਸਿੰਘ ਨੇ ਸਜੈਸ਼ਨ ਦਿਤੀ ਹੈ ਉਹ ਬਹੁਤ ਚੰਗੀ ਹੈ । ਇਸ ਵੇਲੇ ਲੀਡਰ ਜਿੰਨੀਆਂ ਜ਼ਿਆਦਾ ਗੱਲਾਂ ਕਰਦੇ ਹਨ ਉਨਾ ਹੀ ਅਮਲ ਘਟ ਕਰਦੇ ਹਨ ।

ਯੂੰ ਤੋ ਕਹਿਨੇ ਕੋ ਲੀਟੇ ਚਾਰਾਗਰ ਮੁਝੇ ਬੇਸ਼ੁਮਾਰ ਮਿਲੇ
ਮਗਰ ਜੋ ਮਜਾਜ਼ੇ ਰਾਮ ਕੋ ਸਮਝੇ ਮੁਝੇ ਉਸ ਚਾਰਾਗਰ ਕੀ ਤਾਲਾਸ਼ ਹੈ ।

ਮਜਾਜੇ ਰਾਮ ਨੂੰ ਸਮਝਣਾ ਜ਼ਰੂਰੀ ਹੈ । ਇਹ ਜੋ ਸ਼ਹਿਰ ਦੀਆਂ ਤੰਗ ਗਲੀਆਂ ਵਿਚ ਸਲੱਮਜ਼ ਦੇ ਅੰਦਰ ਰਹਿੰਦੇ ਹਨ, ਸ਼ਹਿਰੀ ਸਮਾਜ ਦਾ ਨਰੋਆ ਅੰਗ ਨਹੀਂ ਬਣ ਸਕਣਗੇ । ਇਨ੍ਹਾਂ ਦੀ ਹਾਲਤ ਠੀਕ ਨਹੀਂ । ਪੰਜਾਬ ਜਿਹੜਾ ਕਿ ਰੱਜਿਆ ਪੁਜਿਆ ਸੂਬਾ ਹੈ ਇਸ ਨੂੰ ਹਰੀਜਨ ਕਲਿਆਣ ਵਾਸਤੇ ਕੋਈ ਨਵੀਂ ਗਲ ਕਰਨੀ ਚਾਹੀਦੀ ਹੈ । ਹਰੀਜਨ ਕਲਿਆਣ

[ਸਰਦਾਰ ਕਿਰਪਾਲ ਸਿੰਘ]

ਲਈ ਕੋਈ ਕਮੇਟੀ ਬਿਠਾਉਣੀ ਚਾਹੀਦੀ ਹੈ ਜਿਹੜੀ ਕਿ ਇਨ੍ਹਾਂ ਬਾਰੇ ਕੁਝ ਸੋਚ ਸਕੇ। ਸਿਆਸੀ ਤੌਰ ਤੇ ਇਸ ਮਸਲੇ ਨੂੰ ਐਕਸਪਲਾਇਟ ਨਹੀਂ ਕਰਨਾ ਚਾਹੀਦਾ। ਹਰੀਜਨਾਂ ਦੇ ਕਲਿਆਣ ਲਈ ਪੰਜਾਬ ਨੂੰ ਕੋਈ ਨਵੀਂ ਗਲ ਕਰਕੇ ਹਿੰਦੁਸਤਾਨ ਦੇ ਸਾਹਮਣੇ ਇਕ ਨਵਾਂ ਨਕਸ਼ਾ ਰਖਣਾ ਚਾਹੀਦਾ ਹੈ। ਇਨ੍ਹਾਂ ਨੂੰ ਸਲਮਜ਼ ਵਿਚੋਂ ਕਢਣਾ ਚਹੀਦਾ ਹੈ। ਬੇਜ਼ਮੀਨੇ ਹਰੀਜਨਾਂ ਨੂੰ ਜ਼ਮੀਨਾਂ ਦੇਣੀਆਂ ਚਾਹੀਦੀਆਂ ਹਨ। ਨੌਕਰੀਆਂ ਦੇ ਮਾਮਲੇ ਵਿਚ ਜਿੰਨਾ ਉਨ੍ਹਾਂ ਦਾ ਕੋਟਾ ਹੈ, ਜਿੰਨਾ ਚਿਰ ਉਹ ਸਾਰੀਆਂ ਅਸਾਮੀਆਂ ਉਨ੍ਹਾਂ ਨੂੰ ਨਾ ਦੇ ਦਿਤੀਆਂ ਜਾਣ ਹੋਰ ਕਿਸੇ ਨੂੰ ਨੌਕਰੀ ਨਹੀਂ ਦੇਣੀ ਚਾਹੀਦੀ। ਗੌਰਮੈਂਟ ਨੂੰ ਕੋਈ ਕਮੇਟੀ ਬਿਠਾਉਣੀ ਚਾਹੀਦੀ ਹੈ ਜੋ ਕਿ ਇਸ ਸਿਲਸਿਲੇ ਵਿੱਚ ਦੇਖ ਭਾਲ ਕਰ ਸਕੇ। ਮਹਾਤਮਾ ਗਾਂਧੀ ਨੇ ਇੱਕੀ ਦਿਨ ਦਾ ਵਰੱਤ ਰਖਿਆ ਸੀ।

"ਰਿਸ਼ੀ ਕੇ ਫਾਕੋਂ ਸੇ ਟੂਟਾ ਨਾ ਬਰਹਿਮਨ ਕਾ ਤਲਿਸਮ
ਐਸਾ ਨਾ ਹੋ ਤੋਕਲੀਮੀ ਹੈਕਾਰੇ ਬ ਬੁਨਿਆਦ"

ਜਿੰਨਾ ਚਿਰ ਡੰਡਾ ਨਾ ਹੋਵੇ ਉਨਾ ਚਿਰ ਕੰਮ ਨਹੀਂ ਚਲਦਾ। ਸਮਾਜ ਕਿਸੇ ਡਿਸਿਪਲਿਨ ਦੇ ਨਾਲ ਚਲਦਾ ਹੈ। ਫਾਕਿਆਂ ਦੇ ਬਾਵਜੂਦ ਵੀ ਇਹ ਕੰਮ ਐਨਾ ਨਹੀਂ ਹੋ ਸਕਿਆ ਜਿੰਨਾ ਕਿ ਡਾਕਟਰ ਅੰਬੇਦਕਰ ਦੀ ਕੋਸ਼ਿਸ਼ ਨਾਲ ਇਸ ਵਲ ਧਿਆਨ ਦਿਤਾ ਜਾਣ ਲਗ ਪਿਆ।

ਹਰੀਜਨ ਕਲਿਆਂਣ ਵਾਸਤੇ ਬੜੇ ਚੰਗੇ ਕਦਮ ਲਏ ਜਾ ਸਕਦੇ ਹਨ। ਡਾਕਟਰ ਅੰਬੇਦਕਰ ਨੇ ਕਿਹਾ ਸੀ ਕਿ ਜਿੰਨਾ ਚਿਰ ਇਹ ਐਕਨੌਮਿਕਲੀ ਬੈਕਵਰਡ ਨੇ ਉਨ੍ਹਾਂ ਚਿਰ ਇਹ ਉਪਰ ਨਹੀਂ ਉਠ ਸਕਦੇ। ਇਸ ਸੂਬੇ ਦੇ ਲੋਕ ਰੱਜੇ ਪੁਜੇ ਹਨ। ਇਥੇ ਦੇ ਵਡੇ ਵਡੇ ਜ਼ਿਮੀਦਾਰਾਂ ਅਤੇ ਸ਼ਾਹੂਕਾਰਾਂ ਤੇ ਕੋਈ ਨਵਾਂ ਟੈਕਸ ਲਗਾਕੇ ਹਰੀਜਨ ਕਲਿਆਣ ਫੰਡ ਵਿਚ ਵਾਧਾ ਕਰਨਾ ਚਾਹੀਦਾ ਹੈ।

5.00 P.M.

ਅੱਜ ਸੋਸ਼ਲਿਜ਼ਮ ਦਾ ਜ਼ਮਾਨਾ ਹੈ। ਸਾਨੂੰ ਇਨ੍ਹਾਂ ਦੀ ਬਿਹਤਰੀ ਲਈ ਸੋਚਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਬਾਰੇ ਇਕ ਕਮੇਟੀ ਬਣਾਈ ਜਾਵੇ ਜਿਹੜੀ ਕਿ ਹਰੀਜਨਾਂ ਦੀਆਂ ਮੁਸ਼ਕਲਾਂ ਨੂੰ ਦੂਰ ਕਰਨ ਵਾਸਤੇ ਰਿਪੋਰਟ ਦੇਵੇ ਅਤੇ ਜਿਸ ਨਾਲ ਇਨ੍ਹਾਂ ਦਾ ਸੁਧਾਰ ਹੋ ਸਕੇ ਇਨ੍ਹਾਂ ਨੂੰ ਉਚਾ ਕੀਤਾ ਜਾਵੇ ਤਾਂਕਿ ਇਹ ਵੀ ਹਿੰਦੁਸਤਾਨ ਵਿਚ ਆਪਣਾ ਸਿਰ ਉਚਾ ਕਰਕੇ ਤੁਰ ਸਕਣ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਸਾਨੂੰ ਦੱਸ ਦਿਤਾ ਜਾਵੇ ਕਿ ਪਾਰਟੀਆਂ ਨੂੰ ਟਾਈਮ ਦੀ ਕਿਸ ਤਰ੍ਹਾਂ ਐਲਾਟਮੈਂਟ ਕੀਤੀ ਹੈ। (ਵਿਘਨ) ਕਾਂਗਰਸ ਦੇ ਤਿੰਨ ਮੈਂਬਰ ਬੋਲ ਚੁਕੇ ਹਨ।

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ ਐਸ.ਸੀ.) : ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਨੇ ਜਿਹੜੀਆਂ ਸਜੈਸ਼ਨਜ਼ ਦਿਤੀਆਂ ਹਨ, ਮੈਂ ਉਨ੍ਹਾਂ ਨੂੰ ਬੜਾ ਚੰਗਾ ਸਮਝਦਾ ਹਾਂ। ਪਰ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਸਾਡੀ ਕੀ ਹਾਲਤ ਹੈ। ਘਰ ਸਾਨੂੰ ਨਹੀਂ ਮਿਲੇ; ਝੌਂਪੜੀਆਂ ਸਾਡੇ ਨਹੀਂ, । ਝੋਪੜੀ ਬਣਾਉਣ ਲਈ ਜਗ੍ਹਾ ਨਹੀਂ; ਪਿੰਡਾਂ ਵਿਚ ਮਕਾਨ ਬਣਾਉਣ ਲਈ ਜਗ੍ਹਾ ਨਹੀਂ ਪਰ ਕਿਹਾ ਇਹ ਜਾਂਦਾ ਹੈ ਕਿ ਹਰ ਹਰੀਜਨ ਨੂੰ ਉਸ ਦੇ ਰਹਿਣ ਲਈ ਥਾਂ ਮਿਲੇਗੀ ਅਤੇ ਦੇ ਰਹੇ ਹਾਂ। ਮੈਂ ਤਾਂ ਕਹਿੰਦਾ ਹਾਂ ਕਿ ਇਹ 15 ਸਾਲ ਦੇ ਜਿਹੜੇ ਆਦਮੀ ਬੈਠੇ ਹੋਏ ਹਨ ਉਨ੍ਹਾਂ ਨੂੰ ਕੱਢ ਰਹੇ ਹਨ। ਮੈਂ ਕਹਿੰਦਾ ਹਾਂ ਕਿ ਪਿੰਡਾਂ ਵਿਚ ਹਰੀਜਨਾਂ ਦੀ ਬਹੁਤ ਬੁਰੀ ਹਾਲਤ ਹੈ। ਜਿਹੜੀਆਂ ਅਸੀਂ ਸਰਵਿਸ ਵਿਚ ਰੀਜ਼ਰਵੇਸ਼ਨਜ਼ ਇਨ ਪਰੋਮੋਸ਼ਨਜ਼ ਕੀਤੀਆਂ ਸਨ; ਉਹ ਵੀ ਬੰਦ ਹੋ ਗਈਆਂ ਹਨ। ਇਸੇ ਤਰ੍ਹਾਂ ਇਹ ਸਾਡੇ ਅਫਸਰਾਂ ਨੂੰ ਮਾਰ ਰਹੇ ਹਨ। ਇਹ ਇਨ੍ਹਾਂ ਦੀ ਹਾਲਤ ਹੈ। ਸਰਦਾਰ ਭਗਤ ਸਿੰਘ ਨੂੰ ਹਿੰਦੁਸਤਾਨ ਦੇ ਡੀਫੈਂਸ ਦੀ ਫਿਕਰ ਹੈ ਆਪਣੇ ਗਰੀਬ ਹਰੀਜਨ ਭਾਈਆਂ ਨੂੰ ਤਾਂ ਹਿੰਦੁਸਤਾਨ ਵਿਚ ਰਹਿਣ ਦੀ ਜਗ੍ਹਾ ਨਹੀਂ। ਹਿੰਦੁਸਤਾਨ ਦਾ ਡੀਫੈਂਸ ਮਜ਼ਬੂਤ ਹੈ। ਇਸਦਾ ਫਿਕਰ ਨਾ ਕਰੋ। ਤੁਹਾਡੀ ਹਾਲਤ ਤਾਂ ਉਹੀ ਹੈ ਜਿਹੜੀ ਸਾਰਿਆਂ ਹਰੀਜਨਾਂ ਦੀ ਹੈ ਅਤੇ ਜਿਨ੍ਹਾਂ ਤੇ ਇਹ ਕਹਾਵਤ ਲਗਦੀ ਹੈ 'ਨਾਂ ਜ਼ਮੀਨ ਨਾ ਆਸਮਾਨ, ਨਾ ਦੁਕਾਨ, ਨਾ ਮਕਾਨ; ਭਾਰਤ ਮਾਤਾ ਜ਼ਿੰਦਾ ਬਾਦ'। ਪਰ ਜਿੱਥੇ ਸਾਨੂੰ ਤਾਂ ਰਹਿਣ ਲਈ ਜਗ੍ਹਾ ਨਾ ਹੋਵੇ ਔਰ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਲੋਕ ਕਹਿੰਦੇ ਹਨ ਕਿ ਅਨਟੱਚਬਿਲਿਟੀ ਦੂਰ ਕਰਨੀ ਚਾਹੀਦੀ ਹੈ। ਮੈਨੂੰ ਵੀ ਇਸ ਦੇ ਵਿਚ ਕੋਈ ਸ਼ੱਕ ਨਹੀਂ; ਪਰ ਜੇਕਰ ਇਹ ਕੁਝ ਕਰਨਾ ਚਾਹੁਣ ਤਾਂ ਫਿਰ ਹੀ ਹੋ ਸਕਦਾ ਹੈ। ਇਹ ਤਾਂ ਇਸ ਤਰ੍ਹਾਂ ਕਹਿੰਦੇ ਹਨ ਪਰ ਅਸੀਂ ਇਨ੍ਹਾਂ ਨੂੰ ਹੱਥ ਨਹੀਂ ਲਗਾਉਣਾ, ਅਸੀਂ ਤਾਂ ਇਨ੍ਹਾਂ ਦੀ ਪ੍ਰਾਪਰਟੀ ਟਚ ਕਰਾਂਗੇ। (ਤਾੜੀਆਂ) ਇਨ੍ਹਾਂ ਦੀ ਪ੍ਰਾਪਰਟੀ ਨੂੰ ਹੱਥ ਪਾਵਾਂਗੇ। No man can get his right by request. Rights are wrested from unwilling hands.

ਚੇਅਰਮੈਨ ਸਾਹਿਬ, ਇਹ ਸਾਨੂੰ ਰਾਈਟਸ ਦੇਣ ਬਾਰੇ ਕਹਿੰਦੇ ਹਨ ਕਿ ਕਮੇਟੀਆਂ ਬਣਾਵਾਂਗੇ। ਮੈਂ ਕਹਿੰਦਾ ਹਾਂ ਕਿ ਅਸੀਂ 20 ਸਾਲ ਦੇ ਕਮੇਟੀਆਂ ਬਣਾਉਣ ਵਾਸਤੇ ਲੱਗੇ ਹੋਏ ਹਾਂ ਪਰ ਇਸਦੇ ਵਿਚ ਕਸੂਰ ਕਿਸ ਦਾ ਹੈ। ਇਹ ਕਸੂਰ ਤੁਹਾਡਾ ਹੀਹੈ। (ਵਿਘਨ)ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਪੜ੍ਹੇ ਲਿਖੇ ਆਦਮੀ ਤੋਂ ਮੈਂ ਇਹ ਗੱਲ ਨਹੀਂ ਸੁਣਨੀ ਚਾਹੁੰਦਾ। ਜੇ ਤਾਂ ਮਾਸਟਰ ਹੋਰੀਂ ਕਹਿੰਦੇ ਤਾਂ ਠੀਕ ਸੀ (ਹਾਸਾ)। ਜ਼ਮੀਨ ਦਾ 8.4.1964 ਦਾ ਫੈਸਲਾ ਸੀ ਕਿ ਜ਼ਮੀਨ ਹਰੀਜਨਾਂ ਨੂੰ ਦੇਣੀ ਹੈ ਪਰ ਉਸ ਉਤੇ ਅਜੇ ਤਕ ਅਮਲ ਨਹੀਂ ਹੋਇਆ। ਇਸ ਲਈ ਜਿਹੜਾ ਭਾਗ 12 ਕਰੋੜ ਹਰੀਜਨਾਂ ਦੇ ਹਿਸਾਬ ਨਾਲ ਹਿੰਦੁਸਤਾਨ ਨੂੰ ਮਿਲਿਆ ਸੀ ਉਸ ਦਾ ਹਿੱਸਾ ਸਾਨੂੰ ਦਿਉ।

ਤੁਸੀਂ ਸਿੱਖ ਹੋਮ ਲੈਂਡ ਮੰਗਦੇ ਪਏ ਹੋ। ਪਰ ਮੈਂ ਕਹਿੰਦਾ ਹਾਂ ਕਿ ਇਥੇ ਹੋਮਲੈਸ ਵੀ ਹਨ, ਜਿਨ੍ਹਾਂ ਨੂੰ ਘਰ ਨਹੀਂ ਮਿਲਦੇ। ਅੱਧਾ ਪੰਜਾਬ ਸਾਡਾ ਹੈ। ਮੈਂ ਦਿੱਲੀ ਵਿਚ ਵੀ ਗੱਲ ਕੀਤੀ ਸੀ। ਇਸ ਲਈ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਵੀ ਇਸ ਪਾਸੇ ਮਰੋ। (ਹਾਸਾ) ਮੈਂ ਇਕ ਸੀਨੀਅਰ ਆਦਮੀ ਹਾਂ। ਇਸ ਲਈ ਮੈਂ ਦਸਣਾ ਚਾਹੁੰਦਾ ਹਾਂ ਕਿ ਸਾਡੇ ਹੱਕ ਸਾਨੂੰ ਮਿਲਣੇ ਚਾਹੀਦੇ ਹਨ।

[ਚੌਧਰੀ ਸੁੰਦਰ ਸਿੰਘ]

ਇਸ ਲਈ ਮੈਂ ਕਹਿੰਦਾ ਹਾਂ ਕਿ ਸਿੱਧੇ ਹੋ ਜਾਵੋ । (ਵਿਘਨ) ਜਿਸ ਤਰ੍ਹਾਂ ਮੁਸਲਮਾਨਾਂ ਨੇ ਹਿੰਦੂਆਂ ਦੀ ਛੂਤ ਛਾਤ ਤੋਂ ਤੰਗ ਆ ਕੇ ਹਿੰਦੁਸਤਾਨ ਦੇ ਟੁਕੜੇ ਕਰਵਾ ਕੇ ਪਾਕਿਸਤਾਨ ਅਲਗ ਬਣਾ ਲਿਆ ਹੈ ਇਸੇ ਤਰ੍ਹਾਂ ਸਿੱਖ ਹੋਮਲੈਂਡ ਵਾਲੇ ਵੀ ਕਰ ਰਹੇ ਹਨ । ਇਸ ਲਈ ਮੈਂ ਹਰੀਜਨ ਭਾਈਆਂ ਨੂੰ ਇਹੋ ਮਸ਼ਵਰਾ ਦੇਵਾਂਗਾ ਕਿ ਤੁਹਾਡੀ ਛੂਤ ਛਾਤ, ਗਰੀਬੀ, ਦਿਨ-ਰਾਤ ਹਿੰਦੂਆਂ ਅਤੇ ਸਿੱਖਾਂ ਦੀ ਮਾਰਪਿਟ ਤੋਂ ਉਸ ਵਕਤ ਖਲਾਸੀ ਹੋਵੇਗੀ ਜਦੋਂ ਆਪ ਨੂੰ ਹਿੰਦੁਸਤਾਨ ਵਿਚ 12 ਕਰੋੜ ਦੀ ਆਬਾਦੀ ਦੇ ਤਨਾਸਬ ਨਾਲ ਚਾਰ ਸੂਬੇ ਮੁਕੰਮਲ ਅਤੇ ਅੱਧਾ ਹਿੱਸਾ ਪੰਜਾਬ ਦਾ ਮਿਲੇਗਾ । ਤੁਸੀਂ ਉਨ੍ਹਾਂ ਲੋਕਾਂ ਦੇ ਰਹਿਮ ਤੇ ਰਹਿ ਕੇ ਕਦੇ ਤਰੱਕੀ ਨਹੀਂ ਕਰ ਸਕਦੇ । ਇਹ ਐਕਸਪਲਾਇਟਰਾਂ ਦੀ ਕੌਮ ਹੈ ; ਇਹ ਨਾਂ ਹਿੰਦੂ ਧਰਮ ਦੇ ਅਤੇ ਨਾਂ ਹੀ ਹਿੰਦੁਸਤਾਨ ਦੇ ਖੈਰ-ਖਾਹ ਹਨ । ਅਸੀਂ ਵਾਅਦਾ ਕਰਦੇ ਹਾਂ ਕਿ ਇਸ ਤਰ੍ਹਾਂ ਜੋ ਹਰੀਜਨ-ਸਥਾਨ ਬਣੇਗਾ ਉਹ ਸੈਂਟਰ ਦਾ ਤਾਬੇਦਾਰ ਰਹੇਗਾ ਅਤੇ ਪਾਕਿਸਤਾਨ ਤੇ ਚੀਨ ਦਾ ਡਟ ਕੇ ਮੁਕਾਬਲਾ ਕਰੇਗਾ । ਜੇਕਰ ਤੁਸੀਂ (ਹਿੰਦੂ ਤੇ ਸਿਖ) ਇਸ ਤਰ੍ਹਾਂ ਨਹੀਂ ਕਰੋਗੇ ਤਾਂ ਇਹ ਮੇਰੇ ਭਾਈ ਤੁਹਾਡੇ ਨਾਲ ਨਹੀਂ ਰਹਿਣਗੇ ਅਤੇ ਇਕ ਅਜਿਹਾ ਖੂਨੀ ਇਨਕਲਾਬ ਆਵੇਗਾ ਜਿਸ ਨੂੰ ਕੋਈ ਰੋਕ ਨਹੀਂ ਸਕੇਗਾ । ਇਹ ਸਾਰੇ ਹਰੀਜਨ ਕਮਿਊਨਿਸਟ ਹੋ ਜਾਣਗੇ ਅਤੇ ਫੇਰ ਕੀ ਬਣੇਗਾ । ਸ਼ਾਇਦ ਇਹ ਚਾਹੁੰਦੇ ਹਨ ਕਿ Let the end take its natural Course ਇਸ ਵਾਸਤੇ ਸਾਥੀਓ ਹੌਸਲਾ ਰਖੋ, ਮੰਜ਼ਲ ਆਉਣ ਵਾਲੀ ਹੈ, ਕੋਈ ਦੂਰ ਨਹੀਂ ਹੈ ।

ਸਬਰ ਦੀ ਆਖਰੀ ਐਂਸੀਂ ਬਗਾਵਤ ਪਾਉਣ ਵਾਲੀ ਹੈ,
ਬਣਾਵਾਂਗੇ ਅਸੀਂ ਸਾਕੀ ਜਗਾਦੇ ਇਕ ਪਿਆਸੇ ਨੂੰ ।
ਸੁਰਾਹੀ ਨਿਉਂਕੇ ਚੁੰਮੇਗੀ ਮੇਰੇ ਮਿਟੀ ਦੇ ਕਾਸੇ ਨੂੰ ।
ਚੁਗ ਕੇ ਕੱਖ ਕਾਨਿਆਂ ਦੀ ਨਈ ਕਿਸ਼ਤੀ ਬਣਾਵਾਂਗੇ ।
ਤੇ ਇਸ ਕਿਸ਼ਤੀ ਨੂੰ ਫਿਰ ਤੂਫਾਨ ਦੇ ਰਸਤੇ ਤੇ ਲਿਜਾਵਾਂਗੇ ।
ਜਲਾ ਕੇ ਰਾਖ ਕਰ ਦੇਵੇ ਜ਼ਮਾਨੇ ਦੇ ਅੰਧੇਰੇ ਨੂੰ
ਗਰੀਬੀ ਰਾਗ ਦੀਪਕ ਦਾ ਜੀ ਐਸਾ ਗੌਣ ਵਾਲੀ ਹੈ ।

ਇਹ ਕਹਿੰਦੇ ਹਨ ਕਿ ਇਹ ਸਾਰੇ ਐਕਸਪਲਾਇਟ ਕਰਤੇ ਹਨ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਕਾਂਗਰਸ ਨੇ ਸਾਡੇ ਮਨਿਸਟਰ ਬਣਾਏ । ਤੁਸੀਂ ਤਾਂ ਸਾਡਾ ਕੋਈ ਵੀ ਨਹੀਂ ਲਿਆ । ਇਹ ਲੋਕ ਜੋ ਹਰੀਜਨ ਮੈਂਬਰਾਨ ਅਸੈਂਬਲੀ ਅਕਾਲੀ ਪਾਰਟੀ ਵਿਚ ਬੈਠ ਕੇ ਚੁਪ ਹਨ ਗਰੀਬ ਭਾਈਆਂ ਲਈ ਲੜਾਈ ਨਹੀਂ ਲੜਦੇ ਹਨ । ਕੋਈ ਨਹੀਂ, ਗੱਲ ਕੀ ਹੋਈ, ਮੈਂ ਵੀ ਤੁਹਾਨੂੰ ਠੀਕ ਕਰਾਂਗਾ । (ਹਾਸਾ) ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਕਿਸ ਤਰ੍ਹਾਂ ਪਿੰਡਾਂ ਵਿਚ ਫਿਰਦੇ ਹੋ । ਤੁਹਾਨੂੰ ਇਥੇ ਕੋਈ ਪੁਛਦਾ ਨਹੀਂ । ਔਰ ਤੁਸੀ ਤਾਂ ਸਾਨੂੰ ਮਾਰ ਹੀ ਦਿਤਾ ਹੈ । (ਹਾਸਾ) ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਹਰੀਜਨ ਹਕੂਕ ਹਾਸਲ ਕਰਨ ਵਾਸਤੇ ਆਪਣੀ ਅਕਾਲੀ ਪਾਰਟੀ ਵਿਚ ਡਟ ਕੇ ਲੜੋ । ਤਦ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਖੁਸ਼ ਹੋਣਗੇ । ਇਹ ਜਿਹੜੇ ਮੰਦਰਾਂ ਤੇ ਗੁਰਦੁਆਰਿਆਂ ਤੇ ਛਾਏ ਹੋਏ ਹਨ ਇਹ ਕੀ ਹਨ ? ਮੰਦਰ ਅਤੇ ਗੁਰਦੁਆਰੇ ਵਿਚ ਤਾਂ ਹਰੀਜਨਾਂ ਦੀ ਸੇਵਾ ਹੈ । Where should you seek for God ? Are not the poor, the miserables, the down trodden the Gods ? Worship them first.

ਹੁਣ ਮੈਂ ਕਲਿਆਣ ਫੰਡ ਵਾਲੇ ਪਾਸੇ ਆਉਂਦਾ ਹਾਂ । ਕਹਿੰਦੇ ਹਨ ਕਿ 25 ਲੱਖ ਰੁਪਿਆ ਰੱਖਿਆ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਹ ਤੁਸੀਂ ਬੜੀ ਬਹਾਦਰੀ ਕੀਤੀ । ਮੈਂ ਕਹਿੰਦਾ ਹਾਂ ਕਿ ਜਿੰਨੇ 5 ਸਾਲਾ ਪਲਾਨ ਬਣਦੇ ਹਨ ਇਨ੍ਹਾਂ ਵਿਚ ਤੁਹਾਡਾ ਪਲਾਨ ਵੀ ਬਣੇ (ਹਾਸਾ) ਹਰੀਜਨਾਂ ਵਾਸਤੇ । ਇਕ ਪੰਜ ਸਾਲਾ ਪਲਾਨ ਕੇਵਲ ਹਰੀਜਨਾ ਭਾਈਆਂ ਲਈ ਚਾਹੀਦੀ ਹੈ ਤਾਂ ਹੀ ਹਿੰਦੁਸਤਾਨ ਤਰੱਕੀ ਕਰ ਸਕਦਾ ਹੈ ।

ਇਥੇ ਸ਼ੰਕਰਾਚਾਰੀਆ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਉਸ ਪਾਸੇ ਵੱਲ ਨਹੀਂ ਜਾਂਦਾ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ 10 ਸਾਲਾਂ ਦੀਆਂ ਰਿਆਇਤਾਂ ਮਿਲੀਆਂ ਹਨ, ਇਹ ਕਿਸ ਤਰਾਂ ਮਿਲੀਆਂ ਹਨ । ਇਸ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਚਾਹੇ ਇਸ ਵਕਤ ਹਿੰਦੁਸਤਾਨ ਮੈਟੀਰੀਅਲਿਜ਼ਮ ਵੱਲ ਪਿਆ ਹੋਇਆ ਹੈ, ਪਰ ਤੁਸੀਂ ਤਾਂ ਲੋਕਾਂ ਨੂੰ ਮੰਜੇ ਤੇ ਵੀ ਨਹੀਂ ਬੈਠਣ ਦਿੱਤਾ । ਸੋ ਅਸੀਂ ਵੀ ਇਸੇ ਤਰ੍ਹਾਂ ਹੀ ਤੁਹਾਡ ਨਾਲ ਕਰਾਂਗੇ । (ਹਾਸਾ)

ਇਸ ਲਈ ਮੈਂ ਕਹਿੰਦਾ ਹਾਂ ਕਿ ਤੁਹਾਨੂੰ ਐਸ.ਐਸ.ਐਸ. ਬੋਰਡ ਬਣਾਉਣਾ ਚਾਹੀਦਾ ਹੈ । ਹਰੀਜਨਾਂ ਦੀ ਰੀਜ਼ਰਵੇਸ਼ਨ ਆਫ ਪਰੋਮੋਸ਼ਨ ਜਿਹੜੀ ਰੱਖੀ ਗਈ ਸੀ, ਉਸ ਨੂੰ ਹੁਣ ਵੀ ਕਾਇਮ ਰੱਖੋ । 8.4.1964 ਦਾ ਜ਼ਮੀਨਾਂ ਦੇਣ ਦਾ ਜਿਹੜਾ ਫੈਸਲਾ ਸੀ, ਉਸ ਅਨੁਸਾਰ ਜ਼ਮੀਨਾਂ ਦਿਉ । ਲੈਂਡ ਰੀਫਾਰਮ ਕਰੋ । ਜਿਹੜੀ ਸਰਪਲਸ ਜ਼ਮੀਨ ਹੈ, ਉਹ ਲੋਕਾਂ ਨੂੰ ਦਿਉ । ਜਿਹੜੀ ਸਰਪਲਸ ਜ਼ਮੀਨ 1952 ਤੋਂ ਜ਼ਿਮੀਂਦਾਰਾਂ ਨੇ ਆਪਣੇ ਚਾਚੇ, ਤਾਇਆਂ ਭਤੀਜਿਆਂ ਨੂੰ ਦਿੱਤੀ ਹੋਈ ਹੈ, ਉਸ ਦੀ ਇਨਕੁਆਇਰੀ ਕਰੋ ਅਤੇ ਸਾਨੂੰ ਦਿਉ ।

ਜੰਮੂ ਕਸ਼ਮੀਰ ਵਿਚ 20 ਸਟੈਂਡਰਡ ਏਕੜ ਜ਼ਮੀਨ ਰਖੀ ਸੀ, ਉਪਰਲੀ ਜ਼ਮੀਨ ਬਗੈਰ ਮੁਆਵਜ਼ੇ ਦੇ ਦਿਤੀ । ਪੈਪਸੂ ਦੇ ਫਾਰਮੂਲੇ ਨਾਲ ਤੁਸੀਂ ਨਹੀਂ ਚਲਦੇ । ਪੈਪਸੂ ਵਿਚ ਬਹੁਤੀ ਸਾਰੀ ਜ਼ਮੀਨ ਲੈ ਕੇ ਦਿਤੀ । ਇਨ੍ਹਾਂ ਨੇ ਕੋਈ ਨਹੀਂ ਦਿਤੀ । (ਵਿਘਨ) ਇਹ ਜ਼ਿਮੀਦਾਰ ਬੜੇ ਖਚਰੇ ਹਨ, ਉਨ੍ਹਾਂ ਵਿਚੋਂ ਛੋਟੇ ਜ਼ਿਮੀਦਾਰ ਪਾਲ ਲਉ ਔਰ ਜਿਹੜੇ ਵਡੇ ਜ਼ਿਮੀਦਾਰ ਹਨ ਉਨ੍ਹਾਂ ਨੂੰ ਖ਼ਤਮ ਕਰ ਦਿਉ । ਮੈਂ ਕਹਿੰਦਾ ਹਾਂ ਕਿ ਜਿਹੜੇ ਛੋਟੇ ਜ਼ਿਮੀਦਾਰ ਹਨ ਓਨਾਂ ਨੂੰ ਤੁਸੀਂ ਜੋ ਮਰਜ਼ੀ ਬਣਾਉ । ਉਹ ਤੁਹਾਡੀ ਗਲ ਸੁਣਨਗੇ ਪਰ ਵਡੇ ਜ਼ਿਮੀਦਾਰਾਂ ਨੇ ਤੁਹਾਡੀ ਕੋਈ ਪ੍ਰਵਾਹ ਨਹੀਂ ਕਰਨੀ । (ਵਿਘਨ) ਮੈਂ ਕਹਿੰਦਾ ਹਾਂ ਕਿ ਸਭ ਤੋਂ ਘੱਟ ਅਸੀਂ ਖਾਂਦੇ ਹਾਂ, ਸਭ ਤੋਂ ਘਟ ਸਾਡੇ ਮਕਾਨ ਹਨ, ਸਭ ਤੋਂ ਘੱਟ ਅਸੀਂ ਚੀਜ਼ਾਂ ਲੈਂਦੇ ਹਾਂ ਔਰ ਅਸੀਂ ਸੁਸਾਇਟੀ ਨੂੰ ਸਭ ਤੋਂ ਜ਼ਿਆਦਾ ਹਿਸਾ ਦਿੰਦੇ ਹਾਂ । ਤੁਸੀਂ ਦਸੋ ਜਿਹੜੇ ਸੁਸਾਇਟੀ ਨੂੰ ਜ਼ਿਆਦਾ ਹਿਸਾ ਦਿੰਦੇ ਹਨ ਲੀਡਰ ਉਹ ਹਨ ਜਾਂ ਜਿਹੜਾ ਘੱਟ ਦੇਵੇ ਉਹ ਲੀਡਰ ਹੈ । (ਘੰਟੀ) (ਵਿਘਨ) ਇਸ ਲਈ ਬੇਨਤੀ ਕਰਾਂਗਾ ਕਿ ਸਾਡੀਆਂ ਤਕਲੀਫਾਂ ਨੂੰ ਦੂਰ ਕਰੋ ।

**ਸ੍ਰੀ ਸਭਾਪਤੀ :** ਮੈਂ ਹਾਉਸ ਦੀ ਪਰਮਿਸ਼ਨ ਨਾਲ ਕੁਝ ਦੇਰ ਵਾਸਤੇ ਬਾਹਰ ਜਾਣਾ ਚਾਹੁੰਦਾ ਹਾਂ । ਕਿਉਂਕਿ ਪੈਨਲ ਆਫ਼ ਚੇਅਰਮੈਨ ਵਿਚੋਂ ਕੋਈ ਵੀ ਹਾਜ਼ਰ ਨਹੀਂ ਹੈ ਇਸ ਲਈ ਹਿਜ਼ ਹਾਈਨੈਸ ਨਵਾਬ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਹ ਸੀਟ ਸੰਭਾਲਣ । **(I want**

[ਸ੍ਰੀ ਸਭਾਪਤੀ]

to go out for some time with the permission of the House. As no Member of the panel of Chairmen is present in the House, I would request H. H. Nawab Iftikhar Ali Khan to occupy the Chair.

(ਇਸ ਸਮੇਂ ਸਦਨ ਦੀ ਇਛਾ ਅਨੁਸਾਰ ਹਿਜ਼ ਹਾਈਨੈਸ ਨਵਾਬ ਇਫਤਿਖਾਰ ਅਲੀ ਖਾਂ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸਰਦਾਰ ਦਲੀਪ ਸਿੰਘ ਪਾਂਧੀ (ਅਮਲੋਹ, ਐਸ. ਸੀ.) : ਚੇਅਰਮੈਨ ਸਾਹਿਬ, ਇਹ ਜਿਹੜੀ ਰਿਪੋਰਟ ਹੈ, ਇਹ ਬਹੁਤ ਲੇਟ ਆਈ ਹੈ, ਮੈਂ ਸਮਝਦਾ ਹਾਂ ਕਿ ਇਹ ਸਾਰਾ ਕੇਂਦਰ ਦੀ ਸਰਕਾਰ ਦਾ ਕਸੂਰ ਹੈ। ਇਹ ਰਿਪੋਰਟਾਂ ਜੋ ਆਈਆਂ ਹਨ ਇਹ ਲੇਟ ਆਈਆਂ ਹਨ। ਇਨ੍ਹਾਂ ਤੇ ਵਿਚਾਰ ਚੰਗੀ ਤਰ੍ਹਾਂ ਨਹੀਂ ਹੋ ਸਕਦੀ ਔਰ ਅਸੈਂਬਲੀ ਦੇ ਮੈਂਬਰ ਸਾਹਿਬ ਜੋ ਕੁਝ ਕਹਿਣਾ ਚਾਹੁੰਦੇ ਹਨ ਉਹ ਕਹਿ ਨਹੀਂ ਸਕਦੇ। 1967-68, 1968-69 ਦੀਆਂ ਰਿਪੋਰਟਾਂ ਹਾਲੀ ਤਕ ਪੇਸ਼ ਨਹੀਂ ਹੋਈਆਂ। ਇਹ ਜਿਹੜਾ ਕਝ ਹੋਇਆ ਹੈ, ਮੈਂ ਸਮਝਦਾ ਹਾਂ ਕਿ ਇਸ ਦੀ ਕਸੂਰਵਾਰ ਕੇਂਦਰ ਦੀ ਸਰਕਾਰ ਹੀ ਹੈ। ਚੌਧਰੀ ਸਾਹਿਬ ਨੇ ਹਰੀਜਨਾਂ ਨਾਲ ਬੜੀ ਹਮਦਰਦੀ ਸ਼ੋ ਕੀਤੀ ਹੈ ਲੇਕਿਨ ਉਹ 20 ਸਾਲ ਦੇ ਮੈਂਬਰ ਇਸ ਅਸੈਂਬਲੀ ਵਿਚ ਚਲੇ ਆ ਰਹੇ ਹਨ ਪਤਾ ਨਹੀਂ ਉਨ੍ਹਾਂ ਨੇ ਕੋਈ ਜੱਦੋ ਜਹਿਦ ਕੀਤੀ ਹੈ ਜਾਂ ਨਹੀਂ ਕੀਤੀ। ਜੇ ਕੀਤੀ ਹੈ ਤਾਂ ਪਤਾ ਨਹੀਂ ਉਸ ਵਿਚ ਕਾਮਯਾਬੀ ਹਾਸਲ ਕਿਉਂ ਨਹੀਂ ਕੀਤੀ। ਮੈਂ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਅੱਜ ਦੀ ਸਰਰਾਰ ਹਰੀਜਨਾਂ ਲਈ ਚੰਗੀਆਂ ਗਲਾਂ ਕਰਨ ਦੇ ਪੂਰੇ ਯਤਨ ਕਰੇਗੀ ਔਰ ਉਸ ਦਾ ਪ੍ਰੋਗਰਾਮ ਹੈ ਕਿ ਹਰੀਜਨਾਂ ਨਾਲ ਜੋ ਬੇਇਨਸਾਫੀਆਂ ਹੋਈਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਮੈਂ ਅਰਜ਼ ਕਰਦਾ ਹਾਂ ਕਿ ਕਾਂਗਰਸ ਨੇ 20 ਸਾਲ ਹਰੀਜਨਾਂ ਨੂੰ ਐਕਸਪਲਾਇਟ ਕੀਤਾ ਹੈ। (ਵਿਘਨ) ਅੱਜ ਵੀ ਸਾਰੇ ਹਿੰਦੁਸਤਾਨ ਵਿਚ ਇਕ ਵੀ ਹਰੀਜਨ ਗਵਰਨਰ ਨਹੀਂ ਬਣਿਆ। ਸਾਰੇ ਹਿੰਦੁਸਤਾਨ ਵਿਚੋਂ ਇਕ ਵੀ ਹਰੀਜਨ ਨੂੰ ਰਾਜਦੂਤ ਨਹੀਂ ਲਿਆ ਗਿਆ, ਕੋਈ ਚੀਫ਼ ਸੈਕਟਰੀ ਹਰੀਜਨ ਨਹੀਂ ਬਣਿਆ ਜਦੋਂ ਕਿ ਇਨ੍ਹਾਂ ਦੀ ਰਿਜ਼ਰਵੇਸ਼ਨ ਹੈ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਕਈ ਅਜਿਹੇ ਅਫ਼ਸਰ ਹਨ ਜਿਨ੍ਹਾਂ ਨੇ ਹੇਰਾ ਫੇਰੀਆਂ ਕਰਕੇ ਇਸ ਗਲ ਤੇ ਅਮਲ ਨਹੀਂ ਹੋਣ ਦਿਤਾ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਅਸੀਂ ਕਿਸੇ ਗਲ ਵਿਚ ਬਦਲਾ ਨਹੀਂ ਲੈਣਾ ਸਗੋਂ ਜੋ ਰਿਜ਼ਰਵੇਸ਼ਨਜ਼ ਹਨ, ਉਨ੍ਹਾਂ ਤੇ ਅਮਲ ਕਰਾਉਣਾ ਹੈ।

ਇਸ ਰਿਪੋਰਟ ਵਿਚ ਕਈ ਵਾਰਦਾਤਾਂ ਦਸੀਆਂ ਗਈਆਂ ਹਨ ਕਿ ਹਰੀਜਨਾਂ ਨਾਲ ਕਈ ਤਰ੍ਹਾਂ ਦੀਆਂ ਗਲਾਂ ਕੀਤੀਆਂ ਗਈਆਂ ਕਨਸਟੀਚਿਊਸ਼ਨ ਵਿਚ ਧਾਰਾ ਹੈ ਕਿ ਛੂਤ ਛਾਤ ਦੀ ਜਿਹੜੀ ਬਿਮਾਰੀ ਹੈ, ਇਹ ਖਤਮ ਕੀਤੀ ਜਾਏ। ਛੂਤ ਛਾਤ ਦੀ ਬਿਮਾਰੀ ਰਾਜਸਥਾਨ ਆਂਧਰਾ ਪ੍ਰਦੇਸ਼ ਆਦਿ ਥਾਵਾਂ ਤੇ ਬਹੁਤ ਜ਼ਿਆਦਾ ਹੈ ਔਰ ਇਸ ਰਿਪੋਰਟ ਵਿਚ ਹਿੰਦੁਸਤਾਨ ਵਿਚ ਜੋ ਵਾਰਦਾਤਾਂ ਹਰੀਜਨਾਂ ਨਾਲ ਹੋਈਆਂ ਉਨ੍ਹਾਂ ਦਾ ਜ਼ਿਕਰ ਹੈ। ਮੈਂ ਕਹਿਣਾ ਚਾਹੁੰਦਾ ਹਾਂ ਔਰ ਖਾਸ ਤੌਰ ਤੇ ਕਾਂਗਰਸੀ ਭਰਾਵਾਂ ਨੂੰ ਇਸ ਪਾਸੇ ਜੱਦੋ ਜਹਿਦ ਕਰਨੀ ਚਾਹੀਦੀ ਹੈ। ਪੰਜਾਬ ਵਿਚ ਤਾਂ ਖੈਰ ਇਤਨੀ ਬਿਮਾਰੀ ਹੈ ਹੀ ਨਹੀਂ, ਉਹ ਆਪਣੇ ਗਵਾਂਢੀ ਭਰਾਵਾਂ ਨੂੰ ਕਹਿਣ ਕਿ ਹਰੀਜਨਾਂ ਦੇ ਮਸਲੇ ਹੱਲ ਕਰਨ। ਰਾਜ ਸਭਾ ਵਿਚ ਇਕ ਵੀ ਹਰੀਜਨਾਂ ਦਾ ਨੁਮਾਇੰਦਾ ਨਹੀਂ ਲਿਆ ਜਾਂਦਾ।

ਵਿਧਾਨ ਪਰੀਸ਼ਦ ਜਿਸ ਨੂੰ ਕਿ ਇਸ ਸਰਕਾਰ ਨੇ ਖਤਮ ਕਰਨ ਦਾ ਫੈਸਲਾ ਕੀਤਾ ਹੈ ਉਸ ਵਿਚ ਹਰੀਜ਼ਨਾਂ ਦਾ ਕੋਈ ਨੁਮਾਇੰਦਾ ਨਹੀਂ। ਸਾਡੇ ਨਾਲ ਅਗਰ ਸਾਰੇ ਮੈਂਬਰ ਸਾਹਿਬਾਨ ਰਲਨ ਤਾਂ ਇਹ ਜੋ ਸਫੈਦ ਹਾਥੀ ਬੰਨ੍ਹਿਆ ਹੋਇਆ ਹੈ ਉਸ ਨੂੰ ਖਤਮ ਕੀਤਾ ਜਾਵੇ। (ਵਿਘਨ) ਮੈਂ ਦਸਣਾ ਚਾਹੁੰਦਾ ਹਾਂ ਕਿ ਪੰਜਾਬੀ ਯੂਨੀਵਰਸਟੀ ਵਿਚ ਔਰ ਪੰਜਾਬ ਯੂਨੀਵਰਸਟੀ ਵਿਚ ਕਿਸੇ ਹਰੀਜਨ ਨੂੰ ਕੋਈ ਨੁਮਾਇੰਦਗੀ ਨਹੀਂ ਮਿਲਦੀ। ਯੂਨੀਵਰਸਟੀ ਵਿਚ ਜਿਹੜੇ ਸੈਨੇਟ ਦੇ ਮੈਂਬਰ ਹਨ ਉਨ੍ਹਾਂ ਵਿਚੋਂ ਕੋਈ ਵੀ ਹਰੀਜਨ ਨਹੀਂ ਲਿਆ ਜਾਂਦਾ। ਪ੍ਰੋਫ਼ਸਰਾਂ ਦੀਆ ਨੌਕਰੀਆਂ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇ ਮੁਤਾਬਿਕ ਨਹੀਂ ਮਿਲਦੀਆਂ। ਇਥੋਂ ਤਕ ਕਿ ਉਥੇ ਸਟੂਡੈਂਟਸ ਨੂੰ ਰਿਜ਼ਰਵੇਸ਼ਨ ਦੇ ਮੁਤਾਬਿਕ ਐਡਮਿਸ਼ਨ ਨਹੀਂ ਮਿਲਦੀ। ਮੈਂ ਪੰਜਾਬ ਦੀ ਸਰਕਾਰ ਨੂੰ ਕਹਾਂਗਾ ਕਿ ਇਸ ਸਬੰਧ ਵਿਚ ਇਕ ਕਮਿਸ਼ਨ ਬਠਾਉਣਾ ਚਾਹੀਦਾ ਹੈ ਜਿਹੜਾ ਵੇਖੇ ਕਿ ਹਰੀਜਨਾਂ ਨਾਲ ਕੀ ਕੀ ਬੇਇਨਸਾਫੀਆਂ ਕੀਤੀਆਂ ਹਨ। ਆਪ ਨੂੰ ਪਤਾ ਹੈ ਕਿ ਪੰਜਾਬ ਵਿਚ ਹਰੀਜਨ ਵੀ ਬਹੁਤ ਪੜ੍ਹਦੇ ਹਨ। ਉਨ੍ਹਾਂ ਦੀ ਦੇਖ ਭਾਲ ਲਈ, ਉਹਨਾਂ ਦੇ ਹੱਕਾਂ ਦੀ ਰਾਖੀ ਲਈ ਉਨ੍ਹਾਂ ਦੇ ਨੁਮਾਇੰਦੇ ਜ਼ਰੂਰੀ ਹਨ। ਇਸ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ ਹੈ ਇਹ ਗਲ ਚੰਗੀ ਨਹੀਂ ਹੈ। ਸਰਦਾਰ ਰਾਜਾ ਸਿੰਘ ਨੇ ਕਾਲਜਾਂ ਦੇ ਬਾਰੇ ਬੜੀਆਂ ਗਲਾਂ ਕੀਤੀਆਂ ਹਨ। ਮੈਂ ਪਟਿਆਲੇ ਦੇ ਫ਼ਿਜ਼ੀਕਲ ਕਾਲਜ ਦੀ ਗਲ ਦਸਣਾ ਚਾਹੁੰਦਾ ਹਾਂ ਕਿ ਉਥੇ ਹਰੀਜਨਾਂ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ ਹੈ। ਇਹ ਬੜੀ ਬੇਇਨਸਾਫੀ ਦੀ ਗਲ ਹੈ।

ਚੇਅਰਮੈਨ ਸਾਹਿਬ, ਮੈਂ ਪਿਛੇ ਜਿਹੇ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ। ਪਤਾ ਨਹੀਂ ਗਿੱਲ ਸਾਹਿਬ ਦੇ ਵੇਲੇ ਦੀ ਗਲ ਹੈ ਕਿ ਪਤਾ ਨਹੀਂ ਇਧਰਲੇ ਪਾਸੇ ਵਾਲਿਆਂ ਦੇ ਵੇਲੇ ਦੀ ਗਲ ਹੈ। 31 ਹੈਡਮਾਸਟਰ ਪਰੋਮੋਟ ਹੋਏ ਹਨ ਔਰ ਇਕ ਵੀ ਹਰੀਜਨ ਉਨ੍ਹਾਂ ਵਿਚ ਪ੍ਰੋਮੋਟ ਨਹੀਂ ਹੋਇਆ। ਮਹਿਕਮੇ ਨੇ ਗਲਤ ਰਿਪੋਰਟ ਕੀਤੀ ਹੈ ਕਿ ਲੋੜੀਂਦੀ ਸੂਚਨਾ ਨਹੀਂ ਆਈ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਐਕਸ਼ਨ ਲਵੇ ਕਿ ਕਿਉਂ ਨਹੀਂ ਉਨ੍ਹਾਂ ਨੇ ਸੂਚਨਾ ਸਮੇਂ ਸਿਰ ਦਿਤੀ ਅੱਜ ਵੀ ਮਿਸਾਲਾਂ ਇਸ ਕਿਸਮ ਦੀਆਂ ਮਿਲਦੀਆਂ ਹਨ। ਮੈਂ ਅਗੇ ਵੀ ਕਿਹਾ ਸੀ ਕਿ ਇਹ ਵਜ਼ੀਰਾਂ ਦਾ ਰਾਜ ਨਹੀਂ ਇਥੇ ਅਫ਼ਸਰ ਸ਼ਾਹੀ ਦਾ ਰਾਜ ਹੈ, ਇਥੇ ਆਈ. ਏ. ਐਸ. ਅਫ਼ਸਰਾਂ ਦਾ ਰਾਜ ਹੈ। (ਵਿਘਨ) ਇਥੇ ਬੜੀ ਬੇਇਨਸਾਫੀ ਹੋ ਰਹੀ ਹੈ ਔਰ ਖਾਸ ਤੌਰ ਤੇ ਬੜੇ ਬੜੇ ਆਈ. ਏ. ਐਸ. ਅਫ਼ਸਰਾਂ ਦੇ ਹਥੋਂ ਹੋ ਰਹੀ ਹੈ।

ਇਥੇ ਸ੍ਰੀ ਦਾਨਾ ਰਾਮ ਜੀ ਨੇ ਬਹੁਤ ਕੁਝ ਕਿਹਾ ਹੈ, ਉਹ ਇਕ ਗਲ ਭੁਲ ਗਏ ਸੀ। (ਵਿਘਨ) ਇਥੇ ਚੌਥਾ ਹਿਸਾ ਹਰੀਜਨਾਂ ਦਾ ਹੈ। ਉਨ੍ਹਾਂ ਵਿਚਾਰਿਆਂ ਨੂੰ ਹਸਪਤਾਲਾਂ ਵਿਚ ਦਾਖਲ ਨਹੀਂ ਕੀਤਾ ਜਾਂਦਾ, ਦਵਾਈਆਂ ਲਈ ਬੜੀ ਮੁਸ਼ਕਲ ਪੇਸ਼ ਆਉਂਦੀ ਹੈ ਔਰ ਹਸਪਤਾਲਾਂ ਵਿਚ ਉਨ੍ਹਾਂ ਵਿਚਾਰਿਆਂ ਨੂੰ ਬੜਾ ਖਰਾਬ ਹੋਣਾ ਪੈਂਦਾ ਹੈ। ਇਸ ਦੀ ਵਜ੍ਹਾ ਇਹ ਹੈ ਕਿ ਡਾਕਟਰ ਜਿਹੜੇ ਹਨ ਉਹ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਆਈ. ਏ. ਐਸ. ਅਫ਼ਸਰਾਂ ਬਾਰੇ ਬਹਤ ਕੁਝ ਕਿਹਾ

[ਡਾਕਟਰ ਅਮੀਰ ਸਿੰਘ ਕਲਕਟ]
ਜਾ ਰਿਹਾ ਹੈ। ਇਸ ਦੀ ਇਜਾਜ਼ਤ ਨਹੀਂ ਮਿਲਣੀ ਚਾਹੀਦੀ। ਜੇ ਕਿਸੇ ਨੂੰ ਕਿਸੇ ਦੇ ਖਿਲਾਫ਼ ਕੋਈ ਪਰਸਨਲ ਗਰੀਵੈਨਸ ਹੈ ਤਾਂ ਉਸ ਦਾ ਜ਼ਿਕਰ ਕਰਨਾ ਚਾਹੀਦਾ ਹੈ। ਸਾਰਿਆਂ ਬਾਰੇ ਇਹ ਗਲ ਕਹਿਣੀ ਠੀਕ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਤੋ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿਚ ਬੜੀ ਭਾਰੀ ਸੰਖਿਆ ਵਿਚ ਡਾਕਟਰਾਂ ਨੂੰ ਪ੍ਰਾਈਵੇਟ ਪ੍ਰੈਕਟਿਸ ਕਰਨ ਦੀ ਇਜਾਜ਼ਤ ਹੈ। ਗਰੀਬ ਵਿਚਾਰੇ ਬਹੁਤ ਜ਼ਿਆਦਾ ਬਿਮਾਰ ਹੁੰਦੇ ਹਨ। ਹਰੀਜਨਾਂ ਵਿਚਾਰਿਆਂ ਨੂੰ ਰੋਟੀ ਨਹੀਂ ਮਿਲਦੀ, ਬਿਮਾਰੀ ਦਾ ਇਲਾਜ ਨਹੀਂ ਹੁੰਦਾ। ਇਕ ਬਦਕਿਸਮਤੀ ਦੀ ਗਲ ਇਹ ਹੈ ਕਿ ਫੈਮਲੀ ਪਲਾਨਿੰਗ ਲਾਗੂ ਹੋਈ ਹੈ। ਪਰ ਫਿਰ ਵੀ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਦੇ ਨਿਆਣੇ ਵੀ ਜ਼ਿਆਦਾ ਹੁੰਦੇ ਹਨ। ਬੀਮਾਰੀ ਜ਼ਿਆਦਾ ਹੁੰਦੀ ਹੈ। ਜਿਨਾ ਚਿਰ ਤਕ ਡਾਕਟਰ ਨੂੰ 16 ਰੁਪਏ ਫ਼ੀਸ ਨਾ ਦੇ ਦੇਣ ਉਥੇ ਹਸਪਤਾਲ ਵਿਚ ਦਾਖ਼ਲਾ ਨਹੀਂ ਮਿਲਦਾ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਡਾਕਟਰਾਂ ਦੀ ਪ੍ਰਾਈਵੇਟ ਪਰੈਕਟਿਸ ਬੰਦ ਹੋਣੀ ਚਾਹੀਦੀ ਹੈ। ਗਰੀਬਾਂ ਦੇ ਦਾਖ਼ਲੇ ਹਸਪਤਾਲਾਂ ਵਿਚ ਫ਼ਰੀ ਹੋਣੇ ਚਾਹੀਦੇ ਹਨ। ਉਨ੍ਹਾਂ ਨੂੰ ਚੰਗੀ ਤਰ੍ਹਾਂ ਅਟੈਂਡ ਕਰਨਾ ਚਾਹੀਦਾ ਹੈ।

ਮੈਂ ਦੂਸਰੇ ਇਹ ਅਰਜ਼ ਕਰਾਂਗਾ ਕਿ ਇਹ ਜਿਹੜੀ ਹਰੀਜਨਾਂ ਦੀ ਰਿਪੋਰਟ ਲਿਖੀ ਹੈ ਇਸ ਤੇ ਲਿਖਣ ਵਾਲਾ ਆਪ ਹਰੀਜਨ ਨਹੀਂ ਹੈ। ਜਦ ਤਕ ਕੋਈ ਵਡਾ ਹਰੀਜਨ ਅਫ਼ਸਰ ਉਪਰ ਨਾ ਬੈਠਾ ਹੋਵੇ ਕਿਸ ਤਰ੍ਹਾਂ ਇਨ੍ਹਾਂ ਦੇ ਭਲੇ ਦੀ ਕੋਈ ਗਲ ਸੋਚੀ ਜਾ ਸਕਦੀ ਹੈ। ਜਿਹੜੇ ਵੈਲਫ਼ੇਅਰ ਡਿਪਾਰਟਮੈਂਟ ਵਿਚ ਹਰੀਜਨ ਅਫ਼ਸਰ ਹਨ ਉਹ ਆਪਣੇ ਆਪ ਨੂੰ ਹਰੀਜਨ ਹੀ ਨਹੀਂ ਸਮਝਦੇ ਕਿਉਂਕਿ ਜਿਹੜਾ ਹਰੀਜਨ ਵਡਾ ਅਫ਼ਸਰ ਹੋ ਜਾਂਦਾ ਹੈ ਉਸ ਨੂੰ ਹਰੀਜਨਾਂ ਨਾਲ ਨਫ਼ਰਤ ਸ਼ੁਰੂ ਹੋ ਜਾਂਦੀ ਹੈ। ਉਹ ਆਪਣੇ ਵਿਆਹ ਹੋਰ ਜਾਤੀਆਂ ਵਿਚ ਕਰਾਣ ਲਗ ਪੈਂਦੇ ਹਨ। ਮੈਂ ਕਹਾਂਗਾ ਕਿ ਇਹ ਗਲ ਉਨ੍ਹਾਂ ਨੂੰ ਨਹੀਂ ਕਰਨੀ ਚਾਹੀਦੀ। ਆਪਣੇ ਖ਼ਾਨਦਾਨ ਨੂੰ ਯਾਦ ਰਖਣਾ ਚਾਹੀਦਾ ਹੈ। ਹਰੀਜਨਾਂ ਨੂੰ ਨੌਕਰੀਆਂ ਮਿਲਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਹਰੀਜਨਾਂ ਲਈ ਰਿਜ਼ਰਵੇਸ਼ਨ ਦਾ ਜਿਥੋਂ ਤਕ ਤਅੱਲੁਕ ਹੈ, ਉਸ ਦੇ ਲਈ ਬੜੇ ਸਰਕੂਲਰ ਜਾਰੀ ਹੋਏ ਹਨ, ਉਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਤੇ ਅਮਲ ਨਹੀਂ ਹੁੰਦਾ। ਮੈਂ ਪੰਜਾਬ ਦੀ ਸਰਕਾਰ ਨੂੰ ਕਹਾਂਗਾ ਕਿ ਇਕ ਬੜਾ ਭਾਰੀ ਡੈਪੂਟੇਸ਼ਨ ਉਨ੍ਹਾਂ ਸਰਕੂਲਰਜ਼ ਨੂੰ ਅਮਲ ਵਿਚ ਲਿਆਉਣ ਲਈ ਇਨ੍ਹਾਂ ਨੂੰ ਮਿਲਿਆ ਤੇ ਕਿਹਾ ਕਿ ਜਿਹੜੇ ਪੰਜਾਬ ਸਰਕਾਰ ਨੇ ਇਸ ਸਿਲਸਲੇ ਵਿਚ ਸਰਕੂਲਰ ਜਾਰੀ ਕੀਤੇ ਹਨ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰਕੇ ਕਾਨੂੰਨ ਦੀ ਸ਼ਕਲ ਵਿਚ ਅਨੈਕਟਮੈਂਟ ਕਰਨੀ ਚਾਹੀਦੀ ਹੈ ਤੇ ਉਹ ਇਕ ਐਕਟ ਦੀ ਸ਼ਕਲ ਵਿਚ ਛਾਪਣੇ ਚਾਹੀਦੇ ਹਨ। ਇਕ ਮੈਂ ਹੋਰ ਅਰਜ਼ ਕਰਾਂ ਕਿ ਇਕ ਕਮੇਟੀ ਬਣਾਈ ਸੀ ਜਿਸ ਨੇ ਹਰੀਜਨਾਂ ਦੇ ਘਰਾਂ ਵਿਚ ਜਾ ਜਾ ਕੇ ਹਰ ਕਿਸਮ ਦੀ ਇਨਕੁਆਇਰੀ ਕੀਤੀ ਸੀ ਅਤੇ ਉਸਨੇ ਆਪਣੀ ਰਿਪੋਰਟ ਦਿਤੀ ਸੀ। ਪਰ ਉਹ ਅਜੇ ਤਕ ਸ਼ਾਇਆ ਨਹੀਂ ਹੋਈ। ਇਥੇ ਪੇਸ਼ ਹੋਈ ਹੈ। ਮੈਂ ਬੇਨਤੀ ਕਰਾਂਗਾ ਕਿ ਉਹ ਰਿਪੋਰਟ ਲਾਗੂ ਕਰਕੇ ਸ਼ਾਇਆ ਕੀਤੀ ਜਾਏ। ਉਸ ਕਮੇਟੀ ਦੇ ਜਿਹੜੇ ਨੁਮਾਇੰਦੇ ਸੀ ਉਹ ਹਰੀਜਨ ਸਨ ਤੇ ਉਨ੍ਹਾਂ ਨੇ ਬੜੇ ਚੰਗੇ ਸੁਝਾਉ ਦਿਤੇ ਹੋਣਗੇ, ਉਨ੍ਹਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਹੁਣ ਮੈਂ ਹਰੀਜਨਾਂ ਦੇ ਵਜ਼ੀਫਿਆਂ ਦੀ ਗਲ ਕਰਨੀ ਚਾਹੁੰਦਾ ਹਾਂ। ਇਹ ਵਜ਼ੀਫੇ ਬੜੀ ਦੇਰ ਦੇ ਮੁਕਰੱਰ ਕੀਤੇ ਹੋਏ ਹਨ। ਚੂੰਕਿ ਮਹਿੰਗਾਈ ਬਹੁਤ ਵਧੀ ਹੈ ਉਸ ਦੇ ਨਾਲ ਨਾਲ ਇਹ ਵੀ ਵਧਣੇ ਚਾਹੀਦੇ ਹਨ। ਹਰੀਜਨਾਂ ਨੂੰ ਰਿਮੀਸ਼ਨ ਮਿਲਣੀ ਚਾਹੀਦੀ ਹੈ, ਖਾਸ ਕਰਕੇ ਲੜਕੀਆਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਕਿ ਉਹ ਪੜ੍ਹ ਸਕਣ। ਮੈਂ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕੰਮਪਲਸਰੀ ਐਜੂਕੇਸ਼ਨ ਸਕੀਮ ਦਾ ਹਰੀਜਨਾਂ ਨੂੰ ਬੜਾ ਨੁਕਸਾਨ ਹੋਇਆ ਹੈ ਅਤੇ ਇਹ ਬਿਲਕੁਲ ਫ਼ੇਲ ਹੋਈ ਹੈ। ਚੇਅਰਮੈਨ ਸਾਹਿਬ, ਗਰੀਬਾਂ ਨਾਲ ਤੁਹਾਨੂੰ ਪਿਆਰ ਹੈ, ਤੁਸੀਂ ਜਾ ਕੇ ਪਿੰਡਾਂ ਵਿਚ ਵੇਖੋ 11-11, 12-12 ਸਾਲ ਦੇ ਹਰੀਜਨਾਂ ਦੇ ਬੱਚੇ ਰਲਦੇ ਫਿਰਦ ਹਨ ਉਨ੍ਹਾਂ ਨੂੰ ਪੜ੍ਹਾਇਆ ਨਹੀਂ ਜਾਂਦਾ। ਮਾਸਟਰ ਉਨ੍ਹਾਂ ਨੂੰ ਦਾਖ਼ਲ ਨਹੀਂ ਕਰਦੇ। ਕਾਂਗਰਸ ਸਰਕਾਰ ਨੇ ਜਿਹੜੀ ਚੀਜ਼ ਦਾ ਨਾਅਰਾ ਲਾਇਆ ਸੀ ਉਸ ਤੇ ਅਮਲ ਵੀ ਹੋਣਾ ਚਾਹੀਦਾ ਸੀ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਐਜੂਕੇਸ਼ਨ ਲਈ ਇੰਨਾ ਰੌਲਾ ਪਾਇਆ ਪਰ ਐਜੂਕੇਸ਼ਨ ਗਰੀਬਾਂ ਦੇ ਬਚਿਆਂ ਨੂੰ ਦਿਤੀ ਹੀ ਨਹੀਂ ਗਈ। ਉਹ ਦੁਕਾਨਾਂ ਤੇ ਭਾਂਡ ਮਾਂਜਦੇ ਫਿਰਦੇ ਹਨ। ਇਹ ਬੜੀ ਤਰਸਯੋਗ ਗਲ ਹੈ, ਉਨ੍ਹਾਂ ਦੀ ਹਾਲਤ ਬੜੀ ਭੈੜੀ ਹੈ। ਜਦ ਤਕ ਉਹ ਵਿਦਿਆ ਪ੍ਰਾਪਤ ਨਹੀਂ ਕਰਨਗੇ ਉਨ੍ਹਾਂ ਦਾ ਸੁਧਾਰ ਨਹੀਂ ਹੋ ਸਕੇਗਾ। (ਵਿਘਨ) (ਸ਼ੋਰ) ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਹ ਕੇਂਦਰ ਦੀ ਸਰਕਾਰ ਵਾਂਗ ਨਾ ਕਰਨ। ਜਿਸਤਰ੍ਹਾਂਇਥੇ ਹਾਊਸ ਵਿਚ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਪੰਜਾਬ ਨੂੰ ਕੈਲੀਫੋਰਨੀਆ ਬਣਾਉਣਾ ਹੈ (ਵਿਘਨ)

**Mr. Chairman** : Please wind up.

**ਸਰਦਾਰ ਦਲੀਪ ਸਿੰਘ ਪਾਂਧੀ** : ਇਕ ਗਲ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਇਕ ਪਿੰਡ ਵਿਚ ਕਿਸੇ ਗ਼ਰੀਬ ਹਰੀਜਨ ਨਾਲ ਬੜਾ ਭਾਰੀ ਧਕਾ ਹੋਇਆ ਹੈ (ਵਿਘਨ) ਉਹਦੀ ਪੜਤਾਲ ਹੋਈ। ਜਿਹੜੇ ਸਬੰਧਤ ਐਜੂਕੇਸ਼ਨ ਅਧਿਕਾਰੀ ਹਨ ਉਨ੍ਹਾਂ ਨੇ ਉਸ ਵਲ ਕੋਈ ਧਿਆਨ ਨਾ ਦਿਤਾ। ਮੈਂ ਸਰਕਾਰ ਨੂੰ ਕਹਾਂਗਾ ਕਿ ਅਫਸਰਸ਼ਾਹੀ ਨੂੰ ਬੰਨ੍ਹ ਕੇ ਰਖਣ, ਉਨ੍ਹਾਂ ਤੇ ਕੰਟਰੋਲ ਕਰਨ, ਨਹੀਂ ਤਾਂ ਕਲ ਨੂੰ ਉਨ੍ਹਾਂ ਨੇ ਹੀ ਤੁਹਾਨੂੰ ਬਦਨਾਮ ਕਰ ਦੇਣਾ ਹੈ। ਕਿਤੇ ਉਹ ਗਲ ਨਾ ਹੋਵੇ ਕਿ ਦੀਵੇ ਥਲੇ ਹਨੇਰਾ। (ਸ਼ੋਰ) (ਵਿਘਨ) (ਸ਼ੋਰ)

ਚੇਅਰਮੈਨ ਸਾਹਿਬ, ਹਰੀਜਨਾਂ ਦੀ ਪੜ੍ਹਾਈ ਦਾ (ਵਿਘਨ) (ਸ਼ੋਰ)।

**Mr. Chairman** : Please wind up.

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਮੈਂ ਕਿਸੇ ਕੰਮ ਲਈ ਸੈਕਟਰੀ ਵਿਧਾਨ ਪਰੀਸ਼ਦ ਸਾਹਿਬ ਦੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਉਨ੍ਹਾਂ ਨੇ ਮੈਨੂੰ ਕਢ ਦਿਤਾ...... (ਵਿਘਨ) (ਸ਼ੋਰ)]

**Mr. Chairman** : Please wind up. [Noise] (Interruptions.)

**ਸਰਦਾਰ ਦਲੀਪ ਸਿੰਘ ਪਾਂਧੀ** : ਬਾਕੀ ਇਕ ਗਲ ਇਹ ਹੈ, ਚੇਅਰਮੈਨ ਸਾਹਿਬ, ਐਸ. ਐਚ. ਉ. ਸਰਹੰਦ ਹਰੀਜਨਾ ਲੋਕਾਂ ਦਾ ਬੜਾ ਭੈੜਾ ਹਾਲ ਕਰਦੇ ਹਨ........(ਸ਼ੋਰ) (ਵਿਘਨ)।

**Mr. Chairman :** Please wind up. [Interruptions]

**ਸਰਦਾਰ ਦਲੀਪ ਸਿੰਘ ਪਧੀ :** ਚੰਗਾ ਜੀ ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਹ ਗਰੀਬ ਹਰੀਜਨ ਲੋਕਾਂ ਦੀਆਂ ਤਕਲੀਫਾਂ ਦੂਰ ਕਰਨ ਦੇ ਪੂਰੇ ਪੂਰੇ ਜਤਨ ਕਰਨ। ਸ਼ੁਕਰੀਆ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਚੇਅਰਮੈਨ ਸਾਹਿਬ, ਗਲ ਇਹ ਹੈ ਕਿ ਹਾਊਸ ਦੇ ਵਿੱਚ ਕੁਝ ਇਸ ਤਰ੍ਹਾਂ ਦੀ ਰਵਾਇਤ ਕਾਇਮ ਹੋ ਗਈ ਹੈ ਕਿ ਜੋ ਕੋਈ ਇਧਰੋਂ ਬੋਲਦਾ ਹੈ ਤਾਂ ਉਧਰਲਿਆਂ ਤੇ ਅਟੈਕ ਕਰਦਾ ਹੈ ਤੇ ਜੋ ਕੋਈ ਉਸ ਪਾਸਿਉਂ ਬੋਲੇ ਤਾਂ ਇਧਰਲਿਆਂ ਤੇ ਅਟੈਕ ਕਰਦਾ ਹੈ। ਮੈਂ ਇਸ ਤਰ੍ਹਾਂ ਨਹੀਂ ਬੋਲਣਾ। ਮੈਂ ਸਿਰਫ਼, ਚੇਅਰਮੈਨ ਸਾਹਿਬ, ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਨਾਲ ਹਿੰਦੁਸਤਾਨ ਨੂੰ ਸਾਰੇ ਮੁਲਕ ਨੂੰ ਫ਼ਾਇਦਾ ਪਹੁੰਚ ਸਕੇ, ਕਿਉਂਕਿ ਇਥੇ ਬੜੇ ਬੜੇ ਕੁਆਲੀਫ਼ਾਈਡ ਅਫ਼ਸਰ ਅਤੇ ਜਨਤਾ ਵੀ ਬੈਠੀ ਹੈ। ਉਸ ਦਾ ਅਸੀਂ ਕਿਉਂ ਫ਼ਾਇਦਾ ਨਾ ਕਰੀਏ। ਚੇਅਰਮੈਨ ਸਾਹਿਬ, ਇਸ ਹਿੰਦੁਸਤਾਨ ਵਿਚ ਉਸਦੀ ਜਿਸਨੂੰ ਹਰੀਜਨ ਦੇ ਨਾਂ ਤੇ ਨਾਪਿਆ ਜਾਂਦਾ ਹੈ, ਬਹੁਤ ਭੈੜੀ ਤੇ ਬੁਰੀ ਹਾਲਤ ਹੋ ਰਹੀ ਹੈ। 20 ਸਾਲਾਂ ਤੋਂ ਵੀ ਪਹਿਲਾਂ ਦੀ ਗਲ ਹੈ ਅਤੇ ਜਦੋਂ ਆਜ਼ਾਦੀ ਹਾਲਾਂ ਆਈ ਹੀ ਸੀ। ਵੈਸੇ ਤਾਂ ਬਹੁਤ ਪਹਿਲਾਂ ਸਾਡੇ ਗੁਰੂਆਂ ਨੇ ਵੀ ਕਿਹਾ ਸੀ :

"ਕੁਦਰਤ ਦੇ ਸਭ ਬੰਦੇ
ਕੌਣ ਭਲੇ ਕੌਣ ਮੰਦੇ"

ਲੇਕਿਨ ਇਸ ਦੇਸ਼ ਦੇ ਜਿਹੜੇ ਖ਼ੁਦਗਰਜ਼ ਬੰਦੇ ਸੀ ਉਨ੍ਹਾਂ ਨੇ ਇਨ੍ਹਾਂ, ਸ਼ਬਦਾਂ ਨੂੰ ਮੁੱਖ ਨਹੀਂ ਰਖਿਆਂ ਤੇ ਉਨ੍ਹਾਂ ਨੂੰ ਜਦੋਂ ਵੀ ਮੌਕਾ ਲਗਿਆ ਉਹ ਇਨ੍ਹਾਂ ਨੂੰ ਲਤਾੜ ਕੇ ਲੰਘਦੇ ਰਹੇ। ਪਰ ਇਸ ਦੇਸ਼ ਦਾ ਹਰੀਜਨ ਵਫ਼ਾਦਾਰ ਨਿਕਲਿਆ ਤੇ ਉਸਨੇ ਹਰ ਥਾਂ ਤੇ ਆਪਣੀ ਵਫ਼ਾਦਾਰੀ ਦਾ ਸਬੂਤ ਦਿਤਾ। 18 ਨਵੰਬਰ, 1932 ਨੂੰ ਮਹਾਤਮਾ ਗਾਂਧੀ ਨੇ ਡਾਕਟਰ ਅੰਬੇਦਕਰ ਨੂੰ ਲਿਖਿਆ ਅਤੇ ਉਸਨੂੰ ਜਗਾਇਆ ਕਿ ਇਸ ਦੇਸ਼ ਦਾ ਇਕ ਐਸਾ ਅੰਗ ਹੈ ਜਿਹੜਾ ਪਛੜ ਗਿਆ ਹੈ ਤੇ ਜੇਕਰ ਉਸ ਅੰਗ ਦਾ ਸੁਧਾਰ ਨਾ ਕੀਤਾ ਗਿਆ ਤਾਂ ਕਿਤੇ ਦੇਸ਼ ਨੂੰ ਅਧਰੰਗ ਨਾ ਹੋ ਜਾਏ। ਤੁਸੀਂ ਸਾਡੇ ਨਾਲ ਬੈਠ ਕੇ ਗਲ ਬਾਤ ਕਰ ਲਉ। ਅਸੀਂ ਐਸੀ ਕਮਿਊਨਿਟੀ ਨੂੰ ਅਗੇ ਲਿਆਵਾਂਗੇ। 18 ਨਵੰਬਰ ਨੂੰ ਉਨ੍ਹਾਂ ਨੇ ਲਿਖਿਆ ਤੇ 20 ਨੂੰ ਮਰਨ ਵਰਤ ਰਖ ਦਿਤਾ। 25 ਨੂੰ ਮਹਾਤਮਾ ਗਾਂਧੀ ਜੀ ਅਤੇ ਡਾਕਟਰ ਅੰਬੇਦਕਰ ਵਿੱਚ ਇਕ ਫ਼ੈਸਲਾ ਪੂਨਾ ਵਿੱਚ ਹੋਇਆ ਜਿਹੜਾ 'ਪੂਨਾ ਪੈਕਟ' ਦੇ ਨਾਂ ਤੇ ਮਸ਼ਹੂਰ ਹੈ। 20 ਸਾਲਾਂ ਅੰਦਰ ਕੀ ਹੋਇਆ। ਚਾਹੇ ਕਾਂਗ੍ਰਸ ਰਾਜ ਰਿਹਾ ਜਾਂ ਨਾ ਰਿਹਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਜਿੰਨੇ ਵੀ ਆਨਰੇਬਲ ਮੈਂਬਰ ਬੋਲੇ ਹਨ ਉਨ੍ਹਾਂ ਨੇ ਬਾਹਰਲੇ ਸੂਬਿਆਂ ਦੀਆਂ ਮਿਸਾਲਾਂ ਦਿਤੀਆਂ ਕਿ ਉਥੇ ਹਰੀਜਨਾਂ ਦੀ ਬੜੀ ਭੈੜੀ ਹਾਲਤ ਹੈ, ਪਰ ਇਹ ਤਸਲੀਮ ਕੀਤਾ ਕਿ ਇਥੋਂ ਦੇ ਹਰੀਜਨਾਂ ਦੀ ਹਾਲਤ ਬਹੁਤ ਚੰਗੀ ਹੈ। ਪਰ ਜਿਹੜਾ ਇਥੇ ਹਾਲ ਹੈ...... ਵਿਘਨ) ਸ਼੍ਰੀ ਸ਼ੰਕਰਾਚਾਰੀਆ ਦਾ ਨਾਂ ਨਹੀਂ ਲੈਣਾ ਚਾਹੀਦਾ ਕਿਉਂਕਿ ਕੇਸ ਕੋਰਟ ਵਿਚ ਚਲ ਰਿਹਾ ਹੈ। ਉਨ੍ਹਾਂ ਦੀ ਹੈਲਪ ਲਈ ਬਰਹਮ ਦੱਤ ਆਦਿ ਵਰਗੇ ਲੋਕ ਆਉਂਦੇ ਹਨ। ਪਰ ਹਰੀਜਨਾਂ ਦੀ ਮੌਕੇ ਤੇ ਕੋਈ ਹੈਲਪ ਨਹੀਂ ਕਰਦਾ। ਇਸ ਹਰੀਜਨ ਪਾਸ ਐਸਾ ਮੌਕਾ ਸੀ ਕਿ 1947 ਵਿਚ, ਚੇਅਰਮੈਨ ਸਾਹਿਬ, ਫ਼ੀਲ ਨਾ ਕਰਨਾ, ਜਦੋਂ ਪਾਕਿਸਤਾਨ

ਬਣਿਆ, ਜੇ ਹਰੀਜਨ ਉਸ ਮੌਕੇ ਤੇ ਵਫ਼ਾਦਾਰੀ ਨਾ ਕਰਦਾ ਤਾਂ ਅੱਜ ਹਿੰਦੁਸਤਾਨ ਦੀ ਹੱਦ ਕਿਤੇ ਹੋਰ ਹੁੰਦੀ। ਲੇਕਿਨ ਇਥੇ ਉਸ ਬੰਦੇ ਨੂੰ ਹੁਣ ਇਨਸਾਨ ਨਹੀਂ ਸਮਝਿਆ ਜਾਂਦਾ। ਤੁਹਾਡਾ ਮੰਦਰਾਂ ਵਿੱਚ ਤੇ ਗੁਰਦਆਰਿਆਂ ਵਿਚ ਭਗਤੀ ਕਰਨ ਦਾ ਕੋਈ ਫਾਇਦਾ ਨਹੀਂ ਜੇਕਰ ਤੁਸੀਂ ਇਕ ਉਸਦੇ ਬਣਾਏ ਹੋਏ ਬੰਦੇ ਨੂੰ ਗਲ ਨਾਲ ਨਹੀਂ ਲਾ ਸਕਦੇ।

ਹਰੀਜਨਾਂ ਨੂੰ ਕਮਜ਼ੋਰ ਸਮਝਿਆ ਗਿਆ ਤੇ ਹਰ ਜਗ੍ਹਾ ਲਤਾੜਨ ਦੀ ਕੋਸ਼ਿਸ਼ ਕੀਤੀ। ਜੇਕਰ ਉਸਨੂੰ ਤਕੜਾ ਸਮਝਿਆ ਜਾਂਦਾ ਤਾਂ ਕਾਨੂੰਨ ਇਸ ਢੰਗ ਨਾਲ ਬਣਾਇਆ ਜਾਂਦਾ ਕਿ ਜਿਹੜੇ ਅਫ਼ਸਰ ਅੱਜ ਇਹ ਨੀਅਤ ਰਖਦੇ ਹਨ ਕਿ ਜੋ ਛੋਟੇ ਛੋਟੇ ਹਰੀਜਨ ਮੁਲਾਜ਼ਮ ਹਨ ਉਨ੍ਹਾਂ ਦੀਆਂ ਰਿਪੋਰਟਾਂ ਦੀ ਅੱਤਕ ਖਰਾਬ ਕਰਨੀਆਂ ਹਨ, ਉਸ ਵਿੱਚ ਕੋਈ ਸਜ਼ਾ ਮੁਕੱਰਰ ਕੀਤੀ ਜਾਂਦੀ ਤਾਂ ਉਸਦੀ ਨੀਅਤ ਉਸ ਹਰੀਜਨ ਮਲਾਜ਼ਮ ਨੂੰ ਨੀਚਾ ਕਰਨ ਦੀ ਬਜਾਏ ਉਚਾ ਚੁਕਣ ਦੀ ਬਣ ਜਾਂਦੀ। ਉਸੇ ਦੇਸ਼ ਦੀ ਸਰਕਾਰ ਤਕੜੀ ਹੁੰਦੀ ਹੈ ਜਿਸ ਦੇਸ਼ ਦੀ ਆਪੋਜ਼ੀਸ਼ਨ ਤਕੜੀ ਹੋਵੇ। ਉਸ ਮੌਕੇ ਤੇ ਅਗਰ ਸਾਡਾ ਕਸੂਰ ਸੀ ਤਾਂ ਤੁਸੀਂ ਵੀ ਉਸ ਵਿਚ ਹਿਸੇਦਾਰ ਹੋ, ਉਸ ਤੋਂ ਬਰੀ ਨਹੀਂ ਹੋ। ਅਗਰ ਸ਼ੰਕਰਾਚਾਰੀਆ ਦੀ ਮਦਦ ਲਈ ਕੋਈ ਆਉਂਦਾ ਹੈ ਤਾਂ ਇਹ ਨਹੀਂ ਕਿ ਅਸੀਂ ਇਧਰ ਬੈਠੇ ਹਾਂ ਸਰਦਾਰ ਭਗਤ ਸਿੰਘ ਹੋਰੀਂ ਉਧਰ ਬੈਠੇ ਹਨ ਤਾਂ ਇਹ ਗਲ ਅਸੀਂ ਨਹੀਂ ਸੋਚਣੀ। ਅਸੀਂ ਨੀਲੀ ਪਗੜੀ ਅਤੇ ਚਿੱਟੀ ਪਗੜੀ ਵਿਚ ਕੋਈ ਫਰਕ ਨਹੀਂ ਰਖਣ ਦੇਣਾ ਅਤੇ ਅਸੀਂ ਸਾਰਿਆਂ ਨੇ ਇਕਠੇ ਹੋਣਾ ਹੈ ਅਤੇ ਹਰੀਜਨਾਂ ਨਾਲ ਬਦਸਲੂਕੀ ਨਹੀਂ ਹੋਣ ਦੇਣੀ। (ਤਾੜੀਆਂ) (ਵਿਘਨ) ਜਿਹੜੇ ਕਹਿੰਦੇ ਹਨ ਕਿ ਇਧਰ ਆ ਜਾਉ ਜਾਂ ਜੋ ਸਾਡੇ ਵਲੋਂ ਕਿਸੇ ਨੂੰ ਕਹਿੰਦੇ ਹਨ ਕਿ ਇਧਰ ਆ ਜਾਵੋ ਉਹ ਖੁਦਗਰਜ਼ ਹਨ। ਅਗਰ ਤੁਸੀਂ ਸੱਚੀ ਮੁਚੀ ਗੁਰਬਾਣੀ ਦੇ ਉਪਾਸ਼ਕ ਹੋ ਤਾਂ ਤਕੜੇ ਹੋਕੇ ਇਸ ਕੰਮ ਨੂੰ ਕਰੋ। ਮੈਂ ਇਸ ਪਾਸੇ ਬੈਠਦਾ ਹੋਇਆ ਪਰ ਸੀਨੀਅਰ ਹੋਣ ਦੇ ਨਾਤੇ ਕਹਾਂਗਾ ਕਿ ਇਹ ਵਕਤ ਇਸ ਤਾਕ ਵਿਚ ਰਹਿਣ ਦਾ ਨਹੀਂ, ਕਿ ਡਾਕਟਰ ਸਾਹਿਬ ਨੂੰ ਜਾਂ ਤਾਰਾ ਸਿੰਘ ਲਾਇਲਪੁਰੀ ਨੂੰ ਵਕਤ ਮਿਲੇ ਜਾਂ ਮੈਨੂੰ ਮਿਲੇ। ਇਸ ਤਰ੍ਹਾਂ ਇਨ੍ਹਾਂ ਨੇ ਆਪਨੂੰ ਕੁਝ ਨਹੀਂ ਦੇਣਾ। ਤਕੜੇ ਹੋ ਕੇ ਪੈ ਜਾਉ। ਨੀਅਤ ਸਾਫ ਹੋਣੀ ਚਾਹੀਦੀ ਹੈ ਤਾਕਿ ਐਸਾ ਨਾ ਹੋਵੇ ਕਿ ਹਰੀਜਨਾਂ ਨਾਲ ਮਾੜਾ ਸਲੂਕ ਹੋਵੇ। ਇਕ ਇਕ ਮਹਿਕਮਾ ਦੇਖ ਲਉ। ਸਰਦਾਰ ਆਤਮਾ ਸਿੰਘ ਜੀ, ਸਾਡੇ ਲੜਕੇ ਡਰਦੇ ਹਨ ਅਤੇ ਕਹਿੰਦੇ ਹਨ ਕਿ ਦੇਖਣਾ ਕਿਸੇ ਮਹਿਕਮੇ ਦਾ ਨਾਂ ਨਾ ਲੈ ਦੇਣਾ। ਸਿਵਿਲ ਸਪਲਾਈਜ਼ ਦੇ ਮਹਿਕਮੇ ਦੀ ਗਲ ਨਾ ਕਰਨਾ, ਮਾਰੇ ਜਾਵਾਂਗੇ। ਉਨ੍ਹਾਂ ਨੂੰ ਇਹ ਡਰ ਹੈ ਕਿ ਉਨ੍ਹਾਂ ਦੀ ਕਾਨੂੰਨ ਹੇਠ ਜਵਾਬ ਤਲਬੀ ਹੋ ਜਾਵੇਗੀ ਕਿ ਤੁਸੀਂ ਪਲੀਟੀਕਲ ਪ੍ਰੈਸ਼ਰ ਪਵਾਇਆ ਹੈ। ਮੈਂ ਨਹੀਂ ਸਮਝਦਾ ਕਿ ਇਹ ਕੀ ਗਲ ਹੈ, ਇਹ ਕਿਸ ਤਰ੍ਹਾਂ ਪੁਲੀਟੀਕਲ ਪ੍ਰੈਸ਼ਰ ਹੈ। ਜਿਸ ਨੂੰ ਤਕਲੀਫ ਹੋਵੇ ਉਹ ਬੋਲੇ ਵੀ ਨਾ ? ਅਗਰ ਅਸੀਂ ਇਹ ਗਲ ਵੀ ਨਾ ਕਰਾਂਗੇ ਤਾਂ ਅਸੀਂ ਇਥੇ ਆਏ ਕਿਉਂ ਹਾਂ ? ਕੀ ਇਹ ਜੋ 300–400 ਰੁ॰ ਮਿਲਦੀ ਹੈ ਇਹੀ ਲੈਣ ਆਏ ਹਾਂ ? ਉਨ੍ਹਾਂ ਵਿਚਾਰੀਆਂ ਨੂੰ ਡਰਾਇਆ ਜਾਂਦਾ ਹੈ। ਸਿਵਿਲ ਸਪਲਾਈਜ਼, ਐਕਸਾਈਜ਼ ਅਤੇ ਟੈਕਸੇਸ਼ਨ ਦੇ ਮਹਿਕਮੇ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ। ਇਹ ਬੜੀ ਮਾੜੀ ਗਲ ਹੈ। ਤੁਸੀਂ ਆਪਣਾ ਮਨ ਬਣਾ ਲਉ ਅਤੇ ਫੈਸਲਾ ਕਰ ਲਉ ਕਿ ਅਗਰ ਤੁਸੀਂ ਸੱਚੀ ਮੁਚੀ ਗੁਰੂ ਦੇ ਸਿਖ ਹੋ ਤਾਂ ਇਨ੍ਹਾਂ ਦੀ ਤਬੀਅਤ ਸਾਫ ਕਰ ਦੇਣੀ ਹੈ। ਕਾਨੂੰਨ ਰਾਹੀਂ ਵਧਣਾ ਹੈ। ਪ੍ਰੋਮੋਸ਼ਨਾਂ ਦੇ ਸਿਲਸਿਲੇ ਵਿਚ ਆਪ ਨੂੰ ਪਤਾ ਨਹੀਂ ਚਲਦਾ ਕਿ ਉਨ੍ਹਾਂ ਨਾਲ ਕੀ ਬੀਤਦੀ ਹੈ। ਉਨ੍ਹਾਂ ਦੀਆ ਰਿਪੋਰਟਾਂ ਖਰਾਬ ਕਰ ਦਿਤੀਆਂ ਜਾਂਦੀਆਂ ਹਨ।

[ਚੌਧਰੀ ਜਗਤ ਰਾਮ]

ਉਨ੍ਹਾਂ ਦੀ ਤਰੱਕੀ ਵਿਚ ਰੋੜਾ ਅਟਕਾਇਆ ਜਾਂਦਾ ਹੈ। ਫਿਰ ਚਮੜੇ ਦਾ ਜੋ ਮਹਿਕਮਾ ਹੈ ਉਸ ਨੂੰ ਦੇਖੋ ਉਸ ਵਿਚ ਉਹ ਲੜਕੇ ਜਿਨ੍ਹਾਂ ਨੂੰ ਤਜਰਬਾ ਸੀ, ਜੋ ਉਸ ਦੇ ਮਾਹਰ ਸਨ ਉਨ੍ਹਾਂ ਨੂੰ ਬਹੁਤ ਘਟ ਲਾਇਆ ਗਿਆ ਹੈ। ਜਿਨ੍ਹਾਂ ਨੂੰ ਟੈਨਿੰਗ ਇੰਡਸਟਰੀ ਦਾ 10-15 ਸਾਲ ਦਾ ਤਜਰਬਾ ਸੀ ਉਨ੍ਹਾਂ ਨੂੰ ਇਹ ਕਹਿ ਕੇ ਹਟਾ ਦਿਤਾ ਗਿਆ ਹੈ ਕਿ ਇਹ ਤਾਂ ਅੰਡਰ ਮੈਟਰਿਕ ਹੈ, ਮਿਡਲ ਹੈ। ਮੈਂ ਕਹਿੰਦਾ ਹਾਂ ਕਿ ਆਪ ਕਿਸੇ ਐਮ. ਏ., ਬੀ. ਏ. ਪਾਸ ਨੂੰ ਉਥੇ ਲਗਾ ਦਿਉ; ਉਸ ਨੂੰ ਕੀ ਪਤਾ ਲਗੇਗਾ ਕਿ ਕੋਈ ਚਮੜਾ ਕਿਸ ਪਸ਼ੂ ਦਾ ਹੈ। ਇਕ ਵਾਰੀ ਮੇਰਾ ਇੰਟਰਵਿਊ ਹੋਇਆ ਤਾਂ ਮੈਥੋਂ ਲੈਦਰ ਦੇ ਮਹਿਕਮੇ ਦੇ ਡਾਇਰੈਕਟਰ ਨੇ ਪੁਛਿਆ ਕਿ ਇਕ ਮਣ ਚਮੜਾ ਹੋਵੇ ਤਾਂ ਉਸ ਲਈ ਕਿੰਨਾ ਬਬੂਲਾ ਚਾਹੀਦਾ ਹੈ? ਮੈਂ ਉਸ ਡਾਇਰੈਕਟਰ ਤੋਂ ਪੁਛਿਆ ਕਿ ਕਿਸ ਕਿਸਮ ਦੇ ਚਮੜੇ ਬਾਰੇ ਆਪ ਪੁਛ ਰਹੇ ਹੋ, ਗਊ ਹਾਈਡ ਬਾਰੇ, ਸ਼ੀਪ ਸਕਿਨ ਬਾਰੇ ਜਾਂ ਕਿਸੇ ਹੋਰ ਕਿਸਮ ਦੇ ਚਮੜੇ ਬਾਰੇ? ਮੇਰੇ ਇਹ ਪੁਛਣ ਤੇ ਉਹ ਡਾਇਰੈਕਟਰ ਮੇਰਾ ਮੂੰਹ ਦੇਖਣ ਲਗ ਪਿਆ। ਵਜ੍ਹਾ ਇਹ ਕਿ ਉਸ ਨੂੰ ਆਪ ਤਾਂ ਇਨ੍ਹਾਂ ਗਲਾਂ ਦਾ ਤਜਰਬਾ ਨਹੀਂ ਸੀ। ਸੋ ਮੇਰਾ ਕਹਿਣ ਦਾ ਭਾਵ ਹੈ ਕਿ ਜਿਨ੍ਹਾਂ ਨੂੰ ਤਜਰਬਾ ਹੈ ਉਨ੍ਹਾਂ ਦੀ ਪਰਵਾਹ ਨਹੀਂ ਕੀਤੀ ਜਾਂਦੀ। ਕਿਹਾ ਇਹ ਜਾਂਦਾ ਹੈ ਕਿ ਇਸ ਦੀ ਕੁਆਲੀਫੀਕੇਸ਼ਨ ਘਟ ਹੈ, ਇਸ ਲਈ ਇਸ ਨੂੰ ਹਟਾ ਦਿਤਾ ਜਾਵੇ. ਇਸ ਨੂੰ ਰੀਵਰਟ ਕਰ ਦਿਤਾ ਜਾਵੇ। ਇਸ ਤੋਂ ਬਿਨਾਂ ਉਹ ਆਪਣੇ ਕੁਨਬੇ ਨੂੰ ਹੋਰ ਕਿਸ ਤਰ੍ਹਾਂ ਪਾਲ ਸਕਦਾ ਹੈ ਸਿਵਾਏ ਇਸ ਦੇ ਕਿ ਉਹ ਇਨ੍ਹਾਂ ਦਾ ਰਿਕਾਰਡ ਖਰਾਬ ਕਰਾਏ? ਕੋਈ ਆਦਮੀ ਜੋ ਖੁਦ ਗਰਜ਼ ਹੈ ਭਾਵੇਂ ਉਹ ਹਿੰਦੂ ਹੈ ਜਾਂ ਸਿੱਖ, ਜੋ ਇਸ ਤਰ੍ਹਾਂ ਦਾ ਤਕੜਾ ਆਦਮੀ ਹੈ ਉਹ ਆਪਣੇ ਫਾਇਦੇ ਲਈ ਹੇਰਾਫੇਰੀ ਕਰਕੇ ਹਰੀਜਨਾਂ ਨੂੰ ਨੁਕਸਾਨ ਪਹੁੰਚਾਉਂਦਾ ਹੈ। ਇਨ੍ਹਾਂ ਗਲਾਂ ਕਰਕੇ ਸਾਨੂੰ ਵਿਸ਼ਵਾਸ ਨਹੀਂ ਰਿਹਾ। ਮਗਰ ਹੁਣ ਅਸੀਂ ਮਜ਼ਬੂਤ ਹਾਂ। (ਵਿਘਨ) ਮੈਂ ਤਾਂ 20 ਸਾਲ ਵਾਲਿਆਂ ਨੂੰ ਵੀ ਇਹੀ ਕਹਿੰਦਾ ਹਾਂ। (ਘੰਟੀ) ਬਸ ਜੀ, ਇਕ ਦੋ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ। ਮੈਨੂੰ ਯਾਦ ਆ ਗਿਆ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਕਿਹਾ ਕਿ ਅਗਰ ਕੋਈ ਗਰੀਬ ਆਦਮੀ 10-15 ਸਾਲ ਐਮ. ਐਲ. ਏ. ਰਹਿੰਦਾ ਹੈ ਅਤੇ ਉਸ ਤੋਂ ਬਾਅਦ ਹਟ ਜਾਂਦਾ ਹੈ ਤਾਂ ਉਸ ਦੀ ਫਿਰ ਉਹੀ ਹਾਲਤ ਹੋ ਜਾਂਦੀ ਹੈ। ਮੈਨੂੰ ਅਫਸੋਸ ਹੈ ਕਿ ਜੋ ਆਦਮੀ 10-15 ਸਾਲ ਈਮਾਨਦਾਰੀ ਨਾਲ ਕੰਮ ਕਰਦਾ ਹੈ ਉਸ ਨੂੰ ਕਿਹਾ ਜਾਂਦਾ ਹੈ ਕਿ ਇਸ ਨੂੰ ਤਾਂ ਜਾਚ ਹੀ ਨਹੀਂ ਆਉਂਦੀ। ਇਸ ਨੂੰ ਤਾਂ ਕੰਮ ਕਰਨ ਦਾ ਤਰੀਕਾ ਨਹੀਂ ਆਉਂਦਾ। ਮੈਂ ਅਰਜ਼ ਕਰਦਾ ਹਾਂ ਕਿ ਜੋ ਈਮਾਨਦਾਰ ਹੈ ਉਹ ਬੇਈਮਾਨੀ ਨਾਲ ਪੈਸਾ ਨਹੀਂ ਕਮਾਉਂਦਾ ਮਗਰ ਜੋ ਮਹਿਲ ਖੜੇ ਕਰ ਲੈਂਦਾ ਹੈ ਉਸ ਬਾਰੇ ਸਮਝਿਆ ਜਾਂਦਾ ਹੈ ਕਿ ਉਸ ਨੂੰ ਕੰਮ ਕਰਨ ਦਾ ਚਜ ਆਉਂਦਾ ਹੈ........

**Mr. Chairman** : Please wind up.

**ਚੌਧਰੀ ਜਗਤ ਰਾਮ** : ਫਿਰ ਗਲ ਹੈ ਨੌਕਰੀਆਂ ਦੀ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ। ਜਿਹੜੀ ਇਨ੍ਹਾਂ ਲਈ ਰਿਜ਼ਰਵੇਸ਼ਨ ਕੀਤੀ ਹੋਈ ਹੈ ਉਸ ਨੂੰ ਜ਼ਰੂਰ ਪੂਰਾ ਕਰੋ। ਤਕੜਾ ਮਨ ਕਰਕੇ ਇਸ ਸਾਰੇ ਕੰਮ ਨੂੰ ਕਰੋ। (ਘੰਟੀ) ਨਹੀਂ ਤਾਂ ਦਸਮ ਪਾਤਿਸ਼ਾਹ ਨੇ ਬਖਸ਼ਣਾ ਨਹੀਂ। ਇਹ ਰੰਗਰੇਟੇ ਗੁਰੂ ਕੇ ਬੇਟੇ ਹਨ। ਇਨ੍ਹਾਂ ਨਾਲ ਤੁਸੀਂ ਠੀਕ ਵਰਤਾਉ ਨਾ ਕੀਤਾ ਤਾਂ ਉਸ ਨੇ ਤੁਹਾਨੂੰ ਮਾਫ਼ ਨਹੀਂ ਕਰਨਾ।

**Mr. Chairman :** Shri Manmohan Kalia.

(ਇਸ ਸਮੇਂ ਚੌਧਰੀ ਬਲਬੀਰ ਸਿੰਘ ਅਤੇ ਕੁਝ ਹੋਰ ਮੈਂਬਰ ਵੀ ਸ੍ਰੀ ਸਭਾਪਤੀ ਦਾ ਧਿਆਨ ਖਿਚਣ ਲਈ ਖੜੇ ਹੋ ਗਏ ।)

**ਸ੍ਰੀ ਸਭਾਪਤੀ :** ਆਪ ਕੋ ਭੀ ਟਾਈਮ ਮਿਲੇਗਾ ਮਗਰ ਇਸ ਵਕਤ ਕਾਲੀਆ ਸਾਹਿਬ ਬੋਲੇਂਗੇ ਕਿਉਂਕਿ ਉਨ ਕੀ ਪਾਰਟੀ ਕਾ ਕੋਈ ਮੈਂਬਰ ਨਹੀਂ ਬੋਲਾ । (ਵਿਘਨ) ਹਰੀਜਨ ਮੈਂਬਰ ਕਾਫੀ ਬੋਲ ਚੁਕੇ ਹੈ, ਅਬ ਕਾਲੀਆ ਸਾਹਿਬ ਕੋ ਵਕਤ ਦੀਆ ਜਾਏਗਾ । (The hon. Members too would get time but now Shri Kalia will speak because no Member of his party has spoken so far. (Interruption) Quite a number of Harijan Member- have already had their say. Now Shri Manmohan Kalia will get time.)

**ਸਰਦਾਰ ਉਮਰਾਓ ਸਿੰਘ :** ਟਾਈਮ 5-5 ਮਿੰਟ ਕਰ ਦਿਉ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਪਹਿਲਾਂ ਵੀ ਪੁਆਇੰਟ ਉਠਾਇਆ ਸੀ ਕਿ ਸਾਡੀ ਪਾਰਟੀ ਵਲੋਂ ਕੋਈ ਮੈਂਬਰ ਨਹੀਂ ਬੋਲਿਆ । ਬਾਕੀ ਸਾਰੀਆਂ ਪਾਰਟੀਆਂ ਬੋਲ ਚੁਕੀਆਂ ਹਨ । ਇਹ ਰੂਲਿੰਗ ਪਾਰਟੀ ਦੇ ਹਨ ਜਿਸ ਦੇ ਮੈਂਬਰ ਬੋਲ ਚੁਕੇ ਹਨ । ਮੈਂ ਕਈ ਵਾਰੀ ਖੜਾ ਹੋਇਆ ਹਾਂ ਹੁਣ ਮੈਨੂੰ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਸਭਾਪਤੀ :** ਕਿਸਕੋ ਟਾਈਮ ਦੇਨਾ ਹੈ ਯੇਹ ਦੇਖਨਾ ਮੇਰਾ ਕਾਮ ਹੈ । ਆਪ ਕੋ ਭੀ ਟਾਈਮ ਮਿਲੇਗਾ, ਤਸ਼ਰੀਫ ਰਖੀਏ । ਇਸ ਵਕਤ ਯਹੀ ਬੋਲੇਂਗੇ । (ਵਿਘਨ) (It is for me to see who should be given time. The hon. Member would do get time. He may please resume his seat. Mr. Kalia will speak now.)

**ਸ੍ਰੀ ਮਨਮੋਹਨ ਕਾਲੀਆ** (ਜਲੰਧਰ, ਦਖਣ) : ਚੇਅਰਮੈਨ ਸਾਹਿਬ, ਮੈਂ ਆਪਣਾ ਭਾਸ਼ਨ ਇਕ ਮਿਸਾਲ ਤੋਂ ਸ਼ੁਰੂ ਕਰਦਾ ਹਾਂ । ਅਗਰ ਇਕ ਇਨਸਾਨ ਨੂੰ ਰੋਟੀ ਨਾ ਮਿਲੇ, ਉਸ ਨੂੰ ਸੀਕਿਉਰੋਟੀ ਆਫ਼ ਲਾਈਫ਼ ਨਾ ਹੋਵੇ, ਐਸੀ ਹਾਲਤ ਵਿਚ ਅਗਰ ਉਹ ਕਿਸੇ ਤਰ੍ਹਾਂ ਦੇ ਸਪਿਰਚੁਅਲ ਗੇਨ ਲਈ ਈਸ਼ਵਰ ਅਗੇ ਪ੍ਰਾਰਥਨਾ ਕਰਨ ਲਈ ਜਾਣਾ ਚਾਹੇ ਮਗਰ ਉਸ ਦੇ ਇਸ ਹੱਕ ਤੋਂ ਵੀ ਮਹਿਰੂਮ ਕਰ ਦਿਤਾ ਜਾਵੇ ਤਾਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਉਸ ਦੀ ਕੀ ਹਾਲਤ ਹੋਵੇਗੀ । ਮੈਂ ਸਮਝਦਾ ਹਾਂ ਕਿ ਸਾਡੇ ਸਮਾਜ ਦਾ ਇਹ ਅੰਗ ਇਨ੍ਹਾਂ ਸਾਰੇ ਹਕਾਂ ਤੋਂ ਸਦੀਆਂ ਤੋਂ ਮਹਿਰੂਮ ਰਖਿਆ ਗਿਆ ਹੈ ਅਤੇ ਉਸ ਦੀ ਕੀ ਹਾਲਤ ਹੈ ਹਿੰਦੁਸਤਾਨ ਵਿਚ, ਉਹ ਦੌਰੇ ਹਾਲ ਦੇ ਸਾਡੇ ਦੇ ਦੇ ਸਾਹਮਣੇ ਹੈ।

ਇਥੇ ਬਾਰ ਬਾਰ ਇਹ ਕਿਹਾ ਗਿਆ ਹੈ ਜਿਵੇਂ ਕਿ ਸਰਦਾਰ ਕਿਰਪਾਲ ਸਿੰਘ ਹੋਰਾਂ ਕਿਹਾ ਹੈ, ਉਨ੍ਹਾਂ ਨੂੰ ਤਾਂ ਜਨ ਸੰਘ ਫੋਬੀਆ ਹੈ ਅਤੇ ਡਾਂਗ ਸਾਹਿਬ ਨੇ ਇਹੀ ਕਿਹਾ ਹੈ ਅਤੇ ਇਥੇ ਉਨ੍ਹਾਂ ਬਾਜਪਾਈ ਸਾਹਿਬ ਦਾ ਜ਼ਿਕਰ ਕੀਤਾ ਕਿ ਸ਼ੰਕਰਾਚਾਰੀਆ ਦੇ ਬਾਰੇ ਉਨ੍ਹਾਂ ਨੇ ਕੀ ਕਿਹਾ । ਮੈਂ

[ਸ੍ਰੀ ਮਨਮੋਹਨ ਕਾਲੀਆ]

ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਬਾਜਪਾਈ ਸਾਹਿਬ ਨੇ ਇਹ ਕਿਹਾ ਹੈ ਕਿ ਇਹ ਤਾਂ ਸ਼ੰਕਰਾਚਾਰੀਆ ਜੀ ਨੇ ਕਿਹਾ ਹੈ, ਜੇਕਰ ਇਨ੍ਹਾਂ ਨੂੰ ਛਡ ਕੇ ਭਗਵਾਨ ਆਪ ਆ ਜਾਵੇ ਅਤੇ ਕਹੇ ਕਿ ਅਨਟਚੇਬਿਲਟੀ ਰਹਿਣੀ ਚਾਹੀਦੀ ਹੈ ਤਾਂ ਮੈਂ ਉਸ ਨੂੰ ਈਸ਼ਵਰ ਮੰਨਣ ਨੂੰ ਤਿਆਰ ਨਹੀਂ (ਪ੍ਰਸ਼ੰਸਾ)। ਮੈਂ ਤਾਂ ਕਹਾਂਗਾ ਕਿ ਜ਼ਾਤ ਪਾਤ ਦਾ ਮਸਲਾ ਕਮਿਊਨਿਸਟ ਪਾਰਟੀ ਵਿਚ ਵੀ ਹੈ ਅਤੇ ਇਹ ਹਟਿਆ ਨਹੀਂ। ਸੱਤਪਾਲ ਡਾਂਗ ਨਾਲ ਡਾਂਗ ਲਗਿਆ ਹੋਇਆ ਹੈ ਅਤੇ ਕੇਰਲ ਵਿਚ ਨੰਬੂਦਰੀਪਾਦ ਲਗਿਆ ਹੋਇਆ ਹੈ ਜੋ ਪੂਰਵਜ ਸ਼ੰਕਰਾਚਾਰੀਆਂ ਦੀ ਵੰਸ਼ ਵਿਚੋਂ ਹਨ। ਇਸੇ ਤਰ੍ਹਾਂ ਜਯੋਤੀ ਬਾਸੂ ਲਗਾ ਹੋਇਆ ਹੈ ਤੇ ਭੁਪੇਸ਼ ਨਾਲ ਗੁਪਤਾ ਲਗਾ ਹੋਇਆ ਹੈ। ਮੈਂ ਇਹ ਕਹਿੰਦਾ ਹਾਂ ਕਿ ਕਮਿਊਨਿਸਟ ਪਾਰਟੀ ਆਪ ਇਨ੍ਹਾਂ ਗਲਾਂ ਤੋਂ ਮੁਕਤ ਨਹੀਂ ਹੋਈ ਅਤੇ ਜ਼ਾਤ ਪਾਤ ਦੇ ਮਸਲੇ ਤੋਂ ਇਹ ਆਪ ਦੂਰ ਨਹੀਂ ਗਏ ਅਤੇ ਇਹ ਇਲਜ਼ਾਮ ਦੂਜੀਆਂ ਪਾਰਟੀਆਂ ਤੇ ਥਪਦੇ ਹਨ। ਅਨਟਚੇਬਿਲਿਟੀ ਇਨ੍ਹਾਂ ਦੀ ਆਪਣੀ ਪਾਰਟੀ ਵਿਚ ਹੈ ਅਤੇ ਫਿਰ ਇਹ ਡੀਂਗਾਂ ਮਾਰਦੇ ਹਨ। (ਵਿਘਨ)

ਜਿਸ ਤਰ੍ਹਾਂ ਡਾਕਟਰ ਭਗਤ ਸਿੰਘ ਹੋਰਾਂ ਨੇ ਕਿਹਾ ਹੈ ਇਹ ਇਕ ਨੈਸ਼ਨਲ ਇਸ਼ੂ ਹੈ। ਅਤੇ ਇਸ ਨੂੰ ਨੈਸ਼ਨਲ ਬੇਸ ਤੇ ਸੋਚਣਾ ਚਾਹੀਦਾ ਹੈ (ਵਿਘਨ) ਇਹ ਕਹਿੰਦੇ ਹਨ ਕਿ ਸਾਡੀ ਪਾਰਟੀ ਨੂੰ ਇਨ੍ਹਾਂ ਨਾਲ ਹਮਦਰਦੀ ਨਹੀਂ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਤਰ ਪ੍ਰਦੇਸ਼ ਵਿਚ ਸਾਡੇ 99 ਮੈਂਬਰ ਆਏ ਸਨ ਜਿਨ੍ਹਾਂ ਵਿਚ 20 ਹਰੀਜਨ ਸਨ। ਇਨ ਤਾਂ ਕਾਂਗਰਸੀ ਹਰੀਜਨ ਨਹੀਂ ਸਨ ਆਏ (ਸ਼ੋਰ) (ਵਿਘਨ)

**ਚੌਧਰੀ ਬਲਬੀਰ ਸਿੰਘ :** ਇਹ ਗਲਤ ਬਿਆਨੀ ਕਰ ਰਹੇ ਹਨ। ਇਨ੍ਹਾਂ ਦੇ ਮੈਂਬਰ ਤਾਂ 48 ਹਨ।

**ਸ੍ਰੀ ਮਨਮੋਹਨ ਕਾਲੀਆ :** ਮੈਂ ਪਿਛਲੀ ਇਲੈਕਸ਼ਨਾਂ ਦੀ ਗਲ ਕਰ ਰਿਹਾ ਸਾਂ।

**श्री सभापति :** चौधरी साहिब, आप इस तरह इन्टरप्ट न करें। आनरेबल मैम्बर को बोलने दें इस तरह से हाऊस का वक्त जाया होता है। (I would request the hon. Member Chaudhri Balbir Singh not to interrupt like that. Let the hon. Member Speak. The time of the House is wasted in this manner.

**ਸ੍ਰੀ ਮਨਮੋਹਨ ਕਾਲੀਆ :** ਜਿਹੜਾ ਵਕਤ ਚੌਧਰੀ ਸਾਹਿਬ ਵਲੋਂ ਵਿਘਨ ਵਿਚ ਲਗਾਇਆ ਗਿਆ ਹੈ ਇਹ ਮੈਨੂੰ ਦਿਤਾ ਜਾਣਾ ਚਾਹੀਦਾ ਹੈ। (ਵਿਘਨ) ਮੈਂ ਇਹ ਕਹਿੰਦਾ ਹਾਂ ਕਿ ਜੇਕਰ ਅਸੀਂ ਇਸ ਮਸਲੇ ਨੂੰ ਇਤਹਾਸ ਦੇ ਪਹਿਲੂ ਤੋਂ ਵੇਖੀਏ ਤਾਂ ਇਹ ਪਤਾ ਲਗਦਾ ਹੈ ਕਿ ਅਨਟਚੇਬਿਲਟੀ ਦੇ ਕਾਰਨ ਅਤੇ ਇਕਨਾਮਿਕ ਡਿਸਕ੍ਰਿਮੀਨੇਸ਼ਨ ਦੇ ਕਾਰਨ ਇਨ੍ਹਾਂ ਤੇ ਜ਼ੁਲਮ ਹੁੰਦਾ ਰਿਹਾ ਹੈ। ਹੋ ਸਕਦਾ ਹੈ ਸਰਦਾਰ ਸਰੂਪ ਸਿੰਘ ਹੋਰਾਂ ਦੇ ਪੂਰਵਜ ਵੀ ਕਰਦੇ ਰਹੇ ਹੋਣ। (ਵਿਘਨ)

**Sardar. Sarup Singh :** On a point of order Sir.

**Mr. Chairman :** What is your point of order ?

**ਸਰਦਾਰ ਸਰੂਪ ਸਿੰਘ :** ਆਨ ਏ ਪਾਇੰਟ ਆਫ਼ ਆਰਡਰ, ਸਰ, ਮੈਂ ਆਪ ਦੀ ਰਾਹੀਂ ਕਾਲੀਆ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਘਰ ਪਿਛੇ ਜੇਹੇ ਇਕ ਸ਼ਾਦੀ ਸੀ ਤਾਂ ਇਨ੍ਹਾਂ ਨੇ ਹਰੀਜਨਾਂ ਨੂੰ ਭੁੰਜੇ ਬਿਠਾ ਕੇ ਡੂਨਿਆਂ ਵਿਚ ਰੋਟੀ ਖਵਾਈ ਸੀ। ਕਾਲੀਆਂ ਨਹੀਂ ਸੀ ਦਿਤੀਆਂ। (ਵਿਘਨ)

**ਸ਼੍ਰੀ ਮਨਮੋਹਨ ਕਾਲੀਆ :** ਮੈਂ ਤਾਂ ਇਕ ਥਾਲੀ ਵਿਚ ਵੀ ਉਨ੍ਹਾਂ ਨਾਲ ਬੈਠ ਕੇ ਖਾਣ ਨੂੰ ਤਿਆਰ ਹਾਂ। ਇਸ ਤਰ੍ਹਾਂ ਦੇ ਮਿਹਣ ਨਹੀਂ ਦੇਣੇ ਚਾਹੀਦੇ। (ਵਿਘਨ) (ਸ਼ੋਰ)

**Mr. Chairman :** This is no point of order. Please take your seat.

**ਸ਼੍ਰੀ ਗੁਰਦਿਆਲ ਸੈਣੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰੇ ਸਾਥੀ ਕਾਲੀਆ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਸ਼ੰਕਰਾਚਾਰੀਆ ਦੀ ਥਾਂ ਇਕ ਪਾਸੇ ਜੇਕਰ ਭਗਵਾਨ ਸ਼ਿਵ ਸ਼ੰਕਰ ਵੀ ਅਨਟਚੇਬਿਲਟੀ ਬਾਰੇ ਕਹਿਣ ਤਾਂ ਡਟ ਕੇ ਮੁਕਾਬਲਾ ਕਰਾਂਗੇ ਤਾਂ ਕੀ ਇਨ੍ਹਾਂ ਦੇ ਭਗਵਾਨ ਸ਼ਿਵ ਸ਼ੰਕਰ, ਹੁਨ ਸੰਤ ਫਤਿਹ ਸਿੰਘ ਜੀ ਹਨ ਜਾਂ ਕੋਈ ਹੋਰ ਹਨ ? (ਵਿਘਨ) (ਸ਼ੋਰ) (ਹਾਸਾ)

**Mr. Chairman :** Please don't make persnol references.

**ਸ਼੍ਰੀ ਮਨਮੋਹਨ ਕਾਲੀਆ :** ਚੇਅਰਮੈਨ ਸਾਹਿਬ, ਇਹ ਜੋ ਕੁਝ ਸੈਣੀ ਸਾਹਿਬ ਨੇ ਕਿਹਾ ਹੈ ਐਕਸਪੰਜ ਹੋਣਾ ਚਾਹੀਦਾ ਹੈ। ਕਿਸੇ ਦੇ ਰੈਫਰੈਂਸ ਵਿਚ ਇਸ ਤਰ੍ਹਾਂ ਕੁਝ ਕਹਿਣਾ ਠੀਕ ਨਹੀਂ। (ਵਿਘਨ) (ਸ਼ੋਰ)

**Mr. Chairman :** I would request the hon. Member not to make persnal references and the other hon. Members should also not interrupt him in this manner.

**ਸ਼੍ਰੀ ਮਨਮੋਹਨ ਕਾਲੀਆ :** ਇਸ ਮਸਲੇ ਨੂੰ ਸੰਜੀਦਗੀ ਨਾਲ ਸੋਚਣ ਦੀ ਲੋੜ ਹੈ। ਇਸ ਮਸਲੇ ਦੇ ਦੋ ਪੱਖ ਹਨ-ਇਕ ਤਾਂ ਹੈ ਅਨਟਚੇਬਿਲਿਟੀ ਅਤੇ ਦੂਜਾ ਹੈ ਇਕਨਾਮਿਕ ਕ ਬੇਕਵਰਡਨੈਸ। ਅਨਟਚੇਬਿਲਿਟੀ ਤਾਂ ਕਾਫ਼ੀ ਹੱਦ ਤਕ ਦੂਰ ਹੋ ਗਈ ਅਤੇ ਦੂਰ ਹੋ ਰਹੀ ਹੈ ਪਰ ਮੈਂ ਸਮਝਦਾ ਹਾਂ ਕਿ ਜਿਥੋਂ ਤਕ ਸਵੀਪਰਾਂ ਦਾ ਸਬੰਧ ਹੈ ਅਜ ਤਕ ਇਨ੍ਹਾਂ ਦੀ ਅਨਟਚੇਬਿਲਿਟੀ ਦੂਰ ਨਹੀਂ ਕੀਤੀ ਜਾ ਸਕੀ। ਮੇਰਾ ਭਾਵ ਇਹ ਹੈ ਕਿ ਬਾਕੀ ਜ਼ਾਤਾਂ ਵਿਚ ਇਹ ਕਿਹਾ ਜਾਂਦਾ ਹੈ ਕਿ ਬਾਲਮੀਕ ਦੇ ਹਥ ਦਾ ਪਾਣੀ ਪੀ ਲਿਆ ਅਤੇ ਇਸ ਨੂੰ ਭਾਰੀ ਗਲ ਸਮਝਿਆ ਜਾਂਦਾ ਹੈ ਪਰ ਇਹ ਕਾਫ਼ੀ ਨਹੀਂ। ਇਨ੍ਹਾਂ ਨੂੰ ਜਦ ਤਕ ਇਕ ਆਮ ਬੰਦੇ ਵਾਂਗ ਨਾ ਸਮਝਿਆ ਜਾਵੇ ਇਹ ਮਸਲਾ ਹਲ ਨਹੀਂ ਹੋ ਸਕਦਾ। ਇਨ੍ਹਾਂ ਦਾ ਆਮ ਬੰਦਿਆਂ ਵਾਗ ਮੇਲ ਮਿਲਾਪ ਹੋਵੇ ਤਾਂ ਹੀ ਇਹ ਮਸਲਾ ਹਲ ਹੋ ਸਕਦਾ ਹੈ। ਮੈਂ, ਚੇਅਰਮੈਨ ਸਾਹਿਬ, ਹਰੀਜਨਾਂ ਦੇ ਹਾਲਾਤ ਨੂੰ ਸੁਧਾਰਨ ਦੇ ਸਬੰਧ ਵਿਚ ਪ੍ਰੈਕਟੀਕਲ ਸੁਝਾਉ ਦੇਣਾ ਚਾਹੁੰਦਾ ਹਾਂ (ਵਿਘਨ) ਮੇਰੀ ਪਰਾਰਥਨਾਂ ਇਹ ਹੈ ਕਿ ਜਿਹੜਾ ਟਾਈਮ ਇਸ ਤਰ੍ਹਾਂ ਵਿਘਨ ਪਾ ਕੇ ਜ਼ਾਇਆ ਕੀਤਾ ਜਾ ਰਿਹਾ ਹੈ ਇਹ ਮੈਨੂੰ ਵਧ ਮਿਲਣਾ ਚਾਹੀਦਾ ਹੈ। (ਵਿਘਨ) ਮੇਰਾ ਸੁਝਾਉ ਇਹ ਹੈ ਕਿ ਅਜ ਤਕ ਕੁਝ ਨਹੀਂ ਕੀਤਾ ਗਿਆ ਅਤੇ ਕੋਈ ਰਕਮ ਨਹੀਂ ਰਖੀ ਗਈ।

[ਸ਼੍ਰੀ ਮਨਮੋਹਨ ਕਾਲੀਆ]

ਅਨਟਚੇਬਿਲਿਟੀ ਨੂੰ ਦੂਰ ਕਰਨ ਵਾਸਤੇ ਕਰੋੜਾਂ ਰੁਪਿਆ ਖਰਚ ਕੀਤਾ ਗਿਆ ਹੈ ਸਾਇੰਸ ਦੀ ਤਰੱਕੀ ਲਈ ਅਤੇ ਦੇਸ਼ ਦੀ ਡਿਵੈਲਪਮੈਂਟ ਲਈ ਰੁਪਿਆ ਲਗਾ ਰਹੇ ਹਾਂ ਲੇਕਿਨ ਅਜ ਤਕ ਅਸੀਂ ਇਹ ਨਹੀਂ ਸੋਚਿਆ ਕਿ ਇਸ ਪਹਿਲੂ ਨੂੰ ਦੂਰ ਕਰਨ ਲਈ ਕੀ ਕਰਨਾ ਚਾਹੀਦਾ ਹੈ। ਹਰੀਜਨਾਂ ਨੂੰ ਕਿਸ ਤਰ੍ਹਾਂ ਉਚਾ ਚੁਕਣਾ ਹੈ। (ਵਿਘਨ)

**ਸਰਦਾਰ ਸਰੂਪ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਹੁਣੇ ਹੀ ਕਾਲੀਆ ਸਾਹਿਬ ਨੇ ਕਿਹਾ ਹੈ ਕਿ ਬਾਲਮੀਕ ਕੌਮ ਨੂੰ, ਸਵੀਪਰਾਂ ਨੂੰ, ਰੀਲੀਫ ਦੇਣੀ ਚਾਹੀਦੀ ਹੈ। ਤਾਂ ਕੀ ਇਹ ਉਹ ਕੰਮ ਕਰਨ ਨੂੰ ਤਿਆਰ ਹਨ ਜੋ ਬਾਲਮੀਕ ਕਰਦੇ ਹਨ ਜਾਂ ਐਂਵੇ ਨਾਹਰੇ ਬਾਜ਼ੀ ਹੀ ਉਨ੍ਹਾਂ ਲਈ ਕਰਦੇ ਹਨ ? (ਵਿਘਨ) (ਸ਼ੋਰ)

**Mr. Chairman :** This is no point of order.

**ਸ਼੍ਰੀ ਮਨਮੋਹਨ ਕਾਲੀਆ :** ਸਰਦਾਰ ਸਰੂਪ ਸਿੰਘ ਬਸ ਇਥੇ ਤਕ ਹੀ ਸੋਚ ਸਕਦੇ ਹਨ ਕਿ ਉਹ ਕੀ ਕੰਮ ਕਰਦੇ ਹਨ (ਵਿਘਨ) ਇਨ੍ਹਾਂ ਨੇ ਪ੍ਰਾਬਲਮ ਨੂੰ ਨਹੀਂ ਸਮਝਿਆ। ਹਰੀਜਨ ਕੌਮ ਦਾ ਸਰਮਾਇਆ ਹਨ ਅਤੇ ਅਨਟਚੇਬਿਲਿਟੀ ਨੂੰ ਦੂਰ ਕਰਨ ਲਈ ਠੋਸ ਕਦਮ ਚੁਕਣੇ ਚਾਹੀਦੇ ਹਨ। (ਘੰਟੀ) ਮੇਰਾ ਵਕਤ ਤਾਂ ਇਨ੍ਹਾਂ ਜ਼ਾਇਆ ਕਰ ਦਿਤਾ ਹੈ। ਮੈਂ ਛੇਤੀ ਹੀ ਵਾਈਂਡ ਅਪ ਕਰਾਂਗਾ।

ਮੇਰੀ ਪ੍ਰਾਥਨਾ ਇਹ ਹੈ ਕਿ ਇਨ੍ਹਾਂ ਲਈ ਸਾਡੀ ਸਰਕਾਰ ਪੂਰੀ ਏਡ ਦੇਵੇ। ਸੈਂਟਰ ਦੀ ਸਰਕਾਰ ਤੋਂ ਪੂਰੀ ਏਡ ਲਈ ਜਾਵੇ ਅਤੇ ਹਰੀਜਨਾਂ ਦੇ ਸੁਧਾਰ ਲਈ ਲਗਾਈ ਜਾਵੇ। ਇਹ ਜਿਹੜੇ ਸਵੀਪਰ ਤੇ ਬਾਲਮੀਕ ਹਨ ਇਹ ਘਰਾਂ ਨੂੰ ਮੇਲਦੇ ਹਨ। ਹੁਣ ਸਾਇੰਸ ਨੇ ਬਹੁਤ ਤਰਕੀ ਕਰ ਲਈ ਹੈ ਅਤੇ ਬਹੁਤ ਸਾਰੀਆਂ ਥਾਵਾਂ ਤੇ ਫਲਸ਼ ਸਿਸਟਮ ਆ ਗਿਆ ਹੈ ਇਸ ਲਈ ਹਰ ਸ਼ਹਿਰ ਵਿਚ ਇਹ ਫਲਸ ਸਿਸਟਮ ਦੀਆਂ ਟਟੀਆਂ ਚਾਲੂ ਕਰ ਦੇਣੀਆਂ ਚਾਹੀਦੀਆਂ ਹਨ। ਮਿਊਨਿਸਪੈਲਟੀਜ਼ ਜਿਨ੍ਹਾਂ ਸ਼ਹਿਰਾਂ ਵਿਚ ਫਲਸ਼ ਸਿਸਟਮ ਨਹੀਂ ਉਥੇ ਜਾਰੀ ਕਰਨ ਅਤੇ ਮਕਾਨਾਂ ਦੇ ਮਾਲਕਾਂ ਨੂੰ ਫਲਸ਼ ਸਿਸਟਮ ਲਗਾਣ ਲਈ ਕਿਹਾ ਜਾਵੇ। ਜੇਕਰ ਉਹ ਨਾ ਲਗਾਉਣ ਤਾਂ ਸਰਕਾਰ ਜਾਂ ਮਿਊਨਿਸਪਲ ਕਮੇਟੀ ਵਲੋਂ ਇਹ ਸਿਸਟਮ ਲਗਾ ਦਿਤਾ ਜਾਵੇ ਅਤੇ ਇਸ ਦੀ ਕਾਸਟ ਮਾਲਕਾਂ ਪਾਸੋਂ ਏਰੀਅਰਜ਼ ਆਫ ਲੈਂਡ ਰੈਵੇਨਿਊ ਵਾਂਗ ਵਸੂਲ ਕੀਤੀ ਜਾਵੇ। (ਪ੍ਰਸ਼ੰਸਾ)

ਮੈਂ ਇਹ ਵੀ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਵਪਾਰ ਤੇ ਉਦਯੋਗ ਵਿਚ ਹਰੀਜਨਾਂ ਨੂੰ ਪੂਰਾ ਹਿਸਾ ਦਿਤਾ ਜਾਣਾ ਚਾਹੀਦਾ ਹੈ ਜਿਥੇ ਇੰਡਸਟ੍ਰੀਅਲ ਪਲਾਟ ਬਨ ਉਹ ਮਾਰਕਿਟ ਵੈਲਿਊ ਤੇ ਇਨ੍ਹਾਂ ਨੂੰ ਅਲਾਟ ਕੀਤੇ ਜਾਣ ਤਾਕਿ ਇਹ ਦੁਕਾਨਾਂ ਬਣਾ ਸਕਨ ਅਤੇ ਵਪਾਰ ਕਰ ਸਕਣ।

ਇਸ ਦੇ ਨਾਲ ਹੀ ਇਨ੍ਹਾਂ ਨੂੰ ਟ੍ਰੇਨਿੰਗ ਵੀ ਦਿਤੀ ਜਾਣੀ ਚਾਹੀਦੀ ਹੈ। ਕਿਉਂਕਿ 20% ਤੋਂ ਵੀ ਵਧ ਹਰੀਜਨ ਪੜ੍ਹੇ ਲਿਖੇ ਹਨ ਪਰ ਅਨ ਐਂਪਲਾਇਡ ਹਨ, ਉਨ੍ਹਾਂ ਦਾ ਰੁਝਾਨ ਇੰਡਸਟਰੀ ਵਲ ਕਰਨਾ ਚਾਹੀਦਾ ਹੈ, ਟ੍ਰੇਨਿੰਗ ਵਲ ਕਰਨਾ ਚਾਹੀਦਾ ਹੈ ਤਾਂਕਿ ਉਨ੍ਹਾਂ ਦਾ ਐਪਟੀਚਿਊਡ ਇਸ ਪਾਸੇ ਬਣ ਜਾਵੇ। ਫਿਰ ਇਕ ਜਾਂ ਦੋ ਸਾਲ ਕਿਸੇ ਵਡੀ ਟ੍ਰੇਡ ਵਿਚ ਜਾਂ

ਕਿਸੇ ਟ੍ਰੇਡਰ ਪਾਸ ਉਸ ਨੂੰ ਸਿਖਲਾਈ ਲਈ ਭੇਜ ਦੇਣਾ ਚਾਹੀਦਾ ਹੈ ਤਾਂ ਕਿ ਉਹ ਸਾਰੇ ਕੰਮ ਨੂੰ ਸਟਡੀ ਕਰੇ। ਟ੍ਰੇਡ ਸੀਕਰਿਟਸ ਸਮਝ ਕੇ ਮਾਰਕਿਟ ਵਿਚ ਆ ਕੇ ਕੰਪੀਟੀਸ਼ਨ ਵਿਚ ਖਲੋ ਸਕੇ। ਅਤੇ ਜਿਹੜੇ ਟ੍ਰੇਡਰਜ਼ ਉਨ੍ਹਾਂ ਨੂੰ ਸਿਖਲਾਈ ਦੇਣ ਉਨ੍ਹਾਂ ਨੂੰ ਵੀ ਕੁਝ ਸਹੂਲਤਾਂ ਦਿਤੀਆਂ ਜਾਣ।

ਜਿਨੇ ਵੀ ਪੜ੍ਹੇ ਲਿਖੇ ਹਰੀਜਨ ਹਨ ਉਹ ਸਰਵਿਸਾਂ ਲਭਦੇ ਹਨ, ਜਿਥੇ ਕਿ ਸਰਕਾਰ ਨੇ ਰਿਜ਼ਰਵੇਸ਼ਨ ਕੀਤੀ ਹੋਈ ਹੈ ਪਰ ਸਰਵਿਸ ਤਾਂ 200-400 ਤੋਂ ਉਪਰ ਦੀ ਘਟ ਹੀ ਮਿਲ ਸਕਦੀ ਹੈ। ਇਸ ਲਈ ਅਜਿਹੇ ਹਰੀਜਨਾਂ ਨੂੰ ਇੰਡਸਟਰੀ ਵਲ ਲਗਵਾਣਾ ਚਾਹੀਦਾ ਹੈ ਅਤੇ ਟ੍ਰੇਨਿੰਗ ਦੇਣੀ ਚਾਹੀਦੀ ਹੈ ਤਾਂ ਕਿ ਪੜ੍ਹੇ, ਲਿਖੇ ਹਰੀਜਨ ਇੰਨਡਸਟਰੀ ਵਲ ਜਾ ਸਕਣ। ਉਹ ਜਿਹੜੀ ਇੰਡਸਟਰੀ ਲਗਾਣ ਉਸ ਲਈ ਮੈਟੀਰੀਅਲ ਸਰਕਾਰ ਦੇਵੇ ਅਤੇ ਫਿਨਿਸ਼ਡ ਗੁਡਜ਼ ਚੁਕਣ ਦੀ ਸਰਕਾਰ ਗਰੰਟੀ ਕਰੇ। ਇਸ ਨਾਲ ਹਰੀਜਨਾਂ ਦੀ ਤਰੱਕੀ ਹੋ ਸਕਦੀ ਹੈ।

ਜਿਹੜੀ ਲੈਂਡ ਇਵੈਕੂਈ ਜਾਂ ਸਰਪਲਸ ਅਤੇ ਬਹੁਤ ਨਾਕਸ ਹੁੰਦੀ ਹੈ ਆਮ ਤੌਰ ਤੇ ਉਹੀ ਹਰੀਜਨਾਂ ਨੂੰ ਅਲਾਟ ਕੀਤੀ ਜਾਂਦੀ ਹੈ। ਉਸ ਲਈ ਐਗਰੀਕਲਚਰ ਯੂਨੀਵਰਸਟੀ ਲੁਧਿਆਣਾ ਨੂੰ ਰਾਹੀਂ ਲੈਂਡ ਨੂੰ ਇਮਪਰੂਵ ਕਰਨ ਲਈ ਕਾਰਵਾਈ ਕਰਨੀ ਚਾਹੀਦੀ ਹੈ। ਅਤੇ ਜ਼ਮੀਨ ਦੀ ਕਿਸਮ ਬਿਹਤਰ ਕਰਨ ਵਾਸਤੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਸਹੀ ਮਾਨਿਆਂ ਵਿਚ ਹਰੀਜਨਾਂ ਦੀ ਭਲਾਈ ਹੋ ਸਕੇ। ਜਿਥੇ ਤਕ ਸੀਕਿਊਰੇਟੀ ਆਫ਼ ਲੈਂਡ ਟੈਨਿਊਰ ਐਕਟ ਦਾ ਸੰਬੰਧ ਹੈ ਉਸ ਵਿਚ ਜਿਥੇ ਰੀਜ਼ਰਵਡ ਸ਼ਬਦ ਹੈ ਉਸ ਦੇ ਨਾਲ ਹਰੀਜਨ ਵੀ ਐਡ ਕਰ ਦੇਣਾ ਚਾਹੀਦਾ ਹੈ ਤਾਂ ਹੀ ਹਰੀਜਨਾਂ ਦੀ ਭਲਾਈ ਹੋ ਸਕਦੀ ਹੈ।

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਮੈਂਬਰ ਸਰਦਾਰ ਸ਼ਸ਼ਪਾਲ ਸਿੰਘ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ,

ਮੈਂ ਸਿਰਫ ਐਨਾ ਹੀ ਕਹਿਣਾ ਚਾਹੁੰਦਾ ਹੈ ਕਿ ਇਸ ਸਾਰੇ ਮਾਮਲੇ ਦੇ ਸਬੰਧ ਵਿਚ ਇਕ ਐਡਵਾਈਜ਼ਰੀ ਕਮੇਟੀ ਦੀ ਸ਼ਕਲ ਵਿੱਚ ਕੋਈ ਬਾਡੀ ਹੋਣੀ ਚਾਹੀਦੀ ਹੈ ਜਿਹੜੀ ਇਨ੍ਹਾਂ ਦੇ ਸੁਧਾਰ ਸਬੰਧੀ ਨੈਸ਼ਨਲ ਵਿਊ ਲੈਂਦੀ ਹੋਈ (ਵਿਘਨ) ਹਰੀਜਨਾਂ ਦੇ ਵਾਸਤੇ ਹਰ ਪਹਿਲੂ ਤੋਂ ਉਚਾ ਚੁਕਣ ਲਈ ਕੋਈ ਪ੍ਰੋਗਰਾਮ ਦੇਵੇ। ਇਸ ਮੁਲਕ ਦਾ $\frac{1}{4}$ ਹਿਸਾ ਬੈਕਵਰਡ ਆਬਾਦੀ ਦਾ ਹੈ, ਜਿਨ੍ਹਾਂ ਨੂੰ ਬਰਾਬਰ ਲੇ ਆਉਣਾ ਸਾਡਾ ਇਖਲਾਕੀ ਫਰਜ਼ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ.ਸੀ.): ਚੇਅਰਮੈਨ ਸਾਹਿਬ, ਕਮਿਸ਼ਨ ਬਣਾਉਣ ਦਾ ਕੋਈ ਮਕਸਦ ਹੋਇਆ ਕਰਦਾ ਹੈ। ਇਸ ਕਮਿਸ਼ਨ ਦਾ ਮੁੱਖ ਮੰਤਵ ਇਹ ਹੋ ਸਕਦਾ ਹੈ ਕਿ ਇਹ ਸ਼ੈਡੂਲਡ ਕਾਸਟ ਦੇ ਨੁਮਾਇੰਦਿਆਂ ਨੂੰ ਮਿਲੇ, ਘਰ ਘਰ ਜਾਕੇ ਵੇਖੇ ਕਿ ਉਨ੍ਹਾਂ ਦੀਆਂ ਦਿੱਕਤਾਂ ਕੀ ਹਨ ਅਤੇ ਉਨ੍ਹਾਂ ਨੂੰ ਸਰਕਾਰ ਦੇ ਸਾਹਮਣੇ ਰੱਖੇ। ਪਛੜੀਆਂ ਸ਼੍ਰੇਣੀਆਂ ਦੀਆਂ ਇਹੋ ਜਿਹੀਆਂ ਦਿਕਤਾਂ ਤਦ ਹੀ ਦੂਰ ਹੋ ਸਕਦੀਆਂ ਹਨ, ਜੇਕਰ ਇਸ ਢੰਗ ਨਾਲ ਵੇਖਿਆ ਜਾਵੇ।

[ਕਾਮਰੇਡ ਦਰਸ਼ਨ ਸਿੰਘ ਝਬਾਲ]

ਪਰ ਕਮਿਸ਼ਨ ਇਸ ਮਕਸਦ ਵਿਚ ਕਾਮਯਾਬ ਨਹੀਂ ਹੋਇਆ। ਇਹ ਹਲ ਹੋਣਾ ਚਾਹੀਦਾ ਹੈ।

ਇਨ੍ਹਾਂ ਰਿਪੋਰਟਾਂ ਤੇ ਵਿਚਾਰ ਕਰਦੇ ਕਰਦੇ ਅੱਜ ਅਸੀਂ 16ਵੀਂ ਰਿਪੋਰਟ ਤੇ ਆ ਗਏ ਹਾਂ ਪਰ ਅਜੇ ਤਕ ਪੰਜਾਬ ਦੇ ਮੁਤਾਲਿਕ ਇਸ ਰੀਪੋਰਟ ਵਿਚ ਵੈਲਫੇਅਰ ਦੀ ਕੋਈ ਗੱਲ ਨਹੀਂ ਆਈ ਭਾਵੇਂ ਇਕ ਵੈਲਫੇਅਰ ਬੋਰਡ ਬਣਿਆ ਹੋਇਆ ਹੈ, ਜਗਾਂ ਜਗਾਂ ਵੈਲਫੇਅਰ ਅਫ਼ਸਰ ਲਗੇ ਹੋਏ ਹਨ। ਇਸ ਕਮਿਸ਼ਨ ਨੇ ਉਨ੍ਹਾਂ ਨੂੰ ਪੁਛਣ ਦੀ ਕਦੇ ਖੇਚਲ ਤਕ ਨਹੀਂ ਕੀਤੀ। ਨਾ ਇਹ ਉਨ੍ਹਾਂ ਵੈਲਫੇਅਰ ਦੇ ਅਫਸਰਾਂ ਨੂੰ ਹੀ ਮਿਲੇ ਹਨ। ਇਸ ਰਿਪੋਰਟ ਦੇ ਵਿਚ ਦਸਿਆ ਗਿਆ ਹੈ ਕਿ 2981 ਦਰਖਾਸਤਾਂ ਸਾਰੀਆਂ ਆਈਆਂ ਪਰ ਇਸ ਦੇ ਵਿਚ ਕੇਵਲ 3 ਦਰਖਾਸਤਾਂ ਪੰਜਾਬ ਦੀਆਂ ਸਨ। ਉਹ ਵੀ ਵੈਲਫੇਅਰ ਦੇ ਮਹਿਕਮੇ ਦੇ ਰਾਹੀਂ ਨਹੀਂ ਗਈਆਂ ਸਗੋਂ ਕਿਸੇ ਇਕਾ ਦੁਕਾ ਨੇ ਜ਼ਾਤੀ ਤੌਰ ਤੇ ਭੇਜੀਆਂ ਹੋਣਗੀਆਂ। ਇਨ੍ਹਾਂ ਦਰਖਾਸਤਾਂ ਦੇ ਨੰਬਰ ਤੋਂ ਹੀ ਪਤਾ ਲਗਦਾ ਹੈ ਕਿ ਵੈਲਫੇਅਰ ਦਾ ਮਹਿਕਮਾ ਕਿਤਨਾ ਕੁ ਧਿਆਨ ਪੰਜਾਬੀਆਂ ਦਾ ਰਖਦਾ ਹੈ। ਉਹ ਕਿਸੇ ਯੋਗ ਥਾਂ ਤੇ ਸਾਡੀ ਰਿਪਰੇਜ਼ੈਂਟੇਸ਼ਨ ਵੀ ਠੀਕ ਤਰ੍ਹਾਂ ਭੇਜਣ ਦੇ ਯੋਗ ਨਹੀਂ। ਅਸੀਂ ਚਾਹੁੰਦੇ ਹਾਂ ਕਿ ਇਸ ਮੁਆਮਲੇ ਦੀ ਬਾਕਾਇਦਾ ਤੌਰ ਤੇ ਪੜਤਾਲ ਹੋਣੀ ਚਾਹੀਦੀ ਹੈ ਤਾਂ ਜੋ ਇਸ ਗੱਲ ਦਾ ਪਤਾ ਲੱਗ ਸਕੇ ਕਿ ਕੌਣ ਕਸੂਰਵਾਰ ਹੈ।

ਇਥੇ ਕਾਂਗਰਸੀ ਭਰਾਵਾਂ ਨੇ ਕੁਝ ਗੱਲਾਂ ਕਹੀਆਂ ਕਿ ਹੋਰ ਕਿਸੇ ਪਾਰਟੀ ਨੇ ਪਛੜੀਆਂ ਸ਼ਰੇਣੀਆਂ ਦਾ ਕੁਝ ਨਹੀਂ ਕੀਤਾ, ਸਿਰਫ ਇਕੋ ਇਕ ਅਸੀਂ ਹੀ ਹਾਂ। ਉਨ੍ਹਾਂ ਨੇ ਕੁਝ ਕੀਤਾ ਜਾਂ ਨਾ ਮੈਂ ਉਨ੍ਹਾਂ ਨੂੰ ਦਸ ਦਿਆਂ ਕਿ ਇਹ ਲੋਕ ਅਜੇ ਵੀ ਉਤਨੇ ਹੀ ਪਛੜੇ ਹੋਏ ਹਨ ਜਿਤਨੇ ਕਿ ਪਹਿਲਾਂ ਸੀ। ਕੋਈ ਵੀ ਜਮਾਤ ਰਾਜ ਪ੍ਰਬੰਧ ਵਿਚ ਆਈ, ਪਰ ਇਨ੍ਹਾਂ ਨੇ ਹਰ ਤਰੀਕੇ ਨਾਲ ਆਪਣਾ ਆਪ ਇਨ੍ਹਾਂ ਦੇ ਨਾਉਂ ਤੇ ਬਣਾਇਆ ਅਤੇ ਇਨ੍ਹਾਂ ਗ਼ਰੀਬਾਂ ਨੂੰ ਪਛੜੇ ਹੋਏ ਹੀ ਰੱਖਿਆ। ਅੱਜ ਪੂਰੇ 20 ਸਾਲ ਹੋ ਗਏ ਹਨ ਇਨ੍ਹਾਂ ਦੇ ਭਲੇ ਲਈ ਨਾਅਰੇ ਮਾਰਦਿਆਂ ਨੂੰ ਪਰ ਹੁਣ ਤਕ ਵੇਖਣ ਤੋਂ ਬਹੁਤਾ ਇਹੀ ਨਜ਼ਰ ਆਉਂਦਾ ਹੈ ਕਿ ਇਨ੍ਹਾਂ ਦੀ ਹਾਲਤ ਬਿਗੜੀ ਹੈ, ਬਣੀ ਨਹੀਂ। ਨਾ ਇਨ੍ਹਾਂ ਦਾ ਸੋਸ਼ਲ ਸੁਧਾਰ ਹੋਇਆ ਅਤੇ ਨਾ ਹੀ ਇਨ੍ਹਾਂ ਨੂੰ ਕੋਈ ਰਿਹਾਇਸ਼ੀ ਚੰਗਾ ਪ੍ਰਬੰਧ ਹੋਇਆ। ਤਾਲੀਮ ਦੇ ਮੁਆਮਲੇ ਵਿਚ ਤਾਂ ਉਕੇ ਹੀ ਕੋਰੇ ਹਨ। ਇਹ ਤਦ ਤਕ ਠੀਕ ਨਹੀਂ ਹੋਣਾ ਜਦੋਂ ਤਕ ਕਿ ਕੋਈ ਉਚੇਚਾ ਧਿਆਨ ਇਸ ਪਾਸੇ ਨਹੀਂ ਦਿਤਾ ਜਾਂਦਾ। ਤੁਸੀਂ ਜ਼ਰਾ ਬਿਹਾਰ, ਮਧ-ਪ੍ਰਦੇਸ਼ ਅਤੇ ਕੇਰਾਲਾ ਦੇ ਮੁਤਾਲਿਕ ਜਿਹੜਾ ਕੰਮ ਹੋਇਆ ਉਸ ਤੇ ਇਸ ਰਿਪੋਰਟ ਵਿਚ ਨਿਗਾਹ ਮਾਰੋ ਤਾਂ ਪਤਾ ਲਗਦਾ ਹੈ ਕਿ ਕੀ ਕੁਝ ਹੋ ਰਿਹਾ ਹੈ। ਆਖਰ ਪੰਜਾਬ ਦੇ ਮੁਤਾਲਿਕ ਵੀ ਕਿਸੇ ਦੀ ਕੋਈ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ। ਕਿਤਨਾ ਪੈਸਾ ਸਰਕਾਰ ਗਰਾਂਟ ਦੇ ਤੌਰ ਤੇ ਇਨ੍ਹਾਂ ਲੋਕਾਂ ਦੇ ਸੁਧਾਰ ਲਈ ਦਿੰਦੀ ਰਹੀ ਹੈ ਪਰ ਇਨ੍ਹਾਂ ਨੇ ਸਿਵਾਏ ਆਪਣੇ ਪੇਟ ਪਾਲਣ ਦੇ ਉਕਾ ਹੀ ਕੁਝ ਨਹੀਂ ਕੀਤਾ। ਪੰਜਾਬ ਵਿਚ ਹਰੀਜਨਾਂ ਦੀ ਆਬਾਦੀ 24,86,671 ਦੇ ਕਰੀਬ ਹੈ ਜਿਹੜੀ ਕਿ ਸਾਰੀ ਪੰਜਾਬ ਦੀ ਆਬਾਦੀ ਦਾ :2,31 ਬਣਦੀ ਹੈ। ਇਹ ਪੰਜਾਬ ਦਾ ਸਾਰਾ ਅੰਗ ਪਛੜਿਆ ਹੋਇਆ ਹੈ ਜਿਸ ਦੀ ਉਨਤੀ ਕੀਤੀ ਜਾਣੀ ਬਹੁਤ ਹੀ ਜ਼ਰੂਰੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਉਨਤੀ ਬਹੁਤ ਹੀ ਜ਼ਰੂਰੀ ਹੈ ਅਤੇ ਛੇਤੀ ਤੋਂ ਛੇਤੀ ਹੋਣੀ ਚਾਹੀਦੀ ਹੈ।

ਜਿੱਥੋਂ ਤਕ ਜ਼ਮੀਨਾਂ ਦੇ ਸੁਧਾਰ ਅਤੇ ਇਨ੍ਹਾਂ ਨੂੰ ਪਛੜੀਆ ਸ਼੍ਰੇਣੀਆਂ ਵਿਚ ਵੰਡਣ ਦਾ ਤੁਆਲੁਕ ਹੈ ਜਦੋਂ ਤਕ ਇਨ੍ਹਾਂ ਨੂੰ ਜ਼ਮੀਨ ਪੂਰੀ ਤਰ੍ਹਾਂ ਵਾਜਬ ਢੰਗ ਨਾਲ ਨਹੀਂ ਮਿਲਦੀ, ਇਹ ਔਖ ਹਲ ਨਹੀਂ ਹੋ ਸਕਦੀ। ਇਹ ਇਕ ਆਰਥਕ ਤਰੱਕੀ ਦਾ ਮਸਲਾ ਹੈ ਜਦੋਂ ਤਕ ਇਹ ਹਲ ਨਹੀਂ ਹੁੰਦਾ ਇਹ ਸ਼੍ਰੇਣੀਆਂ ਤਰੱਕੀ ਕਰ ਨਹੀਂ ਸਕਦੀਆਂ। ਬੈਕਵਰਡ ਕਲਾਸਿਜ਼ ਨੂੰ ਅਤੇ ਅਤੇ ਮੁਜ਼ਾਰਿਆਂ ਨੂੰ ਜ਼ਮੀਨਾਂ ਦੇਣ ਲਈ ਵਖੋ ਵਖ ਕਾਨੂੰਨ ਬਣਾਏ ਪਰ ਛੋਟੇ ਛੋਟੇ ਲੋਕਾਂ ਦੀ ਭੁੱਖ ਦੂਰ ਨਹੀਂ ਹੋ ਸਕੀ। ਉਨ੍ਹਾਂ ਦਾ ਆਰਥਕ ਮਸਲਾ ਹਲ ਨਹੀਂ ਹੋਇਆ। ਸਾਨੂੰ ਇਸ ਪਾਸੇ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ।

ਜਿਥੋਂ ਤਕ ਚੇਅਰਮੈਨ ਸਾਹਿਬ, ਗ਼ਰੀਬ ਲੋਕਾਂ ਨੂੰ ਨੌਕਰੀਆਂ ਦੇਣ ਦਾ ਸਵਾਲ ਹੈ ਨੌਕਰੀਆਂ ਤਾਂ ਪੜ੍ਹਿਆਂ ਲਿਖਿਆਂ ਨੂੰ ਹੀ ਮਿਲਦੀਆਂ ਹਨ। ਪਰ ਗ਼ਰੀਬੀ ਕਾਰਨ ਉਹ ਲੋਕ ਪੜ੍ਹੇ ਲਿਖੇ ਵੀ ਨਹੀਂ ਹੋ ਸਕਦੇ, ਨਾ ਉਹ ਆਪਣੇ ਬੱਚਿਆਂ ਨੂੰ ਤਾਲੀਮ ਦੇ ਹੀ ਸਕਦੇ ਹਨ ਇਸ ਕਰਕੇ ਇਹ ਸਰਕਾਰੀ ਨੌਕਰੀਆਂ ਤੋਂ ਵਾਂਝੇ ਰਹਿ ਜਾਂਦੇ ਹਨ। ਜਿਹੜੇ ਲੋਕ ਆਪਣੇ ਬੱਚਿਆਂ ਨੂੰ ਆਪਣੇ ਆਪ ਨੂੰ ਮੁਸ਼ਕਲਾਂ ਦੇ ਵਿਚ ਪਾਕੇ ਪੜ੍ਹਾਉਂਦੇ ਵੀ ਹਨ ਉਨ੍ਹਾਂ ਨਾਲ ਨੌਕਰੀਆਂ ਵਿਚ ਵਿਤਕਰੇ ਭਰਿਆ ਰਵਈਆ ਧਾਰਨ ਕੀਤਾ ਜਾਂਦਾ ਹੈ। ਅਸੀਂ ਜਦੋਂ ਸਵਾਲ ਪੁਛਦੇ ਹਾਂ ਤਾਂ ਏਥੇ ਇਹ ਕਹਿ ਕੇ ਟਾਲ ਦਿਤਾ ਜਾਂਦਾ ਹੈ ਕਿ ਯੋਗਤਾ ਵਿਚ ਪੂਰੇ ਨਹੀਂ ਸਨ ਜਾਂ ਕੋਈ ਹੋਰ ਨੁਕਸ ਦਸਿਆ ਜਾਂਦਾ ਹੈ। ਜੇ ਇਨ੍ਹਾਂ ਲੋਕਾਂ ਨੂੰ ਸਹਾਇਤਾ ਦੇਣੀ ਹੈ ਤਾਂ ਸੱਚੇ ਦਿਲ ਨਾਲ ਦਿਉ। ਮੈਂ ਪਿਛੇ ਵੀ ਕਿਹਾ ਸੀ ਕਿ ਜਿਤਨੀਆਂ ਵੀ ਫਾਲਤੂ ਜ਼ਮੀਨਾਂ ਹਨ ਉਹ ਇਨ੍ਹਾਂ ਨੂੰ ਦਿਤੀਆਂ ਜਾਣ। ਪਰ ਇਨ੍ਹਾਂ ਪਿਛੇ ਵੀ ਵਡੇ ਵਡੇ ਲੋਕ ਆ ਬੈਠਦੇ ਹਨ, ਜ਼ਮੀਨ ਕੋਈ ਲੈਂਦਾ ਹੈ, ਨਕਸ਼ਾ ਕੋਈ ਬਣਾਉਂਦਾ ਹੈ ਅਲਾਟ ਕਿਸੇ ਦੇ ਨਾਉਂ ਹੁੰਦੀ ਹੈ। ਇਹ ਸਾਰੀਆਂ ਚੀਜ਼ਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ ਨਾਜਾਇਜ਼ ਕਬਜ਼ੇ ਲੋਕਾਂ ਨੇ ਕੀਤੇ ਹੋਏ ਹਨ।

ਇਸ ਦੇ ਨਾਲ ਹੀ ਮੌਜੂਦਾ ਜ਼ਮਾਨੇ ਵਿਚ ਇਨ੍ਹਾਂ ਜਾਤੀਆਂ ਦੇ ਬੱਚੇ ਬੱਚੀਆਂ ਨਾਲ ਸਮਾਜ ਸੁਧਾਰ ਦੇ ਨਾਉਂ ਤੇ ਘ੍ਰਿਣਾ ਯੋਗ ਵਾਕਿਆਤ ਹੋ ਰਹੇ ਹਨ। ਇਹ ਮਸਲਾ ਪਿਛੇ ਜੇਹੇ ਅਖਬਾਰਾਂ ਵਿਚ ਵੀ ਆਇਆ ਹੈ ਕਿ ਕਿਵੇਂ ਇਕ ਹਰੀਜਨ ਲੜਕੀ ਨੂੰ ਦਰਖਤ ਦੇ ਨਾਲ ਬੰਨ੍ਹ ਕੇ ਸਾੜ ਦਿੱਤਾ ਗਿਆ। ਇਸ ਮੁਆਮਲੇ ਦਾ ਅਸੈਂਬਲੀ ਵਿਚ ਵੀ ਰੌਲਾ ਪਿਆ ਸੀ। ਕਿਸ ਤਰ੍ਹਾਂ ਹਰੀਜਨਾਂ ਦੇ ਨਾਲ ਭੈੜਾ ਸਲੂਕ ਕੀਤਾ ਜਾਂਦਾ ਹੈ। ਇਨ੍ਹਾਂ ਦੇ ਹੱਕਾਂ ਦੀ ਪੂਰੀ ਤਰ੍ਹਾਂ ਰਾਖੀ ਹੋਵੇ, ਇਹ ਸਾਡੀ ਮੰਗ ਹੈ। ਇਸੇ ਤਰ੍ਹਾਂ ਹੀ ਤਾਮਲਨਾਦ ਵਿਚ 42 ਆਦਮੀਆਂ ਨੂੰ ਝੁਗੀਆਂ ਵਿਚ ਸਾੜ ਦਿਤਾ ਗਿਆ। ਇਨ੍ਹਾਂ ਤੋਂ ਇਲਾਵਾ ਇਨ੍ਹਾਂ ਵਿਚ ਬੱਚੇ ਵੀ ਸਨ। ਤੁਸੀਂ ਹੁਣ ਅੰਦਾਜ਼ਾ ਲਗਾ ਲਉ ਕਿ ਕਿਸ ਤਰ੍ਹਾਂ ਵਿਤਕਰੇ ਭਰਿਆ ਸਲੂਕ ਇਨ੍ਹਾਂ ਗਰੀਬਾਂ ਦੇ ਨਾਲ ਹੋ ਰਿਹਾ ਹੈ।

ਜਿਥੋਂ ਤਕ ਇਨ੍ਹਾਂ ਗਰੀਬਾਂ ਨੂੰ ਉਜਰਤ ਦੇਣ ਦਾ ਸਵਾਲ ਹੈ, ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਇਹ ਮਹਿੰਗਾਈ ਕਿਥੋਂ ਤਾਈਂ ਚਲੀ ਗਈ ਹੈ। ਕੋਈ ਐਸਾ ਕਾਨੂੰਨ ਬਣਾਇਆ ਜਾਵੇ ਕਿ ਮਹਿੰਗਾਈ ਦਾ ਮਸਲਾ ਇਨ੍ਹਾਂ ਗ਼ਰੀਬਾਂ ਲਈ ਹਲ ਹੋਵੇ। ਜਦੋਂ ਪਿੰਡਾਂ ਵਿਚ ਉਜਰਤ ਵਧਾਉਣ ਦੇ ਲਈ ਸਵਾਲ ਕੀਤਾ ਜਾਂਦਾ ਹੈ ਤਾਂ ਇਨ੍ਹਾਂ ਵਿਚਾਰਿਆਂ ਦਾ ਸੋਸ਼ਲ ਬਾਈਕਾਟ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਕੀਤਾ ਜਾਂਦਾ ਹੈ। ਇਥੇ ਪਹਿਲੀ ਮਨਿਸਟਰੀ ਵੇਲੇ ਇਸ ਤਰ੍ਹਾਂ ਦਾ ਸਵਾਲ ਆਇਆ ਸੀ ਅਤੇ ਉਸ ਵੇਲੇ ਦੇ ਵੈਲਫੇਅਰ ਮਨਿਸਟਰ ਨੇ ਇਹ ਜਵਾਬ ਦਿੱਤਾ ਸੀ ਕਿ ਇਸ ਤਰ੍ਹਾਂ ਦੀ ਸੋਸ਼ਲ ਬਾਈਕਾਟ ਦੀ ਕਿਸੇ ਜਗ੍ਹਾ ਗੱਲ ਹੋਈ ਸੀ ਅਤੇ ਉਸ ਸਬੰਧੀ ਕਮੇਟੀ ਬਣਾਈ ਗਈ ਜਿਸ ਨੇ ਇਹ ਲਿਖ ਕੇ ਦਿੱਤਾ ਕਿ :

> Social boycott by one community against the other is a tyranny. The Government should examine this question and bring forth positive legislation for coping up with this.

ਚੇਅਰਮੈਨ ਸਾਹਿਬ, ਇਹ ਇਕ ਕਾਨੂੰਨ ਬਣਾਉਣਾ ਚਾਹੀਦਾ ਹੈ ਨਹੀਂ ਤਾਂ ਕੋਈ ਉਜਰਤਾਂ ਵਾਸਤੇ ਆਵਾਜ਼ ਨਹੀਂ ਉਠਾ ਸਕੇਗਾ।

ਫਿਰ, ਚੇਅਰਮੈਨ ਸਾਹਿਬ, ਮੈਂ ਦਸਤਕਾਰੀ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਗ਼ਰੀਬ ਹਰੀਜਨ ਦੋ ਹੀ ਥਾਵਾਂ ਤੇ ਕੰਮ ਕਰਦੇ ਹਨ। ਇਕ ਖੇਤਾਂ ਵਿਚ ਅਤੇ ਦੂਜਾ ਦਸਤਕਾਰੀ ਵਿਚ। ਪਰ ਹੁਣ ਇਹ ਦਸਤਕਾਰੀ ਵੀ ਤਬਾਹ ਹੋ ਰਹੀ ਹੈ ,ਕਿਉਂਕਿ ਮੰਡੀ ਨਹੀਂ ਹੈ। ਅੱਜ ਨਾ ਕਪੜੇ ਦਾ ਕੰਮ ਰਿਹਾ ਹੈ ਅਤੇ ਨਾ ਹੀ ਖੱਡੀ ਦਾ। ਚੇਅਰਮੈਨ ਸਾਹਿਬ. ਸਰਕਾਰ ਨੂੰ ਇਸ ਪਾਸੇ ਇਨੀਸ਼ੀਏਟਿਵ ਲੈਣਾ ਚਾਹੀਦਾ ਹੈ ਅਤੇ ਇਨ੍ਹਾਂ ਦਸਤਕਾਰੀਆਂ ਵਾਸਤੇ ਮੰਡੀਆਂ ਤਿਆਰ ਕਰਨੀਆਂ ਚਾਹੀਦੀਆਂ ਹਨ।

ਫਿਰ, ਚੇਅਰਮੈਨ ਸਾਹਿਬ ਪਿੰਡਾਂ ਵਿਚ ਘਰਾਂ ਦਾ ਸਵਾਲ ਹੈ। ਤੁਸੀਂ ਵੀ ਪਿੰਡ ਦੇ ਹੀ ਰਹਿਣ ਵਾਲੇ ਹੋ। ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਇਕ ਇਕ ਘਰ ਵਿਚ 10-10 ਜੀਅ ਰਹਿੰਦੇ ਹਨ। ਇਹ ਮਸਲਾ ਬੜਾ ਅਹਿਮ ਹੈ। ਮੈਨੂੰ ਯਾਦ ਹੈ ਕਿ ਸਰਦਾਰ ਪਰਤਾਪ ਸਿੰਘ ਦੇ ਵੇਲੇ ਜਦੋਂ ਮੈਂ ਵੀ ਮੈਂਬਰ ਸੀ ਤਾਂ ਇਹ ਹੁਕਮ ਜਾਰੀ ਹੋਇਆ ਸੀ ਕਿ ਮਰਬਾਬੰਦੀ ਵੇਲੇ ਹਰੀਜਨਾਂ ਨੂੰ 5-5 ਮਰਲੇ ਜ਼ਮੀਨ ਘਰਾਂ ਵਾਸਤੇ ਦਿਤੀ ਜਾਵੇ। ਕਈ ਪਿੰਡਾਂ ਵਿਚ ਤਾਂ ਨਿਸ਼ਾਨਦੇਹੀ ਹੋਈ ਹੋਈ ਵੀ ਮਿਲਦੀ ਹੈ। ਫਿਰ ਨਿਕਾਸੀ ਮਕਾਨ ਵੀ ਹਰੀਜਨਾਂ ਨੂੰ ਦਿਤੇ ਜਾਣੇ ਚਾਹੀਦੇ ਹਨ। ਫਿਰ ਜਿਥੇ ਨਿਕਾਸੀ ਮਕਾਨ ਨਹੀਂ ਹਨ ਜਾਂ ਨਿਸ਼ਾਨਦੇਹੀ ਨਹੀਂ ਹੈ ਉਥੇ ਸ਼ਾਮਲਾਤ ਵਿਚੋਂ ਹਰੀਜਨਾਂ ਨੂੰ ਘਰ ਬਣਾਉਣ ਵਾਸਤੇ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ।

ਫਿਰ ਮੈਂ ਵਿਦਿਆ ਬਾਰੇ ਕੁਝ ਕਹਿਣ ਚਾਹੁੰਦਾ ਹਾਂ। ਗਰੀਬਾਂ ਦੇ ਬੱਚੇ ਤਾਂ ਪੜ੍ਹ ਹੀ ਨਹੀਂ ਸਕਦੇ। ਉਨ੍ਹਾਂ ਨੂੰ ਵਜ਼ੀਫਾ ਦਿਤਾ ਜਾਂਦਾ ਹੈ ਪਰ ਉਹ ਵਜ਼ੀਫਾ ਬਹੁਤ ਪਹਿਲੇ ਮਨਜ਼ੂਰ ਹੋਇਆ ਸੀ। ਹੁਣ ਇਸ ਮਹਿੰਗਾਈ ਦੇ ਜ਼ਮਾਨੇ ਵਿਚ 6 ਰੁਪਏ ਦੇ ਵਜ਼ੀਫ਼ੇ ਨਾਲ ਕੁਝ ਨਹੀਂ ਬਣ ਸਕਦਾ। ਫਿਰ ਇਹ ਵਜ਼ੀਫਾ ਨੌਵੀਂ ਜਮਾਤ ਵਿਚ ਮਿਲਦਾ ਹੈ। ਪਰ ਗਰੀਬ ਦਾ ਬੱਚਾ ਤਾਂ ਨੌਵੀਂ ਤਕ ਪਹੁੰਚ ਹੀ ਨਹੀਂ ਸਕਦਾ। ਇਸ ਲਈ ਉਸ ਨੂੰ ਪਹਿਲੀ ਤੋਂ ਹੀ ਵਜ਼ੀਫਾ ਮਿਲਣਾ ਚਾਹੀਦਾ ਹੈ ਤਾਂ ਜੋ ਉਹ ਆਪਣੀਆਂ ਕਿਤਾਬਾਂ ਕਾਪੀਆਂ ਖਰੀਦ ਕੇ ਪੜ੍ਹ ਸਕੇ। ਪੈਪਸੂ ਵਿਚ ਇਹ ਵਜ਼ੀਫ਼ਾ ਪਹਿਲੀ ਤੋਂ ਹੀ ਮਿਲਦਾ ਸੀ। ਇਸ ਲਈ ਇਹ ਇਥੇ ਵੀ ਪਹਿਲੀ ਤੋਂ ਹੀ ਮਿਲਣਾ ਚਾਹੀਦਾ ਹੈ। ਨਹੀਂ ਤਾਂ ਗਰੀਬ ਦਾ ਬੱਚਾ ਪੜ੍ਹ ਨਹੀਂ ਸਕੇਗਾ। (ਘੰਟੀ)

ਫਿਰ, ਚੇਅਰਮੈਨ ਸਾਹਿਬ, ਮੈਂ ਬੁਢਿਆਂ ਦੀ ਪੈਨਸ਼ਨ ਬਾਰੇ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਇਹ ਬੜੀ ਚੰਗੀ ਗਲ ਹੈ ਕਿ ਚੀਫ ਮਨਿਸਟਰ ਸਾਹਿਬ ਇਸ ਵੇਲੇ ਹਾਊਸ ਵਿਚ ਬੈਠੇ

ਹੋਏ ਹਨ ਮੈਂ ਉਨ੍ਹਾਂ ਨੂੰ ਤੁਹਾਡੇ ਰਾਹੀਂ ਇਹ ਅਰਜ਼ ਕਰਦਾ ਹਾਂ ਕਿ ਇਸ ਪੈਨਸ਼ਨ ਵਾਸਤੇ ਵੀ ਉਮਰ ਦਾ ਕੋਈ ਖਿਆਲ ਨਾ ਕੀਤਾ ਜਾਵੇ ਸਗੋਂ ਜਿਹੜਾ ਆਦਮੀ ਨਕਾਰਾ ਹੋ ਜਾਵੇ ਅਤੇ ਉਸ ਦੀ ਕਮਾਈ ਦਾ ਹੋਰ ਕੋਈ ਸਾਧਨ ਨਾ ਹੋਵੇ ਉਸ ਨੂੰ ਇਹ ਪੈਨਸ਼ਨ ਮਿਲਣੀ ਚਾਹੀਦੀ ਹੈ। ਭਾਵੇਂ ਉਸ ਦੀ ਉਮਰ 40 ਸਾਲ ਦੀ ਹੀ ਹੋਵੇ।

ਫਿਰ, ਚੇਅਰਮੈਨ ਸਾਹਿਬ, ਮੈਂ ਕਰਜ਼ਿਆਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ (ਘੰਟੀ)। ਬਸ ਜਨਾਬ ਮੈਂ ਦੋ ਮਿੰਟ ਹੀ ਹੋਰ ਲਵਾਂਗਾ। ਅਜ ਜੇ ਕੋਈ ਕਰਜ਼ਾ ਲੈਣ ਜਾਵੇ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਨੰਬਰਦਾਰ ਤੋਂ ਨੰਬਰ ਲਵਾ ਕੇ ਲਿਆ ਤਾਂ ਕਰਜ਼ਾ ਮਿਲੇਗਾ। ਮੈਂ ਅਰਜ਼ ਕਰਦਾ ਹਾਂ ਕਿ ਇਹ ਸਿਸਟਮ ਖਤਮ ਕਰ ਦੇਣਾ ਚਾਹੀਦਾ ਹੈ ਅਤੇ ਗਰੀਬਾਂ ਨੂੰ ਕਰਜ਼ਾ ਸੂਦ ਤੋਂ ਬਿਨਾਂ ਹੀ ਦਿਤਾ ਜਾਣਾ ਚਾਹੀਦਾ ਹੈ।

ਇਕ ਹੋਰ ਗੱਲ ਵਲ ਮੈਂ ਸਰਕਾਰ ਦੀ ਤਵੱਜੋ ਦਿਵਾਉਣੀ ਚਾਹੁੰਦਾ ਹਾਂ .......

**ਸ੍ਰੀ ਸਭਾਪਤੀ :** ਤੁਹਾਡਾ ਟਾਈਮ ਖਤਮ ਹੋ ਗਿਆ ਹੈ। ਇਸ ਲਈ ਤੁਸੀਂ ਬੈਠ ਜਾਉ। (The time allotted to the hon. Member is over. He may please resume h s seat.)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਬਸ ਜੀ, ਮੈਂ ਇਹ ਪੁਆਇੰਟ ਕਹਿ ਕੇ ਖਤਮ ਕਰਦਾ ਹਾਂ। ਚੇਅਰਮੈਨ ਸਾਹਿਬ, ਪੁਲੀਸ ਦਾ ਰਵੱਈਆ ਬਹੁਤ ਭੈੜਾ ਹੈ। ਪੁਲੀਸ ਦੇ ਜਬਰ ਦੀਆਂ ਮਿਸਾਲਾਂ ਬਹੁਤ ਘਿਣਾਉਣੀਆਂ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਪੁਲੀਸ ਨੂੰ ਹਿਦਾਇਤਾਂ ਦੇਣ ਕਿ ਉਹ ਆਪਣਾ ਰਵੱਈਆ ਬਦਲ ਲਵੇ। ਉਹ ਹੁਣ ਅੰਗਰੇਜ਼ ਦੇ ਵੇਲੇ ਦੀ ਪੁਲੀਸ ਨਹੀਂ ਹੈ। ਹੁਣ ਉਸ ਨੂੰ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ।

ਆਖਿਰ ਵਿਚ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਕਾਂਗਰਸ ਤੋਂ ਸਬਕ ਸਿਖਣ। ਕਾਂਗਰਸੀ ਵੀ 20 ਸਾਲ ਤਕ ਪਰਚਾਰ ਹੀ ਕਰਦੇ ਰਹੇ, ਗੱਲਾਂ ਹੀ ਕਰਦੇ ਰਹੇ। ਅਮਲੀ ਕੰਮ ਕੁਝ ਨਹੀਂ ਕੀਤਾ। ਜੇਕਰ ਤੁਸੀਂ ਵੀ ਇਸੀ ਤਰ੍ਹਾਂ ਕੀਤਾ ਤਾਂ ਤੁਸੀਂ ਵੀ ਨਹੀਂ ਟਿਕ ਸਕੋਗੇ। ਸੰਤਾਂ ਨੇ ਠੀਕ ਹੀ ਕਿਹਾ ਸੀ। ਇਹ ਕਦੇ ਨਹੀਂ ਹੋ ਸਕਦਾ ਕਿ ਵਡੇ ਵਡੇ ਜ਼ਿਮੀਂਦਾਰ ਵੀ ਪਲਣ ਅਤੇ ਗਰੀਬ ਵੀ ਪਲਣ। ਇਹ ਗੱਲਾਂ ਗਲਾਂ ਬਾਤਾਂ ਨਾਲ ਨਹੀਂ ਹੋ ਸਕਦੀਆਂ। ਚੇਅਰਮੈਨ ਸਾਹਿਬ, ਇਹ ਗੱਲਾਂ ਮੈਂ ਤੁਹਾਡੇ ਰਾਹੀਂ ਕਹਿਣੀਆਂ ਚਾਹੁੰਦਾ ਸੀ। ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇਵੇਗੀ ਅਤੇ ਕੇਵਲ ਪਰਚਾਰ ਹੀ ਨਹੀਂ ਕਰੇਗੀ।

**ਸਰਦਾਰ ਬਸੰਤ ਸਿੰਘ (ਡਕਾਲਾ) :** ਚੇਅਰਮੈਨ ਸਾਹਿਬ, ਅੱਜ ਜੋ ਮਸਲਾ ਅਨਟਚੇਬਿਲਿਟੀ ਦਾ ਡਿਸਕਸ ਹੋ ਰਿਹਾ ਹੈ, ਇਹ ਇਨ੍ਹਾਂ ਤਰੀਕਿਆਂ ਨਾਲ ਪੂਰੀ ਤਰ੍ਹਾਂ ਹਲ ਨਹੀਂ ਹੋ ਸਕਦਾ। ਇਹ ਮਸਲਾ ਕੇਵਲ ਹਿੰਦੁਸਤਾਨ ਵਿਚ ਹੀ ਨਹੀਂ ਸਗੋਂ ਦੁਨੀਆ ਦੇ ਦੂਸਰੇ ਵਡੇ ਵਡੇ ਮੁਲਕਾਂ, ਅਮਰੀਕਾ ਆਦਿ ਵਿਚ ਵੀ ਹੈ। ਉਥੇ ਵੀ ਹੈ। ਨੀਗਰੋ ਪ੍ਰਾਬਲਮ ਹੈ। ਹੋਰ ਕਈ ਦੇਸ਼ਾਂ ਵਿਚ ਵੀ ਅਜਿਹੇ ਮਸਲੇ ਹਨ। ਉਨ੍ਹਾਂ ਦਾ ਵੀ ਹਲ ਹਾਲੇ ਤਕ ਨਹੀਂ ਲਭਿਆ ਜਾ ਸਕਿਆ। ਪਰ

[ਸਰਦਾਰ ਬਸੰਤ ਸਿੰਘ]

ਜਿਸ ਤਰੀਕੇ ਨਾਲ ਇਹ ਮਸਲਾ ਇਥੇ ਨਜਿਠਿਆ ਜਾ ਰਿਹਾ ਹੈ ਇਹ ਤੱਸਲੀ ਬਖਸ਼ ਨਹੀਂ ਹੈ। ਇਹ ਠੀਕ ਹੈ ਕਿ ਕੋਸ਼ਿਸ਼ ਹੋ ਰਹੀ ਹੈ, ਸੀਰੀਅਸਲੀ ਹੋ ਰਹੀ ਹੈ, ਅੱਛੇ ਮਨ ਨਾਲ ਹੋ ਰਹੀ ਹੈ ਪਰ ਇਸ ਦਾ ਫਲ ਪੂਰਾ ਨਹੀਂ ਨਿਕਲ ਰਿਹਾ।

ਜਿਥੋਂ ਤਕ ਪੰਜਾਬ ਦਾ ਸਬੰਧ ਹੈ ਇਥੇ ਇਹ ਮਸਲਾ ਇਤਨਾ ਵਧੇਰੇ ਨਹੀਂ ਹੈ ਜਿਤਨਾ ਕਿ ਹਿੰਦੁਸਤਾਨ ਦੇ ਹੋਰ ਹਿਸਿਆਂ ਵਿਚ। ਮੈਂ ਵੀ ਪਿੰਡ ਦੇ ਰਹਿਣ ਵਾਲਾ ਹਾਂ। ਮੈਂ ਠੀਕ ਦਸਦਾ ਹਾਂ ਕਿ ਕਿਧਰੇ 2%, 5% ਜਾਂ 10% ਕੇਸ ਹੁੰਦੇ ਹਨ ਕਿਸੇ ਖੂਹ ਤੇ ਨਾ ਚੜ੍ਹਨ ਦੇਣ ਦੇ ਜਾਂ ਕਿਸੇ ਮੰਦਰ ਵਿਚ ਨਾ ਵੜਨ ਦੇਣ ਦੇ। ਹੋਰ ਕਿਧਰੇ ਇਹ ਪ੍ਰਾਬਲਮ ਪੰਜਾਬ ਵਿਚ ਨਹੀਂ ਹੈ। ਇਥੇ ਸਿਖ ਧਰਮ ਦਾ ਹੋਣਾ ਹੀ ਇਸ ਗਲ ਦੀ ਜ਼ਾਮਨੀ ਹੈ ਕਿ ਇਥੇ ਛੂਤ ਛਾਤ ਲਈ ਕੋਈ ਥਾਂ ਨਹੀਂ ਹੈ। (ਤਾੜੀਆਂ) ਜਿਸ ਤਰੀਕੇ ਨਾਲ ਇਨ੍ਹਾਂ ਲੋਕਾ ਨੂੰ ਗੁਰਦਵਾਰਿਆਂ ਵਿਚ ਆਦਰ ਮਾਣ ਮਿਲਦਾ ਹੈ ਉਹ ਇਸ ਗਲ ਦੀ ਗਰੰਟੀ ਹੈ ਕਿ ਪੰਜਾਬ ਵਿਚ ਇਹ ਚੀਜ਼ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜੇ ਕੋਈ ਕਮੀ ਹੈ ਤਾਂ ਉਹ ਦੂਰ ਹੋ ਸਕਦੀ ਹੈ ਅਤੇ ਦੂਰ ਹੋਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਮੈਂ ਇਹ ਵੀ ਸਮਝਦਾ ਹਾਂ ਕਿ ਇਹ ਬੀਮਾਰੀ ਕੋਈ ਹੁਣ ਦੀ ਨਹੀਂ ਹੈ, ਸਗੋਂ ਇਹ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਮੈਂ ਨਹੀਂ ਕਹਿ ਸਕਦਾ ਕਿ ਉਸ ਵੇਲੇ ਇਸ ਦੀ ਕੋਈ ਲੋੜ ਸੀ ਜਾਂ ਨਹੀਂ ਸੀ, ਉਸ ਵੇਲੇ ਇਸ ਦਾ ਕੋਈ ਫਾਇਦਾ ਸੀ ਜਾਂ ਨਹੀਂ ਸੀ ਪਰ ਇਸ ਵੇਲੇ ਜ਼ਰੂਰ ਇਹ ਇਕ ਨੈਸ਼ਨਲ ਕਰਸ ਬਣੀ ਹੋਈ ਹੈ। ਇਹ ਨੈਸ਼ਨਲ ਡਿਵੈਲਪਮੈਂਟ ਦੇ ਰਸਤੇ ਵਿਚ ਇਕ ਵਡੀ ਰੁਕਾਵਟ ਹੈ। ਅਜ ਹਰੀਜਨਾਂ ਦੀ ਪ੍ਰਾਬਲਮ ਪੁਲੀਟੀਕਲ ਐਕਸਪਲਾਇਟੇਸ਼ਨ ਦਾ ਅੱਡਾ ਬਣੀ ਹੋਈ ਹੈ, ਪੁਲੀਟੀਕਲ ਐਕਸਪਲਾਇਟੇਸ਼ਨ ਦਾ ਘਰ ਬਣੀ ਹੋਈ ਹੈ। ਇਸ ਤਰੀਕੇ ਨਾਲ ਇਸ ਮਸਲੇ ਨੂੰ ਟੈਕਲ ਨਹੀਂ ਕਰਨਾ ਚਾਹੀਦਾ ਕਿ ਇਹ ਪ੍ਰਾਬਲਮ ਹਮੇਸ਼ਾ ਲਈ ਦੂਰ ਹੋ ਸਕੇ, ਅਨਟਚੇਬਿਲੀਟੀ ਹਮੇਸ਼ਾ ਲਈ ਦੂਰ ਹੋ ਸਕੇ।

ਦੂਜੀ ਗਲ ਇਹ ਹੈ ਕਿ ਇਸ ਦਾ ਕਾਰਨ ਇਹ ਹੈ ਇਨ੍ਹਾਂ ਦੀ ਆਰਥਕ ਹਾਲਤ ਠੀਕ ਨਹੀਂ। ਵੈਸੇ ਜੇ ਦੂਸਰੇ ਦੇਸ਼ਾਂ ਦੇ ਮੁਕਾਬਲੇ ਵਿਚ ਦੇਖਿਆ ਜਾਵੇ ਤਾਂ ਸਾਰਾ ਹਿੰਦੁਸਤਾਨ ਹੀ ਗਰੀਬ ਹੈ, ਸਾਰਾ ਹਿੰਦੁਸਤਾਨ ਹੀ ਬੈਕਵਰਡ ਹੈ। ਪਰ ਇਨ੍ਹਾਂ ਲੋਕਾਂ ਦੀ ਹਾਲਤ ਬਦਤਰ ਹੈ। ਹਰ ਪਿੰਡ ਵਿਚ ਲੈਂਡਲੈਸ ਕਿਸਾਨ ਹਨ, ਟੈਨੇਂਟਸ ਹਨ, ਛੋਟੇ ਕਿਸਾਨ ਹਨ, ਜਿਨ੍ਹਾਂ ਦੇ ਜੀਵਨ ਦਾ ਪਧਰ ਬਹੁਤ ਨੀਵਾਂ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ ਪਰ ਜੇ ਇਸ ਵਿਚ ਪੁਲੀਟੀਕਲ ਇੰਟਰੈਸਟਸ ਆ ਗਏ, ਵੈਸਟਿਡ ਇੰਟਰੈਸਟਸ ਆ ਗਏ ਤਾਂ ਇਹ ਮਸਲਾ ਹਲ ਨਹੀਂ ਹੋਵੇਗਾ। ਫਿਰ ਇਹ ਮਸਲਾ ਸਿਰਫ਼ ਲਾਅ ਨਾਲ ਹੀ ਨਹੀਂ ਹਲ ਹੋ ਸਕਦਾ। ਇਸ ਵਾਸਤੇ ਵਲੰਟਰੀ ਸਪਿਰਿਟ ਵੀ ਪੈਦਾ ਕਰਨੀ ਪਏਗੀ। ਇਕ ਧਰਮ ਦੀ ਇਕ ਇੰਟਰਪਰੇਟੇਸ਼ਨ ਦਿਤੀ ਜਾਂਦੀ ਹੈ ਤੇ ਉਸੇ ਮਸਲੇ ਬਾਰੇ ਉਸੇ ਧਰਮ ਦੀ ਦੂਜੀ ਇੰਟਰਪ੍ਰੇਟੇਸ਼ਨ ਦਿਤੀ ਜਾਂਦੀ ਹੈ। ਮੈਂ ਇਨ੍ਹਾਂ ਪੇਚੀਦਗੀਆਂ ਵਿਚ ਨਹੀਂ ਪੈਂਦਾ। ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਕਾਨੂੰਨ ਬਣਾ ਕੇ ਇਸ ਦਾ ਹਲ ਨਹੀਂ ਕੀਤਾ ਜਾ ਸਕਦਾ। ਇਸ ਵਾਸਤੇ ਵਲੰਟਰੀ ਸਪਿਰਿਟ ਪੈਦਾ ਕਰਨੀ ਚਾਹੀਦੀ ਹੈ। ਮਹਾਤਮਾ ਗਾਂਧੀ ਜੀ ਜਾਂ ਸੁਭਾਸ਼ ਚੰਦਰ ਬੋਸ ਜੀ ਨੇ ਜੋ ਕੁਝ ਕੀਤਾ ਕਿਸੇ ਲਾਅ ਦੀ ਮਦਦ ਨਾਲ ਨਹੀਂ ਕੀਤਾ। ਉਹ ਸਾਰਾ ਕੁਝ ਵਲੰਟਰੀ ਭਾਵਨਾ

ਨਾਲ ਹੀ ਕੀਤਾ ਸੀ । ਧਰਮ ਵਿਚ ਇਸ ਦਾ ਕੋਈ ਥਾਂ ਨਹੀਂ ਹੈ । ਜੇ ਮੈਂ ਆਪਣੇ ਆਪ ਨੂੰ ਇਜਾਜ਼ਤ ਦੇਵਾਂ ਤਾਂ ਸ਼ਬਦ ਵਰਤਦਾ ਹਾਂ ਕਿ ਸਾਇੰਟਿਫਿਕ ਰਿਲੀਜਨ ਵਿਚ ,ਛੂਤ ਛਾਤ ਦੀ ਕੋਈ ਥਾਂ ਨਹੀਂ ਹੈ । ਮੈਂ ਜਾਣਦਾ ਹਾਂ ਕਿ ਰਿਲੀਜਨ ਇਕ ਸਦਾ ਰਹਿਣ ਵਾਲੀ ਚੀਜ਼ ਹੈ ਪਰ ਮੈਂ ਜਾਣ ਬੁਝ ਕੇ ਸਾਇੰਟਿਫਿਕ ਰਿਲੀਜਨ ਵਰਤਿਆ ਹੈ । ਇਸ ਵਿਚ ਇਸ ਦੀ ਕੋਈ ਥਾਂ ਨਹੀਂ ਹੈ ।

ਤੀਜੀ ਚੀਜ਼ ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਅਨਟਚੇਬਿਲਿਟੀ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਦੀ ਆਰਥਿਕ ਹਾਲਤ ਅੱਛੀ ਕਰਨੀ ਬਹੁਤ ਜ਼ਰੂਰੀ ਹੈ । ਇਨ੍ਹਾਂ ਨੂੰ ਰੋਟੀ ਦੇਣ ਲਈ ਹੀਲੇ ਕੀਤੇ ਜਾਣੇ ਚਾਹੀਦੇ ਹਨ । ਇਹ ਇਸ ਤਰੀਕੇ ਨਾਲ ਹੋ ਸਕਦਾ ਹੈ ਕਿ ਪਿੰਡਾਂ ਵਿਚ ਇੰਡਸਟ੍ਰੀਆਂ ਖੋਲ ਦਿਤੀਆਂ ਜਾਣ ਤਾਂ ਕਿ ਲੀਨ ਮੰਥਸ ਵਿਚ ਵੀ ਉਨ੍ਹਾਂ ਗ਼ਰੀਬਾਂ ਨੂੰ ਰੋਟੀ ਮਿਲ ਸਕੇ ।

ਅਨਟਚੇਬਿਲਿਟੀ ਦੀ ਕਾਂਸਟੀਚਿਊਸ਼ਨ ਵਿਚ ਮਨਾਹੀ ਹੈ । ਜੇ ਇਸ ਤੋਂ ਬਾਜ਼ ਨਾ ਆਏ ਤਾਂ ਨੈਸ਼ਨਲ ਇੰਟੈਗਰੇਸ਼ਨ ਵਿਚ ਕਾਫੀ ਰੁਕਾਵਟ ਪੈਦਾ ਹੋ ਸਕਦੀ ਹੈ । ਇਹ ਲਫਜ਼ 'ਹਰੀਜਨ' ਦੀ ਵਰਤੋਂ ਨਹੀਂ ਹੋਣੀ ਚਾਹੀਦੀ । ਮੈਂ ਤਾਂ ਇਹ ਚਾਹੁੰਦਾ ਹਾਂ ਕਿ ਇਸ ਨੂੰ ਅਸੀਂ ਰੋਜ਼ ਮੱਰਾ ਦੀ ਜ਼ਿੰਦਗੀ ਵਿਚ ਆਉਣ ਵਾਲੀਆਂ ਗਲਾਂ ਵਿਚ ਇਸ ਦਾ ਇਸਤੇਮਾਲ ਨਾ ਕਰੀਏ ।

ਜਿਥੋਂ ਤਕ ਸ਼ਹਿਰੀ ਹਰੀਜਨ ਭਰਾਵਾਂ ਦਾ ਸਵਾਲ ਹੈ ਇਨ੍ਹਾਂ ਦਾ ਪੇਸ਼ਾ ਬੈਨ ਕਰ ਦੇਣਾ ਚਾਹੀਦਾ ਹੈ । ਐਸਾ ਕਰਨਾ ਇਨ੍ਹਾਂ ਦੀ ਸ਼ਖਸ਼ੀਅਤ ਵਾਸਤੇ ਠੀਕ ਹੈ । ਇਨ੍ਹਾਂ ਨੂੰ ਫਰੀਡਮ ਮਹਿਸੂਸ ਨਹੀਂ ਹੁੰਦੀ । ਸਿਰ ਤੇ ਟੋਕਰੀ ਹਥ ਵਿਚ ਝਾੜੂ, ਇਹ ਨਹੀਂ ਚਾਹੀਦਾ । ਰੋਜ਼ ਦੀਆਂ ਛੂਤ ਛਾਤ ਦੀਆਂ ਗਲਾਂ ਬੰਦ ਹੋਣੀਆਂ ਚਾਹੀਦੀਆਂ ਹਨ । ਜ਼ਮੀਨਾਂ ਹਰੀਜਨ ਭਰਾਵਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਉਨ੍ਹਾਂ ਦੀ ਪਾਜ਼ੇਟਿਵ ਸਰਵਿਸ ਹੋ ਸਕੇ ।

ਐਜੂਕੇਸ਼ਨ ਦੇ ਸਬੰਧ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਵਧ ਤੋਂ ਵਧ ਐਜੂਕੇਸ਼ਨਲ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ । ਇਹ ਕਈ ਸਾਲਾਂ ਤੋਂ ਇਕੋ ਪਧਰ ਤੇ ਖਲੋਤੇ ਹੋਏ ਹਨ । ਇਨ੍ਹਾਂ ਦੀ ਕਮਿੰਗ ਜੈਨਰੇਸ਼ਨ ਨੂੰ ਐਜੂਕੇਸ਼ਨ ਦੇ ਬਾਰੇ ਲੀਗਲ ਫੈਸਿਲੀਟੀਜ਼ ਦੇਣੀਆਂ ਚਾਹੀਦੀਆਂ ਹਨ ।

ਫਰੈਗਮੈਂਟੇਸ਼ਨ ਆਫ ਦੀ ਲੈਂਡ ਕਰਨ ਵਾਲਾ ਸਿਸਟਮ ਠੀਕ ਨਹੀਂ ਹੈ । ਇਹ ਡੇਂਜਰਸ ਹੈ । ਇਸ ਨਾਲ ਪ੍ਰੋਡਕਸ਼ਨ ਵਿਚ ਰੁਕਾਵਟ ਪੇਸ਼ ਆਉਂਦੀ ਹੈ । ਖੇਤੀ-ਬਾੜੀ ਨੂੰ ਨੁਕਸਾਨ ਪਹੁੰਚਦਾ ਹੈ । ਇਸ ਨਾਲ ਪਿੰਡਾਂ ਵਿਚ ਗਰੀਬ ਕਿਸਾਨਾਂ ਨੂੰ ਰੋਟੀ ਵੀ ਨਹੀਂ ਮਿਲ ਸਕਦੀ । ਜਿਹੜੀਆਂ ਸਕਸੈਸਫੁਲ ਕੰਟਰੀਜ਼ ਹਨ, ਜਿਵੇਂ ਕਿ ਰਸ਼ੀਆ ਅਮਰੀਕਾ ਹਨ ਉਥੇ ਜ਼ਮੀਨਾਂ ਤੇ ਭਾਰ ਘਟਾਇਆ ਜਾਂਦਾ ਹੈ । ਹੋਰ ਵੀ ਜਿੰਨੀਆਂ ਡਿਵੈਲਪਡ ਕੰਟਰੀਜ਼ ਹਨ ਉਥੇ ਵੀ ਇਸੇ ਤਰ੍ਹਾਂ ਹੁੰਦਾ ਹੈ । ਜਿਹੜੀ ਅਵੇਲੇਬਲ ਲੈਂਡ ਹੈ ਉਹ ਜ਼ਰੂਰ ਇਨ੍ਹਾਂ ਨੂੰ ਮਿਲਣੀ ਚਾਹੀਦੀ ਹੈ ਫਰੈਗਮੈਂਟੇਸ਼ਨ ਨਾਲ ਸੀਲਿੰਗ ਦੀ ਪੱਧਰ ਦੋ-ਦੋ ਚਾਰ-ਚਾਰ ਏਕੜ ਬਣ ਜਾਂਦੀ ਹੈ, ਇਸ ਨਾਲ

[ਸਰਦਾਰ ਬਸੰਤ ਸਿੰਘ]

ਕਿ ਗਰੀਬ ਆਦਮੀ ਦੇ ਬੱਚੇ ਰੋਟੀ ਵੀ ਚੰਗੀ ਤਰ੍ਹਾਂ ਨਾਲ ਨਹੀਂ ਖਾ ਸਕਦੇ। ਇਸ ਲਈ ਇਸ ਸਿਲਸਿਲੇ ਵਿਚ ਕੋਈ ਹੋਰ ਸਾਧਨ ਲਭਣੇ ਪੈਣਗੇ। ਪਰ ਇਹ ਅਰਜ਼ ਮੈਂ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਹਰੀਜਨਾਂ ਨੂੰ ਪ੍ਰੈਫਰੇਂਸ਼ਲ ਟਰੀਟਮੈਂਟ ਜ਼ਰੂਰ ਮਿਲਣਾ ਚਾਹੀਦਾ ਹੈ। ਇਹ ਜ਼ਮੀਨ ਅਗੇ ਹੀ ਬੋਨ ਆਫ ਕੰਨਟੈਨਸ਼ਨ ਬਣ ਗਈ ਹੈ। ਇਕ ਲੜਾਈ ਦਾ ਮੁਢ ਬਣ ਗਈ ਹੈ। ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨਵੀਆਂ ਨਵੀਆਂ ਇੰਡਸਟਰੀਆਂ ਇਥੇ ਖੋਲ੍ਹਣ ਲਈ ਰਾਤ ਦਿਨ ਧਿਆਨ ਦੇ ਰਹੇ ਹਨ, ਇਸੇ ਤਰ੍ਹਾਂ ਹੀ ਮੈਂ ਅਰਜ਼ ਕਰਾਂਗਾ ਇਸ ਮਾਮਲੇ ਨੂੰ ਨਜਿਠਣ ਲਈ ਹੋਰ ਸਾਧਨ ਸੋਚਣੇ ਚਾਹੀਦੇ ਹਨ।

ਵੀਹ, ਬਾਈ ਸਾਲ ਹੋ ਗਏ ਹਨ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਹਰੀਜਨ ਭਰਾਵਾਂ ਵਿਚ ਇਨਫੀਰੀਆਰਿਟੀ ਕੰਪਲੈਕਸ ਨਹੀਂ ਆਉਣਾ ਚਾਹੀਦਾ। ਇਹ ਕੰਪਲੈਕਸ ਦੀ ਸਾਈਕੋਲੋਜ ਇਨ੍ਹਾਂ ਵਿਚੋਂ ਕਢਣੀ ਚਾਹੀਦੀ ਹੈ। They do not suffer any longer and they should not suffer at all from any inferiority complex or from any other complex.

ਜਿੰਨਾ ਚਿਰ ਇਨ੍ਹਾਂ ਮੁਢਲੀਆਂ ਗਲਾਂ ਵਲ ਧਿਆਨ ਨਾ ਦਿਤਾ ਜਾਵੇਗਾ ਉਨ੍ਹਾਂ ਚਿਰ ਇਨ੍ਹਾਂ ਦੀ ਹਾਲਤ ਸੁਧਰ ਨਹੀਂ ਸਕਦੀ। ਹਰੀਜਨ ਭਰਾਵਾਂ ਨੂੰ ਪੁਲੀਟੀਕਲ ਪਰਪਜ਼ਾਂ ਲਈ ਐਕਸਪਲਾਇਟ ਨਹੀਂ ਕਰਨਾ ਚਾਹੀਦਾ।

ਮੈਂ ਉਮੀਦ ਕਰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ, ਹਰੀਜਨ ਭਰਾਵਾਂ ਦੀ ਇਕਨਾਮਿਕ ਪ੍ਰਾਬਲਮ ਦੂਰ ਕਰਨ, ਅਨਟਚੇਬਿਲਿਟੀ ਉੜਾਉਣ, ਇਨ੍ਹਾਂ ਨੂੰ ਖੂਹਾਂ ਮੰਦਰਾ ਆਦਿ ਥਾਵਾਂ ਤੇ ਜਾਣ ਤੋਂ ਰੋਕਣ ਦੀ ਪ੍ਰਾਬਲਮ ਨੂੰ ਦੂਰ ਕਰਨ ਔਰ ਇਨ੍ਹਾਂ ਦੀਆਂ ਅਜਿਹੀਆਂ ਹੋਰ ਮੁਸ਼ਕਲਾਂ ਨੂੰ ਦੂਰ ਕਰਨ ਵਾਸਤੇ ਵਾਲੰਟਰੀ ਬੇਸਿਜ਼ ਤੇ ਟੈਕਲ ਕਰਨ ਵਿਚ ਕਾਮਯਾਬ ਹੋਣਗੇ। With these words I resume my seat.

**ਸਰਦਾਰ ਗੁਰਮੇਜ ਸਿੰਘ (ਵੇਰਕਾ, ਐਸ. ਸੀ.) :** ਮੈਂ ਬੜੇ ਅਦਬ ਨਾਲ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਜਿਨ੍ਹਾਂ ਨੇ ਇਸ ਸਦਨ ਵਿਚ ਜੋ ਪਸਮਾਂਦਾ ਸ਼੍ਰੇਣੀਆ ਤੇ ਬਹਿਸ ਹੋ ਰਹੀ ਹੈ, ਉਸ ਵਿਚ ਮੈਨੂੰ ਵਕਤ ਦੇਣ ਦੀ ਕਿਰਪਾ ਕੀਤੀ। ਮੈਂ ਤੁਹਾਡੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜ ਨੂੰ ਵੇਖ ਕੇ ਔਰ ਅਜ ਤੋਂ ਹਜ਼ਾਰਹਾ ਸਾਲ ਪਿਛੇ ਜਾਈਏ ਤਾਂ ਇਸ ਗਲ ਦਾ ਪਤਾ ਲਗਦਾ ਹੈ ਕਿ ਹਰੀਜਨ ਕੌਣ ਹਨ। ਕਿਨ੍ਹਾਂ ਨੂੰ ਹਰੀਜਨ ਕਿਹਾ ਗਿਆ ਔਰ ਉਨ੍ਹਾਂ ਨਾਲ ਸਮਾਜ ਵਲੋਂ ਕੀ ਕੀ ਵਰਤਾਵਾ ਹੁੰਦਾ ਰਿਹਾ ਹੈ, ਕਿਵੇਂ ਕਿਵੇਂ ਉਨ੍ਹਾਂ ਨੂੰ ਦਬਾ ਕੇ ਰਖਿਆ ਗਿਆ। ਇਹ ਸਾਰੀ ਚੀਜ਼ ਮੈਂ ਤੁਹਾਡੀ ਸੇਵਾ ਵਿਚ ਅਰਜ਼ ਕਰਾਂਗਾ। ਅੱਜ ਤੋਂ ਪਿਛੇ ਜਾਈਏ, ਇਹ ਭਾਰਤ ਵਰਸ਼ ਭੀਲ ਔਰ ਦਰਾਵੜਾਂ ਦੀ ਮਲਕੀਤ ਸੀ। ਇਥੇ ਹਿੰਦੁਸਤਾਨ ਵਿਚ ਭੀਲ ਔਰ ਦਰਾਵੜ, ਦੋ ਕੌਮਾਂ ਵਸਦੀਆਂ ਸਨ। ਇਥੇ ਆਰੀਆ ਵੀਰ ਆਏ। ਤੁਸੀਂ ਵੀ ਜਾਣਦੇ ਹੋ, ਅਸੀਂ ਵੀ ਜਾਣਦੇ ਹਾਂ ਕਿ ਇਹ ਆਰੀਆ ਵੀਰ ਇਸ ਭਾਰਤਵਰਸ਼ ਦੇ ਨਹੀ ਸਨ ਔਰ ਆਰੀਆ ਵੀਰਾਂ ਦੇ ਬਾਨੀ ਸਨ। ਮਨੂੰ ਸਮਰਿਤੀ ਵਿਚ ਜੋ ਲਫਜ਼ ਵਰਤੇ ਹਨ ਉਨ੍ਹਾਂ ਦੇ ਰਾਹੀਂ ਇਹ ਫੈਸਲਾ ਕੀਤਾ ਹੈ ਕਿ ਜੋ ਹਿੰਦੁਸਤਾਨ ਦੇ ਇਸ ਭਾਰਤਵਰਸ਼ ਦੇ ਅਸਲ ਵਸਨੀਕ ਸਨ ਉਨ੍ਹਾਂ ਨੂੰ ਸ਼ੂਦਰ ਕਰਾਰ

ਦੇ ਦਿਉ ਤਾਕਿ ਉਨ੍ਹਾਂ ਤੇ ਹਕੂਮਤ ਕਰ ਸਕੀਏ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਇਹ ਹਾਲਤ ਤੁਰੀ ਉਸ ਵੇਲੇ ਹਰੀਜਨਾਂ ਦੇ ਕੰਨਾਂ ਵਿਚ ਸਿੱਕੇ ਪਾਏ ਗਏ, ਹਰੀਜਨਾਂ ਨੂੰ ਬਾਨਰ ਕਿਹਾ ਗਿਆ। ਹਰੀਜਨਾਂ ਨੂੰ ਹੋਰ ਕਈ ਚੀਜ਼ਾਂ ਉਨ੍ਹਾਂ ਕਹੀਆਂ। ਉਨ੍ਹਾਂ ਨੂੰ ਇਜਾਜ਼ਤ ਨਹੀਂ ਸੀ ਮੰਦਰਾਂ ਵਿਚ ਜਾਣ ਦੀ, ਜਾਂ ਕਿਸੇ ਧਰਮਸ਼ਾਲਾ ਵਿਚ ਜਾਣ ਦੀ ਇਜਾਜ਼ਤ ਨਹੀਂ ਸੀ। ਜਦ ਕਿਸੇ ਹੋਰ ਬਰਾਦਰੀ ਦਾ ਡੰਗਰ ਮਰ ਜਾਏ ਤਾਂ ਜਿੰਨਾ ਚਿਰ ਉਹ ਢੋਲ ਨਾ ਖੜਕਾਏ, ਉਹ ਅਦਰ ਨਾਂ ਵੜ ਜਾਏ ਉਹ ਡੰਗਰ ਚੁਕਣ ਨਹੀਂ ਆ ਸਕਦਾ ਸੀ ਔਰ ਉਹਦੇ ਵਾਪਸ ਜਾਣ ਤੋਂ ਬਾਅਦ ਜਦ ਤਕ ਕਿ ਲੱਸੀ ਨਾ ਛਿੜਕ ਦਿਤੀ ਜਾਵੇ ਉਸ ਦਾ ਅਸਰ ਦਸਿਆ ਜਾਂਦਾ ਸੀ। ਇਸ ਕਿਸਮ ਦੇ ਹੁਕਮਰਾਨ ਸਨ। ਉਨ੍ਹਾਂ ਨੇ, ਬਾਹਰੋਂ ਆਈ ਸਮਾਜ ਨੇ ਇਸ ਪੱਧਰ ਤੇ ਇਸ ਕੰਮ ਨੂੰ ਲਿਆਂਦਾ ਕਿ ਉਨ੍ਹਾਂ ਦਾ ਜੀਵਨ ਧਰਮ ਭੰਗ ਕਰਕੇ ਰਖ ਦਿਤਾ। ਉਨ੍ਹਾਂ ਨੂੰ ਇਨਸਾਨੀਅਤ ਦੀ ਬਜਾਏ ਹੈਵਾਂਨਗੀ ਦੀ ਜ਼ਿੰਦਗੀ ਬਸਰ ਕਰਨ ਲਈ ਮਜਬੂਰ ਕਰ ਦਿਤਾ।

ਇਸ ਤੋਂ ਬਾਅਦ ਸ੍ਰੀ ਰਾਮ ਚੰਦਰ ਜੀ ਨੇ ਮਹਿਸੂਸ ਕੀਤਾ ਅਤੇ ਭੀਲਣੀ ਦੇ ਬੇਰ ਖਾਦੇ। ਇਹ ਬੇਰ ਖਾਣ ਨਾਲ ਉਨ੍ਹਾਂ ਦੀ ਮਨਸ਼ਾ ਇਹ ਸੀ ਕਿ ਸਮਾਜ ਨੂੰ ਇਹ ਦਸ ਦਿਤਾ ਜਾਵੇ ਕਿ ਇਹ ਵੀ ਇਨਸਾਨ ਨੇ ਔਰ ਉਨ੍ਹਾਂ ਵਿਚ ਵੀ ਇਨਸਾਨੀਅਤ ਦਾ ਜਜ਼ਬਾ ਹੈ। (ਥੰਪਿੰਗ) ਗੁਰ ਨਾਨਕ ਦੇਵ ਜੀ ਨੇ ਕਿਹਾ :

"ਨੀਚਾਂ ਅੰਦਰ ਨੀਚ ਜਾਤ ਨੀਚੀ ਹੂ ਅਤਿ ਨੀਚ
ਨਾਨਕ ਤਿਨਕੇ ਸੰਗ ਸਾਥ ਸਿਉਂ ਕਿਆ ਰੀਸ"

ਗੁਰੂ ਨਾਨਕ ਦੇਵ ਜੀ ਨੇ ਇਹ ਸਾਬਤ ਕਰ ਦਿਤਾ ਕਿ ਇਨ੍ਹਾਂ ਲੋਕਾਂ ਨੂੰ ਵੀ ਇਨਸਾਨੀਅਤ ਦਾ ਦਰਜਾ ਮਿਲਣਾ ਚਾਹੀਦਾ ਹੈ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੀਵਨ ਸਿੰਘ ਨੂੰ ਛਾਤੀ ਨਾਲ ਲਾ ਕੇ ਕਿਹਾ ਕਿ :

"ਰੰਗਰੇਟਾ ਗੁਰੂ ਕਾ ਬੇਟਾ" (ਤਾੜੀਆਂ)

ਜਦ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਲੜ ਰਹੇ ਸਨ ਤਾਂ ਉਸ ਵੇਲੇ ਭਾਈ ਸੰਗਤ ਸਿੰਘ ਨੇ ਮੁਨਾਸਿਬ ਸਮਝਿਆ ਕਿ ਗੁਰੂ ਦਸਵੇਂ ਪਾਤਸ਼ਾਹ ਕਿਲੇ ਵਿਚੋਂ ਬਾਹਿਰ ਜਾ ਕੇ ਦੇਸ਼ ਦੀ ਵੱਧ ਸੇਵਾ ਕਰ ਸਕਦੇ ਹਨ। ਇਸ ਤਰ੍ਹਾਂ ਉਨ੍ਹਾਂ ਦੀ ਥਾਂ ਉਹ ਆਪ ਸ਼ਹੀਦੀ ਪਾ ਗਏ। ਤਾਂ ਫਿਰ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲ ਲੋਕ ਹਰੀਜਨਾਂ ਨਾਲ ਇਹ ਵਿਤਕਰਾ ਕਿਉਂ ਰਖਦੇ ਹਨ ਜਿਸ ਤਰ੍ਹਾਂ ਕਿ ਪੁਰੀ ਦੇ ਗੁਰੂ ਅਤੇ ਹੋਰ ਸਜਣਾਂ ਦੇ ਬਿਆਨ ਆਏ ਹਨ।

ਸ਼ਿਡਿਊਲਡ ਕਾਸਟ, ਜਿਨ੍ਹਾਂ ਨੂੰ ਕਿ ਹਰੀਜਨ ਕਿਹਾ ਜਾਂਦਾ ਹੈ, ਇਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਿਚ ਸਭ ਤੋਂ ਵੱਧ ਚੜ੍ਹ ਕੇ ਹਿਸਾ ਪਾਇਆ ਹੈ। ਜਦ ਇੰਗਲੈਂਡ ਵਿਚ ਰਾਊਂਡ ਟੇਬਲ ਕਾਨਫਰੰਸ ਹੋਈ ਤਾਂ ਉਸ ਕਾਨਫਰੰਸ ਵਿਚ ਮੁਖਤਲਿਫ ਕਿਸਮ ਦੇ ਲੋਕਾਂ, ਮੁਸਲਮਾਨਾ ਨੇ, ਹਿੰਦੂਆਂ ਨੇ, ਅਤੇ ਸਿੱਖਾਂ ਆਦਿ ਨੇ ਅੱਡ ਅੱਡ ਆਪਣਾ ਹਿੱਸਾ ਮੰਗਿਆ। ਡਾਕਟਰ ਅੰਬੇਦਕਰ ਨੇ ਗਾਂਧੀ ਜੀ ਨੂੰ ਕਿਹਾ ਸੀ ਕਿ ਜਿਸ ਹਿੰਦੁਸਤਾਨ ਵਿਚ, ਜਿਸ ਮੁਲਕ ਵਿਚ, ਗੁਲਾਮਾਂ ਦੇ ਗੁਲਾਮ ਲੋਕ ਵਸਦੇ

[ਸਰਦਾਰ ਗੁਰਮੇਜ ਸਿੰਘ]

ਹਨ, ਉਸ ਕਿਸਮ ਦੀ ਕੌਮ ਨੂੰ ਆਜ਼ਾਦੀ ਮੰਗਣ ਦਾ ਹੱਕ ਨਹੀਂ ਹੈ। ਇਸ ਲਈ ਪਹਿਲੇ ਸ਼ੂਦਰਾਂ (ਹਰੀਜਨਾਂ) ਨੂੰ ਆਜ਼ਾਦ ਹੋਣਾ ਚਾਹੀਦਾ ਹੈ। (ਪ੍ਰਸ਼ੰਸਾ) ਅੰਗ੍ਰੇਜ਼ਾਂ ਦੇ ਮਨ ਵਿਚ ਇਹ ਗੱਲ ਸੀ ਕਿ ਹਿੰਦੁਸਤਾਨ ਵਿਚ ਫਿਰਕਾਪ੍ਰਸਤੀ ਹੈ, ਇਸ ਲਈ ਇਨ੍ਹਾਂ ਦੀ ਡਵੀਜ਼ਨ ਕਰ ਦਿੱਤੀ ਜਾਵੇ ਤਾਕਿ ਇਨ੍ਹਾਂ ਦੀ ਆਜ਼ਾਦੀ ਦੀ ਮੰਗ ਨੂੰ ਕਮਜ਼ੋਰ ਕਰ ਦਿੱਤਾ ਜਾਵੇ। ਇਸ ਲਈ ਅਗਸਤ, 1932 ਰਾਮਜ਼ੇ ਮੈਕਡਾਨਲਡ ਵਿਚ, ਪ੍ਰਾਈਮ ਮਨਿਸਟਰ ਆਫ਼ ਬਰਤਾਨੀਆ ਨੇ ਕਮਿਊਨਲ ਐਵਾਰਡ ਦਿੱਤਾ। ਉਸ ਦੇ ਵਿਚ ਫੈਸਲਾ ਦਿਤਾ ਕਿ ਮੁਸਲਮਾਨ, ਮੁਸਲਮਾਨ ਨੂੰ ਵੋਟ ਪਾਵੇ ਸਿੱਖ, ਸਿੱਖ ਨੂੰ ਅਤੇ ਹਿੰਦੂ ਹਿੰਦ ਨੂੰ ਵੋਟ ਪਾਵੇ। ਪਰ ਹਰੀਜਨ ਕਿਸੇ ਨਾਲ ਵੀ ਜਾਇੰਟ ਇਲੈਕਟੋਰੇਟ ਰੱਖ ਸਕਦੇ ਹਨ। ਅੰਗ੍ਰੇਜ਼ਾਂ ਦੇ ਮਨ ਵਿਚ ਪਾਪ ਸੀ। ਉਹ ਹਰੀਜਨਾਂ ਨੂੰ ਮੁਸਲਮਾਨਾਂ ਨਾਲ ਮਿਲਾਉਣਾ ਚਾਹੁੰਦੇ ਸਨ ਤਾਕਿ ਇਨ੍ਹਾਂ ਦੀ ਆਜ਼ਾਦੀ ਦੀ ਜਿਹੜੀ ਮੰਗ ਹੈ, ਇਸ ਨੂੰ ਖਤਮ ਕਰ ਦਿੱਤਾ ਜਾਵੇ। ਇਸ ਲਈ ਗਾਂਧੀ ਜੀ ਨੇ ਮਹਿਸੂਸ ਕੀਤਾ ਅਤੇ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਮਿਸ਼ਨ ਨੂੰ ਮੁੱਖ ਰਖਿਆ। ਜਿਸ ਤਰ੍ਹਾਂ ਗੁਰੂ ਜੀ ਨੇ ਕਿਹਾ ਹੈ :

'ਸਭੇ ਸਾਂਝੀਵਾਲ ਸਦਾਇਨ ਕੋਈ ਨਾ ਦੀਸੇ ਬਹਿਰਾ ਜੀਓ'।

ਗਾਂਧੀ ਜੀ ਨੇ ਉਸ ਮਿਸ਼ਨ ਨੂੰ ਅਪਣਾਇਆ। ਉਨ੍ਹਾਂ ਨੇ ਕਿਹਾ ਕਿ ਜੇ ਹਰੀਜਨਾਂ ਨੂੰ ਮੇਰੇ ਤੇ ਵਿਸ਼ਵਾਸ ਨਹੀਂ ਤਾਂ ਮੇਰਾ ਇਸ ਦੁਨੀਆਂ ਵਿਚ ਜੀਊਣ ਦਾ ਕੋਈ ਹੱਕ ਨਹੀਂ ਹੈ। ਇਸ ਲਈ ਉਨ੍ਹਾਂ ਨੇ ਪੂਨੇ ਦੀ ਜੇਲ੍ਹ ਵਿਚ ਮਰਨ ਵਰਤ ਰੱਖਿਆ। ਉਸ ਦੇ ਬਾਅਦ ਮੁਲਕ ਦੇ ਪਤਵੰਤੇ ਸੱਜਣਾਂ ਨੇ ਬਹਿਕੇ ਪੂਨਾ ਪੈਕਟ ਐਕਟ ਬਣਾਇਆ ਅਤੇ ਗਾਂਧੀ ਜੀ ਦਾ ਮਰਨ ਵਰਤ ਖੁਲ੍ਹਾਇਆ। ਜਿਸ ਵਿਚ ਡਾਕਟਰ ਐਂਬੇਦਕਰ ਤੇ ਬਾਬੂ ਜਗਜੀਵਨ ਰਾਮ ਨੇ ਮਹਿਸੂਸ ਕੀਤਾ ਕਿ ਗਾਂਧੀ ਜੀ ਦੇ ਮਰਨ ਦੇ ਵਰਤ ਬਾਅਦ ਆਜਾਦੀ ਖਤਰੇ ਵਿਚ ਪੈ ਜਾਵੇਗੀ। ਇਸ ਲਈ ਉਨ੍ਹਾਂ ਨੇ ਗਾਂਧੀ ਜੀ ਤੇ ਵਿਸ਼ਵਾਸ ਪ੍ਰਗਟ ਕੀਤਾ। ਮੈਂ ਤੁਹਾਡੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਸਾਰੇ ਜਾਣਦੇ ਹਨ ਕਿ ਜਿਸ ਵੇਲੇ ਹਿੰਦੁਸਤਾਨ ਦੇ ਉਤੇ ਕੋਈ ਡਵੀਜ਼ਨ ਦੀ ਜਾਂ ਕੋਈ ਹੋਰ ਮੁਸੀਬਤ ਆਈ ਤਾਂ ਹਿੰਦੁਸਤਾਨ ਦੇ ਹਰੀਜਨਾਂ ਨੇ ਇਸ ਦੀ ਆਜ਼ਾਦੀ ਨੂੰ ਕਾਇਮ ਰਖਣ ਲਈ ਗੁਰੂਆਂ ਨੇ ਜੋ ਮਿਸ਼ਨ ਚਲਾਇਆ ਸੀ ਉਸ ਦੇ ਅਨੁਸਾਰ ਪੂਰਾ ਹਿਸਾ ਪਾਇਆ। ਲੇਕਿਨ ਜਦ ਇਥੇ ਪਾਕਿਸਤਾਨ ਔਰ ਹਿੰਦੁਸਤਾਨ ਦੀ ਡਵੀਜ਼ਨ ਹੋਈ ਤਾਂ ਉਸ ਵੇਲੇ ਪਾਪੂਲੇਸ਼ਨ ਦੇ ਲਿਹਾਜ਼ ਨਾਲ ਹੋਈ। ਜੇ ਇਹ ਦੇਖਿਆ ਜਾਵੇ ਤਾਂ ਹਿੰਦੁਸਤਾਨ ਵਿਚ ਇਨਕਲੂਡਿੰਗ ਈਸਾਈ ਹਰੀਜਨਾਂ ਦੀ ਆਬਾਦੀ 18 ਕਰੋੜ ਹੋ ਜਾਂਦੀ ਹੈ। ਮੈਨੂੰ ਇਹ ਸਮਝ ਨਹੀਂ ਲੱਗੀ ਕਿ ਇਨ੍ਹਾਂ ਦੀ 18 ਕਰੋੜ ਦੀ ਆਬਾਦੀ ਦਾ ਹਿੱਸਾ ਕਿਥੇ ਹੈ ਅਤੇ ਉਹ ਇਸ ਹਿੰਦੁਸਤਾਨ ਵਿਚੋਂ ਕਿਧਰ ਗਏ ਹਨ ?

ਜਦ ਗੁਰਦੁਆਰਾ ਲਹਿਰ ਚਲੀ ਤਾਂ ਸਾਡੇ ਲੋਕਾਂ ਨੇ ਉਸ ਵਿਚ ਵੀ ਹਿੱਸਾ ਪਾਇਆ। ਪਸਮਾਂਦਾ ਸਿੱਖਾਂ ਨੇ ਗੁਰਦੁਆਰੇ ਵਿਚ ਰਿਜ਼ਰਵੇਸ਼ਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਹਮਣੇ ਭੁੱਖ ਹੜਤਾਲ ਕੀਤੀ। ਉਨ੍ਹਾਂ ਨੂੰ ਡਾਂਗਾਂ ਨਾਲ ਕੁੱਟਿਆ ਗਿਆ। (ਵਿਘਨ) ਮਾਸਟਰ ਤਾਰਾ ਸਿੰਘ ਨੇ ਇਹ ਗੱਲ ਕਹੀ ਕਿ ਤੁਹਾਡੇ ਲਈ 2 ਸੀਟਾਂ ਰੀਜ਼ਰਵ ਕੀਤੀਆਂ ਹਨ– ਆਦਮੀ ਦਿਹਾੜੀਆਂ ਕਰਨ ਅਤੇ ਜ਼ਨਾਨੀਆਂ ਗੋਹਾ ਸੁਟਣੇ। (ਸ਼ੋਰ) (ਵਿਘਨ)

**ਵੈਦ ਕਰਤਾਰ ਸਿੰਘ :** ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਜ਼ਰੀਏ ਇਸ ਮੈਂਬਰ ਸਾਹਿਬ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਾਸਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਵਿਚ 22 ਸੀਟਾਂ ਰੀਜ਼ਰਵ ਹਨ । ਇਹ ਗਲਤ ਕਹਿ ਰਹੇ ਹਨ । ਦੂਸਰੀ ਜਿਹੜੀ ਇਹ ਕਹਿੰਦੇ ਹਨ ਕਿ ਗੁਰਦੁਆਰਿਆਂ ਵਿਚ ਛੂਤਛਾਤ ਹੈ, ਮੈਂ ਇਹ ਕਹਿੰਦਾ ਹਾਂ ਕਿ ਜਦ ਗੁਰਦੁਆਰਾ ਲਹਿਰ ਚਲੀ ਹੈ ਕੀ ਉਨ੍ਹਾਂ ਨੂੰ ਕੜਾਹ ਪਰਸ਼ਾਦ ਮਹੰਤਾਂ ਨੇ ਨਹੀਂ ਚੜ੍ਹਾਉਣ ਦਿਤਾ ਸੀ ? (ਵਿਘਨ) )ਸ਼ੋਰ)

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਗੁਰਮੇਜ ਸਿੰਘ .** ਚੇਅਰਮੈਨ ਸਾਹਿਬ, ਗੌਰਮਿੰਟ ਆਫ ਇੰਡੀਆ ਨੇ 1935 ਵਿਚ ਐਕਟ ਬਣਾਇਆ, ਜਿਸ ਦੇ ਨਾਲ ਹਰੀਜਨਾਂ ਨੂੰ ਹੱਕ ਮਿਲੇ । ਇਹ ਗਾਧੀ ਜੀ ਨੇ ਹਰੀਜਨਾਂ ਨੂੰ ਹਕ ਦਿਵਾਏ ਸਨ । ਪਸਮਾਂਦਾ ਸਿੱਖਾਂ ਨੇ 1949 ਵਿਚ ਮੋਰਚਾ ਲਾ ਕੇ ਕਾਮਯਾਬੀ ਹਾਸਲ ਕੀਤੀ । ਪਸਮਾਂਦਾ ਸਿੱਖਾਂ ਲਈ ਰੀਜ਼ਰਵੇਸ਼ਨ ਵਿਚ 1949 ਵਿਚ ਮੋਰਚਾ ਲਾ ਕੇ ਫੈਸਲਾ ਕਰਵਾਇਆ ਗਿਆ ਅਤੇ ਇਸ ਨੂੰ ਸਰਕਾਰ ਹਿੰਦ ਨੇ 1950 ਵਿਚ ਐਕਟ ਬਣਾ ਕੇ ਲਾਗੂ ਕੀਤਾ । (ਵਿਘਨ)

**ਸਾਥੀ ਰੂਪ ਲਾਲ :** ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਸਮਝਦਾ ਹਾਂ ਕਿ ਸਰਦਾਰ ਗੁਰਮੇਜ ਸਿੰਘ ਜੀ ਹੋਰਾਂ ਨੇ ਹਰੀਜਨਾਂ ਦੇ ਇਤਹਾਸ ਦੀਆ ਸਾਰੀਆਂ ਗੱਲਾਂ ਦੱਸ ਦਿੱਤੀਆਂ ਹਨ । ਹੁਣ ਮੈਂ ਉਨ੍ਹਾਂ ਨੂੰ ਰਿਕੁਐਸਟ ਕਰਾਂਗਾ ਕਿ ਉਹ ਅਸਲੀ ਗੱਲ ਤੇ ਆਉਣ ।

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਕਰਮ ਸਿੰਘ :** ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਭ ਤੋਂ ਜ਼ਿਆਦਾ ਮੁਦੱਈ ਹਰੀਜਨਾਂ ਦੇ ਡਾਕਟਰ ਅੰਬੇਦਕਰ ਸਨ, ਜਿਨ੍ਹਾਂ ਦੀ ਸਾਰੀ ਜ਼ਿੰਦਗੀ ਦਾ ਨਿਚੋੜ ਇਹ ਸੀ ਕਿ ਛੂਤ ਛਾਤ ਖ਼ਤਮ ਕਰਕੇ ਸਿੱਖ ਬਣ ਜਾਉ । ਸ਼ੋਰ) (ਵਿਘਨ)

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਗੁਰਮੇਜ ਸਿੰਘ :** ਮੈਂ ਅਰਜ਼ ਕਰਦਾ ਹਾਂ ਕਿ ਇਸ ਆਜ਼ਾਦ ਹਿੰਦੁਸਤਾਨ ਵਿਚ ਸਾਨੂੰ ਕੀ ਮਿਲਣਾ ਚਾਹੀਦਾ ਹੈ । ਸਾਨੂੰ ਜ਼ਮੀਨ ਮਿਲਣੀ ਚਾਹੀਦੀ ਹੈ ਜਿਹੜਾ ਕਿ ਅਸੀਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਦੀ ਵਜ਼ਾਰਤ ਵੇਲੇ ਫੈਸਲਾ ਕੀਤਾ ਸੀ ਕਿ ਹਰੀਜਨਾਂ ਨੂੰ ਜ਼ਮੀਨ ਮਿਲੇ । ਇਸ ਤਰ੍ਹਾਂ ਜ਼ਮੀਨ ਮਿਲਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਕਈ ਜ਼ਿਮੀਦਾਰਾਂ ਦੀ ਹਾਲਤ ਤਾਂ ਹਰੀਜਨਾਂ ਨਾਲੋਂ ਵੀ ਮਾੜੀ ਹੈ । ਕਈ ਜ਼ਿਮੀਦਾਰਾਂ ਦੀ ਚਾਰ ਪੰਜ ਕਿੱਲੇ ਜ਼ਮੀਨ ਹੈ, ਪਰ ਉਸ ਦੇ ਚਾਰ ਪੰਜ ਮੁੰਡੇ ਹਨ । ਤੁਸੀਂ ਦੱਸੋ ਕਿ ਉਸ ਦਾ ਕਿਵੇਂ ਗੁਜ਼ਾਰਾ ਹੋ ਸਕਦਾ ਹੈ ?

[ਸਰਦਾਰ ਗੁਰਮੇਜ ਸਿੰਘ]

ਮੈਨੂੰ ਤਾਂ ਅਕਾਲੀ ਅਤੇ ਜਨ ਸੰਘ ਕੁਲੀਸ਼ਨ ਸਰਕਾਰ ਵੱਲ ਵੇਖ ਕੇ ਖਦਸ਼ਾ ਪੈਦਾ ਹੋ ਗਿਆ ਹੈ ਕਿ ਪੰਜਾਬੀ ਸੂਬਾ ਇਸ਼ੂ ਬਣਿਆ ਤਾਂ ਉਸ ਇਸ਼ੂ ਤੇ ਜਨ ਸੰਘ ਵਾਲਿਆਂ ਨੇ ਮਹਾਂ ਪੰਜਾਬ ਦਾ ਨਾਅਰਾ ਲਾਇਆ ਔਰ ਇਹ ਨਾਅਰਾ ਲਾ ਕੇ ਲੋਕਾਂ ਨੂੰ ਉਕਸਾਇਆ। ਜਦ ਪੰਜਾਬੀ ਸੂਬਾ ਬਣਿਆ ਤਾਂ ਇਨ੍ਹਾਂ ਜਨ ਸੰਘੀਆਂ ਨੇ ਅੱਗਾਂ ਲਾਈਆਂ, ਗੱਡੀਆਂ ਸਾੜੀਆਂ, ਲੁੱਟ ਮਾਰ ਕੀਤੀ, ਕਈ ਆਦਮੀ ਜੀਉਂਦੇ ਸਾੜ ਦਿੱਤੇ। (ਸ਼ੋਰ) (ਵਿਘਨ) ਦੁਕਾਨਾਂ ਲੁੱਟੀਆਂ ਗਈਆਂ, ਕਈਆਂ ਨੂੰ ਦੁਕਾਨਾਂ ਵਿਚ ਬੰਦ ਕਰਕੇ ਸਾੜ ਦਿੱਤਾ। (ਸ਼ੋਰ) (ਵਿਘਨ) ਔਰ ਬਾਅਦ ਵਿਚ ਅੱਜ ਉਹ ਦੋਨੋਂ ਪਾਰਟੀਆਂ ਇਕੱਠੀਆਂ ਹਨ। ਸਾਡਾ ਤਾਂ ਖਿਆਲ ਸੀ ਕਿ ਇਹ ਸਾਡੀ ਭਲਾਈ ਬਾਰੇ ਸੋਚਣਗੇ, ਪਰ ਇਨ੍ਹਾਂ ਦਾ ਇਧਰ ਧਿਆਨ ਹੀ ਨਹੀਂ ਹੈ। ਇਹ ਤਾਂ ਇਥੇ ਵੱਡੇ ਵੱਡੇ ਸਰਮਾਏਦਾਰਾਂ ਅਤੇ ਵੱਡੇ ਵੱਡੇ ਜਗੀਰਦਾਰਾਂ ਦਾ ਰਾਜ ਕਾਇਮ ਕਰਨਾ ਚਾਹੁੰਦੇ ਹਨ। ਇਸ ਨਾਲ ਛੋਟੇ ਜ਼ਿਮੀਦਾਰ, ਹਰੀਜਨ ਛੋਟੇ ਦੁਕਾਨਦਾਰ ਅਤੇ ਮਜ਼ਦੂਰ ਨੂੰ ਕੋਈ ਲਾਭ ਨਹੀਂ ਹੋਵੇਗਾ। ਇਹ ਮਾੜੇ ਆਦਮੀਆਂ ਨੂੰ ਕੋਈ ਤਾਕਤ ਨਹੀਂ ਦੇਣਾ ਚਾਹੁੰਦੇ।

ਮੈਂ ਅਰਜ਼ ਕਰਦਾ ਹਾਂ ਕਿ ਹੁਣ ਪਿੰਡਾਂ ਵਿਚ ਨਹਿਰਾਂ ਦੇ ਜਾਲ ਵਿਛ ਗਏ ਹਨ ਠੀਕ ਹੈ ਵਿਛਣੇ ਚਾਹੀਦੇ ਸੀ, ਇਸ ਲਈ ਚਾਹੀਦੇ ਸੀ ਕਿ ਜ਼ਿਮੀਦਾਰਾਂ ਨੂੰ ਅਨਾਜ ਦੀ ਉਪਜ ਵਧਾਉਣ ਲਈ ਪਾਣੀ ਦੀ ਸਹੂਲਤ ਦਿਤੀ ਜਾਵੇ। ਪਿੰਡਾਂ ਵਿਚ ਬਿਜਲੀ ਦੇ ਜਾਲ ਵਿਛ ਗਏ, ਠੀਕ ਹੈ ਵਿਛਣੇ ਚਾਹੀਦੇ ਸੀ ਤਾਕਿ ਪਿੰਡਾਂ ਦੇ ਲੋਕਾਂ ਨੂੰ ਸਹੂਲਤ ਮਿਲ ਸਕੇ ਔਰ ਇੰਡਸਟਰੀ ਵੀ ਤਰੱਕੀ ਕਰ ਸਕੇ। ਪਿੰਡਾਂ ਵਿਚ ਸੜਕਾਂ ਬਣਾਈਆਂ ਗਈਆਂ, ਠੀਕ ਹੈ ਬਣਨੀਆਂ ਚਾਹੀਦੀਆਂ ਸੀ ਤਾਕਿ ਆਵਾਜਾਈ ਦੇ ਸਾਧਨ ਉਨ੍ਹਾਂ ਲਈ ਚੰਗੇ ਹੋ ਸਕਣ। ਪਰ ਮੈਂ ਇਕ ਗਲ ਪੁਛਣੀ ਚਾਹੁੰਦਾ ਹਾਂ ਕਿ ਨਹਿਰਾਂ ਲਈ, ਬਿਜਲੀ ਪਹੁੰਚਾਉਣ ਲਈ, ਸੜਕਾਂ ਬਣਾਉਣ ਲਈ ਜੋ ਰੁਪਿਆ ਲਗਿਆ ਉਨ੍ਹਾਂ ਵਿਚੋਂ ਹਰੀਜਨਾਂ ਨੂੰ ਕੀ ਲਾਭ ਹੋਇਆ। ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ (ਘੰਟੀ) ਸਾਰੇ ਬਜਟ ਵਿਚੋਂ ਜਿਥੇ ਬਾਕੀ ਗਲਾਂ ਲਈ ਖਰਚ ਹੁੰਦਾ ਹੈ ਉਥੇ ਹਰੀਜਨਾਂ ਲਈ ਵੀ ਕੁਝ ਖਰਚ ਕਰਨਾ ਚਾਹੀਦਾ ਹੈ। ਹਰੀਜਨਾਂ ਲਈ ਵੀ ਜਨਰਲ ਬਜਟ ਦਾ ਰੁਪਿਆ ਲਾਉਣਾ ਚਾਹੀਦਾ ਹੈ। ਸਰਦਾਰ ਪਰਤਾਪ ਸਿੰਘ ਨੇ ਟੈਂਪ੍ਰੇਰੀ ਟੈਕਸੇਸ਼ਨ ਐਕਟ ਲਾਗੂ ਕੀਤਾ ਸੀ। ਮੇਰੇ ਕਮਿਊਨਿਸਟ ਭਾਈ ਅਤੇ ਅਕਾਲੀ ਭਾਈਆਂ ਨੇ ਵਾਕ ਆਊਟ ਕੀਤਾ ਕਿ ਟੈਂਪ੍ਰੇਰੀ ਟੈਕਸੇਸ਼ਨ ਕਿਉਂ ਲਾਇਆ ਹੈ। (ਵਿਘਨ) (ਸ਼ੋਰ)

ਅੰਤ ਵਿਚ ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਹਲਕੇ ਵਿਚ ਹਰੀਜਨ ਆਬਾਦੀ ਜ਼ਿਆਦਾ ਹੈ ਔਰ ਉਥੇ ਦੇ ਕੁਝ ਸਕੂਲ ਹਨ ਜੋ ਅਪਗਰੇਡ ਹੋਣੇ ਚਾਹੀਦੇ ਹਨ। (ਵਿਘਨ) ਮੇਰੀ ਅਰਜ਼ ਹੈ ਕਿ ਅਕਾਲਗੜ੍ਹ ਢਪਾਇਆਂ, ਬੱਲ ਕਲਾਂ ਇਹ ਦੋ ਮਿਡਲ ਸਕੂਲ ਤੋਂ ਹਾਈ ਸਕੂਲ ਬਣਨੇ ਚਾਹੀਦੇ ਹਨ। ਦਦਾਲਾਂ ਤਲਵੰਡੀ ਮੁਰਾਦਪੁਰ ਔਰ ਲੁਹਾਰਕਲਾਂ ਇਹ ਤਿੰਨ ਸਕੂਲ ਪ੍ਰਾਇਮਰੀ ਤੋਂ ਮਿਡਲ ਹੋਣੇ ਚਾਹੀਦੇ ਹਨ। ਔਰ ਜ਼ੋਰਕਾ ਜਿਹੜਾ ਕਸਬੇ ਦੀ ਤਰ੍ਹਾਂ ਵੱਡਾ ਪਿੰਡ ਹੈ ਉਥੇ ਲੜਕੀਆਂ ਦਾ ਸਕੂਲ ਨਹੀਂ ਹੈ, ਉਥੇ ਲੜਕੀਆਂ ਦਾ ਹਾਈ ਸਕੂਲ ਹੋਣਾ ਚਾਹੀਦਾ ਹੈ। ਜਿਹੜੇ ਦੂਰ ਦੇ ਪਿੰਡਾਂ ਤੋਂ ਸ਼ਹਿਰਾਂ ਵਿਚ ਪੜ੍ਹਣ ਆਉਂਦੇ ਹਨ ਉਨ੍ਹਾਂ ਨੂੰ ਸਹੂਲਤ ਮਿਲ ਸਕੇ ਤਾਕਿ ਹਰੀਜਨਾਂ ਅਤੇ ਦੂਜਿਆਂ ਬਚਿਆਂ ਦਾ ਤਾਲੀਮੀ ਮਿਆਰ ਉਚਾ ਹੋ ਸਕੇ। (ਘੰਟੀ)

ਅੰਤ ਵਿਚ ਇਕ ਵਾਰੀ ਫਿਰ ਮੈਂ ਇਸ ਗਲ ਨੂੰ ਦੁਹਰਾਵਾਂਗਾ ਕਿ ਜੋ ਜ਼ਮੀਨ ਦਾ ਫੈਸਲਾ ਸਰਦਾਰ ਪਰਤਾਪ ਸਿੰਘ ਜੀ ਦੀ ਕੈਬਨਿਟ ਨੇ ਕੀਤਾ ਉਹ ਇੰਪਲੀਮੈਂਟ ਹੋਵੇ ਜਾਂ ਬੋਲੀ ਰਾਹੀਂ ਜ਼ਮੀਨ ਮਿਲਦੀ ਰਹੇ। ਮੈਂ ਹੁਣ ਦੀ ਸਰਕਾਰ ਨੂੰ ਵੀ ਅਰਜ਼ ਕਰਾਂਗਾ ਕਿ ਉਹ ਬੜੀ ਦਲੇਰੀ ਨਾਲ ਜਿੰਨੀ ਵੇਸਟ ਲੈਂਡ ਔਰ ਇਵੈਕੁਈ ਲੈਂਡ ਜਾਂ ਪਾਕਿਸਤਾਨੀ ਲੈਂਡ ਪਈ ਹੈ ਉਹ ਸਾਰੀ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਵੇ। ਜਿੰਨੀ ਕਲਰ ਜ਼ਮੀਨ ਹੈ ਉਹ ਹਰੀਜਨਾਂ ਨੂੰ ਅਲਾਟ ਹੋਵੇ ਔਰ ਉਸ ਨੂੰ ਆਬਾਦ ਕਰਨ ਦਾ ਖਰਚਾ ਸਾਰਾ ਸਰਕਾਰ ਤੇ ਪੈਣਾ ਚਾਹੀਦਾ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਚੇਅਰਮੈਨ ਸਾਹਿਬ, ਮੈਂ ਸਰਦਾਰ ਗੁਰਮੇਜ ਸਿੰਘ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਰਾ ਇਤਹਾਸ ਦੁਹਰਾਇਆ ਹੈ। ਮੈਨੂੰ ਅੰਗਰੇਜ਼ੀ ਦਾ ਇਕ ਫਿਕਰਾ ਯਾਦ ਆ ਗਿਆ- From sublime to ridiculous. ਇਹ ਕਿਸੇ ਜ਼ਮਾਨੇ ਵਿਚ ਰਾਜੇ ਸੀ, ਕਰਦੇ ਕਰਾਂਦੇ ਇਹ ਮਿਡਲ ਸਕੂਲਾਂ ਤੇ ਆ ਗਏ। ਇਨ੍ਹਾਂ ਨੇ ਸਾਰਾ ਇਤਹਾਸ ਦਸਿਆ ਹੈ। ਇਕ ਜ਼ਮਾਨਾ ਸੀ ਜਦੋਂ ਇਹ ਮੁਲਕ ਦੇ ਰਾਜੇ ਹੁੰਦੇ ਸੀ। ਇਹ ਠੀਕ ਹੈ ਕਿ ਇਕ ਰਾਜ ਖੁਸ ਕੇ ਕੋਈ ਇਸ ਹਾਲਤ ਵਿਚ ਆ ਜਾਵੇ ਤਾਂ ਤਕਲੀਫ ਤਾਂ ਹੁੰਦੀ ਹੈ। ਮਗਰ ਮੈਂ ਹੌਸਲਾ ਦੇਣਾ ਚਾਹੁੰਦਾ ਹਾਂ ਕਿ ਇਕ ਥਾਂ ਤੇ ਹਾਈ ਕੋਰਟ ਨੇ ਫੈਸਲਾ ਦਿਤਾ ਹੈ ਔਰ ਸਾਰੇ ਜੱਟਾਂ ਨੂੰ ਸ਼ੂਦਰ ਕਿਹਾ ਹੈ। ਇਹ ਵੀ ਸ਼ੂਦਰ ਹਨ ਅਸੀਂ ਵੀ ਸ਼ੂਦਰ ਹਾਂ ਸਾਰੇ ਮਿਲ ਜਾਈਏ ਤਾਂ ਸਭ ਕੰਮ ਠੀਕ ਹੋ ਜਾਵੇਗਾ। ਇਹ ਭੁਲੇ ਫਿਰਦੇ ਹਨ ਔਰ ਗਲਤ ਰਸਤੇ ਪਏ ਹੋਏ ਹਨ। ਸਭ ਕੁਝ ਠੀਕ ਬਣ ਜਾਵੇਗਾ ਲੇਕਿਨ ਰਸਤਾ ਠੀਕ ਅਖ਼ਤਿਆਰ ਕਰਨਾ ਚਾਹੀਦਾ ਹੈ (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਗੁਰਮੇਜ ਸਿੰਘ ਨੇ ਕਿਹਾ ਹੈ ਕਿ ਜਿਥੇ ਮੈਂ ਰਹਿੰਦਾ ਹਾਂ ਮੇਰੇ ਹਲਕੇ ਵਿਚ ਹਰੀਜਨਾਂ ਦੀ ਆਬਾਦੀ ਜ਼ਿਆਦਾ ਹੈ ਉਥੇ ਤਾਲੀਮ ਲਈ ਸਹੂਲਤਾਂ ਦਿਤੀਆਂ ਜਾਣ ਔਰ ਸਕੂਲ ਖੋਲੇ ਜਾਣ ਤਾਂਕਿ ਹਰੀਜਨ ਵੀ ਪੜ੍ਹ ਲਿਖ ਸਕਣ। (ਵਿਘਨ)

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order).

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਮੈਂ ਇਕ ਗਲ ਕਹਿਣਾ ਚਾਹੁੰਦਾ ਸੀ ਕਿ ਕੁਝ ਗਲਾਂ ਸਰਦਾਰ ਗੁਰਮੇਜ ਸਿੰਘ ਨੇ ਕਹੀਆਂ ਹਨ, ਉਹ ਠੀਕ ਹੀ ਕਹੀਆਂ ਹਨ। ਪਰ ਜਿਥੋਂ ਤਕ ਸਾਡਾ ਤਅੱਲੁਕ ਹੈ ਸਾਡੇ ਵਿਚ ਜ਼ਾਤ ਪਾਤ ਦਾ ਕੋਈ ਝਗੜਾ ਨਹੀਂ ਇਹ ਝਗੜਾ ਇਨ੍ਹਾਂ ਆਪ ਖੜਾ ਕਰ ਦਿਤਾ ਹੈ। ਜਿਸ ਵੇਲੇ ਖਾਲਸਾ ਪੰਥ ਸਾਜਿਆ ਔਰ ਖਾਲਸੇ ਨੂੰ ਅੰਮ੍ਰਿਤ ਛਕਾਇਆ ਤਾਂ ਉਨ੍ਹਾਂ ਨੇ ਇਹ ਸਾਬਤ ਕਰ ਦਿਤਾ ਕਿ ਕੋਈ ਜ਼ਾਤ ਪਾਤ ਦਾ ਸਵਾਲ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ ਹੈ :-

"ਰੰਗਰੇਟੇ ਗੁਰੂ ਕੇ ਬੇਟੇ"

[ਮੁੱਖ ਮੰਤਰੀ]

ਇਸ ਚੀਜ਼ ਦਾ ਸਾਡੇ ਵਿਚ ਕੋਈ ਸਵਾਲ ਨਹੀਂ ਔਰ ਮੈਂ ਖੁਸ਼ਕਿਸਮਤੀ ਸਮਝਦਾ ਹਾਂ ਕਿ ਪੰਜਾਬ ਇਕ ਐਸਾ ਸੂਬਾ ਹੈ ਜਿਥੇ ਕੋਈ ਛੂਤਛਾਤ ਦਾ ਨਾਮ ਨਹੀਂ ਔਰ ਨਾ ਇਹ ਰਹੇਗਾ । ਅਗਰ ਕੋਈ ਰਖਦਾ ਹੈ ਤਾਂ ਮੈਂ ਇਹ ਕਹਿੰਦਾ ਹਾਂ ਕਿ ਜੇਕਰ ਕੋਈ ਛੂਤਛਾਤ ਰਖਦਾ ਹੈ ਤਾਂ ਉਸ ਆਦਮੀ ਦਾ ਸੋਸ਼ਲ ਬਾਈਕਾਟ ਕਰ ਦੇਣਾ ਚਾਹੀਦਾ ਹੈ । ਇਨ੍ਹਾਂ ਨੇ ਇਸ ਬਾਰੇ ਕੁਝ ਗਲਾਂ ਕੀਤੀਆਂ ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਪਹਿਲਾਂ ਜਦੋਂ ਸ਼ੈਡੂਲਡ ਕਾਸਟ ਵਿਚੋਂ ਕੋਈ ਅਗਰ ਸਿਖ ਬਣ ਜਾਵੇ ਤਾਂ ਉਸਨੂੰ ਉਹ ਰਿਆਇਤਾਂ ਨਹੀਂ ਸੀ ਦਿਤੀਆਂ ਜਾਂਦੀਆਂ ਜੋ ਹਰੀਜਨਾਂ ਨੂੰ ਮਿਲਦੀਆਂ ਸਨ । ਉਸ ਦੇ ਮੁਤੱਲਕ 1955 ਦੇ ਵਿਚ ਮਾਸਟਰ ਤਾਰਾ ਸਿੰਘ ਨੇ ਮੋਰਚਾ ਲਾਇਆ ਔਰ ਉਹ ਇਸ ਸਬੰਧ ਵਿਚ ਗਰਿਫਤਾਰ ਹੋਏ ਤਾਂ ਉਸ ਵੇਲੇ ਪਟੇਲ ਸਾਹਿਬ ਹੋਮ ਮਨਿਸਟਰ ਸਨ ਔਰ ਉਨ੍ਹਾਂ ਨੇ ਇਹ ਗਲ ਮੰਨੀ । ਅਸੀਂ ਕਦੇ ਇਸ ਗਲ ਤੋਂ ਗੁਰੇਜ਼ ਨਹੀਂ ਕਰਦੇ ਅਸੀਂ ਦੇਖੀਏ ਕਿ ਸਾਡੇ ਕਿਸ ਭਾਈ ਨੂੰ ਨੀਚਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਸੀਂ ਉਸ ਗਲ ਨੂੰ ਹਲ ਕਰੀਏ । ਹੁਣ ਵੀ ਜਿਹੜੀ ਸਾਡੀ ਸਰਕਾਰ ਆਈ ਹੈ ਉਸਨੇ ਦੇਖਿਆ ਕਿ ਇਸਾਈ ਨੂੰ ਪਿਛੇ ਰਖਿਆ ਗਿਆ ਹੈ ਕਿ ਜਿਹੜਾ ਕੋਈ ਹਰੀਜਨ ਇਸਾਈ ਬਣ ਜਾਵੇ ਉਸ ਨੂੰ ਉਹ ਰਿਆਇਤਾਂ ਨਹੀਂ ਮਿਲਦੀਆਂ । ਅਸੀਂ ਸੈਂਟਰ ਦੀ ਸਰਕਾਰ ਨੂੰ ਸਿਫਾਰਸ਼ ਕੀਤੀ ਕਿ ਉਸ ਇਸਾਈ ਨੂੰ ਵੀ ਉਹੀ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ।

ਮਾਸਟਰ ਗੁਰਬੰਤਾ ਸਿੰਘ ਜੀ ਨੇ ਬਹੁਤ ਕੁਝ ਦਸਿਆ ਹੈ । ਮੇਰਾ ਕੋਈ ਨੁਕਤਾਚੀਨੀ ਕਰਨ ਦਾ ਭਾਵ ਨਹੀਂ ਹੈ । ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਮਾਸਟਰ ਜੀ ਨੇ ਕਿਹਾ ਕਿ ਅਸੀਂ ਇਹ ਕੁਝ ਕੀਤਾ ਹੈ, ਉਹ ਕੁਝ ਕੀਤਾ ਹੈ, ਮੈਂ ਉਸ ਵਿਚ ਜਾਣਾ ਨਹੀਂ ਚਾਹੁੰਦਾ । ਮੈਂ ਇਕ ਫੈਕਟ ਵਿਚ ਜਾਣਾ ਚਾਹੁੰਦਾ ਹਾਂ ਕਿ ਬਾਵਜੂਦ ਇੰਨਾ ਕੁਝ ਕਰਨ ਦੇ 20 ਸਾਲ ਹਰੀਜਨ ਉਥੇ ਦੇ ਉਥੇ ਹੀ ਰਹੇ । ਮੇਰਾ ਕਹਿਣ ਦਾ ਮਤਲਬ ਹੈ ਕਿ ਜਾਂ ਤਾਂ ਉਨ੍ਹਾਂ ਲਈ ਜੋ ਸਕੀਮਾਂ ਇਨ੍ਹਾਂ ਨੇ ਬਣਾਈਆਂ ਉਹ ਠੀਕ ਨਹੀਂ ਸਨ ਜਾਂ ਉਹ ਸਕੀਮਾਂ ਚੰਗੀ ਤਰ੍ਹਾਂ ਇੰਪਲੀਮੈਂਟ ਨਹੀਂ ਹੋਈਆ ਜੋ ਇਨ੍ਹਾਂ ਨੇ ਬਣਾਈਆਂ ਸਨ । ਮਾਸਟਰ ਜੀ ਨੇ ਦਸਿਆ ਹੈ ਕਿ ਹਰੀਜਨਾਂ ਲਈ ਅਸੀਂ ਬਹੁਤ ਕੁਝ ਕੀਤਾ ਹੈ ਤਾਂ ਫਿਰ ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਨਾ ਹਰੀਜਨ ਉਚਾ ਚੁਕਿਆ ਗਿਆ । ਮੈਂ ਸਮਝਦਾ ਹਾਂ ਕਿ ਹਰੀਜਨਾਂ ਦੇ ਨਾਮ ਨਾਲ ਇਕ ਤਫੱਰਕਾ ਪਾਇਆ ਜਾਂਦਾ ਹੈ । (ਵਿਘਨ) ਮੈਂ ਤਾਂ ਕਹਿੰਦਾ ਹਾਂ ਕਿ ਜਿਹੜੇ ਲੋਕ ਪਿਛੇ ਰਹਿ ਗਏ ਹਨ, ਜਿਹੜੇ ਲੋਕ ਇਕਨਾਮੀਕਲੀ ਪਿਛੇ ਹਨ ਉਨ੍ਹਾਂ ਨੂੰ ਉਚਾ ਚੁਕਣਾ ਚਾਹੀਦਾ ਹੈ, ਇਹ ਹਰ ਇਕ ਸਰਕਾਰ ਦਾ ਫਰਜ਼ ਹੈ । ਬਲਕਿ ਇਹ ਤਾਂ ਹਰ ਇਕ ਇਨਸਾਨ ਦਾ ਫਰਜ਼ ਹੈ ।

ਚੇਅਰਮੈਨ ਸਾਹਿਬ, ਇਸ ਕਰਕੇ ਐਸੀ ਕੋਈ ਗਲ ਨਹੀਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਹਰ ਮੁਮਕਿਨ ਕੋਸ਼ਿਸ਼ ਕਰਾਂਗੇ ਜਿਤਨੇ ਵੀ ਹਰੀਜਨ ਹਨ ਜਾਂ ਬਾਕੀ ਦੂਜੀਆਂ ਪਿਛੇ ਰਹਿਣ ਵਾਲੀਆਂ ਸ਼੍ਰੇਣੀਆਂ ਹਨ ਉਨ੍ਹਾਂ ਨੂੰ ਉਪਰ ਚੁਕਣ ਦੀ । ਮਾਸਟਰ ਜੀ ਨੇ ਪੁਛਿਆ ਸੀ ਅਤੇ ਖਦਸ਼ਾ ਜ਼ਾਹਿਰ ਕੀਤਾ ਸੀ ਕਿ 25 ਲਖ ਰੁਪਏ ਜਿਹੜੇ ਹਰੀਜਨਾਂ ਲਈ ਰਖੇ ਹਨ, ਉਹ ਕਿਤੇ ਕਲਿਆਣ ਫੰਡ ਵਿਚੋਂ ਤਾਂ ਨਹੀਂ ਲਏ ਗਏ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਰਕਮ ਗੌਰਮਿੰਟ ਨੇ ਦਿਤੀ ਹੈ ਕਿਉਂਕਿ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਉਨ੍ਹਾਂ ਦੀ ਮਦਦ ਕਰਨੀ ਹੈ ।

ਮੈਂ ਸਮਝਦਾ ਹਾਂ ਕਿ ਇਹ 25 ਲਖ ਕੁਝ ਨਹੀਂ, ਜੇ ਇਸ ਦੀ ਥਾਂ 25 ਕਰੋੜ ਵੀ ਹੋਵੇ ਤਾਂ ਵੀ ਥੋੜ੍ਹਾ ਹੈ। ਸਾਡੀ ਗੌਰਮਿੰਟ ਨੇ ਤਾਂ ਇਸ ਰਕਮ ਨਾਲ ਹਾਲੇ ਕੁਝ ਕੰਮ ਸ਼ੁਰੂ ਹੀ ਕੀਤਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਹਰੀਜਨਾਂ ਵਾਸਤੇ ਬੈਠਣ ਲਈ ਕੋਈ ਅੱਛੀ ਸਾਂਝੀ ਜਗ੍ਹਾਂ ਨਹੀਂ ਕੋਈ ਕਮਿਊਨਿਟੀ ਸੈਂਟਰ ਨਹੀਂ, ਜਿਥੇ ਉਹ ਬੈਠ ਕੇ ਆਪਣੇ ਬਾਰੇ ਕੋਈ ਗਲ ਬਾਤ ਕਰ ਸਕਣ ਅਤੇ ਕੋਈ ਸਾਂਝੇ ਕੰਮ ਲਈ ਸੋਚ ਸਕਣ। ਇਸ ਲਈ ਅਸੀਂ ਇਹ 25 ਲੱਖ ਰੁਪਏ ਨਾਲ ਉਨ੍ਹਾਂ ਲਈ ਧਰਮਸ਼ਾਲਾਵਾਂ ਅਤੇ ਚੋਪਾਲਾਂ ਬਣਾਉਣੀਆਂ ਹਨ। ਵੈਸੇ ਤਾਂ ਗੁਰਦੁਆਰਿਆਂ ਮੰਦਰਾਂ ਵਿਚ ਵੀ ਉਹ ਜਾ ਸਕਦੇ ਹਨ ਉਨ੍ਹਾਂ ਨੂੰ ਕੋਈ ਨਹੀਂ ਰੋਕਦਾ ਉਨਾਂ ਲਈ ਕੋਈ ਬੰਦਸ਼ ਨਹੀਂ ਪਰ ਚੂੰਕਿ ਅਸੀਂ ਵੇਖਿਆ ਹੈ ਕਿ ਉਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਲਈ ਕੋਈ ਐਸੀ ਜਗ੍ਹਾ ਨਹੀਂ ਇਸ ਕਰਕੇ ਇਹ ਕੀਤਾ ਗਿਆ ਹੈ। ਉਨ੍ਹਾਂ ਦੀਆਂ ਉਥੇ ਬਰਾਤਾਂ ਠਹਿਰਣ, ਕੋਈ ਭੀ ਫੰਕਸ਼ਨ ਕਰਨ ਰੇਡਿਉ ਲਾ ਕੇ ਬੈਠਣ ਅਤੇ ਆਪਣੇ ਗ਼ਮ ਗਲਤ ਕਰਨ ਜੋ ਮਰਜ਼ੀ ਆਏ ਕਰਨ (ਵਿਘਨ) ਤੁਹਾਨੂੰ ਤਾਂ ਦਸਣ ਦਾ ਫਾਇਦਾ ਨਹੀਂ, ਤੁਸੀਂ ਤਾਂ ਉਲਟੇ ਪਾਸੇ ਚਲੇ ਜਾਂਦੇ ਹੋ। ਮੈਂ ਚੇਅਰਮੈਨ ਸਾਹਿਬ, ਥੋੜੇ ਜਿਹੇ ਅੰਕੜੇ ਦਸਣਾ ਚਾਹੁੰਦਾ ਹਾਂ, ਮੈਂ ਤੁਹਾਡਾ ਸਮਾਂ ਜ਼ਿਆਦਾ ਨਹੀਂ ਲਵਾਂਗਾ। ਮੈਂ ਅੰਕੜੇ ਦਸਦਾ ਹਾਂ ਕਿ ਤਿੰਨਾਂ ਪਲਾਨਾਂ ਵਿਚ ਮਸਲਨ ਵਿਦਿਆ ਅਤੇ ਤਾਲੀਮ ਲਈ ਪਹਿਲੀ, ਦੂਜੀ ਅਤੇ ਤੀਜੀ ਪਲਾਨ ਵਿਚ ਵੀ. 112 ਕਰੋੜ 33 ਲੱਖ ਰੁਪਿਆ ਦਿਤਾ ਗਿਆ ਸੀ ਜਿਸਦੇ ਵਿਚ ਅਸੀਂ ਹੁਣ ਇਹ ਚੋਥੀ ਪਲਾਨ ਵਿਚ 140 ਕਰੋੜ ਰਖਿਆ ਹੈ। ਇਹ ਦਸਦਾ ਹਾਂ ਅੰਕੜੇ ਕਿ ਤਿੰਨਾਂ ਪਲਾਨਾਂ ਦੇ ਮੁਕਾਬਲੇ ਵਿਚ ਕਿੰਨਾ ਜ਼ਿਆਦਾ ਰੁਪਿਆ ਰਖਿਆ ਹੈ। ਇਸ ਵਿਦਿਆ ਲਈ ਸਟੂਡੈਂਟਸ ਦਾ ਟਾਰਗੇਟ ਤਿੰਨਾ ਪਲਾਨਾਂ ਵਿਚ 1 ਲਖ 69 ਹਜ਼ਾਰ ਹੈ, ਪਰ ਅਸੀਂ ਹੁਣ ਇਕਲੀ ਪਲਾਨ ਵਿਚ ਇਕ ਲਖ ਦਾ ਟਾਰਗੇਟ ਰਖਿਆ ਹੈ। ਇਸੇ ਤਰ੍ਹਾਂ ਜਿਹੜੇ ਕਮਿਊਨਿਟੀ ਸੈਂਟਰ ਹਨ ਉਨ੍ਹਾਂ ਦਾ ਖਰਚ ਤਿੰਨਾਂ ਪਲਾਨਾਂ ਵਿਚ 5 ਲਖ 55 ਹਜ਼ਾਰ ਕੀਤਾ ਗਿਆ ਹੈ, ਜਿਹੜਾ ਅਸੀਂ ਇਕ ਪਲਾਨ ਵਿਚ 9 ਲੱਖ ਰਖਿਆ ਹੈ। ਅਸੀਂ ਕੋਚਿੰਗ ਸੈਂਟਰ ਸਟੂਡੈਂਟਸ ਵਾਸਤੇ, ਪਹਿਲਾਂ ਤਾਂ ਪਲਾਨਾਂ ਵਿਚ ਰਖਿਆ ਹੀ ਨਹੀਂ ਸੀ ਗਿਆ, 1966-67 ਵਿਚ ਨਹੀਂ ਰਖਿਆ ਗਿਆ ਤੇ 1967-68 ਵਿਚ ਅਸੀਂ 50 ਹਜ਼ਾਰ ਰੁਪਿਆ ਰਖਿਆ ਸੀ, ਹੁਣ ਚੋਥੀ ਪਲਾਨ ਵਿਚ ਉਸਦੇ ਲਈ ਅਸੀਂ 10 ਲੱਖ ਰੁਪਿਆ ਰਖਿਆ ਹੈ। ਮੈਂ ਅੰਕੜੇ ਦਸ ਰਿਹਾ ਹਾਂ ਪਰ ਮੈਂ ਕਹਿੰਦਾ ਹਾਂ ਕਿ ਇਹ ਵੀ ਕੁਝ ਨਹੀਂ ਇਸ ਤੋਂ ਵੀ ਜ਼ਿਆਦਾ ਰੁਪਏ ਲਿਆ ਕੇ ਰਖੀਏ ਅਤੇ ਖਰਚ ਕਰੀਏ। ਇਸ ਵਿਚ ਕੋਈ ਪਾਰਟੀ ਦਾ ਲਿਹਾਜ਼ ਨਹੀਂ, ਕੋਈ ਸਿਆਸਤ ਦਾ ਲਿਹਾਜ਼ ਨਹੀਂ, ਇਸ ਮਾਮਲੇ ਵਿਚ ਤਾਂ ਪੈਣਾ ਹੀ ਨਹੀਂ ਚਾਹੀਦਾ। ਇਸੇ ਤਰ੍ਹਾਂ ਹਾਊਜ਼ਿੰਗ ਅਤੇ ਖੂਹਾਂ ਲਈ ਪਿਛਲੀਆਂ ਤਿੰਨਾ ਪਲਾਨਾਂ ਵਿਚ 5 ਲਖ 83 ਹਜ਼ਾਰ ਖਰਚ ਹੋਇਆ ਹੈ। ਅਸੀਂ ਪੰਜ ਲਖ ਰੁਪਏ ਇਕੱਲੀ ਪਲਾਨ ਵਿਚ ਰਖੇ ਹਨ। ਅਗੇ ਇਸੇ ਤਰ੍ਹਾਂ ਕੁਝ ਰੁਪਏ ਕਲਿਆਨ ਫੰਡ ਵਿਚੋਂ ਦਿਤੇ ਹਨ, ਉਹ ਵੀ ਮੈਂ ਪਹਿਲਾਂ ਦਸ ਚੁਕਾ ਹਾਂ ਕਿ ਕਿੰਨਾ ਦਿਤਾ ਹੈ (ਵਿਘਨ) 1963-64 ਵਿਚ ਕੀਤਾ ਸੀ। ਜਦੋਂ ਕਾਂਗਰਸ ਗੌਰਮੈਂਟ ਸੀ, ਇਹ ਕੋਈ ਪੁਛਣ ਵਾਲੀ ਗਲ ਨਹੀਂ। ਬਾਕੀ ਚੌਧਰੀ ਸੁੰਦਰ ਸਿੰਘ ਹੋਰਾਂ ਕਿਹਾ ਸੀ ਕਿ ਅਸੀਂ ਸਭ ਕੁਝ ਖੋਹ ਨ ਵਾਂਗੇ ਪਰ ਉਨ੍ਹਾਂ ਤੋਂ ਖੋਹਿਆ ਵੀ ਨਹੀ ਜਾਂਦਾਂ ਮੈਂ ਕੀ ਕਰਾਂ ਇਸ ਵਿਚ ? ਇਹ ਅੰਕੜਿਆਂ ਦੀ ਗਲ ਹੈ ਮੇਰੇ ਕੋਲ ਬਹੁਤ ਅੰਕੜੇ ਹਨ ਮੈਂ ਉਨ੍ਹਾਂ ਅੰਕੜਿਆਂ ਦੇ ਜ਼ਰੀਏ ਦਸਦਾ ਹਾਂ ਕਿ ਜਿਹੜੇ ਕੋਚਿੰਗ ਸੈਂਟਰ ਬਣਾਏ ਹਨ ਉਥੇ ਬੱਚਿਆਂ ਨੂੰ

[ਮੁੱਖ ਮੰਤਰੀ]

ਕੋਚਿੰਗ ਦੇਣੀ ਹੈ । ਅਜਿਹੇ ਕੋਚਿੰਗ ਸੈਂਟਰਾਂ ਵਿਚ 7 ਹਰੀਜਨਾਂ ਸਨ ਉਨ੍ਹਾਂ ਵਿਚੋਂ 2-3 ਆਈ. ਸੀ. ਐਸ. ਵਿਚ ਆ ਗਏ ਹਨ । ਉਨ੍ਹਾਂ ਦਾ ਫਾਇਦਾ ਪਹੁੰਚਦਾ ਹੈ ਬਚਿਆਂ ਨੂੰ ਨੁਕਸਾਨ ਨਹੀਂ ਹੁੰਦਾ । ਮੈਂ ਜਦੋਂ ਪਹਿਲਾਂ ਚੀਫ ਮਨਿਸਟਰ ਬਣਿਆ ਸੀ ਤੇ ਮੈਂ ਨਿਗਾਹ ਮਾਰੀ ਫੌਰਨ ਹੀ ਮੈਂ ਕੁਝ ਹਰੀਜਨਾਂ ਨੂੰ ਡੀ. ਸੀ. ਬਣਾ ਕੇ ਜ਼ਿਲ੍ਹਿਆਂ ਵਿਚ ਭੇਜ ਦਿਤਾ । ਹੁਣ ਤੁਸੀਂ ਦੇਖੋ ਕਿ ਜ਼ਿਲ੍ਹਿਆ ਵਿਚ ਕੋਈ ਡੀ. ਸੀ. ਹੈ ਕੋਈ ਐਸ: ਪੀ. ਹੈ ਅਤੇ ਕੋਈ ਡੀ. ਐਸ. ਪੀ. ਹੈ । ਇਸ ਤਰ੍ਹਾਂ ਸਾਰਿਆਂ ਔਹਦਿਆਂ ਤੇ ਉਹ ਤੁਹਾਨੂੰ ਮਿਲਣਗੇ । ਸਰਕਾਰ ਇਕ ਕਮੇਟੀ ਬਣਾਉਣਾ ਚਾਹੁੰਦੀ ਹੈ (ਵਿਘਨ) ਇਕ ਹਾਈ ਪਾਵਰ ਕਮੇਟੀ ਅੰਡਰ ਦੀ ਚੇਅਰਮੈਨਸ਼ਿਪ ਆਫ ਦੀ ਚੀਫ ਮਨਿਸਟਰ । ਜਿਸ ਤਰ੍ਹਾਂ ਦੀ ਸੈਂਟਰਲ ਗੌਰਮਿੰਟ ਦੀ ਕਮੇਟੀ ਹੈ । ਉਸ ਕਮੇਟੀ ਦਾ ਇਹ ਫਰਜ਼ ਹੋਏਗਾ ਕਿ ਉਹ ਵੇਖੇ ਕਿ ਜੋ ਕੁਝ ਰਿਆਇਤਾਂ ਸਰਕਾਰ ਵਲੋਂ ਇਨ੍ਹਾਂ ਹਰੀਜਨਾਂ ਨੂੰ ਦਿਤੀਆਂ ਜਾ ਚੁਕੀਆਂ ਹਨ ਉਨ੍ਹਾਂ ਤੇ ਅਮਲ ਹੋ ਰਿਹਾ ਹੈ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਹੋ ਰਹੀ ਹੈ ਜਾਂ ਨਹੀਂ । ਇਸ ਤੋਂ ਇਲਾਵਾ ਡਾਇਰੈਕਟਰ ਵੈਲਫੇਅਰ ਆਈ. ਸੀ. ਐਸ. ਹਰੀਜਨ ਲਗਾਇਆ ਹੋਇਆ ਹੈ । ਹਰ ਮੁਮਕਿਨ ਕੋਸ਼ਿਸ਼ ਹੋ ਰਹੀ ਹੈ ਕਿ ਜਿਹੜੀਆਂ ਸਕੀਮਾਂ ਬਨਣ ਉਹ ਇੰਪਲੀ-ਮੈਂਟ ਹੋਣੀਆਂ ਚਾਹੀਦੀਆਂ ਹਨ । ਉਸ ਦੇ ਨਾਲ ਕੋਈ ਲਾਭ ਨਹੀਂ ਹੁੰਦਾ ਕਿ ਸਕੀਮਾਂ ਬਹੁਤ ਸਾਰੀਆਂ ਬਣਾ ਦਿਉ ਅਤੇ ਇੰਪਲੀਮੈਂਟ ਕੋਈ ਵੀ ਨਾ ਹੋਵੇ, ਸਿਰਫ ਸਕੀਮਾਂ ਹੀ ਰਹਿਣ ਉਹ ਠੀਕ ਨਹੀਂ ਉਸਦਾ ਕੋਈ ਲਾਭ ਨਹੀਂ (ਵਿਘਨ) । ਮੈਂ ਹਾਊਸ ਦਾ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ ਹਾਂ । ਜਿਹੜੀਆਂ ਐਡਹਾਕ ਕਮੇਟੀਆਂ ਸਨ ਉਹ ਬੰਦ ਕਰਕੇ ਡਿਪਟੀ ਕਮਿਸ਼ਨਰ ਨੂੰ ਐਡਹਾਕ ਕਮੇਟੀਆਂ ਦੇ ਦਿਤੀਆਂ ਹਨ । ਜ਼ਿਲ੍ਹਿਆਂ ਦੇ ਵਿਚ ਕਮੇਟੀਆ ਬਣਾਉਣੀਆਂ ਹਨ ਪਹਿਲਾਂ ਵੀ ਉਹ ਹੁੰਦੀਆਂ ਸਨ ਅਤੇ ਜਿੰਨੇ ਵੀ ਹਰੀਜਨ ਐਮ. ਐਲ. ਏ. ਹੁੰਦੇ ਸਨ ਉਹ ਉਸਦੇ ਮੈਂਬਰ ਹੁੰਦੇ ਸਨ । ਹੁਣ ਵੀ ਕੋਸ਼ਿਸ਼ ਇਹ ਹੋਵੇਗੀ ਕਿ ਉਸ ਕਮੇਟੀ ਵਿਚ ਸਾਰੇ ਹਰੀਜਨ ਐਮ. ਐਲ. ਏ, ਲਏ ਜਾਣ ਤਾਕਿ ਉਹ ਹਰੀਜਨਾਂ ਦਾ ਇੰਟਰੈਸਟ ਵਾਚ ਕਰ ਸਕਣ । 19 ਲਖ ਰੁਪਏ ਪਿਛਲੇ ਸਾਲ ਜਿਹੜੇ ਬਗੈਰ ਸੂਦ ਤੋਂ ਦਿਤੇ ਸੀ ਹੁਣ ਭੀ ਉਸੇ ਤਰ੍ਹਾਂ ਦੀਆਂ ਕੰਨਸੈਸ਼ਨਜ਼ ਦਿਤੀਆਂ ਜਾਣਗੀਆਂ ।

ਆਈ. ਟੀ. ਆਈ. ਵਿਚ ਜਿਹੜਾ ਬਚਿਆਂ ਨੂੰ 45-ਰੁਪਏ ਮਹੀਨਾ ਵਜ਼ੀਫਾ ਦਿਤਾ ਜਾਂਦਾ ਹੈ ਹੁਣ ਮੇਰੇ ਕੁਛ ਭਾਈਆਂ ਨੂੰ ਇਹ ਖਤਰਾ ਹੋ ਗਿਆ ਹੈ ਕਿ ਕਿਤੇ ਬੰਦ ਨਾ ਹੋ ਜਾਏ । ਮੈਂ ਕਹਿੰਦਾ ਹਾਂ ਕਿ ਇਹ ਬੰਦ ਕਿਸ ਤਰ੍ਹਾਂ ਹੋ ਸਕਦਾ ਹੈ ? ਇਹ ਕਦੇ ਵੀ ਬੰਦ ਨਹੀਂ ਹੋਣਾ । ਇਸ ਤੋਂ ਇਲਾਵਾ ਮੈਂ ਇਹ ਕਹਾਂਗਾ ਕਿ ਜਿਹੜੀਆਂ ਭੀ ਸਹੂਲਤਾਂ ਹੁਣ ਤਕ ਕਿਸੇ ਨੂੰ ਮਿਲ ਰਹੀਆਂ ਹਨ ਉਹ ਤਾਂ ਉਸੇ ਤਰ੍ਹਾਂ ਕਾਇਮ ਰਹਿਣਗੀਆਂ ਅਤੇ ਹੋਰ ਵੀ ਵਧ ਤੋਂ ਵਧ ਕੋਸ਼ਿਸ਼ ਕੀਤੀ ਜਾਏਗੀ ਸਹੂਲਤਾਂ ਦੇਣ ਦੀ । ਮੈਂ ਕਹਿੰਦਾ ਹਾਂ ਕਿ ਉਹ ਗੌਰਮਿੰਟ ਜਿਹੜੀ ਹਰੀਜਨਾਂ ਨੂੰ ਮਿਲ ਰਹੀਆਂ ਜਾਇਜ਼ ਰਿਆਇਤਾਂ ਬੰਦ ਕਰ ਦੇਵੇਗੀ ਰਹਿ ਹੀ ਨਹੀਂ ਸਕਦੀ । ਜੇ. ਬੀ. ਟੀ. ਦੇ ਦਾਖਲੇ ਲਈ ਫੈਸਲਾ ਕੀਤਾ ਹੈ ਕਿ ਹਰੀਜਨ ਬਚੇ ਜਿਹੜੇ ਦਾਖਲ ਹੋਣ ਉਨ੍ਹਾਂ ਨੂੰ 5% ਘਟ ਨੰਬਰਾਂ ਦੀ ਰਿਆ-ਇਤ ਦਿਤੀ ਹੈ ਤਾਕਿ ਕੰਪੀਟੀਸ਼ਨ ਵਿਚ ਦਾਖਲਾ ਲੈਣ ਵੇਲੇ ਉਨ੍ਹਾਂ ਨੂੰ ਆਰਾਮ ਰਹੇ ।

ਜ਼ਮੀਨਾਂ ਦੇ ਬਾਰੇ ਪੁਛਦੇ ਹਨ ਮੇਰੇ ਆਨਰੇਬਲ ਮੈਂਬਰ ਚੌਧਰੀ ਜਗਤ ਰਾਮ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਜ਼ਮੀਨ ਦੀ ਭੁਖ ਤਾਂ ਹਿੰਦੁਸਤਾਨ ਵਿਚੋਂ ਜਾਣੀ ਹੀ ਨਹੀਂ ।

ਮੈਂ ਦਸਣਾ ਚਾਹੁੰਦਾ ਹਾਂ ਕਿ ਹਰੀਜਨਾਂ ਵਾਸਤੇ ਜ਼ਮੀਨਾਂ ਲਈਆਂ ਤਾਂ ਕਿਹੜੀਆਂ-ਵੇਸਟ ਲੈਂਡ, ਇਨਫੀਰੀਅਰ ਕਿਸਮ ਦੀ— (ਵਿਘਨ) ਕੋਈ ਵੀ ਗੌਰਮਿੰਟ ਹੋਵੇ ਮੈਂ ਨੁਕਤਾ ਚੀਨੀ ਨਹੀਂ ਕਰਦਾ। (ਵਿਘਨ) ਜਿਹੜੀਆਂ ਜ਼ਮੀਨਾਂ ਲਈਆਂ ਹਨ ਮਾਸਟਰ ਜੀ ਨੂੰ ਪਤਾ ਹੈ। ਚੌਧਰੀ ਸੁੰਦਰ ਸਿੰਘ ਹੋਰੀਂ ਕਹਿੰਦੇ ਹਨ ਕਿ ਪੈਕੇਜ ਡੀਲ ਵਿਚੋਂ ਹਰੀਜਨਾਂ ਨੂੰ ਜ਼ਮੀਨ ਦੇ ਦਿਉ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਵੇਸਟ ਲੈਂਡ ਹੁੰਦੀ ਹੈ, ਇਨਫੀਰੀਅਰ ਕਿਸਮ ਦੀ ਜ਼ਮੀਨ ਹੁੰਦੀ ਹੈ, ਉਹ ਜਟ ਵਾਹ ਨਹੀਂ ਸਕਦਾ ਅਤੇ ਆਬਾਦ ਨਹੀ ਹੋ ਸਕਦੀ ਅਤੇ ਟਕਰਾਂ ਮਾਰ ਕੇ ਬਹਿ ਜਾਣਾ ਪੈਂਦਾ ਹੈ। ਉਸ ਵਿਚ ਕੁਝ ਨਹੀਂ ਉਗਦਾ। (ਵਿਘਨ)

**ਕਈ ਆਵਾਜ਼ਾਂ :** ਸਾਨੂੰ ਓਹੀ ਦੇ ਦਿਉ।

**ਮੁੱਖ ਮੰਤਰੀ :** ਅਸੀਂ ਕੀ ਕਰਨੀ ਹੈ, ਜਿਹੜੀ ਹੈ ਤੁਹਾਨੂੰ ਦੇ ਦੇਣੀ ਹੈ। (ਵਿਘਨ) ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜ਼ਮੀਨਾਂ ਵੀ ਜਿਹੜੀਆਂ ਹਰੀਜਨਾਂ ਵਾਸਤੇ ਲਈਆਂ ਉਹ ਵੀ ਨਾਕਸ।

**ਸਰਦਾਰ ਗੁਰਮੇਜ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਚੀਫ਼ ਮਨਿਸਟਰ ਸਾਹਿਬ ਕੋਲ ਅਰਜ਼ ਕਰਾਂਗਾ ਕਿ ਜਿਹੜੀਆਂ ਜ਼ਮੀਨਾਂ ਦਾ ਹਰੀਜਨਾਂ ਲਈ ਫ਼ੈਸਲਾ ਹੋਇਆ ਸੀ ਅਤੇ ਉਨ੍ਹਾਂ ਤੇ ਹੁਣ ਜਿਹੜੇ ਦੂਸਰੇ ਕਾਬਜ਼ ਹੋ ਗਏ ਹਨ, ਕੀ ਉਹ ਖਾਲੀ ਕਰਾ ਕੇ ਦੇਣਗੇ ?

**Mr. Chairman :** It is no point of order.

**ਮੁੱਖ ਮੰਤਰੀ :** ਗੌਰਮਿੰਟ ਨੇ ਫੈਸਲਾ ਕੀਤਾ ਸੀ ਕਿ 1965 ਵਿਚ ਜਿਨ੍ਹਾਂ ਦੇ ਨਾਮ ਗਿਰਦਾਵਰੀਆਂ ਸਨ, ਉਨ੍ਹਾਂ ਨੂੰ ਇਹ ਦੇ ਦਿਤੀਆਂ ਜਾਣ। ਇਨ੍ਹਾਂ ਵਿਚ ਹਰੀਜਨ ਵੀ ਹਨ ਅਤੇ ਦੂਜੇ ਵੀ ਹਨ। ਮਗਰ ਜਿਹੜਾ ਨਾਜਾਇਜ਼ ਕਬਜ਼ਾ ਹੋਵੇਗਾ, ਉਹ ਗੌਰਮਿੰਟ ਉਨ੍ਹਾਂ ਤੋਂ ਹਰੀਜਨਾਂ ਨੂੰ ਦਿਵਾਏਗੀ। (ਵਿਘਨ) ਬਜਾਏ ਇਸ ਦੇ ਕਿ ਸਿਆਸੀ ਪਾਰਟੀਆਂ ਇਸ ਵਿਚ ਸਾਡੀ ਮਦਦ ਕਰਦੀਆਂ ਇਸ ਮ ਮਲੇ ਨੂੰ ਸਿਆਸਤ ਵਿਚ ਲੈ ਗਈਆਂ——(ਵਿਘਨ)

**ਭਗਤ ਗੁਰਾਂ ਦਾਸ ਹੰਸ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਜੋ 5000/- ਰੁ0 ਸਰਕਾਰ ਹਰੀਜਨਾਂ ਨੂੰ ਜ਼ਮੀਨ ਲਈ ਦਿੰਦੀ ਸੀ ਕੀ ਉਸ ਨੂੰ ਚਾਲੂ ਕਰਨਗੇ ? (ਵਿਘਨ)

**Mr. Chairman :** It is no point of order. (Interruption)

**ਮੁੱਖ ਮੰਤਰੀ :** ਆਪ ਨੂੰ ਤਾਂ ਇਸ ਦੀ ਲੋੜ ਨਹੀਂ ਹੈ, ਗਰੀਬਾਂ ਦੀ ਗਲ ਕਰੋ, ਆਪ ਕਿਉਂ ਝਗੜੇ ਵਿਚ ਪੈਂਦੇ ਹੋ ? ਮੈਂ ਤਾਂ ਗਰੀਬ ਹਰੀਜਨਾਂ ਦੀ ਗਲ ਕਰਦਾ ਹਾਂ। ਉਨ੍ਹਾਂ ਨੂੰ ਉਪਰ ਉਠਾਉਣਾ ਹੈ। ਜੋ ਪਹਿਲਾਂ ਹੀ ਚੰਗੇ ਹਨ ਉਹ ਤਾਂ ਸਾਡੇ ਵਰਗੇ ਹੀ ਹਨ। ਉਨ੍ਹਾਂ ਦੀ ਗਲ ਨਹੀਂ। (ਵਿਘਨ)

**ਭਗਤ ਗੁਰਾਂ ਦਾਸ ਹੰਸ :** ਮੈਂ ਵੀ ਹਰੀਜਨਾਂ ਦੀ ਹੀ ਗਲ ਕਰ ਰਿਹਾ ਹਾਂ। ਜੋ 5000/- ਰੁ0 ਸਰਕਾਰ ਉਨ੍ਹਾਂ ਨੂੰ ਦਿੰਦੀ ਸੀ ਕੀ ਸਰਕਾਰ ਉਨ੍ਹਾਂ ਨੂੰ ਇਹ ਦੇਣਾਂ ਮੁੜ ਕੇ ਚਾਲੂ ਕਰੇਗੀ ? (ਵਿਘਨ)

ਮੁੱਖ ਮੰਤਰੀ : ਮੇਰੇ ਕਿਟੜੇ ਜੇਬ ਵਿਚ ਪਾਏ ਹੋਏ ਹਨ। ਚੇਅਰਮੈਨ ਸਾਹਿਬ, ਫਿਰ ਰਿਜ਼ਰਵੇਸ਼ਨ ਦੀ ਗਲ ਹੋਈ। ਇਹ 2% ਅਤੇ 2% ਹਰੀਜਨਾਂ ਅਤੇ ਪਿਛੜੀਆਂ ਸ਼੍ਰੇਣੀਆਂ ਲਈ ਰੱਖੀਆਂ ਹੋਈਆਂ ਹਨ, ਦੂਜੇ ਅਤੇ ਤੀਜੇ ਦਰਜੇ ਵਿਚ ਰੱਖੀਆ ਹੋਈਆ ਹਨ। ਤਰੱਕੀਆਂ ਵੀ ਇਸੇ ਹਿਸਾਬ ਨਾਲ ਤੀਜੇ ਦਰਜੇ ਵਿਚ ਰਖੀਆਂ ਹੋਇਆਂ ਹਨ...(ਵਿਘਨ)

**ਸਰਦਾਰ ਗੁਰਬੰਤਾ ਸਿੰਘ** : ਪਹਿਲੇ ਅਤੇ ਦੂਜੇ ਦਰਜੇ ਵਿਚ ਵੀ ਕਰ ਦਿਉ। (ਵਿਘਨ)

**ਮੁੱਖ ਮੰਤਰੀ** : ਪਹਿਲੇ ਅਤੇ ਦੂਜੇ ਦਰਜੇ ਨੂੰ ਜਾਣ ਦਿਉ। ਇਹ ਤਾਂ ਸੀਲੈਕਸ਼ਨ ਪੋਸਟਾਂ ਹਨ, ਇਨ੍ਹਾਂ ਵਿਚ ਜਿਹੜੇ ਦੂਜੇ ਵੀ ਹਨ ਉਨ੍ਹਾਂ ਨੂੰ ਵੀ ਚੁਣ ਕੇ ਲੈਂਦੇ ਹਾਂ। (ਵਿਘਨ)

**ਸਰਦਾਰ ਗੁਰਬੰਤਾ ਸਿੰਘ** : ਇਨ੍ਹਾਂ ਲਈ ਵੀ ਕਹਿ ਦਿਉ। (ਵਿਘਨ)

**ਚੌਧਰੀ ਸੁੰਦਰ ਸਿੰਘ** : ਆਨ ਏ ਪਆਇੰਟ ਆਫ ਆਰਡਰ, ਸਰ। ਚੀਫ ਮਨਿਸਟਰ ਸਾਹਿਬ ਇਸ ਵੇਲੇ ਚੰਗੇ ਮੂਡ ਵਿਚ ਹਨ, ਮੈਂ ਚਾਹੁੰਦਾ ਹਾਂ ਕਿ ਇਸ ਦਾ ਫਾਇਦਾ ਉਠਾਇਆ ਜਾਵੇ। (ਵਿਘਨ)

**ਮੁੱਖ ਮੰਤਰੀ** : ਮੈਂ ਯਕੀਨ ਦਿਵਾਉਂਦਾ ਹਾਂ ਕਿ ਮੇਰਾ ਮੂਡ ਆਪ ਲਈ ਹਮੇਸ਼ਾ ਠੀਕ ਰਹੇਗਾ। ਅਸੀਂ ਤਾਂ ਦੋਨੋਂ ਸੁੰਦਰ ਹਾਂ। ਹਾਲੇ ਨਹੀਂ ਸਮਝੇ ? (ਹਾਸਾ) ਇਥੇ ਰਿਜ਼ਰਵੇਸ਼ਨ ਦੀ ਗਲ ਹੋਈ। ਆਪ ਨੂੰ ਪਤਾ ਹੈ ਕਿ ਸ੍ਰੀ ਜਗਜੀਵਨ ਰਾਮ ਜੀ ਨੇ ਸਟੇਟਮੈਂਟ ਦਿਤੀ ਕਿ ਰਿਜ਼ਰਵੇਸ਼ਨ ਦਾ ਪੀਰੀਅਡ 10 ਸਾਲ ਲਈ ਹੋਰ ਐਕਸਟੈਂਡ ਕੀਤਾ ਜਾਵੇਗਾ। 10 ਸਾਲ ਕਰੋ ਜਾਂ 20 ਸਾਲ ਕਰੋ ਮੈਨੂੰ ਖੁਸ਼ੀ ਹੈ ਮਗਰ ਮੈਂ ਸਮਝਦਾ ਹਾਂ ਕਿ ਕੱਲੀ ਰਿਜ਼ਰਵੇਸ਼ਨ ਨਾਲ ਗਲ ਨਹੀਂ ਬਨਣੀ। ਇਸ ਪਾਸੇ ਫਾਇਦਾ ਉਦੋਂ ਤਕ ਨਹੀਂ ਹੋਣਾ ਜਦ ਤਕ ਕਿ ਦਿਲੋਂ ਦਿਆਨਤਦਾਰੀ ਨਾਲ ਇਸ ਤਬਕੇ ਨੂੰ ਉਪਰ ਨਹੀਂ ਚੁਕਿਆ ਜਾਂਦਾ। (ਵਿਘਨ) ਵਜ਼ੀਰ ਬਣਨ ਨਾਲ ਵੀ ਗਲ ਨਹੀਂ ਬਣਦੀ। ਕਿਹਾ ਗਿਆ ਕਿ ਵਜ਼ੀਰ ਨਹੀਂ ਬਣਾਇਆ। ਉਹ ਤਾਂ ਅਸੀਂ ਬਣਾ ਹੀ ਲਵਾਂਗੇ ਪਰ ਆਪ ਇੰਨੀ ਦੇਰ ਬਣੇ ਰਹੇ ਫੇਰ ਵੀ ਕੀ ਬਣਿਆ ? ਵਜ਼ੀਰ ਤਾਂ ਉਚਾ ਹੋ ਜਾਂਦਾ ਹੈ ਪਰ ਬਾਕੀ ਦੇ ਪਿਛੇ ਹੀ ਰਹਿ ਜਾਂਦੇ ਹਨ। ਵਜ਼ੀਰੀਆਂ ਛੱਡੋ, ਇਸ ਗਰੀਬ ਤਬਕੇ ਦੀ ਮਦਦ ਕਰੋ। (ਵਿਘਨ) ਇਸ ਨੂੰ ਇਕਨਾਮੀਕਲੀ ਉੱਚਿਆਂ ਚੁਕਣ ਤੇ ਹੀ ਇਹ ਗਲ ਹੋਵੇਗੀ। ਵਜ਼ਾਰਤ ਨਾਲ ਗਲ ਨਹੀਂ ਬਣਦੀ। ਮੈਂ ਇਕ ਮਿਸਾਲ ਦਿੰਦਾ ਹਾਂ। ਜਦੋਂ ਪਹਿਲਾਂ ਸੂਬੇ ਵਿਚ ਮੇਰੀ ਵਜ਼ਾਰਤ ਸੀ ਤਾਂ ਇਕ ਹਰੀਜਨ ਵਜ਼ੀਰ ਸੀ। ਉਨ੍ਹਾਂ ਨੂੰ ਮੈਂ ਹਰੀਜਨ ਵੈਲਫੇਅਰ ਦਾ ਅਤੇ ਬੈਕਵਰਡ ਕਲਾਸਿਜ਼ ਦਾ ਮਹਿਕਮਾ ਦਿਤਾ। ਉਹ ਮੇਰੇ ਨਾਲ ਇਸੇ ਗਲ ਤੇ ਗੁਸੇ ਹੋ ਗਏ ਕਿ ਇਹ ਵੀ ਕੋਈ ਮਹਿਕਮਾ ਹੈ। ਬਜਾਏ ਇਸ ਗਲ ਦੇ ਕਿ ਜਿਨ੍ਹਾਂ ਲੋਕਾਂ ਦੇ ਨੁਮਾਇੰਦੇ ਹੋਕੇ ਆਏ ਸਨ, ਉਨ੍ਹਾਂ ਨੂੰ ਚੁਕਣ ਲਈ ਚੰਗੀਆਂ ਗਲਾਂ ਕਰਦੇ ਜੋ ਕਿ ਉਨ੍ਹਾਂ ਦਾ ਫਰਜ਼ ਬਣਦਾ ਸੀ, ਉਹ ਮੇਰੇ ਤੋਂ ਗੁਸੇ ਹੋ ਗਏ ਕਿ ਮੈਨੂੰ ਹਰੀਜਨਾਂ ਦਾ ਮਹਿਕਮਾ ਕਿਉਂ ਦਿਤਾ ਗਿਆ। ਅਗਰ ਇਕ ਹਰੀਜਨ, ਹਰੀਜਨਾਂ ਨੂੰ ਉਪਰ ਉਠਾਉਣ ਦਾ ਕੰਮ ਨਹੀਂ ਕਰਦਾ ਤਾਂ ਉਸ ਨੂੰ ਵਜ਼ੀਰ ਕਿਉਂ ਬਣਾਇਆ ਜਾਵੇ। ਮੈਂ ਪਿੰਡ ਤੋਂ ਆਇਆ ਹਾਂ ਮੈਨੂੰ ਪਤਾ ਹੈ ਕਿ ਉਨ੍ਹਾਂ ਦਾ ਕੀ ਕੰਮ ਹੈ, ਉਨ੍ਹਾਂ ਨੂੰ ਕੀ ਤਕਲੀਫਾਂ ਹਨ ਅਤੇ ਉਨ੍ਹਾਂ ਨੂੰ ਸਮਝ ਕੇ ਮੈਂ ਦੂਰ ਕਰ ਸਕਦਾ ਹਾਂ। ਮਗਰ ਮੈਨੂੰ ਅਫ਼ਸੋਸ

ਹੈ ਕਿ ਮੇਰੇ ਭਾਈਆਂ ਵਿਚ ਮਿਸ਼ਨਰੀ ਜ਼ੀਲ ਨਹੀਂ ਹੈ। ਖ਼ੁਦਗਰਜ਼ੀ ਲਈ ਆਉਂਦੇ ਹਨ। ਇਸ ਪਿਛੜੇ ਹੋਏ ਤਬਕੇ ਨੂੰ ਉਪਰ ਉਠਾਉਣ ਦਾ ਸਾਡਾ ਸਾਡਾ ਸਾਰਿਆਂ ਦਾ ਫ਼ਰਜ਼ ਹੈ। ਵੈਸੇ ਤਾਂ ਸਾਰਾ ਹੀ ਪੇਂਡੂ ਤਬਕਾ ਗਰੀਬ ਹੈ, ਸਿਵਾਏ ਐਕਸੈਪਸ਼ਨਲ ਕੇਸਿਜ਼ ਦੇ ਸਾਡੀ 80% ਵਸੋਂ, ਜਿਨ੍ਹਾਂ ਵਿਚ ਤਰਖਾਨ, ਲੁਹਾਰ ਛੋਟੇ ਦੁਕਾਨਦਾਰ, ਜਾਂ ਸਨਅਤਕਾਰ ਹਨ, ਜੋ ਪਿੰਡਾਂ ਵਿਚ ਵਸਦੇ ਜਨ ਉਨ੍ਹਾਂ ਸਾਰੀਆਂ ਦਾ ਗੁਜ਼ਾਰਾ ਕਿਸ ਗਲ ਤੇ ਹੈ ? ਪੇਂਡੂ ਇਕਾਨੌਮੀ ਨੂੰ ਫੀਡ ਕਰਕੇ ਉਹ ਗੁਜ਼ਾਰਾ ਕਰਦੇ ਹਨ। ਮਗਰ ਸਿਆਸਤ ਵਿਚ ਐਸੀ ਰਸਾਕਸ਼ੀ ਸ਼ੁਰੂ ਹੋਈ ਕਿ ਇਹ ਲੋਕ ਇਕ ਦੂਜੇ ਤੋਂ ਦੂਰ ਹੋਣੇ ਸ਼ੁਰੂ ਹੋ ਗਏ। ਇਹ ਬੀਮਾਰੀ ਸੀ। ਜੋ ਵੀ ਪਿੰਡਾਂ ਦੇ ਲੋਕ ਹਨ ਅਤੇ ਉਨ੍ਹਾਂ ਦੇ ਜੋ ਅਡ ਅਡ ਕਿੱਤੇ ਹਨ ਉਹ ਇਕ ਦੂਜੇ ਦੀ ਮਦਦ ਕਰਦੇ ਹਨ; ਪੇਂਡੂ ਇਕਾਨੌਮੀ ਨੂੰ ਇਹ ਫੀਡ ਕਰਦੇ ਹਨ। ਕਈ ਪਿੰਡਾਂ ਵਿਚ ਸ਼ਕਾਇਤਾਂ ਹੋਈਆਂ ਕਿ ਜੱਟਾਂ ਵਲੋਂ ਹਰੀਜਨਾਂ ਨਾਲ ਚੰਗਾ ਸਲੂਕ ਨਹੀਂ ਹੋ ਰਿਹਾ। ਇਸ ਕਰਕੇ ਮੈਂ ਤਾਂ ਜਿਥੇ ਵੀ ਜਾਂਦਾ ਹਾਂ ਪਬਲਿਕ ਮੀਟਿੰਗਜ਼ ਵਿਚ ਵੀ ਅਤੇ ਵੈਸੇ ਵੀ ਇਹੀ ਸਮਝਾਉਂਦਾ ਹਾਂ ਕਿ ਕਿਸੇ ਤਰ੍ਹਾਂ ਦੇ ਦਬਾਉ ਪਾਉਣੇ ਠੀਕ ਨਹੀਂ ਹਨ, ਸਾਨੂੰ ਸਾਰਿਆਂ ਨੂੰ ਮਿਲਕੇ ਚਲਣਾ ਚਾਹੀਦਾ ਹੈ। ਇਕ ਦੂਜੇ ਦੀ ਮਦਦ ਕਰਨੀ ਚਾਹੀਦੀ ਹੈ। ਇਨਸਾਨ ਨੂੰ ਇਨਸਾਨ ਦੀ ਤਰ੍ਹਾਂ ਇਸਤੇਮਾਲ ਕਰਨਾ ਚਾਹੀਦਾ ਹੈ। ਹੈਵਾਨ ਨਹੀਂ ਸਮਝਣਾ ਚਾਹੀਦਾ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਸਰਕਾਰ ਕੋਸ਼ਿਸ਼ ਕਰੇਗੀ ਕਿ ਜਿਹੜੇ ਲੋਕ ਪਛੜੇ ਹੋਏ ਹਨ ਉਨ੍ਹਾਂ ਨੂੰ ਉਪਰ ਉਠਾਉਣ ਦਾ ਯਤਨ ਕੀਤਾ ਜਾਵੇ। ਇਹ ਗਲ ਸਿਧੀ ਹੈ ਕਿ ਅਗਰ ਇਸ ਲੋਕ ਪਿਛੇ ਰਹਿਣਗੇ ਤਾਂ ਸੂਬਾ ਜਾਂ ਮੁਲਕ ਵੀ ਪਿਛੇ ਰਹਿ ਜਾਵੇਗਾ। ਇਸ ਲਈ ਇਹ ਭਾਰਤਵਰਸ਼ ਦਾ ਇੰਟਰੈਸਟ ਸੂਬੇ ਦਾ ਇੰਟਰੈਸਟ ਹੈ ਕਿ ਗਰੀਬੀ ਦੂਰ ਹੋਵੇ। ਝਗੜਾ ਗਰੀਬੀ ਕਰਕੇ ਹੈ, ਅਗਰ ਇਹ ਦੂਰ ਹੋ ਜਾਵੇ ਤਾਂ ਸਾਰੇ ਆਪਸ ਵਿਚ ਭਾਈ ਭਾਈ ਬਣ ਕੇ ਰਹਿਣਗੇ। ਲੜਾਈ ਦਾ ਕਾਰਨ ਇਕਨਾਮਿਕ ਹੈ। ਇਸ ਨੂੰ ਠੀਕ ਕਰਨਾ ਚਾਹੀਦਾ ਹੈ, ਗਰੀਬੀ ਦੂਰ ਕਰਨੀ ਚਾਹੀਦੀ ਹੈ ਫੇਰ ਸਭ ਕੁਝ ਠੀਕ ਹੋ ਜਾਵੇਗਾ। ਆਪ ਦਾ ਧੰਨਵਾਦ।

**ਕਮਰੇਡ ਬਾਬੂ ਸਿੰਘ ਮਾਸਟਰ :** ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੋ ਡਿਸਟ੍ਰਿਕਟ ਵੈਲਫੇਅਰ ਅਫ਼ਸਰਾਂ ਦੀਆਂ ਪੋਸਟਾਂ ਹਨ ਉਹ ਹਾਲੇ ਤਾਈਂ ਰੈਗੂਲਰ ਨਹੀਂ ਹੋਈਆਂ, ਕਿ ਇਨ੍ਹਾਂ ਨੂੰ ਦੂਜੀਆਂ ਇਸੇ ਤਰ੍ਹਾਂ ਦੀਆਂ ਪੋਸਟਾਂ ਦੇ ਮੁਕਾਬਲੇ ਵਿਚ ਅਪਗ੍ਰੇਡ ਕਰਨਗੇ ਅਤੇ ਜੋ ਕੁਆਸੀ-ਪਰਮਾਨੈਂਟ ਹਨ ਉਨ੍ਹਾਂ ਨੂੰ ਪਰਮਾਨੈਂਟ ਕਰਨ ਲਈ ਕਾਰਵਾਈ ਕਰਨਗੇ ? (ਵਿਘਨ)

**ਮੁਖ ਮੰਤਰੀ :** ਉਹ ਤਾਂ ਗਜ਼ਟਿਡ ਅਫਸਰ ਹੋ ਗਏ ਹਨ।

**ਚੌਧਰੀ ਸੁੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ। (ਵਿਘਨ) ਅਸੀਂ ਕੋਈ ਨਿਆਣੇ ਤਾਂ ਨਹੀਂ ਹਾਂ, ਬੜੇ ਪੁਰਾਣੇ ਹਾਂ। (ਵਿਘਨ) ਸਾਨੂੰ ਸਭ ਪਤਾ ਹੈ। ਅਗਰ ਕੋਈ ਵਜੀਰ ਨਹੀਂ ਬਣਾਉਣਾ ਤਾਂ ਇਹ ਮੈਂਬਰ ਕਿਸ ਲਈ ਬਣਾਏ ਗਏ ਹਨ ? (ਵਿਘਨ) ਸਾਨੂੰ ਕੋਈ ਯਕੀਨ ਨਹੀਂ। ਬਲੱਡ ਇਜ਼ ਥਿਕੱਰ ਦੈਨ ਵਾਟਰ। (ਵਿਘਨ) ਸਿਧਾ ਹਿਸਾਬ ਹੈ ਕਿ ਪਹਿਲਾਂ ਮਨਿਸਟਰ ਬਣਾਉ ਤਾਦਾਦ ਦੇ ਹਿਸਾਬ ਨਾਲ। ਚੇਅਰਮੈਨ ਸਾਹਿਬ; ਮੈਂ ਕਹਿੰਦਾ ਹਾਂ

[ਚੌਧਰੀ ਸੁੰਦਰ ਸਿੰਘ]

ਕਿ ਜਦ ਤਕ ਸਾਡੇ ਹਥ ਵਿਚ ਹਕੂਮਤ ਨਹੀਂ ਆਉਂਦੀ ਅਸੀਂ ਕਿਸੇ ਤੇ ਇਤਬਾਰ ਨਹੀਂ ਕਰਾਂਗੇ। (ਵਿਘਨ) ਅਮਲ ਤੋਂ ਪਤਾ ਲਗਦਾ ਹੈ। ਆਪ ਵਜ਼ਾਰਤ ਦਿਉ ਅਤੇ ਤਾਦਾਦ ਤੋਂ ਵਧ ਦਿਉ ਤਾਂ ਅਸੀ ਖੁਸ਼ ਹੋਵਾਂਗੇ ਅਤੇ ਆਪ ਦੀ ਗੌਰਮੈਂਟ ਨੂੰ ਚਲਾਵਾਂਗੇ।

ਮੁੱਖ ਮੰਤਰੀ : ਮੈਂ ਇਨ੍ਹਾਂ ਦੇ ਦਿਲ ਦੀ ਗਲ ਸਮਝ ਗਿਆ ਹਾਂ। ਪਰ ਮੈਂ ਵਾਅਦਾ ਨਹੀਂ ਦੇ ਸਕਦਾ ਆਨ ਦੀ ਫਲੋਰ ਆਫ ਦੀ ਹਾਊਸ। (ਹਾਸਾ) ਕਿਉਂਕਿ ਮੈਂ ਇਸ ਗਲ ਦੇ ਖਿਲਾਫ ਹਾਂ ਜੋ ਇਹ ਚਾਹੁੰਦੇ ਹਨ। (ਹਾਸਾ)

**Mr. Chairman** : The House stands adjourned till 2.00 P. M. on Thursday, the 24th April, 1969.

7.P. M. (*The Sabha then adjourned.*)

---

# PUNJAB VIDHAN SABHA

## DEBATES

*24th April, 1969*

Vol. I-No. 27

## OFFICIAL REPORT

CONTENTS

*Thursday, the 24th April, 1969.*



**Punjab Vidhan Sabha Secretariat, Chandigarh**

**Price : Rs. 4.50**

# ERRATA

to

**Punjab Vidhan Sabha Debate**

*24th April, 1969*

Vol. I—No. 27

| *Read* | *For* | *Page* | *Line* |
|---|---|---|---|
| OFFICERS | OF RS | (27)3 | 17th from below |
| Government | Governi | (27)3 | 16th from below |
| attitude | astitude | (27)9 | 10 |
| प्रतिशत | प्रतिश | (27)12 | last |
| Accountant General Punjab | Accountant G jab | (27)16 | 6th & 7th from below |
| sick | sek | (27)29 | 6 |
| received | reveived | (27)45 | last |
| ordered by | ordered hy | (27)54 | last |
| ਮੇਰੀ | ਸੇਰੀ | (27)61 | 7th from below |
| ਕਰਨ | ਕਰ | (27)62 | 10 |
| Chaudhri | Chudhri | (27)63 | 7th from below |
| ਮੁਆਮਲਾ | ਮੁਆਮਲ | (27)69 | 1 |
| ज़रूर | घरूर | (27)73 | 7 |
| Sir | slr | (27)74 | 4th from below |
| इंगलैंड | इन्गलैं | (27)75 | 6th from below |
| Expunged | Expunjed | (27)77 | last |
| TRANSPORT | TRANSPOLT | (27)83 | 2 |
| from | form | (i) | 2 |
| but | t | (i) | 19 |
| cases | casees | (ii) | 15 |

# PUNJAB VIDHAN SABHA

*Thursday the 24th April, 1969.*

---

*The Vidhan Sabha met in the Hall of the Punjab Vidhan Bhavan, Sector 1, Chandigarh at 2·00 P. M. of the clock.*

*Mr. Speaker (Sardar Darbara Singh) in the Chair.*

---

## STARRED QUESTIONS AND ANSWERS

### ALLOTMENT OF BANJAR LAND TO ZAMINDARS/KISANS OF GURU HAR SAHAI ILAQA IN DISTRICT FEROZEPUR

*497. **Sardar Lachhman Singh**—Will the Minister for Revenue and Rehabilitation be pleased to state—

(a) whether it is fact that the Central Government handed over to the Punjab Government certain areas of banjar land for allotment to zamindars/kisans of Guru Har Sahai ilaqa in Ferozepur District ; if so, the area thereof ;

(b) whether it is a fact that kisans who developed this banjar land are being dispossessed thereof in certain cases by the Tehsildar and these are being allotted to some other persons ; if so, the reason thereof ;

(c) whether the Government propose to allot such banjar lands to those persons only who have, by the dint of their hard labour, developed the same ?

ਅ. ਸ. ਨੰ: 176-ਆਰ-3-69/1291,

ਮੰਤਰੀ,

ਮਾਲ ਅਤੇ ਪੁਨਰਵਾਸ ਵਿਭਾਗ, ਪੰਜਾਬ,

ਚੰਡੀਗੜ੍ਹ ।

ਅਪ੍ਰੈਲ 23, 1969.

ਪਿਆਰੇ ਸਰਦਾਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 497 ਜੋ ਮਿਤੀ 24 ਅਪ੍ਰੈਲ, 1969 ਨੂੰ ਸੁਆਲਾਂ ਦੀ ਸੂਚੀ ਵਿਚ ਸ੍ਰੀ ਲਛਮਨ ਸਿੰਘ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੀ ਮਿਆਦ ਵਿਚ ਵਾਧਾ

[ਮਾਲ ਮੰਤਰੀ]

ਕਰਨ ਅਤੇ ਇਸ ਸੁਆਲ ਨੂੰ 1 ਮਈ, 1969 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਮਿਤ੍ਰ

ਸਹੀ—(ਆਤਮਾ ਸਿੰਘ)

ਸ: ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

———

## TWO ADVANCE INCREMENTS ALLOWED TO GRADUATE CLERKS/ASSISTANTS.

*473. **Sathi Roop Lal** : Will the Minister for Finance be pleased to state whether the two advance increments recommended by the Pay Commission to graduate clerks and Assistants of 'B' grade offices have been given to both categories; if not, which category has been omitted and the reasons thereof ?

**Shri Krishan Lal** : Yes. The Pay Commission recommended the grant of two advance increments to graduate Clerks and to graduate Assistants in B grade offices. The recommendation in respect of graduate Clerks has been implemented, regarding Assistants in B grade offices it was not agreed to because of the reaction on Assistants of A grade offices for whom no such recommendation had been made by the Commission.

———

## IMPLEMENTATION OF ASSURANCES GIVEN BY THE MINISTERS TO A DEPUTATION OF THE EMPLOYEES

*488. **Sathi Roop Lal** : Will the Chief Minister be pleased to state whether it is a fact that the Chief Minister/Finance Minister gave assurances to a deputation of the employees that there would be no victimisation of class IV employees which resulted in breaking of the fast by the employees' leaders at the hands of Shri Krishan Lal, the then Labour Minister on the 27th October, 1967; if so, the steps being taken to implement the said assurance ?

**Sardar Gurnam Singh** : It is a general policy of Government that no employee should be victimised. If any particular case of victimisation is brought to the notice of Government, the same will be looked into.

(ਇਹ ਸਰਕਾਰ ਦੀ ਇਕ ਪ੍ਰਚਲਿਤ ਪਾਲਿਸੀ ਹੈ ਕਿ ਕਿਸੇ ਕਰਮਚਾਰੀ ਨਾਲ ਅਤਿਆਚਾਰ ਨਾ ਕੀਤਾ ਜਾਵੇ । ਜੇ ਕੋਈ ਖਾਸ ਕੇਸ ਸਰਕਾਰ ਦੇ ਧਿਆਨ ਵਿਚ ਲਿਆਂਦਾ ਜਾਵੇ ਤਾਂ ਉਸ ਤੇ ਤੁਰੰਤ ਕਾਰਵਾਈ ਕੀਤੀ ਜਾਵੇਗੀ ।)

**ਸ਼੍ਰੀ ਗਿਆਨ ਚੰਦ ਖਰਬੰਦਾ**—ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਇਹ ਗਲ ਤਾਂ ਕਹਿ ਦਿਤੀ ਕਿ ਸਰਕਾਰੀ ਕਰਮਚਾਰੀਆਂ ਦੇ ਖਿਲਾਫ਼ ਕਿਸੇ ਕਿਸਮ ਦੀ ਵਿਕਟਿਮਾਈਜ਼ੇਸ਼ਨ ਨਹੀਂ ਹੋਣ ਦਿਤੀ ਜਾਵੇਗੀ ਪਰ ਜਿਹੜੀ ਵਿਕਟਿਮਾਈਜ਼ੇਸ਼ਨ ਕਾਂਗਰਸ ਵਰਕਰਾਂ ਦੇ ਖਿਲਾਫ਼ ਸਰਕਾਰ ਵਲੋਂ ਕੀਤੀ ਜਾ ਰਹੀ ਹੈ ਉਸ ਨੂੰ ਦੂਰ ਕਰਨ ਅਤੇ ਬੰਦ ਕਰਨ ਬਾਰੇ ਸਰਕਾਰ ਕਾਰਵਾਈ ਕਰੇਗੀ ? ਕਲ ਹੀ ਕਾਂਗਰਸ ਦੇ ਅੰਮ੍ਰਿਤਸਰ ਅਰਬਨ ਲੋਕਲ ਬਰਾਂਚ ਦੇ ਜਨਰਲ ਸੈਕਟਰੀ ਦੇ ਖਿਲਾਫ ਇਹ ਇਲਜ਼ਾਮ ਲਗਾ ਦਿੱਤਾ ਕਿ ਉਸ ਨੇ 90 ਰੁਪਏ ਦਾ ਬਟੂਆ ਖੋਹਿਆ ਹੈ ਅਤੇ ਚਾਕੂ ਮਾਰਨ ਲਗਾ ਸੀ ਇਸ ਲਈ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਹੈ ?

**ਮੁੱਖ ਮੰਤਰੀ**—ਇਹ ਸਵਾਲ ਤਾਂ ਕਲਾਸ ਫੋਰ ਦੇ ਐਮਪਲਾਈਜ਼ ਦਾ ਸੀ ਇਥੇ ਕਾਂਗਰਸ ਪਤਾ ਨਹੀਂ ਕਿਥੋਂ ਆ ਗਈ ?

**ਸਾਥੀ ਰੂਪ ਲਾਲ**—ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕਲਾਸ ਫੋਰ ਦੇ ਇਮਪਲਾਈਜ਼ ਨੂੰ ਦਹਸ਼ਤਜ਼ਦਾ ਕੀਤਾ ਜਾ ਰਿਹਾ ਹੈ ਅਤੇ ਉਹ ਹੜਤਾਲ ਕਰਨ ਤੇ ਮਜਬੂਰ ਹੋ ਗਏ ਹਨ ?

**ਮੁੱਖ ਮੰਤਰੀ**—ਮੈਂ ਤਾਂ ਪਾਲਿਸੀ ਦਸੀ ਹੈ ਕਿ ਕੋਈ ਵੀ ਵਿਕਟੇਮਾਈਜ਼ ਨਹੀਂ ਕੀਤਾ ਜਾਵੇਗਾ । ਜੇਕਰ ਕੋਈ ਹੋਰ ਗਲ ਹੈ ਤਾਂ ਮੈਨੂੰ ਦਸ ਦਿਓ ।

———

## CIVIL SUITS/WRITS FILED BY POLICE OF ... RS/OFFICIALS AGAINST THE GOVERN... T

*448. **Sardar Sarup Singh**—Will the Chief Minister be pleased to state the number and names of Police Officers—gazetted and non-gazetted separately who filed civil suits and writ petitions in Punjab Courts, since 1967, against the decisions of the State Government in matter of their demotions, punishments, suspensions and dismissals together with the nature of the decision taken by the courts in each case ?

ਮੁੱਖ ਮੰਤਰੀ, ਪੰਜਾਬ,
ਅਸ. ਨੰ: 3693/ਸੀ. ਐ
ਚੰਡੀਗੜ੍ਹ ।
ਮਿਤੀ 23-4-1969.

ਪਿਆਰੇ ਸਰਦਾਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ. 484 ਜੋ ਮਿਤੀ 24-4-69 ਲਈ ਸੁਆਲਾਂ ਦੀ ਸੂਚੀ ਵਿਚ ਸਰਦਾਰ ਸਰੂਪ ਸਿੰਘ ਐਮ. ਐਲ. ਏ. ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ

[ਮੁੱਖ ਮੰਤਰੀ]

ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦਾ ਜਵਾਬ ਦੇਣ ਦੀ ਮਿਆਦ ਵਿਚ ਕੁਝ ਦਿਨਾਂ ਦਾ ਵਾਧਾ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ

ਸਹੀ—(ਗੁਰਨਾਮ ਸਿੰਘ)

ਸ੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

———

## ASSEMBLY VOTERS' FORMS REJECTED BY THE RETURNING OFFICER, GIDDERBAHA ASSEMBLY CONSTITUENCY

*455. **Chaudhri Sunder Singh** : Will the Chief Minister be pleased to state :—

(a) the number of Assembly Voters' Forms verified or attested by the President, Municipal Committee, Gidderbaha, during the period preceding the recent mid-term election in the State ;

(b) the number of Voters' Forms out of those referred to in part (a) above which were rejected by the Returning Officer, Gidderbaha Assembly Constituency together with the reasons for such rejection ?

**Sardar Gurnam Singh**—

(a) 64.

(b) All the 64 claims were rejected by the Electoral Registration Officer as it was found on verification that these claimants were not residing in the wards mentioned in their claim Forms.

[(ੳ) 64.

(ਅ) ਸਾਰੇ ਦੇ ਸਾਰੇ 64 ਦਾਅਵੇ ਚੋਣਕਾਰ ਰਜਿਸਟਰੇਸ਼ਨ ਅਫ਼ਸਰ ਨੇ ਇਸ ਕਾਰਨ ਨਾਮੰਜ਼ੂਰ ਕਰ ਦਿੱਤੇ ਕਿਉਂਕਿ ਪੜਤਾਲ ਹੋਣ ਤੇ ਪਤਾ ਲਗਾ ਕਿ ਦਾਅਵਾ ਕਰਨ ਵਾਲੇ ਉਹਨਾਂ ਵਾਰਡਾਂ ਵਿਚ ਨਹੀਂ ਰਹਿੰਦੇ ਸਨ, ਜੋ ਉਨ੍ਹਾਂ ਦੇ ਦਾਅਵਿਆਂ ਵਿਚ ਦਰਜ ਕੀਤੇ ਸਨ ।]

**ਚੌਧਰੀ ਸੁੰਦਰ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜੇ ਗਿਦੜਬਾਹਾ ਮਿਊਨਸਪਲ ਕਮੇਟੀ ਨੇ ਜਿਹੜੇ ਫਾਰਮ ਅਟੈਸਟ ਕੀਤੇ ਉਹ ਗਲਤ ਕੀਤੇ ਅਤੇ ਆਪਣੀ ਪਾਵਰ ਦਾ ਨਾਜਾਇਜ਼ ਇਸਤੇਮਾਲ ਕੀਤਾ ਤਾਂ ਕੀ ਇਸ ਦੇ ਪ੍ਰੈਜ਼ੀਡੈਂਟ ਨੂੰ ਹਟਾਇਆ ਜਾਵੇਗਾ ?

**ਮੁੱਖ ਮੰਤਰੀ**—ਇਸ ਵਿਚ ਕੁਝ ਐਡਰੈਸ ਵੋਟਰਾਂ ਦੇ ਗਲਤ ਤਸਦੀਕ ਕੀਤੇ ਗਏ। ਜਦ ਉਨ੍ਹਾਂ ਦੀ ਵੈਰੀਫ਼ਿਕੇਸ਼ਨ ਕੀਤੀ ਗਈ ਤਾਂ ਪਤਾ ਲਗਾ ਕਿ ਉਹ ਆਦਮੀ ਉਥੇ ਨਹੀਂ ਰਹਿੰਦੇ ਜਿਹੜੇ ਐਡਰੈਸ ਦਿਤੇ ਗਏ ਸਨ । ਇਸ ਲਈ ਉਨ੍ਹਾਂ ਦੇ ਵੋਟਰਾਂ ਦੇ ਫਾਰਮ ਰੀਜੈਕਟ ਕਰ ਦਿਤੇ ਗਏ ।

**चौधरी बलबीर सिंह**—क्या चीफ मिनिस्टर साहब बताएंगे कि इलेक्शन एक्ट में यह है कि जो वोट गलत बनाए और जो वोट के फार्म को गलत तसदीक करे वह जुर्म का भागी होता है तो सरकार को चाहिए कि इस सम्बन्ध में कार्रवाई करे ।

**ਮੁੱਖ ਮੰਤਰੀ**—ਇਹ ਕਾਰਵਾਈ ਤਾਂ ਇਲੈਕਸ਼ਨ ਆਫਿਸ ਵਾਲਿਆਂ ਕਰਨੀ ਹੁੰਦੀ ਹੈ ।

**ਕੈਪਟਨ ਰਤਨ ਸਿੰਘ**—ਕੀ ਚੀਫ ਮਨਿਸਟਰ ਸਾਹਿਬ ਨੂੰ ਇਹ ਪਤਾ ਹੈ ਕਿ ਇਹ ਕਾਰਵਾਈ ਇਲੈਕਸ਼ਨ ਆਫਿਸ ਵਾਲਿਆਂ ਨਹੀਂ ਕਰਨੀ ਹੁੰਦੀ ? ਜੇਕਰ ਕੋਈ ਵੋਟਰ ਦਾ ਫਾਰਮ ਗਲਤ ਤਸਦੀਕ ਕਰੇ ਅਤੇ ਵੈਰੀਫਿਕੇਸ਼ਨ ਰਾਂਗ ਕੀਤੀ ਜਾਵੇ ਤਾਂ ਸਰਕਾਰ ਨੇ ਕਾਰਵਾਈ ਕਰਨੀ ਹੁੰਦੀ ਹੈ ਕਿਉਂਕਿ ਇਹ ਜੁਰਮ ਹੈ ਅਤੇ ਇਸ ਤੋਂ ਪਹਿਲਾਂ ਵੀ ਇਹ ਸਰਕਾਰ ਪਬਲਿਕਮੈਨ ਦੇ ਖਿਲਾਫ਼ ਇਸ ਤਰ੍ਹਾਂ ਦੇ ਕੇਸਾਂ ਵਿਚ ਕਾਰਵਾਈ ਕਰਦੀ ਰਹੀ ਹੈ ਅਤੇ ਇਕ ਐਮ. ਐਲ. ਏ. ਦੇ ਖਿਲਾਫ਼ ਵੀ ਸਰਕਾਰ ਨੇ ਐਕਸ਼ਨ ਲਿਆ ਸੀ ਤਾਂ ਕੀ ਸਰਕਾਰ ਇਸ ਮਿਊਨਿਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਦੇ ਖਿਲਾਫ਼ ਐਕਸ਼ਨ ਲਏਗੀ ?

**ਮੁੱਖ ਮੰਤਰੀ**—ਜਿਹੜੇ ਇਲੈਕਟੋਰਲ ਰੋਲ ਤਿਆਰ ਕੀਤੇ ਜਾਂਦੇ ਹਨ ਉਹ ਚੀਫ਼ ਇਲੈਕਸ਼ਨ ਕਮਿਸ਼ਨਰ ਕਰਦਾ ਹੈ ਅਤੇ ਇਸ ਕੇਸ ਤੇ ਤਾਂ ਕਾਰਵਾਈ ਕੀਤੀ ਜਾ ਸਕਦੀ ਜੇਕਰ ਸਰਕਾਰ ਸਾਹਮਣੇ ਕੋਈ ਰਿਪੋਰਟ ਆਵੇ ।

**ਸਰਦਾਰ ਨਰਿੰਦਰ ਸਿੰਘ**—ਮੈਂ ਆਪ ਦੀ ਰਾਹੀਂ ਚੀਫ ਮਨਿਸਟਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਫਰਮਾਇਆ ਹੈ ਕਿ 64 ਆਦਮੀਆਂ ਨੂੰ ਗਲਤ ਵੋਟਰ ਬਣਾਇਆ ਗਿਆ ਸੀ ਪਰ ਮੇਰੇ ਪਾਸ ਇਕ ਕਾਪੀ 'ਜੌਹਰੀ'* ਹਫਤਾਵਾਰ ਦੀ ਮਿਤੀ 23 ਜਨਵਰੀ, 1969 ਦੀ ਹੈ ਜਿਸ ਵਿਚ ਇਹ ਲਿਖਿਆ ਹੋਇਆ ਹੈ ਕਿ 64 ਨਹੀਂ, ਉਥੇ ਤਾਂ 1700 ਆਦਮੀ ਗਲਤ ਵੋਟਰ ਬਣਾਏ ਗਏ ਸਨ ਅਤੇ ਡੀ. ਸੀ. ਸਾਹਿਬ ਨੇ ਤਹਿਸੀਲਦਾਰ ਸਾਹਿਬ ਨੂੰ ਆਨ ਦੀ ਸਪਾਟ ਵੈਰੀਫਿਕੇਸ਼ਨ ਲਈ ਭੇਜਿਆ ਤਾਂ ਉਨ੍ਹਾਂ ਨੇ ਇਕ ਇਕ ਕਰਕੇ ਪੜਤਾਲ ਕੀਤੀ ਅਤੇ ਇਹ ਰਿਪੋਰਟ ਦਿਤੀ ਕਿ ਇਕ ਇਕ ਘਰ ਵਿਚ ਦੋ ਦੋ ਵੋਟਰ ਲਿਖਵਾਏ ਹੋਏ ਸਨ ਅਤੇ ਇਹ ਸਾਰੇ ਫਾਰਮ ਪ੍ਰੈਜ਼ੀਡੈਂਟ ਮਿਊਨਿਸਪਲ ਕਮੇਟੀ ਗਿਦੜਬਾਹਾ ਦੇ ਤਸਦੀਕ ਕੀਤੇ ਹੋਏ ਸਨ ਤਾਂ ਕੀ ਸਰਕਾਰ ਇਸ ਦੇ ਖਿਲਾਫ਼ ਸਰਕਾਰ ਕਾਰਵਾਈ ਕਰੇਗੀ ? ਇਸ ਵਿਚ ਇਲੈਕਸ਼ਨ ਕਮੀਸ਼ਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ 'ਜੌਹਰੀ' ਦੀ ਕਾਪੀ ਸਭਾ ਦੀ ਮੇਜ਼ ਤੇ* ਰਖਦਾ ਹਾਂ । ਕੀ ਸਰਕਾਰ ਕਾਰਵਾਈ ਕਰੇਗੀ ?

(ਕੋਈ ਜਵਾਬ ਨਹੀਂ ਦਿਤਾ ਗਿਆ)

---

* 'ਜੌਹਰੀ' ਦੀ ਕਾਪੀ ਲਾਇਬਰੇਰੀ ਵਿਚ ਰਖੀ ਗਈ ਹੈ ।

**ਕਾਮਰੇਡ ਸੱਤਪਾਲ ਡਾਂਗ**—ਕੀ ਇਸ ਗਲ ਦੇ ਪ੍ਰੇਜ਼ੇਨਜ਼ਰ ਕਿ ਇਹ ਜਿਹੜੇ ਵੋਟਰ ਬਣਾਏ ਗਏ ਇਹ ਕੋਈ ਰੋਟੀਨ ਵਿਚ ਨਹੀਂ ਬਣੇ ਜਿਸ ਵੇਲੇ ਕਿ ਇਲੈਕਸ਼ਨ ਆਫਿਸ ਵਾਲੇ ਬਣਾਂਦੇ ਸਨ ; ਸਗੋਂ ਬਾਦ ਵਿਚ ਬਣਾਏ ਗਏ ਅਤੇ ਇਕ ਨਹੀਂ ਸੈਂਕੜੇ ਬਣਾਏ ਗਏ ਅਤੇ ਬੋਗਸ ਬਣਾਏ ਗਏ ਅਤੇ ਬਾਦ ਵਿਚ ਇਲੈਕਸ਼ਨ ਆਫਿਸ ਨੇ ਨਲੀਫਾਈ ਕਰ ਦਿਤੇ ਤਾਂ ਇਸ ਦੀ ਗਲਤ ਡਿਕਲੇਰੇਸ਼ਨ ਜਿਸ ਨੇ ਤਸਦੀਕ ਕੀਤੀ, ਕਾਨੂੰਨ ਦੇ ਮੁਤਾਬਕ ਉਹ ਮੁਜਰਮ ਹੈ ਅਗਰ ਉਸ ਦੇ ਖਿਲਾਫ਼ ਚੀਫ ਮਨਿਸਟਰ ਸਾਹਿਬ ਕਾਰਵਾਈ ਕਰਨ ਤਾਂ ਇਸ ਤਰ੍ਹਾਂ ਦਾ ਬੋਗਸ ਵੋਟਾਂ ਬਣਾਨ ਦਾ ਸਿਲਸਿਲਾ ਬੰਦ ਹੋ ਜਾਵੇਗਾ ?

**ਮੁੱਖ ਮੰਤਰੀ**—ਜਦ ਵੋਟਰ ਬਣਾਏ ਜਾਂਦੇ ਹਨ ਤਾਂ ਆਬਜੈਕਸ਼ਨਾਂ ਲਈ ਨੋਟਿਸ ਦਿਤਾ ਜਾਂਦਾ ਹੈ । ਇਸ ਤੇ ਨੋਟਿਸ ਦਿਤਾ ਗਿਆ ਅਤੇ ਆਬਜੈਕਸ਼ਨ ਆਣ ਤੇ ਇਨ੍ਹਾਂ ਦੇ ਫਾਰਮਾਂ ਨੂੰ ਰਿਜੈਕਟ ਕਰ ਦਿਤਾ ਗਿਆ ਅਤੇ ਇਨ੍ਹਾਂ ਨੂੰ ਵੋਟਰ ਨਹੀਂ ਬਣਾਇਆ ਗਿਆ । ਇਹ ਵੋਟਰ ਬਣੇ ਹੀ ਨਹੀਂ ।

**ਕੈਪਟਨ ਰਤਨ ਸਿੰਘ**—ਕੀ ਚੀਫ ਮਨਿਸਟਰ ਸਾਹਿਬ ਨੂੰ ਮੈਂ ਤੁਹਾਡੇ ਰਾਹੀਂ ਇਹ ਪੁਛ ਸਕਦਾ ਹਾਂ ਕਿ ਜਦ ਇਹ ਜਾਣਦੇ ਹਨ ਕਿ ਰਿਪੋਰਟ ਆ ਗਈ ਕਿ ਕਿਸੇ ਨੇ ਰਾਂਗ ਵੈਰੀਫਿਕੇਸ਼ਨ ਕੀਤੀ ਹੈ ਅਤੇ ਇਹ ਇਕ ਜੁਰਮ ਹੈ ਤਾਂ ਇਹ ਕਿਉਂ ਉਸ ਮਿਊਨਿਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਛਾਤੀ ਥਲੇ ਲੁਕਾਣਾ ਚਾਹੁੰਦੇ ਹਨ ?

**ਮੁੱਖ ਮੰਤਰੀ**—ਸਰਕਾਰ ਬਿਲਕੁਲ ਕਿਸੇ ਨੂੰ ਲੁਕਾਣਾ ਨਹੀਂ ਚਾਹੁੰਦੀ।

**ਕਾਮਰੇਡ ਸੱਤਪਾਲ ਡਾਂਗ**—ਆਨ ਏ ਪੁਆਇੰਟ ਆਫ਼ ਆਰਡਰ, ਸਰ । ਇਹ ਗਲ ਹੋਰ ਹੈ ਕਿ ਵੋਟ ਰੀਜੈਕਟ ਹੋ ਗਏ ਪਰ ਜਿਹੜੇ ਰਾਂਗ ਡਿਕਲੇਰੇਸ਼ਨ ਦਿਤੇ ਗਏ ਉਨ੍ਹਾਂ ਦਾ ਜਵਾਬ ਸਰਕਾਰ ਵਲੋਂ ਨਹੀਂ ਆਇਆ ਕਿ ਕੋਈ ਗਲਤ ਸਟੇਟਮੈਂਟ ਦਿੰਦਾ ਹੈ ਕਿ ਮੈਂ ਇਥੇ ਰਹਿੰਦਾ ਹਾਂ ਜਦ ਕਿ ਉਹ ਉਥੇ ਰਹਿੰਦਾ ਨਹੀਂ ਤਾਂ ਉਹ ਕਾਨੂੰਨ ਅਨੁਸਾਰ ਮੁਜਰਮ ਹੈ । ਉਸ ਦੇ ਵੋਟ ਨਹੀਂ ਬਣ ਸਕੇ ਇਹ ਅਡ ਮਸਲਾ ਹੈ ਤਾਂ ਕੀ ਇਸ ਜੁਰਮ ਵਿਚ ਗੌਰਮੈਂਟ ਇੰਟਰਫੀਅਰ ਕਰੇਗੀ ਜਾਂ ਨਹੀਂ ?

**ਮੁੱਖ ਮੰਤਰੀ**—ਇਸ ਵੇਲੇ ਇਹ ਮੁਆਮਲਾ ਗਵਰਮੈਂਟ ਦੇ ਵਿਚਾਰ ਅਧੀਨ ਨਹੀਂ ਹੈ ।

**चौधरी बलबीर सिंह**—मैं मुख्यमन्त्री जी से पूछना चाहता हूं कि क्या इस सिलसिले में गवर्नमैंट को शिकायत दी गई कि प्रैज़ीडैंट म्युनिस्पल कमेटी ने गलत तसदीक किया ? अगर ऐसा हुआ है तो क्या उन लोगों के खिलाफ कोई ऐक्शन लिया जायेगा ?

**ਮੁੱਖ ਮੰਤਰੀ**—ਇਹ ਗਲ ਆਨਰੇਬਲ ਮੈਂਬਰ ਨੇ ਆਬਜ਼ਰਵ ਕੀਤੀ ਹੈ ਕਿ ਗਲਤ ਤਸਦੀਕ ਹੋਈ ਪਰ ਸਾਡੇ ਨੋਟਿਸ ਵਿਚ ਇਹ ਚੀਜ਼ ਆਈ ਹੈ ਕਿ ਜਿਨ੍ਹਾਂ ਨੂੰ ਗਲਤ ਵੋਟਰਜ਼ ਬਣਾਇਆ ਗਿਆ, ਉਹ ਵੋਟ ਰੀਜੈਕਟ ਕਰ ਦਿਤੇ ਗਏ ।

**चौधरी बलबीर सिंह**—मैं स्पीकर साहिब आप से कहूंगा कि मैंने यह कहा था कि अगर किसी ने इस सम्बन्ध में गलती की है तो उसके खिलाफ कोई ऐक्शन लिया जायेगा या नहीं, मेरा यह व्यवस्थागत प्रश्न है ।

**श्री अध्यक्ष**—यह कोई पुआंयट आफ आर्डर नहीं है। (This is no point of order)

**चौधरी बलबीर सिंह**—यह बिल्कुल दरुस्त सवाल है । हमें इसका जवाब मिलना चाहिए ।

**Mr. Speaker**—Please take your seat.

**चौधरी बलबीर सिंह**—अगर हम कोई गलत बात करें तो बेशक आप रोक दें । यह जवाब नहीं दे रहे अवायड क्यों करते हैं ?

**Mr. Speaker**—Please take your seat.

*[At this stage some hon. Members rose to catch the eye of the hon. Speaker]*

**Captain Rattan Singh**—Sir, you have called me.

**Mr. Speaker**—Captain Rattan Singh is on a point of order.

**ਕੈਪਟਨ ਰਤਨ ਸਿੰਘ**—ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਇਹ ਕਿਹਾ ਹੈ ਕਿ ਸਬੰਧਤ ਆਫੀਸਰ ਨੇ ਆਬਜੈਕਸ਼ਨ ਇਨਵਾਈਟ ਕੀਤੇ, ਫੇਰ ਵੋਟਾਂ ਨੂੰ ਰੀਜੈਕਟ ਕੀਤਾ ਗਿਆ । ਮੈਂ ਕਹਾਂਗਾ ਕਿ ਜੇਕਰ ਚੀਫ਼-ਮਨਿਸਟਰ ਸਾਹਿਬ ਇਸ ਹਾਊਸ ਨੂੰ, ਕਿਸੇ ਗਲ ਨੂੰ ਮਿਸ-ਇੰਟ੍ਰਪ੍ਰੈਟ ਕਰਕੇ ਮਿਸ-ਇਨਫਾਰਮ ਕਰਨ ਤਾਂ ਕੀ ਚੇਅਰ ਇਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰੇਗੀ ? ਉਨ੍ਹਾਂ ਦਾ ਜਵਾਬ ਸਹੀ ਨਹੀਂ, ਉਸ ਅਫਸਰ ਨੇ ਕਿਸੇ ਇਕ ਵੋਟਰ ਦੇ ਬਾਰੇ ਵਿਚ ਗ਼ਲਤ ਤਸਦੀਕ ਨਹੀਂ ਕੀਤੀ ਇਨ੍ਹਾਂ ਦੇ ਆਪਣੇ ਕਹਿਣ ਦੇ ਮੁਤਾਬਿਕ ਉਹ 64 ਹਨ । ਕਿਸੇ ਇਕ ਨੂੰ ਗ਼ਲਤੀ ਹੋ ਸਕਦੀ ਹੈ ਇਤਨੇ ਵੋਟਰਜ਼ ਦੇ ਬਾਰੇ ਵਿਚ ਤਾਂ ਨਹੀਂ ਹੋ ਸਕਦੀ ਕਿ ਗ਼ਲਤ ਤਸਦੀਕ ਕਰ ਦਿਤੇ ਗਏ । (Interruption)

**Mr. Speaker**—Order please.

**Captain Rattan Singh**—Sir, I would like to clarify the position and you know, Sir, that we cannot go against them when they are intentionally giving us wrong information in this House.

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਇਸ ਸਵਾਲ ਦੇ ਸਬੰਧ ਵਿਚ ਮੁਖ-

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਮੰਤਰੀ ਜੀ ਤੋਂ ਬਾਰ ਬਾਰ ਪੁਛਿਆ ਗਿਆ ਹੈ ਕਿ ਪ੍ਰੈਜ਼ੀਡੈਂਟ ਮਿਉਂਸੀਪਲ ਕਮੇਟੀ ਨੇ ਗਲਤ ਤਸਦੀਕ ਕੀਤਾ। ਮੈਂ ਪੁਛਦਾ ਹਾਂ ਪ੍ਰੈਜ਼ੀਡੈਂਟ ਕਮੇਟੀ ਇਕ ਜ਼ਿਮੇਵਾਰ ਆਦਮੀ ਹੈ, ਜੇਕਰ ਉਹ ਗ਼ਲਤ ਅਟੈਸਟੇਸ਼ਨ ਕਰਦਾ ਹੈ ਤਾਂ ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ। ਪਰ ਜਾਣ ਬੁਝ ਕੇ ਇਸ ਨੂੰ ਹਰ ਵੇਲੇ ਟਾਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਦੋਂ ਉਸ ਦੇ ਖਿਲਾਫ ਇਕ ਜ਼ਿਮੇਵਾਰ ਆਦਮੀ ਕੰਪਲੇਂਟ ਕਰਦਾ ਹੈ, ਤਾਂ ਗਵਰਮੈਂਟ ਉਸ ਦੇ ਖਿਲਾਫ ਐਕਸ਼ਨ ਲੈਣ ਤੋਂ ਕਿਉਂ ਝਿਜਕਦੀ ਹੈ ?

ਇਕ ਆਨਰੇਬਲ ਮੈਂਬਰ : ਜੇ ਕਰਵਾਇਆ ਹੀ ਗਵਰਮੈਂਟ ਨੇ ਹੋਵੇ ਤਾਂ ਫੇਰ ਕਾਹਦਾ ਐਕਸ਼ਨ ? (ਹਾਸਾ)

**चौधरी बलबीर सिंह**—स्पीकर साहिब, यह सवाल का जवाब टालने की कोशिश न करें। हर मैंबर को यह हक है कि उसके सवाल का जवाब मिले। जिस तरह से और सपलीमैंटरीज़ के जवाब देते हैं इसका भी जवाब इन्हें देना पड़ेगा।

**श्री अध्यक्ष**—चौधरी साहिब, आप बार बार एक ही बात को क्यों रिपीट कर रहे हैं ? (Why is the hon. Member repeating the same thing time and again ?)

**चौधरी बलबीर सिंह**—अगर ठीक ढंग से जवाब न दिया गया तो हम और तरीका से जवाब हासल करेंगे...

**Sirdar Kapur Singh**—Mr. Speaker, Sir, I want to make a submission in relation to reference which takes place every day. It is a fundamental principle of the Rules of Procedure and Conduct of Business of this House that once a point has been raised and your ruling has been given, then there cannot be any argument about it and yet so much precious time of the House is being wasted every day in arguments against what you have already said. This should be stopped.

**ਸ਼੍ਰੀ ਸਪੀਕਰ**—ਅਸੀਂ ਕੋਸ਼ਿਸ਼ ਕਰਾਂਗੇ ਕਿ ਤੁਹਾਡੀਆਂ ਗੱਲਾਂ ਦਾ ਜ਼ਰੂਰ ਖਿਆਲ ਰੱਖਿਆ ਜਾਵੇ। (We will try to keep the views of the hon. Member in mind.)

**ਸਰਦਾਰ ਕਿਰਪਾਲ ਸਿੰਘ**—ਕੀ ਚੀਫ ਮਨਿਸਟਰ ਸਾਹਿਬ, ਇਸ ਗਲ ਨੂੰ ਮੁਨਾਸਬ ਸਮਝਦੇ ਨੇ ਕਿ ਉਸ ਆਫੀਸਰ ਨੇ...(ਵਿਘਨ)

**ਸ਼੍ਰੀ ਸਪੀਕਰ**—ਤੁਹਾਡਾ ਸਪਲੀਮੈਂਟਰੀ ਹੈ ਜਾਂ ਪੁਆਇੰਟ ਆਫ ਆਰਡਰ ਹੈ ? (I would like to know if the hon'ble Member is raising a point of order or want to point asking a supplementary question ?)

**ਸਰਦਾਰ ਕਿਰਪਾਲ ਸਿੰਘ**—ਮੇਰਾ ਸਪੀਕਰ ਸਾਹਿਬ, ਸਪਲੀਮੈਂਟਰੀ ਇਤਨਾ ਹੀ ਹੈ

ਕਿ ਵਾਜ਼ਾ ਤੌਰ ਤੇ ਇਕ ਕਾਨੂੰਨ ਦੀ ਖਿਲਾਫ ਵਰਜ਼ੀ ਹੋਈ ਹੈ, ਕੀ ਸਰਕਾਰ ਖਿਲਾਫ਼ ਵਰਜ਼ੀ ਕਰਨ ਵਾਲੇ ਦੇ ਖਿਲਾਫ ਕੋਈ ਐਕਸ਼ਨ ਲੈਣਾ ਮੁਨਾਸਬ ਸਮਝਦੀ ਹੈ ਜਾਂ ਨਹੀਂ ?

(ਇਕ ਮਾਨਯੋਗ ਮੈਂਬਰ : ਕੁਛ ਤੋ ਹੈ ਜਿਸਕੀ ਪਰਦਾਦਾਰੀ ਹੈ ।)

**Captain Rattan Singh**--Sir, my point of order is this that if, according to the Rules, the Minister or the Chief Minister intentionally gives us a wrong information, the House or any other Member can move a Substantive Motion even a Privilege Motion also and I am going to support that you must help us either you ask them that they should give us correct information as far as possible or if you do not want to ask them and allow the astitude like that, then there is no alternative but to bring forward a Substantive Motion, which is too late because 15 days notice is required for that purpose. Sir, under the circumstances, what is your decision on it ?

**Chief Minister**—The question, Mr. Speaker, is this ;

"the number of Assembly Voters' Forms verified or attested by the President, Municipal Committee, Gidderbaha during the period preceding the recent mid-term election in the state." I have given the answer 64.

The next part of the question (b) is ;

"the number of Voters' Forms out of those referred to in part (a) above which were rejected by the Returning Officer, Gidderbaha Assembly Constituency together with the reasons for such rejection ?" I have already said, that all the 64 claims were rejected by the Electoral Registration Officer as it was found on verification that these claimants were not residing in the wards mentioned in their claim forms. The question has, therefore, been completely answered.

**Captain Rattan Singh**—Sir, answer to the main question has been given. But what about the answer to supplementary questions ?

**Chief Minister**—The hon. Member is requested to give notice.

**Captain Rattan Singh**—Sir, under the Rules, no notice is required. The President of the Municipal Committee has intentionally and wrongfully verified the Assembly Voters' 'Forms'. He has given wrong affidavits. He is, therefore, definitely guilty of offence. My supplementary question, Sir, is, what action the Government proposes to take against him ?

**Chief Minister**—Sir, if he has committed an offence, let the hon. Member put a fresh question and I will answer it. I need notice.

Sir, I will read out the question and my answer again. The question is the number of Assembly Voters' Forms verified or attested by the President Municipal Committee Gidderbaha, during the period preceding the recent mid-Term election in the State' and my answer is '64'. The second part of the question is 'the number of Voters' Forms

[Chief Minister]

out of those referred to in part (a) above which were rejected by the Returning Officer, Gidderbaha Assembly Constituency together with the reasons for such rejection. My answer is that all the claims were rejected by the Electoral Registration officer as it was found on verification that these claimants were not residing in the wards mentioned in their claim forms.

**चौधरी बलबीर सिंह**—अध्यक्ष महोदय, मेरा व्यवस्था का प्रश्न यह है कि मुख्यमन्त्री ने यह कहा है कि उस वार्ड में न रहने के कारण यह वोटें रद्द हुईं। फिर यह सवाल किया गया कि क्या इसके खिलाफ किसी ने दरखास्त दी थी तो क्या उस प्रधान के विरुद्ध कोई कानूनी कार्रवाई करेंगे तो यह उस सवाल को इवेड कर रहे हैं। आप स्पीकर साहिब रिकार्ड देख लें। इस हाउस का वक्त ज़ाया न किया जाए और रिकार्ड देख कर फिर इस पर विचार कर लिया जाए।

(कोई उत्तर न दिया गया)

**ਸਰਦਾਰ ਕਿਰਪਾਲ ਸਿੰਘ**—ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਉਹ ਪ੍ਰਧਾਨ ਵੀ ਉਸੇ ਹੀ ਪਾਰਟੀ ਨਾਲ ਸੰਬੰਧ ਰਖਦਾ ਹੈ ਜਿਸ ਨੇ ਕਿ ਜਾਹਲੀ ਵੋਟਾਂ ਬਣਵਾਈਆਂ ਸਨ। (ਸ਼ੋਰ)

(ਕੋਈ ਜਵਾਬ ਨਹੀਂ ਦਿਤਾ ਗਿਆ)

**ਚੌਧਰੀ ਸੁੰਦਰ ਸਿੰਘ**—ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ 64 ਵੋਟਾਂ ਰਿਜੈਕਟ ਹੋਈਆਂ ਸਨ। ਜੇ 1700 ਵੋਟਾਂ ਰਿਜੈਕਟ ਹੋਈਆਂ ਹੋਣ ਤਾਂ ਕੀ ਉਹ ਇਸ ਦੇ ਖਿਲਾਫ ਐਕਸ਼ਨ ਲੈਣਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਚੌਧਰੀ ਬਲਬੀਰ ਸਿੰਘ**—ਸਪੀਕਰ ਸਾਹਿਬ, ਮੇਰੇ ਵਿਵਸਥਾ ਦੇ ਪ੍ਰਸ਼ਨ ਦਾ ਕੋਈ ਜਵਾਬ ਨਹੀਂ ਦਿਤਾ ਗਿਆ (ਹਾਸਾ) (ਸ਼ੋਰ)

**ਸਿੰਜਾਈ ਅਤੇ ਬਿਜਲੀ ਮੰਤਰੀ**—ਚੌਧਰੀ ਸਾਹਿਬ, ਤੁਹਾਡਾ ਬਸਤਾ ਬਹੁਤ ਵਡਾ ਹੈ। (ਹਾਸਾ)

**ਚੌਧਰੀ ਬਲਬੀਰ ਸਿੰਘ**—ਅਜ ਸੰਗ ਖੁਲ੍ਹੀ ਹੈ। (ਹਾਸਾ)

**Captain Rattan Singh**—Sir, what about my question ? I wanted to know the action, the Government proposes to take against the President of the Municipal Committee. Sir, we can only approach you and seek your protection. The Government, Sir, is definitely making a wrong statement.

**Chief Minister**—No wrong statement has been made by the Government. I deny it.

**Captain Rattan Singh**—Sir, I challenge it. The hon. Chief Minister has made a wrong statement.

**Mr. Speaker**—No wrong statement has been made by the Gover ment. ਕਿਹੜੀ ਫਿਗਰ ਨੂੰ ਤੁਸੀਂ ਚੈਲੰਜ ਕਰਦੇ ਹੋ ? (No wrong statement has been made by the Government. Which figure does the hon. Member challenge ?)

**ਕੈਪਟਨ ਰਤਨ ਸਿੰਘ**—ਮੈਂ ਇਹ ਚੈਲੈਂਜ ਕਰਦਾ ਹਾਂ ਕਿ ਇਹ ਕਹਿੰਦੇ ਹਨ ਕਿ ਅਸੀਂ ਔਬਜੈਕਸ਼ਨ ਇਨਵਾਈਟ ਕੀਤੇ ਪਰ ਇਹ ਗਲ ਗਲਤ ਹੈ । ਇਕ ਆਦਮੀ ਨੇ ਆਪ ਦਰਖਾਸਤ ਦਿਤੀ ਕਿ ਇਹ ਗਲਤ ਵੈਰੀਫਾਈ ਹੋਏ ਹਨ । ਇਹ ਸਟੇਟਮੈਂਟ ਅਸੀਂ ਚੈਲੈਂਜ ਕਰਦੇ ਹਾਂ । (ਸ਼ੋਰ) (ਵਿਘਨ)

**ਸਰਦਾਰ ਸੰਤੋਖ ਸਿੰਘ**—ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਹੁਣੇ ਇਥੇ ਸਰਦਾਰ ਕਪੂਰ ਸਿੰਘ ਜੀ ਨੇ ਕਿਹਾ ਹੈ ਕਿ ਜਦ ਸਪੀਕਰ ਸਾਹਿਬ ਦੀ ਰੂਲਿੰਗ ਆ ਜਾਵੇ ਤਾਂ ਕੋਈ ਸੈਪਲੀਮੈਂਟਰੀ ਨਹੀਂ ਪੁਛਿਆ ਜਾ ਸਕਦਾ......(ਵਿਘਨ)

**ਸ਼੍ਰੀ ਸਪੀਕਰ**—ਨਹੀਂ ਉਨ੍ਹਾਂ ਨੇ ਕਿਹਾ ਸੀ ਕਿ ਪੁਆਇੰਟ ਆਫ਼ ਆਰਡਰ ਤੇ ਜੇ ਕੋਈ ਰੂਲਿੰਗ ਆ ਜਾਵੇ ਤਾਂ ਉਸ ਤੇ ਹੋਰ ਡਿਸਕਸ਼ਨ ਨਹੀਂ ਹੋ ਸਕਦੀ । (No, he has said that a ruling given on a point of order, cannot be discussed further).

**ਸਰਦਾਰ ਸੰਤੋਖ ਸਿੰਘ**—ਪਰ ਸਪੀਕਰ ਸਾਹਿਬ, ਤੁਸੀਂ ਤਾਂ ਹਾਲੇ ਇਸ ਬਾਰੇ ਕੋਈ ਰੂਲਿੰਗ ਦਿਤੀ ਹੀ ਨਹੀਂ ਹੈ......(ਵਿਘਨ) (ਸ਼ੋਰ)

**ਸ਼੍ਰੀ ਸਪੀਕਰ**—ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ) (It is not a point of order.)

**ਮੁੱਖ ਮੰਤਰੀ**—ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਸਾਹਿਬ ਨੇ ਜੋ ਕੁਝ ਕਿਹਾ ਹੈ ਕਿ ਮੈਂ ਗਲਤ ਸਟੇਟਮੈਂਟ ਦਿਤੀ ਹੈ ਇਹ ਠੀਕ ਨਹੀਂ ਹੈ । ਮੇਰੇ ਕੋਲ ਜੋ ਇਨਫਰ-ਮੇਸ਼ਨ ਹੈ ਉਹ ਇਹ ਹੈ—

"Electoral Registration Officer issued notice for inviting the objection, if any, against the inclusion of the names of those claimants as required under the rules. In addition to this, the Electoral Registration Officer, endorsed copies of the notices to the Tehsildar, Muktsar, for spot verification of eligibility."

**Captain Rattan Singh**—Sir, I would request that a Committee of the House may be formed. Then we would be able to prove whether the information given by the Government is correct or not. We have information that 1700 Assembly Voters' Forms were wrongly verified by the President of the Municipal Committee concerned.

**Chief Minister**—Sir, will the hon. Member be pleased to lay that information on the Table of the House ?

**Captain Rattan Singh**—Yes, I will lay it on the Table of the House. Let a Committee of the House be formed.

(Interruptions.)

---

## ROUTE PERMIT FOR PLYING BUSES ON NIHALSINGH WALA RAMGARH ROAD IN DISTRICT FEROZEPORE.

**Sardar Dalip Singh Pandhi**—Will the Chief Minister be pleased to State the reason for not, so far, issuing a route permit on Nihal Singh wala-Ramgarh road in District Ferozepore so as to enable buses to ply on this route alongwith the date by which it is likely to be issued ?

**Sardar Gurnam Singh**—There being no motorable road. between Nihal Singh Wala and Ramgarh, the question for the grant of a permit did not arise previously. These two stations have recently been linked by constructing a new road and the matter regarding grant of permit on Nihal Singh Wala-Ramgarh-Barnala route is under consideration. A decision will be taken as early as possible.

(ਨਿਹਾਲ ਸਿੰਘ ਵਾਲਾ ਅਤੇ ਰਾਮਗੜ੍ਹ ਦੇ ਦਰਮਿਆਨ ਕੋਈ ਮੋਟਰ ਦੀ ਸੜਕ ਨਾ ਹੋਣ ਕਾਰਨ, ਪਰਮਿਟ ਮੰਨਜ਼ੂਰ ਕਰਨ ਦਾ ਸਵਾਲ ਪਹਿਲਾਂ ਪੈਦਾ ਹੀ ਨਹੀਂ ਸੀ ਹੁੰਦਾ । ਇਹ ਦੋਵੇਂ ਥਾਂ ਨਵੀਂ ਸੜਕ ਬਣਾ ਕੇ ਹੁਣ ਮਿਲਾ ਦਿੱਤੇ ਗਏ ਹਨ ਅਤੇ ਨਿਹਾਲ ਸਿੰਘ ਵਾਲਾ-ਰਾਮਗੜ੍ਹ-ਬਰਨਾਲਾ ਰੂਟ ਉਤੇ ਪਰਮਿਟ ਦੇਣ ਸਬੰਧੀ ਮੁਆਮਲਾ ਵਿਚਾਰ ਅਧੀਨ ਹੈ । ਫ਼ੈਸਲਾ, ਜਿੰਨਾਂ ਛੇਤੀ ਹੋ ਸਕਿਆ ਕਰ ਦਿੱਤਾ ਜਾਵੇਗਾ ।)

**चौधरी बलबीर सिंह**—क्या चीफ मिनिस्टर साहब बताएँगे कि जो ट्रांस्पोर्ट के बारे में 50 प्रतिशत का मुआहिदा है वह जल्दी ही खत्म होने वाला है तो क्या उस मुआहिदे के खत्म होने से पहले ही यह रूट दिया जाएगा या बाद में ?

**ਮੁੱਖ ਮੰਤਰੀ**—ਅਜੇ ਉਹ ਮੁਆਇਦਾ ਖਤਮ ਹੋਣ ਵਿਚ ਕਾਫ਼ੀ ਦੇਰ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ**—ਇਸ ਰੂਟ ਤੇ ਨਵੇਂ ਪਰਮਿਟ ਕਦੋਂ ਤਕ ਦਿਤੇ ਜਾਣਗੇ ?

**ਮੁੱਖ ਮੰਤਰੀ**—ਇਹ ਸਵਾਲ ਰੂਟ ਚਾਲੂ ਕਰਨ ਬਾਰੇ ਹੈ, ਪਰਮਿਟ ਦੇਣ ਬਾਰੇ ਨਹੀਂ ਹੈ । ਇਸ ਲਈ ਇਸ ਸਵਾਲ ਵਿਚੋਂ ਇਹ ਪੈਦਾ ਨਹੀਂ ਹੁੰਦਾ ।

(ਇਸ ਵੇਲੇ ਸਰਦਾਰ ਸੰਤ ਸਿੰਘ ਹਾਊਸ ਵਿਚ ਦਾਖਲ ਹੋਏ ਤਾਂ ਵਿਰੋਧੀ ਪਖ ਵਲੋਂ "ਵਿਕਾਊ ਮਾਲ ਆਇਆ, ਵਿਕਾਊ ਮਾਲ ਆਇਆ" ਦੀਆਂ ਆਵਾਜ਼ਾਂ ਆਈਆਂ)

**चौधरी बलबीर सिंह**—अध्यक्ष महोदय, मैंने यह पूछा था कि 50 प्रतिश

का मुआहिदा खत्म होने से पहिले ही इस का फैसला कर दिया जाएगा या बाद में ?

(कोई उत्तर न दिया गया)

अध्यक्ष महोदय, मेरा प्रश्न साफ है। आप इसका जवाब दिलवाएं कि क्या मुआहिदा खत्म होने के बाद इसका फैसला किया जाएगा या पहले ?

**ਮੁੱਖ ਮੰਤਰੀ**—ਸਵਾਲ ਲਿਖ ਕੇ ਦਿਉ ਜਵਾਬ ਦੇ ਦਿਆਂਗੇ ।

**चौधरी बलबीर सिंह**—व्यवस्था का प्रश्न । अध्यक्ष महोदय यह कहते हैं कि लिख कर भेज दो। यह सपलीमैंटरी है। इस का जवाब यहां देना चाहिए। ऐसा कोई मनिस्टर नहीं कह सकता।

**ਸ੍ਰੀ ਸਪੀਕਰ**—ਇਹ ਕੋਈ ਸਪਲੀਮੈਂਟਰੀ ਹੈ ? (Is this a supplementary ?)

**चौधरी बलबीर सिंह**—बात बड़ी सीधी है। यह कह दें कि मामला विचाराधीन है, अभी सरकार ने फैसला नहीं किया।

**Mr. Speaker**—Please take your seat.

**चौधरी बलबीर सिंह**—मुझे हक है कि मैं जबानी सवाल कर सकूं।

**Mr. Speaker**—Please take your seat.

**ਸਰਦਾਰ ਕਿਰਪਾਲ ਸਿੰਘ**—ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਨਵੇਂ ਰੂਟਾਂ ਉਤੇ ਜਾਂ ਜਿਥੇ ਮਿਆਦ ਖਤਮ ਹੋ ਗਈ ਹੈ ਉਥੇ ਨਵੇਂ ਰੂਟਸ ਸਰਕਾਰ ਆਪ ਚਲਾਏਗੀ ਜਾਂ ਪਰਾਈਵੇਟ ਲੋਕਾਂ ਨੂੰ ਪਰਮਿਟਸ ਦਿਤੇ ਜਾਣਗੇ ? ਸਰਕਾਰ ਦੀ ਇਸ ਸਬੰਧੀ ਕੀ ਪਾਲਿਸੀ ਹੈ ?

**ਮੁੱਖ ਮੰਤਰੀ**—ਇਸ ਲਈ ਨੋਟਿਸ ਦੇ ਦਿਉ ਜਵਾਬ ਦੇ ਦਿਆਂਗੇ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਸੜਕਾਂ ਮੁਕੰਮਲ ਹੋ ਚੁਕੀਆਂ ਹਨ । ਕੀ ਰੂਟ ਦੇਣ ਵਾਸਤੇ ਇਨ੍ਹਾਂ ਪਾਸ ਅਰਜ਼ੀਆਂ ਪਹੁੰਚ ਚੁਕੀਆਂ ਹਨ ਜਾਂ ਅਰਜ਼ੀਆਂ ਇਨਵਾਈਟ ਕਰਨਗੇ ? ਇਸ ਤੋਂ ਬਾਦ ਕੀ ਕੋਪਰੇਟਿਵ ਸੋਸਾਇਟੀਆਂ ਨੂੰ ਤਰਜੀਹ ਦਿਤੀ ਜਾਏਗੀ ਜਾਂ ਹੋਰ ਕੋਈ ਸਿਸਟਮ ਹੋਵੇਗਾ ?

**ਮੁੱਖ ਮੰਤਰੀ**—ਇਸ ਚੀਜ਼ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਤੁਸੀਂ ਕਿਹਾ ਸੀ ਸੋਚ ਰਹੇ ਹਾਂ ਰੂਟ ਦੇਣ ਵਾਸਤੇ। ਕੀ ਇਹ ਠੀਕ ਹੈ ?

**ਕਾਮਰੇਡ ਸੱਤਪਾਲ ਡਾਂਗ**—ਜਿਨ੍ਹਾਂ ਫਿਰ ਸਰਕਾਰ ਬਸਾਂ ਨੂੰ ਨੈਸ਼ਨਾਲਾਈਜ਼ ਕਰਨ

[ਕਾਮਰੇਡ ਸੱਤਪਾਲ ਡਾਂਗ]

ਦਾ ਫੈਸਲਾ ਇਸ ਸਾਲ ਨਹੀਂ ਕਰ ਲੈਂਦੀ ਉਨਾਂ ਚਿਰ ਸਰਕਾਰ ਕਿਸੇ ਪਰਾਈਵੇਟ ਬੰਦੇ ਨੂੰ ਰੂਟ ਦੇਣ ਦਾ ਫੈਸਲਾ ਨਾ ਕਰੇਗੀ ?

**ਮੁੱਖ ਮੰਤਰੀ**—ਇਹ ਸਵਾਲ ਨਹੀਂ ਹੈ । ਅਸੀਂ ਕਿਹਾ ਹੈ ਕਿ ਸੜਕ ਮੁਕੰਮਲ ਹੋ ਗਈ ਹੈ । ਔਰ ਅਗਲਾ ਫੈਸਲਾ ਹੁਣ ਕਰਾਂਗੇ । ਜਿਸ ਵੇਲੇ ਫਿਫਟੀ ਫਿਫਟੀ ਦਾ ਮੁਆਹਦਾ ਖਤਮ ਹੋ ਗਿਆ ਉਸ ਤੋਂ ਬਾਦ ਫੈਸਲਾ ਹੋਵੇਗਾ ।

**ਕਾਮਰੇਡ ਸੱਤਪਾਲ ਡਾਂਗ**—ਸਵਾਲ ਇਹ ਹੈ :

'Will the Chief Minister be pleased to state the reason for not so far, issuing a route permit on Nihal Singh Wala-Ramgarh Road in District Ferozepur so as to enable buses to ply on this route along with the date by which it is likely to be issued.'

ਅਤੇ ਹਾਲੇ ਤਕ ਉਥੇ ਬਸ ਦਾ ਪਰਮਿਟ ਨਹੀਂ ਦਿਤਾ ਗਿਆ । (ਸ਼ੋਰ) (ਵਿਘਨ)

**ਮੁੱਖ ਮੰਤਰੀ**—ਪਰਮਿਟ ਬਸ ਦਾ ਨਹੀਂ ਹੈ । ਜੇ ਆਦਮੀ ਨੂੰ ਦੇਣਾ ਹੈ ਤਾਂ ਹੋਰ ਗਲ ਹੈ ।

**चौधरी बलबीर सिंह**—क्या मुख्य मन्त्री साहिब बताएंगे कि इस सिलसिले में जो प्राइवेट बस कम्पनियां हैं उनके मालिकों के साथ सरकार का अन्दर खाते समझौता हो चुका है ?

**Chief Minister**—The insinuation is false.

**ਸਰਦਾਰ ਦਲੀਪ ਸਿੰਘ ਪਾਂਧੀ**—ਮੈਂ ਇਹ ਸਵਾਲ ਕੀਤਾ ਸੀ ਕਿ ਜੇ ਇਹ ਸੜਕ ਮੁਕੰਮਲ ਹੋ ਚੁੱਕੀ ਹੈ ਤਾਂ ਇਸ ਉਤੇ ਰੂਟ ਪਰਮਿਟ ਦੇ ਕੇ ਬਸ ਚਲਾਈ ਜਾਵੇ ਤਾਂ ਜੋ ਲੋਕਾਂ ਨੂੰ ਆਉਣ ਜਾਣ ਦੀ ਤਕਲੀਫ ਨਾ ਹੋਵੇ । ਮੈਨੂੰ ਇਹ ਦਸਿਆ ਜਾਵੇ ਕਿ ਕਦੋਂ ਤਕ ਬਸ ਚਲਾ ਦਿਉਗੇ ?

**ਮੁੱਖ ਮੰਤਰੀ**—ਜਲਦੀ ਕਰਾਂਗੇ ।

———

## HOME FOR WIDOWS AND DESTITUTE WOMEN

*460. **Shri Gian Chand Kharbanda**—Will the Chief Minister be pleased to state whether there is any scheme under the consideration of Government to provide homes for widows and destitute women in the State; if so, the details of the said scheme be laid on the Table of the House ?

**ਸਰਦਾਰ ਗੁਰਨਾਮ ਸਿੰਘ**—ਸਰਕਾਰ ਨੇ ਅਜਿਹੀਆਂ ਇਸਤਰੀਆਂ ਲਈ ਅਗੇ ਹੀ ਇਕ ਆਸ਼ਰਮ, ਜਲੰਧਰ ਵਿਚ ਖੋਲ੍ਹ ਰਖਿਆ ਹੈ । ਸਕੀਮ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । ਇਸ ਬਾਰੇ ਕੋਈ ਨਵੀਂ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

PUNJAB GOVERNMENT
SOCIAL WELFARE DEPARTMENT
*(RELIEF BRANCH)*

No. 5053-IR-67/745

Chandigarh, dated the 12th February, 1968.

To

The Director, Social Welfare, Punjab,
(Relief Branch)

Subject : Implementation of Plan Scheme—Home for Widow and Destitute Women.

MEMORANDUM

With a view to tackle the problem of economic destitution of widow and Destitute women and to give them protection from exploitation of every kind, Government have decided to set up a residential Home for widow and destitute women where such ladies and their dependents shall be maintained, educated and provided technical training facilities free of charge to enable them to stand on their own legs. The following categories of persons who are Punjabis and are ordinarily residing in Punjab will be eligible for admission to the said Home.

CATEGORIES OF BENEFICIARIES

1. Young widows and deserted wives whose husbands have severed all connections with them alongwith their dependants who have no earning son, father-in-law in case of widows, or other male relatives in position to support them and have nothing to fall back upon.

2. Destitute Women with dependents who are not in a position to make their both ends meet and have neither any earning member nor any source of income.

N.B/DEFINITION OF DEPENDENTS

3. Daughters upto the age of 25 years or till the date of their marriage whichever is earlier and sons upto the age of 16 years if a boy is studying in 9th, 10th, 11th Class at the time he attains the age of 16 years, he will be allowed to complete his studies upto Higher Secondary standard provided his age does not exceed 19 years in any case. If however, he fails in examination, his maintenance charges shall be discontinued, unless.* Vocational or Technical Training Centre in which event he shall be maintained in the Widow Home upto the age of 19 years. Adopted children are not to be treated as dependents.

2. The Director, Social Welfare, Punjab, shall be competent to sanction admissions into the Home.

3. The beneficiaries shall have to apply for admission in the Home on the prescribed form of application which will be obtainable free of cost from the office of the Deputy Director Industries, Social Welfare Department (Relief Branch) Shop-cum flat. No. 46/2, Chandigarh (now shifted to Kothi No. 68, Sector 9) Superintendents of the Homes for Widows and Destitutes Women, Jullundur, Mahila Ashram, Hoshiarpur, Kasturba Sewa Ashram, Rajpura, State After Care Home, Amritsar and Protective Home, Sangrur (Now at Jullundur). The applications duly

* Not legible in the manuscript supplied by the Government.

[Chief Minister]

completed in all respects should be sent to the Director Social Welfare, Relief Branch, Punjab, Chandigarh who will refer each case to one of the following agencies for verification of the particulars given in the applications and suitable recommendations :—

(a) Deputy Commissioner or the Sub-Divisional Officer (Civil) concerned.

(b) Departmental Officer, either of headquarters office or in the field.

On Receipt of the recommendations of the Deputy Commissioner/Sub-Divisional Officer (Civil)/Departmental Officer as the case may be, each case shall be scruitinised by the office of the Deputy Director Industries (Relief) and orders of the Director Social Welfare obtained.

4. The inmates of the Home will be provided with free board and lodging besides free education, training and medical aid at such rate and scale as may be prescribed by Government from time to time subject to availability of funds.

5. Each family shall be told at the time of admission, the duration for which it woul edontinue to remain in the institution. The period will be determined by the authority competent to sanction admission with due regard to the age of the beneficiaries and the training and education to be given to them. After the expiry of the period, each case will be reviewed and considered for further extension.

6. Rehabilitation benefits will be allowed at the time of dispersal on the merit of each inmate subject to the availability of funds, according to the instructions issued by Government from time to time on the basis of general policy laid down by the Government of India in "Dispersal Rules" applicable to the Homes/infirmaries for displaced persons in Punjab.

7. All cases where admission is sanctioned should be recorded in the register which should be started immediately and at the time of recommending each case for admission, the availability of funds should be ensured so that there is no excess in expenditure under any circumstances.

8. The expenditure on maintenance of the Home is debitable to the head, "39-Miscellaneous Social and Development Organisations-E-Miscellaneous-E (ii) Social Welfare Directorate—Home for Widows and Destitute Women (Plan).

Sd/-
Deputy Secretary to Government, Punjab,
for Secretary to Government, Punjab,
Social Welfare Department Punjab,
(Relief Branch)

No. 5([illegible]3-IR-67/747..............Dated, Chandigarh, the

A copy, with a copy of the enclosure, is forwarded to the Accountant [illegible] Punjab Simla for information.

Sd/-
Deputy Secretary to Government, Punjab,
for Secretary to Government, Punjab,
Social Welfare, Department, Punjab
(Relief Branch).

[ਉਦਯੋਗ ਮੰਤਰੀ]

ਹੈਡ ਕਲਰਕ ਤੇ ਜੀ. ਆਈ. ਨੇ ਵੀ ਸਟਾਫ ਕੁਆਟਰਾਂ ਵਿਚ ਮੁਰਗੀ ਖਾਨਾ ਖੋਲ੍ਹ ਛਡਿਆ ਹੈ ਜਿਸ ਦਾ ਸਬੂਤ ਕਿ ਸੰਗਰੂਰ ਤੇ ਮਿਤੀ 22-3-69 ਨੂੰ ਦੁਪਹਿਰੇ 12 ਵਜੇ ਬਸ ਸਟੈਂਡ ਬਠਿੰਡਾ ਤੇ ਟੈਲੀਫੋਨ ਆਇਆ ਕਿ ਟੈਪੂ ਬਸ ਅਡੇ ਤੇ ਲੈ ਆਉ ਮੈਂ ਚੂਚੇ ਲੈ ਕੇ ਆ ਗਿਆ ਹਾਂ ਇਸ ਦੇ ਫਲ ਸਰੂਪ ਵਿਜੀਲੈਂਸ ਵਾਲਿਆਂ ਨੇ ਟੈਂਪੂ ਫੜਿਆ ਤੇ ਜੀ. ਆਈ. ਅਮਰੀਕ ਸਿੰਘ ਓਹੀ ਚੂਚੇ ਰਿਕਸ਼ੇ ਦੇ ਵਿਚ ਲੈ ਕੇ ਆਈ. ਟੀ. ਆਇਆ, ਜਿਸ ਰਿਕਸ਼ੇ ਦਾ ਨੰਬਰ ਐਮ. ਸੀ. ਬੀ. 168 ਹੈ। ਅਸੀਂ ਡੀ. ਸੀ. ਸਾਹਿਬ ਬਠਿੰਡਾ ਨੂੰ ਵੀ ਕਈ ਵਾਰ ਲਿਖ ਚੁਕੇ ਹਾਂ ਕੋਈ ਵੀ ਸੁਣਵਾਈ ਨਹੀਂ ਕੀਤੀ ਗਈ।

ਇਸ ਲਈ ਬੇਨਤੀ ਹੈ ਕਿ ਇਨ੍ਹਾਂ ਦੀ ਜਲਦੀ ਤੋਂ ਜਲਦੀ ਬਦਲੀ ਕਰਕੇ ਇੰਨਕੁਆਰੀ ਕਰਵਾਈ ਜਾਵੇ ਤੇ ਇਨ੍ਹਾਂ ਕਲਾਸ ਫ਼ੋਰਥ ਤੇ ਹੋ ਰਹੇ ਜ਼ੁਲਮਾਂ ਤੋਂ ਛੁਟਕਾਰਾ ਮਿਲ ਸਕੇ। ਇਨ੍ਹਾਂ ਤੇ ਐਕਸ਼ਨ ਲਿਆ ਜਾਵੇ।

ਧੰਨਵਾਦ ਸਹਿਤ।

ਇਸ ਦੀ ਨਕਲ ਜ਼ਰੂਰੀ ਕਾਰਵਾਈ ਲਈ।

1. ਸ੍ਰੀ ਸੱਤਪਾਲ ਡਾਂਗ, ਐਮ. ਐਲ. ਏ. ਫਲੈਟ ਚੰਡੀਗੜ੍ਹ ਪੰਜਾਬ ਚੰਡੀਗੜ੍ਹ ਸੈਕਟਰ 3।
2. ਵਿਜੀਲੈਂਸ ਐਸ. ਪੀ. ਪੰਜਾਬ ਚੰਡੀਗੜ੍ਹ।
3. ਸਕੱਤਰ ਪੰਜਾਬ ਸਰਕਾਰ, ਚੰਡੀਗੜ੍ਹ, ਵਿਜੀਲੈਂਸ ਚੰਡੀਗੜ੍ਹ।
4. ਸ੍ਰੀ ਬਲਰਾਮ ਜੀ ਦਾਸ ਟੰਡਨ, ਉਦਯੋਗਿਕ ਮੰਤਰੀ, ਚੰਡੀਗੜ੍ਹ।
5. ਸ੍ਰੀ ਐਮ. ਐਲ. ਬੱਬਰ, ਉਦਯੋਗਿਕ ਵਿਭਾਗ ਪੰਜਾਬ, ਚੰਡੀਗੜ੍ਹ।
6. ਜਨਰਲ ਸਕੱਤਰ ਸ੍ਰੀ ਸਜਨ ਸਿੰਘ ਚੰਡੀਗੜ੍ਹ।

---

## PROPOSED SHIFTING OF HARIJANS DOING HIDE BUSINESS AT MANDI OUTSIDE SULTANWIND GATE, AMRITSAR

122. **Comrade Satya Pal Dang** : Will the Minister for Finance be pleased to state—

(a) whether any scheme of the Improvement Trust, Amritsar under which persons (Harijans) doing business in Chamra (hide) Mandi, outside Sultanwind Gate, Amritsar would have to be shifted, has been sanctioned by the Government; if so, the date when it was sanctioned ;

(b) whether the implementation of the said scheme was stayed by the Government in April or May, 1967 or thereabout; if so, the exact orders passed in this regard together with the reasons therefor ;

(c) whether the order has been revised; if so, the reasons therefor and the present position of the scheme ;

(d) whether any alternative site etc. have been provided to the affected persons ?

ਸ੍ਰੀ ਕ੍ਰਿਸ਼ਨ ਲਾਲ—

(ਏ) ਹਾਂ ਜੀ । 18-4-60 ਨੂੰ ।

(ਬੀ) ਹਾਂ ਜੀ । ਲੋੜੀਂਦੀ ਸੂਚਨਾ ਸਹਿਤ ਸਟੇਟਮੈਂਟ ਸਦਨ ਦੇ ਮੇਜ਼ ਤੇ ਰੱਖ ਦਿੱਤੀ ਹੈ ।

(ਸੀ) ਨਹੀਂ ਜੀ ।

(ਡੀ) ਨਹੀਂ ਜੀ । ਮਾਮਲਾ ਹਾਲੇ ਵਿਚਾਰ ਅਧੀਨ ਹੈ ।

## *Statement*

Copy of Memo No. 147-DLMG-67/7408 dated 26-5-67 from the Director Local Government, Punjab, Chandigarh addressed to the Chairman Improvement Trust Amritsar regarding the tenants working in Tanneries in East of Mohan Nagar Area Dev. Scheme.

Subject : Deputation of tenants working in Tanneries in the site covered by proposed Improvement Trust Amritsar Scheme, East Mohan Nagar Area, waited on Local Govt. Minister on 30.4.67.

In the course of discussions between the deputation of tenants working in tenants in Local Government Minister, on 30.4.67 in which the Chairman of Improvement Trust. Amritsar participated, the following line of action to meet the demands of the deputationists was agreed upon :

i) the persons effected (by the scheme cited as subject) would not be evicted unless some satisfactory alternative arrang.nent has been made;

ii) the tenants (deputationists) undertook that if they are allowed to remain where they are in the proposed Industrial Area, they will so modify their establishment so as to ensure that their is no obnoxicious smell causing inconvenience to the surrounding area. They also pointed out that at present they are residents here and they will have no objection.

iii) if their requests that they may be allowed to remain there is agreed to by the town Planner the Government and the Trust will have no objection. Furtner it is agreed that in that care, they will be given plots on reserve-price at the same site as old occupants (necessary decision at Govt. level has already been taken to modify the rules to make this possible in all schemes).

iv) In case the Town Planner does not agree, deputationists represent that an alternative site may found where they may be shifted by giving them plots of equal size at reserve price. At the same time they desire that hide merchants at present doing business in the hide market may also be shifted there for convenience of the trade as a whole. This request of theirs is also reasonable. The Chairman will discuss the matter with the persons concerned.

You are, therefore, requested to process the same as indicated above and report the progress made in the matter periodically.

These orders were issued for the reasons that a deputation of tenants met the then Local Govt Minister on 30.4.67. Keeping in view the inconvenience expectedto be caused to the effected persons, the said orders were issued and it was also decided not to dispossess these persons unless an alternative arrangement to accommodate them had been made.

———

## REVISED PAY SCALES FOR STAFF WORKING IN THE REHABILITATION DEPARTMENT

123. **Shri Gurdial Saini**—Will the Minister for Revenue and Rehabilitation be pleased to state—

(a) whether it is a fact that the grades of the staff in the Rehabilitation Department, Punjab were revised w. e. f. April, 1956 ;

(b) whether it is a fact that the employees in the Subordinate Offices of the Rehabilitation Secretariat have not been paid their salary according to the revised pay scales, inspite of their representations;

(c) whether it is also a fact that the matter was challenged in the Civil Court by some employees and they were granted decrees to get arrears of pay in the to the revised Pay scales,

(d) If the answer to parts (a) and (c) above be in the affirmative the steps, the Government propose to take to mitigate the hardships meted out to these employees in fixing their pay in the then revised scales ?

***Sardar Atma Singh**—

(a) No.

(b) In view of (a) above the question of payment of arrears on account of difference of pay from 4/56 does not arise. How ever, the pay scales of the staff have deen revised frow 1-2-68 and arrears of pay have been/are being paid to them.

(c) No employee of the Department filled any Civil Suit for claiming difference of pay on account of revision of pay scales from 1-4-56. However, one employee of the Department filled a suit in the year 1965 for recovery of arrears of pay on account of reclassification of offices ordered by Government in April, 1956 who was granted decree by the Court which has since been discharged.

(d) In view of (a) to (c) above the question of mitigating hardship meted out to the employees does not arise .

(ੲ) ਨਾ ਜੀ ।

(ਬੀ) ਉਪਰੋਕਤ (ੲ) ਨੂੰ ਮੁੱਖ ਰੱਖਦੇ ਹੋਏ 4/56 ਤੋਂ ਬਕਾਇਆ ਦੇਣ ਦਾ ਸਵਾਲ ਪੈਦਾ ਨਹੀਂ ਹੁੰਦਾ । ਅਲਬਤਾ ਅਮਲੇ ਦੇ ਪੇ ਸਕੇਲ 1-2-68 ਤੋਂ ਰੀਵਾਈਜ਼ ਹੋ ਗਏ ਹਨ ਅਤੇ ਉਨ੍ਹਾਂ ਦਾ ਬਕਾਇਆ ਦੇ ਦਿੱਤਾ ਗਿਆ ਹੈ ਜਾਂ ਦਿੱਤਾ ਜਾ ਰਿਹਾ ਹੈ ।

(ਸੀ) ਵਿਭਾਗ ਦੇ ਕਿਸੇ ਵੀ ਕਰਮਚਾਰੀ ਨੇ 1-4-56 ਤੋਂ ਪੇ ਸਕੇਲ ਰੀਵਾਈਜ਼ ਹੋਣ ਦੇ ਆਧਾਰ ਤੇ ਬਕਾਇਆ ਲੈਣ ਲਈ ਸੂਟ ਫਾਈਲ ਨਹੀਂ ਕੀਤੀ । ਅਲਬਤਾ ਇਕ

*Reply received after the session.

ਕਰਮਚਾਰੀ ਨੇ 1965 ਵਿਚ ਦਫਤਰਾਂ ਦੀ, ਸਰਕਾਰ ਦੇ ਆਦੇਸ਼ ਅਨੁਸਾਰ 1-4-56 ਤੋਂ ਰੀਕਾਲਾਸੀਫਿਕੇਸ਼ਨ ਦੇ ਅਧਾਰ ਤੇ ਤਨਖਾਹ ਦਾ ਬਕਾਇਆ ਲੈਣ ਲਈ ਸੂਟ ਫਾਈਲ ਕੀਤਾ ਸੀ ਉਸ ਨੂੰ ਕੋਰਟ ਨੇ ਡਿਗਰੀ ਦਿੱਤੀ ਸੀ ਜਿਸ ਦੀ ਕਿ ਅਦਾਇਗੀ ਕਰ ਦਿੱਤੀ ਗਈ ਹੈ ।

(ਡੀ) (ਏ) ਤੋਂ (ਸੀ) ਨੂੰ ਮੁੱਖ ਰੱਖਦੇ ਹੋਏ ਵਿਭਾਗ ਦੇ ਕਰਮਚਾਰੀਆਂ ਦੀਆਂ ਤਕਲੀਫਾਂ ਹਟਾਉਣ ਦਾ ਸਵਾਲ ਪੈਦਾ ਨਹੀਂ ਹੁੰਦਾ ।]

---

## CONVERSION OF TEMPORARY POSTS OF SUBORDINATE OFFICES OF STATE REHABILITATION DEPARTMENT

124. **Shri Gurdial Saini :** Will the Minister for Revenue and Rehabilitation be pleased to state :

(a) whether the State Rehabilitation Department has submitted any proposal to the Government for obtaining sanctions regarding conversion of different temporary posts existing for a number of years in the subordinate offices into permanent ones, if so, the categories of these posts and the number thereof ;

(b) whether some permanent posts in the subordinate offices remained unfilled, if so, the details thereof and the period for which these are lying as such ;

(c) the steps being taken by the Government to confirm the staff against these posts in accordance with Government instructions ?

**Sardar Atma Singh :**

(a) The proposal is being sorted out by the Rehabilitation Department in consultation with the Finance Department, and Government has yet to finalize it. It will, therefore, be pre-mature to disclose the categories of the posts in question and the number thereof.

(b) Yes. Confirmations against the following existing permanent posts are yet to be made :—

| S. No | Name of post. | No. of posts | Date from which lying vacant. |
|---|---|---|---|
| | LAND CLAIMS/DIRECTORY ORGANISATION. | | |
| 1. | Superintendent (non-gazetted). | 1 | 21.11.1962. |
| 2. | Section Officer. | 1 | —do— |
| 3. | Assistants. | 3 | —do— |

[Minister for Revenue]

SALES ORGANISATION

| | | | |
|---|---|---|---|
| 1. | Accountant. | 1 | 21.11.1962. |
| 2. | Steno-typist. | 1 | —do— |
| 3. | Clerks. | 22 | —do— |

DISTRICT REHABILITATION STAFF

| | | | |
|---|---|---|---|
| 1. | Sub-Inspectors. | 4 | (3) 21.11.1962. |
| | | | (1) 10.1.1969. |
| 2. | Clerks. | 27 | 21.11.1962. |

(c) Inter-seniority lists of the staff working in various organisations of the Rehabilitation Department are being prepared and confirmations against the posts in question will be made as soon as these lists are finalised.

(ਏ) ਮੁੜ ਵਸਾਊ ਵਿਭਾਗ ਵਲੋਂ ਸੁਝਾਓ ਦੀ ਛਾਨ ਬੀਨ ਵਿੱਤ ਵਿਭਾਗ ਦੀ ਰਾਏ ਨਾਲ ਕੀਤੀ ਜਾ ਰਹੀ ਹੈ ਅਤੇ ਸਰਕਾਰ ਵਲੋਂ ਅਜੇ ਇਸ ਨੂੰ ਅੰਤਮ ਰੂਪ ਦਿੱਤਾ ਜਾਣਾ ਹੈ। ਇਸ ਲਈ ਅਸਾਮੀਆਂ ਦੀਆਂ ਸ੍ਰੇਣੀਆਂ ਅਤੇ ਇਨ੍ਹਾਂ ਦੀ ਗਿਣਤੀ ਇਸ ਵੇਲੇ ਦਸਣਾ ਸਮਾਂ-ਪੂਰਵ ਕਾਰਵਾਈ ਹੋਵੇਗੀ।

(ਬੀ) ਹਾਂ ਜੀ, ਇਸ ਵੇਲੇ ਹੇਠ ਲਿਖੀਆਂ ਪੱਕੀਆਂ ਪੋਸਟਾਂ ਤੇ ਕਰਮਚਾਰੀਆਂ ਦਾ ਪੱਕਾ ਕਰਨ ਅਜੇ ਕੀਤਾ ਜਾਣਾ ਹੈ :—

| ਲੜੀ ਨੰ: | ਅਸਾਮੀ ਦਾ ਨਾਂ | ਕੁਲ ਅਸਾਮੀਆਂ | ਤਾਰੀਖ ਜਿਸ ਤੋਂ ਅਸਾਮੀ ਖਾਲੀ ਹੈ |
|---|---|---|---|
| | **ਲੈਂਡ ਕਲੇਮਜ਼/ਡਾਇਰੈਕਟਰੀ ਸੰਗਠਨ** | | |
| 1. | ਸੁਪਰਡੰਟ (ਨੌਨ-ਗਜ਼ਟਡ) | 1 | 21-11-1962 |
| 2. | ਸੈਕਸ਼ਨ ਅਫ਼ਸਰ | 1 | ,, |
| 3. | ਅਸਿਸਟੈਂਟਸ | 3 | ,, |
| | **ਸੇਲਜ਼ ਸੰਗਠਨ** | | |
| 1. | ਲੇਖਾਕਾਰ | 1 | ,, |
| 2. | ਸਟੈਨੋਟਾਇਪਿਸਟ | 1 | ,, |
| 3. | ਕਲਰਕ | 22 | ,, |
| | **ਜ਼ਿਲ੍ਹਾ ਮੁੜ ਵਸਾਊ ਅਮਲਾ** | | |
| 1. | ਸਬ-ਇਨਸਪੈਕਟਰ | 4 | (3) 21-11-1962 |
| | | | (1) 10-1-1969 |
| 2. | ਕਲਰਕ | 27 | 21-11-1962 |

(ਸੀ) ਮੁੜ ਵਸਾਊ ਵਿਭਾਗ ਦੇ ਵੱਖ ਵੱਖ ਸੰਗਠਨਾਂ ਵਿੱਚ ਕੰਮ ਕਰ ਰਹੇ ਕਰਮਚਾਰੀਆਂ ਦੀ ਪਰਸਪਰ ਸੀਨੀਅਰਤਾ ਸੂਚੀਆਂ ਤਿਆਰ ਕੀਤੀਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਅਸਾਮੀਆਂ ਤੇ ਪੱਕਾ ਕਰਨ ਇਨ੍ਹਾਂ ਸੂਚੀਆ ਦੇ ਮੁਕੰਮਲ ਹੋਣ ਤੇ ਕੀਤਾ ਜਾਵੇਗਾ।]

———

**HUNGER STRIKE BY WORKERS OF M/S JULLUNDUR TRANSPORT CO-OPERATIVE SOCIETY LTD, JULLUNDUR CITY**

125. **Comrade Satya Pal Dang**—Will the Minister for Finance be pleased to state :—

(a) whether the Government is aware that the workmen of M/s Jullundur Transport Co-operative Society Ltd., Jullundur City have been on hunger strike since 21st March, 1969;

(b) the details of the demands of the said workers and efforts made by the Labour Department and the Government to get the dispute settled ?

**ਸ੍ਰੀ ਕ੍ਰਿਸ਼ਨ ਲਾਲ :—**

(ੳ) ਹਾਂ ਜੀ ।

(ਅ) (1) ਗਰੈਚੂਟੀ ਸਕੀਮ ਨੂੰ ਕਿਰਤੀਆਂ ਲਈ ਲਾਗੂ ਕਰਨ ਬਾਰੇ ।

(2) 9 ਬਰਖਾਸਤ ਸ਼ੁਦਾ ਕਿਰਤੀਆਂ ਦੀ ਮੁੜ ਬਹਾਲੀ ਬਾਰੇ ।

(3) ਮਹਿੰਗਾਈ ਭੱਤੇ ਦੇ ਦਰ ਵਿੱਚ ਵਾਧਾ ਕਰਨ ਅਤੇ ਹੁਣ ਦੇ ਖਪਤਕਾਰ ਸੂਚਕ ਅੰਗਾਂ ਦੇ ਮੁਤਾਬਕ ਨਿਸ਼ਚਿਤ ਕਰਨ ਬਾਰੇ ।

ਕਿਰਤ ਵਿਭਾਗ ਦੇ ਅਫਸਰਾਂ ਨੇ ਕਿਰਤੀਆਂ ਅਤੇ ਮਾਲਕਾਂ ਵਿੱਚ ਸੁਲਹ ਕਰਾਉਣ ਦੀ ਕੋਸ਼ਿਸ਼ ਕਰਨ ਉਪਰੰਤ ਇਹ ਮੰਗਾਂ ਨਿਆਂ ਨਿਰਣੇ ਲਈ ਭੇਜ ਦਿਤੀਆਂ ਹਨ ।

**चौधरी बलबीर सिंह**—व्यवस्था के प्रश्न पर—स्पीकर साहिब, जिस मैंबर का सवाल हो उसके जवाब की कापी घर पहुंचाई जाती है या यहां दी जाती है । लेकिन मेरे सवाल के जवाब की कापी मुझे नहीं मिली । यह जो हमेशा का कायदा चला आ रहा है यह क्यों खत्म कर दिया है । हर मैंबर को उसके सवाल का जवाब पहुंचाया जाये ताकि मैंबर सवाल यहां कर सकें । (विघ्न) मैं अर्ज़ करूंगा कि आप का आफिस दिन-ब-दिन डिटेरियोरेट हो रहा है ।

**ਸ੍ਰੀ ਸਪੀਕਰ**—ਜਿਨ੍ਹਾਂ ਕਰਮਚਾਰੀਆਂ ਨੇ ਇਹ ਕੁਤਾਹੀ ਕੀਤੀ ਹੈ, ਮੈਂ ਉਨ੍ਹਾਂ ਦੀ ਐਕਸਪਲੇਨੇਸ਼ਨ ਜ਼ਰੂਰ ਲਵਾਂਗਾ (The explanation of the employees, who are at fault, Will be called for.)

**ਸ੍ਰੀ ਗੁਰਦਿਆਲ ਸੈਣੀ**—ਸਪੀਕਰ ਸਾਹਿਬ ਮੇਰੇ ਸੁਆਲ ਨੂੰ ਇਕ ਮਹੀਨਾ ਹੋ ਗਿਆ ਹੈ... (ਸ਼ੋਰ) (ਵਿਘਨ)

**Mr. Speaker**—Please take your seat.

**ਚੌਧਰੀ ਤੁਲਸੀ ਰਾਮ ਚੌਹਾਨ**—ਮੇਰਾ ਇਕ ਸੁਆਲ ਹੈ 119 ਉਸਦਾ ਜਵਾਬ

[ਚੌਧਰੀ ਤੁਲਸੀ ਰਾਮ ਚੌਹਾਨ]

ਹੁਣ ਤਕ ਨਹੀਂ ਦਿੱਤਾ। ਇਹ ਤਾਂ ਪੁਛਣ ਦੀ ਇਜਾਜ਼ਤ ਨਹੀਂ ਦਿੰਦੇ, ਰਾਈਟਿੰਗ ਵਿਚ ਵੀ ਕੋਈ ਨਹੀਂ ਮਿਲਿਆ। ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ।

**ਸ਼੍ਰੀ ਸਪੀਕਰ**—ਕਾਲ ਅਟੈਨਸ਼ਨ ਮੋਸ਼ਨ ਬਾਰੇ ਕਹਿੰਦੇ ਹੋ ? (ਵਿਘਨ) (Is the hon. Member referring to his Call Attention Motion ?)

**ਚੌਧਰੀ ਤੁਲਸੀ ਰਾਮ ਚੌਹਾਨ**—ਨਹੀਂ ਜੀ, ਅਨਸਟਾਰਡ ਕੁਐਸਚਨ ਹੈ, ਇਕ ਮਹੀਨਾ ਹੋ ਗਿਆ ਹੈ। (ਸ਼ੋਰ)

**ਸ਼੍ਰੀ ਸਪੀਕਰ**—ਕਾਲ ਅਟੈਨਸ਼ਨ ਦਾ ਜਵਾਬ ਤੁਹਾਨੂੰ ਮਿਲ ਚੁਕਾ ਹੈ। (The reply to the Call Attention Notice has been given to the hon. Member.)

**ਚੌਧਰੀ ਤੁਲਸੀ ਰਾਮ ਚੌਹਾਨ**—ਨਹੀਂ ਜੀ ਅਨਸਟਾਰਡ ਕੁਐਸਚਨ ਹੈ। (ਸ਼ੋਰ) (ਵਿਘਨ)

———

## QUESTION OF PRIVILEGE

**ਸ਼੍ਰੀ ਸਪੀਕਰ**—ਸਰਦਾਰ ਤਰਲੋਚਨ ਸਿੰਘ ਰਿਆਸਤੀ ਵਲੋਂ ਇਕ ਪ੍ਰਿਵਿਲਜ ਮੋਸ਼ਨ ਆਈ ਹੈ ਜਿਹੜੀ ਮੈਂ ਸਵੀਕਾਰ ਕਰ ਰਿਹਾ ਹਾਂ, ਉਹ ਉਸ ਨੂੰ ਪੜ੍ਹ ਦੇਣ। ਸ਼੍ਰੀ ਰਿਆਸਤੀ ਜੀ। (ਵਿਘਨ)

(A notice of a Privilege Motion has been recieved from Sardar Tarlochan Singh Riasti and the same is being admitted. The hon. Member may read out the Motion.)

**ਚੌਧਰੀ ਤੁਲਸੀ ਰਾਮ ਚੌਹਾਨ :** * × × ×

**ਸ਼੍ਰੀ ਸਪੀਕਰ**—119 ਅਨਸਟਾਰਡ (ਸ਼ੋਰ) (ਵਿਘਨ) ਤੁਲਸੀ ਰਾਮ ਜੀ (ਸ਼ੋਰ ਵਿਘਨ)

(Unstarred Question No. 119 by.......... (interruptions) Shri Tulsi Ram ji... ... ...(noise..............interruptions).

**ਸ਼੍ਰੀ ਗੁਰਦਿਆਲ ਸੈਣੀ*** × × × ×

× × × ×

**Mr. Speaker**—Please take yourseat. (Noise) (interruphon)

**ਚੌਧਰੀ ਤੁਲਸੀ ਰਾਮ ਚੌਹਾਨ* :** × × ×

**ਸ਼੍ਰੀ ਸਪੀਕਰ**—ਜਿਹੜੇ ਲਫਜ਼ ਚੌਧਰੀ ਤੁਲਸੀ ਰਾਮ ਅਤੇ ਸ਼੍ਰੀ ਗੁਰਦਿਆਲ ਸੈਣੀ ਨੇ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲੇ ਹਨ ਉਹ ਪ੍ਰੋਸੀਡਿੰਗਜ਼ ਦਾ ਪਾਰਟ ਨਹੀਂ ਬਣਨਗੇ (ਸ਼ੋਰ) (ਵਿਘਨ) (Whatever has been said by Chaudhri Tulsi Ram and Shri Gurdial Saini without the permission of the Chair will not form part of the proceedings.)

**ਸ਼੍ਰੀ ਗੁਰਦਿਆਲ ਸੈਣੀ :** × × ×

* Expunged orderedhy the Chair.

**ਸ਼੍ਰੀ ਸਪੀਕਰ**—ਕੈਪਟਨ ਸਾਹਿਬ ਤੁਸੀਂ ਇਨ੍ਹਾਂ ਨੂੰ ਸਮਝਾਓ । (ਸ਼ੋਰ) (ਵਿਘਨ) (I would request Captain Rattan Singh to ask these hon. Members not to interrupt )

**ਚੌਧਰੀ ਤੁਲਸੀ ਰਾਮ ਚੌਹਾਨ** :* * * * (ਸ਼ੋਰ) (ਵਿਘਨ)

**ਸ਼੍ਰੀ ਸਪੀਕਰ**—ਜਿਹੜੇ ਸ਼ਬਦ ਚੌਧਰੀ ਤੁਲਸੀ ਰਾਮ ਅਤੇ ਸ਼੍ਰੀ ਗੁਰਦਿਆਲ ਸੈਣੀ ਨੇ ਬੋਲੇ ਹਨ ਉਹ ਪ੍ਰੋਸੀਡਿੰਗ ਦਾ ਹਿੱਸਾ ਨਹੀਂ ਬਣਨਗੇ (ਸ਼ੋਰ) (ਵਿਘਨ) (What ever has been said by Chaudhri Tulsi Ram and Shri Gurdial Saini will not form part of the proceedings.)

**ਸਰਦਾਰ ਉਮਰਾਓ ਸਿੰਘ**—ਸਪੀਕਰ ਸਾਹਿਬ, ਇਹ ਜਵਾਬ ਮੰਗਦੇ ਹਨ ਜਵਾਬ ਮਿਲ ਜਾਣਾ ਚਾਹੀਦਾ ਹੈ (ਸ਼ੋਰ) (ਵਿਘਨ)

**ਸ਼੍ਰੀ ਸਪੀਕਰ**—ਰਿਆਸਤੀ ਜੀ । (Sardar Tarlochan Singh Riasti may please read out his Privilege Motion.)

**ਉਦਯੋਗ ਮੰਤਰੀ**—(ਸ਼੍ਰੀ ਬਲਰਾਮ ਦਾਸ ਟੰਡਨ) (ਸ਼ੋਰ)...(ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ..(ਸ਼ੋਰ) ..(ਵਿਘਨ) ਇਨ ਰਾਇਟਿੰਗ ਜਵਾਬ ਆ ਜਾਵੇਗਾ (ਸ਼ੋਰ) (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ*** * * * *

* * * * * *

**Mr. Speaker** –Whatever Shri Tulsi Ram and Shri Gurdial Saini have said without the permission of the Chair should not form part of the proceedings of the House.

**ਕੈਪਟਨ ਰਤਨ ਸਿੰਘ**—ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਨਰੇਬਲ ਮੈਂਬਰਜ਼ ਨੇ ਕੁਝ ਸੁਆਲ ਦਿਤੇ ਜਿਹੜੇ ਐਡਮਿਟ ਹੋਏ 19 ਦੀ ਡੇਟ ਵਿਚ । ਉਨ੍ਹਾਂ ਨੂੰ ਜਵਾਬ ਅਜ ਤਾਈਂ ਨਹੀਂ ਮਿਲੇ । ਅਗਰ ਜਵਾਬ ਮਿਲ ਜਾਂਦੇ ਤਾਂ ਮੇਰਾ ਖ਼ਿਆਲ ਹੈ ਕਿ ਉਹ ਇੰਨੇ ਟਚੀ ਨਾ ਹੁੰਦੇ । ਮੈਂ ਸਬਮਿਟ ਕਰਾਂਗਾ ਕਿ ਜਿਹੜੀ ਡੇਟ ਦੇ ਸੁਆਲ ਜਵਾਬ ਆ ਜਾਣ ਉਸ ਦਾ ਜਵਾਬ ਆ ਜਾਣਾ ਚਾਹੀਦਾ ਹੈ । 19 ਦਾ 23 ਤਾਰੀਖ਼ ਤਕ ਜਵਾਬ ਆ ਜਾਂਦਾ, ਅਜ 24 ਹੋ ਗਈ ਅਜ ਆ ਜਾਂਦੇ । ਪਰ ਅਜੇ ਤਕ ਜਵਾਬ ਨਹੀਂ ਮਿਲੇ । ਉਹ ਮਹਿਸੂਸ ਕਰਦੇ ਹਨ ਕਿ ਜਾਣਬੁਝ ਕੇ ਜਵਾਬ ਨਹੀਂ ਦਿਤੇ ਜਾਂਦੇ । (ਵਿਘਨ)

**ਸ਼੍ਰੀ ਸਪੀਕਰ**—ਮੈਂ ਇਹ ਅਗਜ਼ਾਮਿਨ ਕਰ ਲਵਾਂਗਾ, ਜੇ ਕੋਈ ਡਿਲੇ ਹੋਈ ਹੈ । (I will examine if there has been any delay)

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਜਿਹੜੇ ਦੋਸਤ ਲੋਕਾਂ ਦੇ ਚੁਣੇ ਨੁਮਾਇੰਦੇ ਇਥੇ ਆਏ ਹਨ, ਉਨ੍ਹਾਂ ਦਾ ਧਿਆਨ ਇਕ ਬੜੀ ਦੁਖਦਾਈ

* Expunged as ordered by the Chair

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਦੁਰਘਟਨਾ ਵਲ ਦਿਵਾਉਣਾ ਚਾਹੁੰਦਾ ਹਾਂ।

**ਸ਼੍ਰੀ ਸਪੀਕਰ**—ਤੁਹਾਡੀ ਮੋਸ਼ਨ ਆ ਚੁਕੀ ਹੈ ਅਤੇ ਮੇਰੇ ਕੋਲ ਹੈ, ਉਹ ਤੁਸੀਂ ਪੜ੍ਹ ਦਿਉ। (The notice of Privilege Motion of the hon. Member has been received and that is with me. The hon. Member may please read it out.)

**ਸਰਦਾਰ ਤਰਲੋਚਨ ਸਿੰਘ ਰਿਆਸਤੀ***—"ਕਲ ਮਿਤੀ 23-4-69 (ਸ਼ਾਮ ਦੇ 5·30 ਅਤੇ 6 ਵਜੇ ਦੇ ਕਰੀਬ) ਮੈਂ ਅਤੇ ਮੇਰੇ ਦੋਸਤ ਸਰਦਾਰ ਕਿਰਪਾਲ ਸਿੰਘ ਮਾਖਾ ਕਾਂਗ੍ਰੇਸ ਐਮ. ਐਲ ਏ. ਸਪੀਕਰ ਸਾਹਿਬ ਦੇ ਚੈਂਬਰ ਵਿਚੋਂ ਬਾਹਰ ਨਿਕਲ ਕੇ ਆ ਰਹੇ ਸੀ ਤੇ ਮੁੱਖ ਮੰਤਰੀ ਸਾਹਿਬ ਦੇ ਦਫ਼ਤਰ ਦੇ ਬਾਹਰ (ਸਾਮ੍ਹਣੇ) ਸਰਦਾਰ ਹਰਭਗਵਾਨ ਸਿੰਘ ਐਕਸ ਐਮ. ਐਲ. ਏ. ਹੋਰ ਤਿੰਨ ਚਾਰ ਆਦਮੀਆਂ ਨਾਲ ਖੜਾ ਸੀ ਤੇ ਉਸ ਨੇ ਮੈਨੂੰ ਕਿਹਾ ਕਿ ਰਿਆਸਤੀ ਜੀ ਅਸੀਂ ਤੇਰੇ ਨਾਲ ਸੁਲਝ ਲਵਾਂਗੇ ਅਤੇ ਉਨ੍ਹਾਂ ਕਿਹਾ ਕਿ ਅਸੀਂ ਕ੍ਰਿਸ਼ਨ ਕੁਮਾਰ ਗੋਇਲ S. D. O. ਬਿਜਲੀ ਨੂੰ ਭੀ ਕੁਟਾਂਗੇ। ਕੁਟਣ ਤਾਂ ਅਸੀਂ ਉਸਨੂੰ ਆਏ ਸੀ ਪਰ ਜਿਹੜਾ ਦੂਜਾ ਕੁਟਿਆ ਗਿਆ ਸ਼੍ਰੀ ਰਬਿੰਦਰ ਸਿੰਘ ਅਰਨੇਜਾ S. D. O. ਬਿਜਲੀ ਵਾਲਾ ਉਹ ਤਾਂ ਭੁਲੇਖੇ ਨਾਲ ਮਾਰ ਖਾ ਗਿਆ। ਤੂੰ ਰਿਆਸਤੀ ਆਪਣਾ ਜ ਮਰਜੀ ਆਏ ਟਿਲ ਲਾ ਲਈਂ" (ਵਿਘਨ)

---

* I beg to ask for leave to raise the following question of privilege :—

That on 23.4.69 between p.m. and 6.0 p.m. when S. Kirpal Singh Makha, Congress M. L. A.. and I were coming out of the Chamber of the Hon'ble Speaker, we found S. Harbhagwan Singh ex-Akali M. L. A., along with three or four youngmen, standing outside the office of the Chief Minister, Punjab, in Punjab Vidhan Bhavan. S. Harbhagwan Singh ex-Akali M. L. A., said to us both that they wanted to beat Shri Krishan Kumar Goyal, S.D.O. (Electricity), but instead they had assaulted Shri Rabinder Singh Arneja the other S. D. O. (electricity), Jaitu, and that they would now set right Shri Krishan Kumar Goyal and teach him proper lesson, and let S. Trilochan Singh Riyasti do whatever he likes. He further threatened me with dire consequences in front of the office room of the Chief Minister. Punjab in the very precincts of the Punjab Vidhan Sabha. This is surely a breach of privilege. It has affected the privilege of a Member of this House, because open threat was given by an ex-Akali M.L.A. and that too in the precincts of Punjab Vidhan Sabha and in front of the office room of the Chief Minister Sardar Gurnam Singh. Inspite of so much resultant agitation after the alleged murderous assault of S. Rabinder Singh Arneja by S. Harbhagwan Singh, ex-Akali M.L.A., and other criminals, S. Harbhagwan Singh and the other culprits have not been arrested so far, with the result that three hundred families of the Punjab State Electricity Board employees posted at Jaitu and Kot Kapura sub-divisions left for Muktsar because of insecurity at these two stations following the alleged murderous assault by S. Harbhagwan Singh, ex-Akali M.L.A. and others, who now threaten a Congress Legislator, like me, as well. The Police have not, so far, arrested the culprits who openly claim to have the support of S. Gurnam Singh Chief Minister, otherwise, there is no reason why S. Harbhagwan Singh should threaten a Congress Member of the Punjab Vidhan Sabha, like me, in this manner, They could not dare do so, but for encouragement at the hands of the Chief Minister himself. In action, on the part of the Government, encourages the culprits and lawlessness in this State. By this time the Government should have entrusted the investigation into this serious case to some senior Police officer of integrity from outside the District, so that the culprits, who even commit a breach of privilege of a Legislator, like me, in the precincts of the Vidhan Sabha and in front of the office of the Chief Minister, are suitably dealt with, according to law.

This incident has adversely affected the privilege of a Member and it is for this reason that I am raising this question of privilege.

**Mr. Speaker** —No interruption please.

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਅਗਰ ਤੁਸੀਂ ਇਸ ਚੀਜ ਦੀ ਇਜਾਜ਼ਤ ਦਿੰਦੇ ਹੋ ਤਾਂ ਕਲ ਨੂੰ ਤੁਹਾਡੇ ਨਾਲ ਵੀ ਵਾਪਰ ਸਕਦੀ ਹੈ ਇਹ ਘਟਨਾ ਇਸ ਕਰਕੇ ਜਿਸ ਰਾਜ ਦੀਆਂ ਤੁਸੀਂ ਫੜਾਂ ਮਾਰਦੇ ਹੋ ਕਿ ਪੰਜਾਬ ਦੀ ਜਨਤਾ ਨੂੰ ਚੰਗਾ ਰਾਜ ਦੇਣਾ ਹੈ, ਤੁਸੀਂ ਗੁੰਡਾ ਰਾਜ ਪੈਦਾ ਕਰ ਦਿਤਾ ਹੈ । (ਵਿਘਨ) (ਕਾਂਗ੍ਰੇਸ ਬੈਂਚਾਂ ਵਲੋਂ... ਸ਼ੇਮ...ਸ਼ੇਮ) ਅਤੇ ਅੰਗਰੇਜ਼ਾਂ ਨਾਲੋਂ ਵੀ ਭੈੜੀ ਹਾਲਤ ਰਾਜ ਦੀ ਕਰ ਦਿਤੀ ਹੈ । (ਵਿਘਨ)

**ਸ਼੍ਰੀ ਸਪੀਕਰ**— ਰਿਆਸਤੀ ਜੀ, ਆਪਣੀ ਮੋਸ਼ਨ (ਵਿਘਨ) ਪੜ੍ਹੋ । (The hon Member should read out has motion) (interruptions)

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਅਛਾ, ਸਪੀਕਰ ਸਾਹਿਬ, ਉਨ੍ਹਾਂ ਇਹ ਵੀ ਕਿਹਾ ਕਿ, "ਅਸੀਂ ਕ੍ਰਿਸ਼ਨ ਕੁਮਾਰ ਗੋਇਲ ਨੂੰ ਵੀ ਠੀਕ ਕਰਾਂਗੇ ਅਤੇ ਤੂੰ ਜਿਹੜਾ ਉਨ੍ਹਾਂ S. D. O's ਦੀ ਸਪੋਰਟ ਕਰਦਾ ਹੈ, ਤੂੰ ਨਤੀਜਾ ਭੁਗਤਣ ਲਈ ਤਿਆਰ ਹੋ ਜਾ ਇਹ ਵੀ ਧਮਕੀ ਦਿਤੀ । ਮੈਂ ਸਮਝਦਾ ਹਾਂ ਕਿ ਅਸੈਂਬਲੀ ਦੇ ਵਿੱਚ ਜਿਥੇ, ਮੁੱਖ ਮੰਤਰੀ ਦਾ ਦਫ਼ਤਰ ਵੀ ਹੈ, ਐਸੰਬਲੀ ਦੇ ਮੈਂਬਰ ਨੂੰ ਧਮਕੀ ਦੇਣਾ ਇਹ ਉਨ੍ਹਾਂ ਦੇ ਹਕਾਂ ਤੇ ਛਾਪਾ ਮਾਰਨਾ ਹੈ । ਜਿਹੜਾ ਅਰਨੇਜਾ ਤੇ ਕਾਤਲਾਨਾ ਹਮਲਾ ਹੋਇਆ ਹੈ ਅਤੇ ਸਰਦਾਰ ਹਰਭਗਵਾਨ ਸਿੰਘ ਐਕਸ. ਅਕਾਲੀ ਐਮ. ਐਲ. ਏ. ਨੇ ਕੀਤਾ ਹੈ ਉਸ ਦੇ ਮੁਜਰਮ ਹਾਲੇ ਤੀਕ ਅਰੈਸਟ ਨਹੀਂ ਕੀਤੇ ਗਏ ਬਾਵਜੂਦ ਇਸ ਸਿਲਸਿਲੇ ਵਿਚ ਐਜੀਟੇਸ਼ਨਾਂ ਦੇ । ਜਿਸਦਾ ਨਤੀਜਾ ਇਹ ਨਿਕਲਿਆ ਕਿ ਜੈਤੋ ਅਤੇ ਕੋਟਕਪੂਰਾ ਸਬ ਡਿਵੀਜ਼ਨ ਵਿਚ ਲਗੇ ਹੋਏ ਕੋਈ ਤਿੰਨ ਸੌ ਬਿਜਲੀ ਦੇ ਕਰਮ-ਚਾਰੀਆਂ ਦੇ ਟਬਰ ਉਥੋਂ ਇਨਸਿਕਿਓਰਿਟੀ ਦੇ ਕਾਰਣ ਸ਼ਹਿਰ ਛਡ ਕੇ ਮੁਕਤਸਰ ਚਲੇ ਗਏ ਹਨ... (ਵਿਘਨ) ਮੈਨੂੰ ਪੜ੍ਹ ਲੈਣ ਦਿਓ । (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ**—ਤੁਹਾਨੂੰ ਕੀ ਤਕਲੀਫ ਹੈ...(ਸ਼ੋਰ...ਵਿਘਨ)...

**ਸ਼੍ਰੀ ਸਪੀਕਰ**—ਰਿਆਸਤੀ ਜੀ ਤੁਹਾਡੀ ਮੋਸ਼ਨ ਕੰਪਲੀਟ ਹੋ ਗਈ ਹੈ, ਤੁਸੀਂ ਹੁਣ ਬੈਠ ਜਾਉ । (ਸ਼ੋਰ) (ਵਿਘਨ) (The hon. Member has read out the Motion. He may now resume his seat (noise)] (interruptions)

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਸਪੀਕਰ ਸਾਹਿਬ, ਮੈਨੂੰ ਪੜ੍ਹਨ ਤਾਂ ਦਿਉ— (ਸ਼ੋਰ) ।

**ਸ੍ਰੀ ਸਪੀਕਰ**—ਰਿਆਸਤੀ ਜੀ, ਮੈਂ ਤੁਹਾਡੀ ਪ੍ਰਿਵਲੇਜ ਮੋਸ਼ਨ ਸਵੀਕਾਰ ਕਰਦਾ ਹਾਂ । (The Motion of the hon. Member is admitted. (interruptions) (ਸ਼ੋਰ) (ਵਿਘਨ)

**ਸਰਦਾਰ ਤਰਲੋਚਨ ਸਿੰਘ ਰਿਆਸਤੀ**—ਹੁਣ ਸਰਦਾਰ ਭਗਵਾਨ ਸਿੰਘ ਐਕਸ. ਅਕਾਲੀ ਐਮ. ਐਲ. ਏ. ਔਰ ਉਸਦੇ ਨਾਲ ਦੇ ਦੂਜੇ ਬੰਦੇ ਮੇਰੇ ਜਿਹੇ ਅਸੈਂਬਲੀ ਦੇ ਕਾਂਗਰਸ ਲੈਜਿਸਲੇਟਰ ਨੂੰ ਵੀ ਧਮਕੀਆਂ ਦੇ ਰਹੇ ਹਨ । ਪੁਲੀਸ ਨੇ ਅਜੇ ਤਕ ਉਨ੍ਹਾਂ ਮੁਜਰਮਾਂ ਨੂੰ ਨਹੀਂ ਐਰੈਸਟ ਕੀਤਾ ਅਤੇ ਉਹ ਖੁਲਮ ਖੁਲਾ ਕਹਿੰਦੇ ਹਨ ਕਿ ਸਰਦਾਰ ਗੁਰਨਾਮ ਸਿੰਘ ਚੀਫ ਮਿਨਿਸਟਰ ਸਾਡੀ ਪਿਠ ਤੇ ਹੈ ਔਰ ਕੋਈ ਭੀ ਸਾਡਾ ਕੁਝ ਨਹੀਂ ਵਿਗਾੜ ਸਕਦਾ । ਅਗਰ ਉਨ੍ਹਾਂ ਨੂੰ ਮੁੱਖ ਮੰਤਰੀ ਦੀ ਸ਼ਹਿ ਨਾ ਹੁੰਦੀ ਤਾਂ ਉਹ ਇਸ

[ਸਰਦਾਰ ਤਰਲੋਚਨ ਸਿੰਘ ਰਿਆਸਤ]

ਤਰ੍ਹਾਂ ਇਕ ਮੈਂਬਰ ਨੂੰ ਧਮਕੀਆਂ ਦੇਣ ਦੀ ਜੁਰੱਰਤ ਨਾ ਕਰ ਸਕਦੇ। ਉਨ੍ਹਾਂ ਮੁਜਰਮਾਂ ਦੇ ਖਿਲਾਫ਼ ਗੌਰਮੈਂਟ ਵਲੋਂ ਕੋਈ ਕਾਰਵਾਈ ਨਾ ਕਰਨਾ ਇਸ ਗਲ ਦਾ ਸਬੂਤ ਹੈ ਕਿ ਗੌਰਮੈਂਟ ਸਟੇਟ ਵਿਚ ਲਾਲੈਸਨੈਸ ਨੂੰ ਐਨਕਰੇਜ ਕਰ ਰਹੀ ਹੈ। ਨਹੀਂ ਤਾਂ ਹੁਣ ਤਕ ਗੌਰਮੈਂਟ ਨੂੰ, ਉਹ ਜਿਹੜਾ ਸੀਰੀਅਸ ਕੇਸ ਹੈ ਕਿਸੇ ਦੂਜੇ ਡਿਸਟਰਿਕਟ ਦੇ ਕਿਸੇ ਸੀਨੀਅਰ ਪੁਲੀਸ ਆਫੀਸਰ ਨੂੰ, ਜਿਹੜਾ ਕਿ ਕਿਸੇ ਚੰਗੀ ਇੰਟੇਗਰਟੀ ਦਾ ਹੋਵੇ, ਇਨਵੈਸਟੀਗੇਸ਼ਨ ਲਈ ਸੌਂਪ ਦੇਣਾ ਚਾਹੀਦਾ ਸੀ, ਤਾਂ ਕਿ ਉਹ ਮੁਜਰਿਮ ਜਿਨ੍ਹਾਂ ਨੇ ਮੇਰੇ ਜਿਹੇ ਅਸੈਂਬਲੀ ਦੇ ਮੈਂਬਰ ਨੂੰ ਅਸੈਂਬਲੀ ਦੇ ਵਿਚ ਧਮਕੀਆਂ ਦਿਤੀਆਂ ਹਨ, ਉਨ੍ਹਾਂ ਦੇ ਵਿਰੁਧ ਕਾਨੂੰਨੀ ਕਾਰਵਾਈ ਕੀਤੀ ਜਾਂਦੀ।

ਇਸ ਦੁਰਘਟਨਾ ਨੇ ਇਕ ਲੈਜਿਸਲੇਟਰ ਦੇ ਹਕਾਂ ਤੇ ਛਾਪਾ ਮਾਰਿਆ ਹੈ ਤੇ ਇਸ ਲਈ ਮਜਬੂਰਨ ਇਹ ਪ੍ਰਿਵਿਲਿਜ ਦਾ ਸੁਆਲ ਤੁਹਾਡੇ ਸਾਮ੍ਹਣੇ ਉਠਾਇਆ ਗਿਆ ਹੈ। (ਸ਼ੋਰ) (ਵਿਘਨ) !

ਸਪੀਕਰ ਸਾਹਬ, ਮੈਂ ਇਥੇ ਤਕ ਦਸ ਦਿਆਂ ਕਿ ਬਠਿੰਡੇ ਦੇ ਇਕ ਬਹੁਤ ਉਚੇ ਪੁਲੀਸ ਅਧਿਕਾਰੀ ਨੇ ਮੈਨੂੰ ਕਿਹਾ, ਅਸੀਂ ਹਰਭਗਵਾਨ ਸਿੰਘ ਦੀਆਂ ਆਏ ਦਿਨ ਦੀਆਂ ਹਰਕਤਾਂ ਤੋਂ ਬਹੁਤ ਤੰਗ ਆ ਚੁਕੇ ਹਾਂ ਪਰ ਮੁੱਖ ਮੰਤਰੀ ਸਾਨੂੰ ਉਸਦੇ ਵਿਰੁਧ ਕਾਰਵਾਈ ਕਰਨ ਤੋਂ ਰੋਕਦਾ ਹੈ।

**ਸਰਦਾਰ ਲਛਮਣ ਸਿੰਘ ਗਿੱਲ**—ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜੋ ਆਖਰੀ ਫਿਕਰਾ ਕਿਹਾ ਹੈ ਉਹ ਆਪਦੇ ਨੋਟਿਸ ਵਿਚ ਨਹੀਂ ਆਇਆ, ਆਪ ਦੀ ਤਵਜੁਹ ਹੋਰ ਪਾਸੇ ਸੀ। ਉਨ੍ਹਾਂ ਨੇ ਕਿਹਾ ਹੈ ਕਿ ਜ਼ਿਲ੍ਹੇ ਦਾ ਸਭ ਤੋਂ ਵਡਾ ਪੁਲਿਸ ਅਫ਼ਸਰ ਆਖਦਾ ਹੈ, ਕਿ ਮੁੱਖ ਮੰਤਰੀ ਅਪਰਾਧੀ ਨੂੰ ਪਕੜਨ ਦੇ ਰਸਤੇ ਵਿਚ ਰੁਕਾਵਟ ਹੈ, ਉਹ ਪਕੜਨ ਨਹੀਂ ਦਿੰਦਾ। (ਸ਼ੋਰ)

**Mr. Speaker**—It is no point of order (Noise)

**ਸ੍ਰੀ ਸਪੀਕਰ**—ਜੋ ਮਾਨਯੋਗ ਮੈਂਬਰ ਇਸ ਮੋਸ਼ਨ ਦੇ ਹਕ ਵਿਚ ਹਨ ਉਹ ਖੜੇ ਹੋ ਜਾਣ। (Those hon. Members who are in favour of leave being granted may please rise in their seats.)

(ਇਸ ਸਮੇਂ ਜੋ ਮੈਂਬਰ ਖੜੇ ਹੋਏ ਸਨ ਉਨ੍ਹਾਂ ਦੀ ਗਿਣਤੀ ਕੀਤੀ ਗਈ।)

41 ਮੈਂਬਰ ਤਹਿਰੀਕ ਦੇ ਹਕ ਵਿਚ ਹਨ ਇਸ ਲਈ ਲੀਵ ਇਜ਼ ਗ੍ਰਾਂਟਿਡ (The leave is granted as 41 Members are in favour of the Motion.)

The privilege Motion is referred to the Privileges Committee.

**ਸਰਦਾਰ ਦਲੀਪ ਸਿੰਘ ਪਾਂਧੀ**—ਸਪੀਕਰ ਸਾਹਿਬ, ਰਿਆਸਤੀ ਜੀ ਨੇ ਇਕ ਸਾਬਕ ਮੈਂਬਰ ਸਰਦਾਰ ਹਰਭਗਵਾਨ ਸਿੰਘ ਨੂੰ ਗੁੰਡਾ ਕਿਹਾ ਹੈ, ਇਹ ਲਫ਼ਜ਼ ਅਨਪਾਰਲੀਮੈਂਟਰੀ ਹਨ, ਇਹ ਸ਼ਬਦ ਕਾਰਵਾਈ ਵਿਚੋਂ ਐਕਸਪੰਜ ਹੋਣੇ ਚਾਹੀਦੇ ਹਨ। (ਸ਼ੋਰ)

**ਸਰਦਾਰ ਲਛਮਣ ਸਿੰਘ ਗਿੱਲ**—ਮੈਂ ਇਹ ਵੀ ਦਸ ਦਿਆਂ ਕਿ ਉਹ ਦਸ ਨੰਬਰ ਵਿਚ ਫ਼ੜੀ ਰਿਹਾ ਹੈ। (ਵਿਘਨ)

## ADJOURNMENT MOTIONS

**Mr. Speaker**—I have recieved notice of an Adjournment Motion from Sardar Santokh Singh, M.L.A., which reads as under :

> "That law and order situation in Amritsar proper has deteriorated. As an instance, I quote the unlawful arrest of Shri Vidya Sagar, General Secretary, District Congress Committe (Urban), Amritsar alongwith his son, and two other Congress workers. The Amritsar Police have effected these arrests on the basis of absolutely false and fabricated cases against these Congress workers. These uncalled for arrests have created lot of resentment amongst the members of the public and Congress workers in particular. This is, therefore, a fit case to be discussed on the floor of the House through this Adjournment Motion."

The arrests of a few individuals does not mean deterioration of law and order situation at any place. If the arrests are, as stated by the hon. Member himself, unlawful, legal remedies are open to the aggrieved party.

I, therefore, rule it out of order and do not give my consent.

**ਕਾਮਰੇਡ ਸੱਤਪਾਲ ਡਾਂਗ**—ਸਪੀਕਰ ਸਾਹਬ, ਉਹ ਜਿਹੜੀ ਪ੍ਰਿਵਲੇਜ ਮੋਸ਼ਨ ਪੈਂਡਿੰਗ ਹੈ, ਉਸ ਬਾਰੇ ਸੂਬ੍ਹਾ ਗਲ ਵੀ ਹੋ ਗਈ ਹੈ, ਉਸ ਮਾਮਲੇ ਨੂੰ ਵੀ ਖਤਮ ਕਰ ਦਿਉ । (ਵਿਘਨ)

**Mr. Speaker**—I have recieved another notice of an Adjournment Motion from Sardar Umrao Singh, M.L.A., which reads as under :—

> "The Statewise resentment amongst the employees of the Punjab State Electricity Board, and their reported threat of shutting down the supply of electricity throughout the State, due to the failure of the Authorities to arrest the culprits, who brutally assaulted. Shri Rabinder Singh Arneja, S.D.O. of the State Electricity Board at Jaitu on 19.4.69. About 5000 employees led by 200 S.D.Os. and Executive Engineers of the State Electricity Board staged a big rally and militant demonstration yesterday at Bhatinda. The Board's employees at Kot Kapura and some other places have left their posts alongwith their families in panic. The above circumstances and the callous attitude of the State Government on this episode have created an alarming situation in the State, and the Members of this House cannot remain silent spectators over these explosive happenings. Hence this Motion."

The Chief Minister has already made a statement in the House Yesterday regarding the assault of Shri Rabinder Singh Arneja, S.D.O., Electricity Board at Jaitu and has assured the House of full protection to the employees.

The present motion is based on newspaper reports and anticipates the shutting down of supply of electricity throughout the State. One of the conditions of admissibility of an Adjournment Motion is that it should relate to a specific matter of recent occurrence.

I, therefore, rule it out of order.

**ਕੈਪਟਨ ਰਤਨ ਸਿੰਘ** :—ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਜੋ ਪਹਿਲਾਂ ਆਪ ਨੇ ਰੂਲਿੰਗ ਦਿੱਤੀ ਹੈ, ਉਸ ਨੂੰ ਮੈਂ ਚੈਲੇਂਜ ਤਾਂ ਨਹੀਂ ਕਰਦਾ ਅਤੇ ਨਾ ਹੀ ਖਿਸੇ ਨੂੰ ਕਰਨੀ ਚਾਹੀਦੀ ਹੈ, ਮਗਰ ਮੈਂ ਇਕ ਸਬਮਿਸ਼ਨ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ,

[ਕੈਪਟਨ ਰਤਨ ਸਿੰਘ]

ਉਹ ਇਕ ਇਨਸਟਾਂਸ ਦਿੱਤਾ ਗਿਆ ਸੀ ਸੂਬੇ ਦੇ ਵਿਚ ਡੀਟੀਰਿਯੋਰੇਟਿੰਗ ਲਾ ਐਂਡ ਆਰਡਰ ਦੀ ਸਿਚੂਏਸ਼ਨ ਦਾ । ਅਤੇ ਜੋ ਦੂਜੀ ਪ੍ਰਿਵਲੇਜ ਮੋਸ਼ਨ ਸੀ ਉਹ ਵੀ ਸਬੂਤ ਸੀ ਕਿ ਸੂਬੇ ਵਿਚ ਲਾ ਐਂਡ ਆਰਡਰ ਨਹੀਂ ਹੈ । ਤੁਸੀਂ ਦੇਖੋ ਕਿ ਇਲੈਕਟ੍ਰਿਸਿਟੀ ਬੋਰਡ ਦਾ ਸਾਰਾ ਸਟਾਫ ਮਯ ਫੈਮਿਲੀਜ਼ ਦੇ ਘਰ ਬਾਰ ਛਡ ਕੇ ਹਿਜਰਤ ਕਰ ਗਿਆ । ਸਪੀਕਰ ਸਾਹਿਬ ਇਹ ਲਾ ਐਂਡ ਆਰਡਰ ਦਾ ਕੋਈ ਇੰਡੀ-ਵਿਜੁਅਲ ਕੇਸ ਨਹੀਂ । (ਵਿਘਨ) ਅਗਰ ਆਪ ਪੜ੍ਹੋਗੇ ਤਾਂ ਉਹਨਾਂ ਨੇ ਕਿਹਾ ਹੈ ਇਹ ਇਕ ਫਿਟ ਰੀਜ਼ਨ ਹੈ ਕਿ ਇਸ ਸਿਚੁਏਸ਼ਨ ਦੇ ਖਿਲਾਫ 5000 ਆਦਮੀਆਂ ਨੇ ਪ੍ਰੋਟੈਸਟ ਕੀਤਾ ਹੋਵੇ, ਇਲੈਕਟ੍ਰਿਸਟੀ ਬੋਰਡ ਦੇ ਸਾਰੇ ਕਰਮਚਾਰੀ ਚਲੇ ਜਾਣ ਇਹ ਅਗਰ ਡਿਸਕਸ਼ਨ ਦਾ ਫਿਟ ਕੇਸ ਨਹੀਂ ਹੈ ਤਾਂ ਫਿਰ ਕਿਹੜਾ ਫਿਟ ਕੇਸ ਹੋ ਸਕਦਾ ਹੈ । ਆਪ ਨੇ ਇੰਡੀਵਿਜੁਅਲ ਕੇਸ ਕਿਹਾ ਹੈ, ਇਹ ਇੰਡੀਵਿਜਅਲ ਕੇਸ ਨਹੀਂ ਹੈ । ਪਹਿਲਾਂ ਵੀ ਹਾਊਸ ਦੇ ਨੋਟਿਸ ਵਿਚ ਲਿਆ ਚੁਕੇ ਹਾਂ । ਮੈਂ ਚੀਫ ਮਿਨਿਸਟਰ ਸਾਹਿਬ ਨੂੰ ਚਿੱਠੀ ਵੀ ਲਿਖ ਚੁਕਾ ਹਾਂ ਕਿ ਜਾਣਬੁਝ ਕੇ ਇਕ ਸਾਜ਼ਿਸ਼ ਕੀਤੀ ਗਈ ਹੈ ਅਤੇ ਹਲਕਾ ਅੰਮ੍ਰਿਤਸਰ ਦਾ ਹਾਰਿਆ ਹੋਇਆ ਐਕਸ ਐਮ. ਐਲ. ਏ. ਜਾਣ ਬੁਝ ਕੇ ਅਰਬਨ ਕਾਂਗਰਸ ਕਮੇਟੀ ਦੇ ਜਨਰਲ ਸੈਕਰੇਟਰੀ ਨੂੰ ਡੀਮਾਰੇਲਾਈਜ਼ ਕਰ ਰਿਹਾ ਹੈ । ਇਹ ਜੋ ਹੈਰਾਸਮੈਂਟ ਉਨ੍ਹਾਂ ਦੀ ਹੋ ਰਹੀ ਹੈ ਇਹ ਡਿਸਕਸ਼ਨ ਦਾ ਫਿਟ ਕੇਸ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਆਪ ਇਸ ਮਾਮਲੇ ਨੂੰ ਰੀਕਨਸਿਡਰ ਕਰੋ । This is not an isolated instance.

**ਸ਼੍ਰੀ ਸਪੀਕਰ** : ਆਪ ਫਿਰ ਸੈਕਰੇਟਰੀ ਵਾਲੀ ਗੱਲ ਤੇ ਆ ਗਏ ਹੋ......(The hon. Member is again referring to the matter concerning the Seceretary of the Congress Party......) (ਸ਼ੋਰ)

**ਸਰਦਾਰ ਉਮਰਾਓ ਸਿੰਘ**—ਸਪੀਕਰ ਸਾਹਿਬ, ਤੁਸੀਂ ਜਿਹੜੀ ਰੂਲਿੰਗ ਦਿੱਤੀ ਹੈ...(ਵਿਘਨ)

**ਸ਼੍ਰੀ ਸਪੀਕਰ**—ਉਸ ਤੇ ਡਿਸਕਸ਼ਨ ਨਹੀਂ ਹੋ ਸਕਦੀ । ਤੁਸੀਂ ਚੈਂਬਰ ਵਿਚ ਆ ਕੇ ਮੇਰੇ ਨਾਲ ਡਿਸਕਸ ਕਰ ਲੈਣਾ (ਵਿਘਨ) (No discussion is allowed on the Ruling. The hon. Member can discuss it with me in my Chamber.)

**ਸਰਦਾਰ ਉਮਰਾਓ ਸਿੰਘ**—ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਰੂਲਿੰਗ ਤਾਂ ਤੁਸੀਂ ਪੜ੍ਹ ਚੁਕੇ ਹੋ ਫਿਰ ਇਥੇ ਮੇਰੀ ਗੁਜ਼ਾਰਿਸ਼ ਤਾਂ ਸੁਣ ਲਉ...ਵਿਘਨ

**ਸ਼੍ਰੀ ਸਪੀਕਰ**—ਤੁਸੀਂ ਰੂਲਿੰਗ ਬਾਰੇ ਕੁਝ ਨਹੀਂ ਕਹਿ ਸਕਦੇ । ...(ਵਿਘਨ) (ਸ਼ੋਰ)

(Nothing can be said in respect of my Ruling.)

**ਸਰਦਾਰ ਉਮਰਾਓ ਸਿੰਘ**—ਸਪੀਕਰ ਸਾਹਿਬ, ਮੈਂ ਇਕ ਰੂਲਜ਼ ਆਫ ਪ੍ਰੋਸੀਜਰ ਦੀ ਗੱਲ ਕਰਨੀ ਹੈ ਤੁਸੀਂ ਮੈਨੂੰ ਬੋਲਣ ਦਿਓ ਜੇਕਰ ਮੈਂ ਇਨ੍ਹਾਂ ਰੂਲਜ਼ ਦੇ ਸਕੋਪ ਤੋਂ ਬਾਹਰ ਜਾਵਾਂ ਤਾਂ ਤੁਸੀਂ ਮੈਨੂੰ ਉਸੇ ਵਕਤ ਰੋਕ ਦੇਣਾ । (ਵਿਘਨ) (ਸ਼ੋਰ)

(interruptions and noise.)

**ਸ਼੍ਰੀ ਸਪੀਕਰ**—ਤੁਸੀਂ ਰੂਲਿੰਗ ਦੇ ਬਾਰੇ ਵਿਚ ਪੁਆਇੰਟ ਆਫ ਆਰਡਰ ਪੇਸ਼ ਨਹੀਂ ਕਰ

ਸਕਦੇ । (No point of order can be raised in respect of the Ruling).

**ਸਰਦਾਰ ਉਮਰਾਓ ਸਿੰਘ**—ਮੈਂ ਤਾਂ ਰੂਲ 68 ਦੇ ਬਾਰੇ ਵਿਚ ਕੁਝ ਕਹਿਣਾ ਹੈ—(ਵਿਘਨ) (ਸ਼ੋਰ) ।

**ਸ਼੍ਰੀ ਸਪੀਕਰ**—ਤੁਸੀਂ ਪੁਆਇੰਟ ਆਫ ਆਰਡਰ ਰੂਲਿੰਗ ਤੇ ਨਹੀਂ ਲਿਆ ਸਕਦੇ । (The hon. Member can not raise a point of order on the Ruling.)

**ਸਰਦਾਰ ਉਮਰਾਓ ਸਿੰਘ**—ਸਪੀਕਰ ਸਾਹਿਬ ਜਾਂ ਤਾਂ ਮੈਨੂੰ ਦਸ ਦਿਉ ਕਿ ਕਿਹੜੇ ਰੂਲ ਦੇ ਮੁਤਾਬਿਕ ਮੈ ਪੁਆਇੰਟ ਆਫ ਆਰਡਰ ਨਹੀਂ ਉਠਾ ਸਕਦਾ । ਕੌਲ ਦੀ ਕਿਤਾਬ ਅਨੁਸਾਰ ਰੂਲਿੰਗ ਆਫ ਦੀ ਚੇਅਰ ਤੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਜਾ ਸਕਦਾ ਹੈ...(ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ**—ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਨੂੰ ਹਕ ਹੈ ਕਿ ਉਹ ਪੁਆਇੰਟ ਆਫ ਆਰਡਰ ਰੇਜ਼ ਕਰ ਸਕਦਾ ਹੈ ਜਦ ਕਿ ਉਹ ਇਹ ਮਹਿਸੂਸ ਕਰੇ ਕਿ ਕਾਰਵਾਈ ਹਾਊਸ ਵਿਚ ਰੂਲਜ਼ ਆਫ ਪ੍ਰੋਸੀਜਰ ਦੇ ਮੁਤਾਬਿਕ ਨਹੀਂ ਚਲਾਈ ਜਾ ਰਹੀ । ਫਿਰ ਇਸ ਮੈਂਬਰ ਨੇ ਤੁਹਾਨੂੰ ਅਸ਼ੋਅਰੈਂਸ ਦਿਤੀ ਹੈ ਕਿ ਜੇਕਰ ਉਹ ਰੂਲਜ਼ ਤੋਂ ਬਾਹਰ ਚਲੇ ਜਾਣ ਤਾਂ ਤੁਸੀਂ ਉਨ੍ਹਾਂ ਨੂੰ ਰੋਕ ਦਿਉ ਪਰ ਤੁਸੀਂ ਪੁਆਇੰਟ ਆਫ਼ ਆਰਡਰ ਤੇ ਉਸਨੂੰ ਰੋਕ ਨਹੀਂ ਸਕਦੇ । (ਵਿਘਨ, ਸ਼ੋਰ)

**ਸ਼੍ਰੀ ਸਪੀਕਰ**—ਮੈਂ ਪੁਛਿਆ ਸੀ ਕਿ ਪੁਆਇੰਟ ਆਫ਼ ਆਰਡਰ ਕਿਸ ਗਲ ਬਾਰੇ ਹੈ ਤਾਂ ਸਰਦਾਰ ਉਮਰਾਓ ਸਿੰਘ ਹੋਰਾਂ ਕਿਹਾ ਕਿ ਚੇਅਰ ਦੀ ਰੂਲਿੰਗ ਬਾਰੇ ਹੈ । ਇਸ ਦੀ ਆਗਿਆ ਨਹੀਂ ਦਿਤੀ ਜਾ ਸਕਦੀ । (ਵਿਘਨ) (ਸ਼ੋਰ) (On my enquiring from the hon. Member as to the matter to which his point of order related Sardar Umrao Singh told me that his point of order **was** in respect of the Ruling. This is not allowed.)

(ਇਸ ਸਮੇਂ ਬਹੁਤ ਸਾਰੇ ਮੈਂਬਰ ਪੁਅਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋ ਗਏ । ਸਰਦਾਰ ਸੰਤ ਸਿੰਘ ਪੁਅਇੰਟ ਆਫ ਆਰਡਰ ਤੇ ਖੜੇ ਹੋਏ । ਅਪੋਜ਼ੀਸ਼ਨ ਵਲੋਂ ਆਵਾਜ਼—ਵਿਕਾਊ ਮਾਲ ਬੈਠ ਜਾਓ ; ਬੈਠ ਜਾਓ) (ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ) (ਸ੍ਰੀ ਸਾਧੂ ਰਾਮ ਅਤੇ ਚੌਧਰੀ ਤੁਲਸੀ ਰਾਮ ਵਲੋਂ ਵਿਘਨ)

**Mr. Speaker**—Order please. No interruptions please. Please take your seats.

**ਕਾਮਰੇਡ ਸੱਤ ਪਾਲ ਡਾਂਗ**—ਮੇਰੀ ਬੇਨਤੀ ਇਹ ਹੈ ਕਿ ਇਹ ਠੀਕ ਹੈ ਕਿ ਇਹ ਐਡਜਰਨਮੈਂਟ ਮੋਸ਼ਨ ਡਿਸਕਸ ਨਹੀਂ ਹੋਣੀ ਚਾਹੀਦੀ ਪਰ ਤੁਸੀਂ ਇਕ ਫਿਕਰਾ ਇਹ ਕਿਹਾ ਹੈ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਕਿ ਚੈਂਬਰ ਵਿਚ ਆ ਕੇ ਤੁਹਾਨੂੰ ਉਹ ਮਿਲ ਲੈਣ । ਮੈਂ ਵੀ ਇਸ ਸਬੰਧ ਵਿਚ ਇਕ ਐਡਜਰਨਮੈਂਟ ਮੋਸ਼ਨ ਦਿਤੀ ਹੋਈ ਹੈ ਜਿਹੜੀ ਕਿ ਤੁਹਾਡੇ ਪਾਸ ਲੇਟ ਪਹੁੰਚੀ ਹੈ । ਇਹ ਮਾਮਲਾ ਸਪੀਕਰ ਸਾਹਿਬ ਬੜਾ ਗੰਭੀਰ ਹੈ ਬਿਜਲੀ ਵਾਲਿਆਂ ਦੀ ਹੜਤਾਲ ਹੋ ਸਕਦੀ ਹੈ ਕਿ ਹਰਭਗਵਾਨ ਸਿੰਘ ਨੂੰ ਗ੍ਰਿਫਤਾਰ ਕੀਤਾ ਜਾਵੇ । ਸਾਡੀ ਕਾਲ ਐਟਨੈਸ਼ਨ ਦੇ ਜਵਾਬ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਹਰਭਗਵਾਨ ਨੂੰ ਪੁਲਿਸ ਨੇ ਪੁਛਿਆ ਤਾਂ ਉਸ ਨੇ ਐਲੀਬੀ ਦੀ ਪਲੀ ਲਈ ਜਿਹੜੀ ਕਿ ਐਗਜ਼ਾਮਿਨ

[ਕਾਮਰੇਡ ਸੱਤ ਪਾਲ ਡਾਂਗ]

ਕੀਤੀ ਜਾ ਰਹੀ ਹੈ ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਾਂ ਤਾਂ ਆਈ ਵਿਟਨੈਸ ਦੇ ਬਿਆਨ ਤੇ ਉਸ ਨੂੰ ਗ੍ਰਿਫਤਾਰ ਕੀਤਾ ਜਾਵੇ ਅਤੇ ਉਹ ਐਲੀਬੀ ਦਾ ਪਲੀ ਕੋਰਟ ਵਿਚ ਜਾ ਕੇ ਲਏ ਅਤੇ ਤੁਸੀਂ ਇਸ ਮੋਸ਼ਨ ਦਾ ਫੈਸਲਾ ਕਲ ਤਕ ਮੁਲਤਵੀ ਕਰ ਦਿਓ ਇਹ ਐਡਜਰਨਮੈਂਟ ਮੋਸ਼ਨ ਐਡਮਿਟ ਕੀਤੀ ਜਾਣੀ ਚਾਹੀਦੀ ਹੈ ਚੈਂਬਰ ਵਿਚ ਬੁਲਾ ਕਿ ਸੁਣ ਲਉ ਤੇ ਫਿਰ ਕਲ ਫੈਸਲਾ ਕਰ ਦੇਣਾ ।...(ਵਿਘਨ)

**ਸ਼੍ਰੀ ਸਪੀਕਰ**—ਮੈਂ ਜਿਹੜੀ ਰੂਲਿੰਗ ਪਹਿਲਾਂ ਦਿਤੀ ਹੈ ਇਹ ਫਾਈਨਲ ਹੈ । (The Ruling given by me earlier is final).

**ਸਰਦਾਰ ਉਮਰਾਓ ਸਿੰਘ**—ਤਾਂ ਫਿਰ ਆਪਣੇ ਚੈਂਬਰ ਵਿਚ ਸਦਣ ਦੀ ਕੀ ਲੋੜ ਰਹਿ ਜਾਂਦੀ ਹੈ...(ਵਿਘਨ, ਸ਼ੋਰ)

**ਕੈਪਟਨ ਰਤਨ ਸਿੰਘ**—ਆਨ ਏ ਪੁਆਇੰਟ ਆਫ ਆਰਡਰ, ਸਰ । ਤੁਸੀਂ ਤਾਂ ਪੁਅਇੰਟ ਆਫ ਆਰਡਰ ਵੀ ਰੇਜ਼ ਨਹੀਂ ਕਰ ਦਿੰਦੇ ਜੋ ਕਿ ਰੂਲਜ਼ ਦੇ ਮੁਤਾਬਿਕ ਹੈ । ਮੈਂ ਸਮਝਦਾ ਹਾਂ (ਵਿਘਨ) Sir, you are not on the correct line. So far as your ruling is concerned, I submit to it.

**ਸ਼੍ਰੀ ਸਪੀਕਰ**—ਮੈਂ ਤਾਂ ਕਿਹਾ ਸੀ ਕਿ ਰੂਲਿੰਗ ਦੇ ਬਾਰੇ ਵਿਚ ਪੁਆਇੰਟ ਆਫ ਆਰਡਰ ਨਹੀਂ ਰੇਜ਼ ਕੀਤਾ ਜਾ ਸਕਦਾ । ਤੁਸੀਂ ਵੇਖੋ ਕਿ ਰੋਜ਼ ਇਥੇ ਜਿੰਨੇ ਪੁਆਇੰਟ ਆਫ਼ ਆਰਡਰ ਰੇਜ਼ ਕੀਤੇ ਜਾਂਦੇ ਹਨ ਇਨ੍ਹਾਂ ਦੀ ਅਗਰ ਕੋਈ ਅਨੈਲਿਸਿਜ਼ ਕਰੇ ਤਾਂ ਪਤਾ ਲਗੇਗਾ ਕਿ 99% ਫਿਰਿਵੂਲਸ ਹੁੰਦੇ ਹਨ । ...(ਵਿਘਨ) (I had informed the hon. Member that no point of order could be raised on the Rulings of the Chair. If someone were to analyze the points of orders raised here he would agree with me that 99 percent out of them were frivolous.)

**ਸਰਦਾਰ ਉਮਰਾਓ ਸਿੰਘ**—ਜੇਕਰ ਤੁਸੀਂ ਇਹ ਸਮਝਦੇ ਹੋ ਕਿ ਅਸੀਂ ਪੁਆਇੰਟ ਆਫ ਆਰਡਰ ਫਿਰਿਵੂਲਸ ਉਠਾਂਦੇ ਹਾਂ ਤਾਂ ਮੈਂਬਰ ਵੀ ਕਹਿ ਸਕਦੇ ਹਨ ਕਿ ਤੁਹਾਡੇ ਰੂਲਿੰਗਜ਼ ਫਿਰਿਵੂਲਸ ਹੁੰਦੇ ਹਨ । (ਵਿਘਨ, ਸ਼ੋਰ)

**Mr. Speaker**—The hon. Member (Sardar Umrao Singh) should please withdraw these remarks.

**Sardar Umrao Singh**—Sir, I withdraw.

**ਸਰਦਾਰ ਨਰਿੰਦਰ ਸਿੰਘ**—ਸਪੀਕਰ ਸਾਹਿਬ, ਤੁਹਾਡੀ ਅਤੇ ਆਨਰੇਬਲ ਮੈਂਬਰ ਸਾਹਿਬਾਨ ਦੀ ਇਕੋ ਜਿੰਨੀ ਹੀ ਰਿਸਪੈਕਟ ਇਸ ਹਾਊਸ ਵਿਚ ਹੈ ਪਰ ਜਦ ਕੋਈ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਕਰਦਾ ਹੈ ਤਾਂ ਤੁਸੀਂ ਟਚੀ ਹੋ ਜਾਂਦੇ ਹੋ । ਦੂਜਿਆਂ ਦੇ ਮਸਲੇ ਤੇ ਤੁਸੀਂ ਬੋਲਣ ਦਾ ਮੌਕਾ ਨਹੀਂ ਦਿੰਦੇ । (ਵਿਘਨ) ਆਪਣੇ ਮਸਲੇ ਤੇ ਤੁਸੀਂ ਟਚੀ ਹੋ ਜਾਂਦੇ ਹੋ (ਸ਼ੋਰ) (ਸਰਦਾਰ ਸਰੂਪ ਸਿੰਘ ਅਤੇ ਸਰਦਾਰ ਗੁਰਬਚਨ ਸਿੰਘ ਵਲੋਂ ਵਿਘਨ) (ਸ਼ੋਰ)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ

ਖੜੇ ਹੋ ਗਏ ਅਤੇ ਕੁਝ ਸੁਣਾਈ ਨਹੀਂ ਦਿਤਾ।)

**ਸਰਦਾਰ ਗੁਰਮੀਤ ਸਿੰਘ**—ਆਨ ਏ ਪੁਆਇੰਟ ਆਫ ਆਰਡਰ, ਸਰ...(ਵਿਘਨ)

**Mr. Speaker**—Yes, Sardar Gurmit Singh.

(ਸਰਦਾਰ ਗੁਰਮੀਤ ਸਿੰਘ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ) (ਵਿਘਨ) (ਬਹੁਤ ਸ਼ੋਰ)

(ਚੌਧਰੀ ਤੁਲਸੀ ਰਾਮ ਤੇ ਵੈਦ ਕਰਤਾਰ ਸਿੰਘ ਵਲੋਂ ਵਿਘਨ)

**चौधरी बलबीर सिंह**—आन ए प्वायंट आफ आर्डर। मैं, अध्यक्ष महोदय, यह व्यवस्था का प्रश्न उठाता हूं कि आप ने जो ऐडजर्नमैंट मोशन आऊट आफ आर्डर करार दी है हम उस के बारे में बात नहीं कर सकते लेकिन आप ने इस ऐडजर्नमैंट मोशन को रिजैक्ट करते समय जो दलील दी है उस के बारे में मैं बात करना चाहता हूं (विघ्न, शोर) आप ने ऐडजर्नमैंट मोशन को रिजैक्ट किया तो यह कहा...(विघन, शोर)

**Mr. Speaker**—This is not open to discussion (interruption, noise)

**चौधरी बलबीर सिंह**—उस ऐडजर्नमैंट मोशन को आप ने रिजैक्ट कर दिया और वजह यह दी कि यह रीसैंट अकरेंस का मैटर नहीं है तो मैं यह कहना चाहता हूं कि तीन दिन से हड़ताल जारी है आप ने जो रूलिंग दिया है मैं उस को चैलंज नहीं करता (विघन) लेकिन जो आप ने दलील दी है रद्द करते समय उस को (विघन) चैलंज करता हूं। (शोर)

**Mr. Speaker**—No discussion please. (interruptions,) (noise)
No interruptions please. (Furore in the House)

**Sardar Gurmit Singh**—On a point of order, Sir. (interruptions.)

**Mr. Speaker**—Sardar Gurmit Singh is on a point of order.
(Interruptions and noise in the House).

**Captain Rattan Singh**—Sir, you had already called upon the hon. Member Sardar Gurmit Singh when he rose on a point of order, but the hon. Member gave way to Chudhri Balbir Singh. I have not got your ruling on my point of order.

ਮੇਰਾ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਇਹ ਹੈ ਕਿ ਜੇਕਰ ਕੋਈ ਮੈਂਬਰ ਅਕਾਰਡਿੰਗ ਟੂ ਰੂਲਜ਼ ਪੁਆਇੰਟ ਆਫ ਆਰਡਰ ਉਠਾਉਂਦਾ ਹੈ ਤਾਂ ਕੀ ਉਸ ਨੂੰ ਇਜਾਜ਼ਤ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ**—ਪੁਆਇੰਟ ਆਫ ਆਰਡਰ ਉਠਾਇਆ ਜਾ ਸਕਦਾ ਹੈ। (A point of order can be raised.)

**Captain Rattan Singh**—Sir, you did not permit Sardar Umrao Singh to raise his point of Order. (Interruptions and Noise)

**ਇਕ ਆਵਾਜ਼**—ਗੌਰਮੈਂਟ ਬਾਹਰ ਇਨਸਾਫ ਨਹੀਂ ਦੇ ਰਹੀ ਤੇ ਤੁਸੀਂ, ਸਪੀਕਰ ਸਾਹਿਬ, ਹਾਊਸ ਦੇ ਅੰਦਰ ਇਨਸਾਫ਼ ਨਹੀਂ ਦੇ ਰਹੇ (ਵਿਘਨ) (ਸ਼ੋਰ) (ਆਵਾਜ਼ਾਂ---ਸ਼ੇਮ ਸ਼ੇਮ)

---

## WALK-OUT

**ਸ੍ਰੀ ਸਪੀਕਰ**—ਰੂਲਿੰਗ ਤੇ ਬਹਿਸ ਨਹੀਂ ਹੋ ਸਕਦੀ । (A ruling from the Chair is not open to discussion.)

**Captain Rattan Singh**—Sir, he did not want to say any thing about your ruling. (Interruptions and Noise in the House). Sir, we are forced to withdraw from the House (Noise-Loud Noise).

*(At this stage, Members of the Congress party staged a walk-out. There was uproar in the House when the Members of the Congrese party were withdrawing from the House).*

(ਸ਼ੋਰ)———(ਵਿਘਨ)—

**ਕਾਮਰੇਡ ਸੱਤ ਪਾਲ ਡਾਂਗ**—ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ 112 (2) ਦੇ ਹੇਠ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਕਿ ਇਸ ਐਜੰਡੇ ਦਾ ਅਗਲਾ ਆਈਟਮ ਲਿਆ ਜਾਵੇ, ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਗੱਲ ਬਿਲ-ਕੁਲ ਸਾਫ਼ ਹੋ ਚੁਕੀ ਹੈ ਕਿ ਉਥੇ ਐਲੀਬੀ ਦੀ ਪਲੀ ਲਈ ਗਈ । ਦੋ ਅਫਸਰਾਂ ਨੇ ਗਵਾਹੀ ਦਿਤੀ ਹੈ, ਸਾਰਿਆਂ ਦੇ ਸਾਹਮਣੇ ਉਸ ਨੇ ਇਸ਼ਾਰਾ ਕੀਤਾ ਅਤੇ ਉਸ ਤੋਂ ਬਾਅਦ ਅਟੈਕ ਹੋਇਆ, ਹਰਭਗਵਾਨ ਦੀ ਅਰੈਸਟ ਹੋਣੀ ਚਾਹੀਦੀ ਸੀ । ਤੁਸੀਂ ਭਾਵੇਂ ਇਕ ਐਡਜਰਨਮੈਂਟ ਮੋਸ਼ਨ ਦੇ ਸਿਲਸਿਲੇ ਵਿਚ ਰੂਲਿੰਗ ਦੇ ਚੁਕੇ ਹੋ, ਪਰ ਮੌਜੂਦਾ ਹਾਲਾਤ ਦੇ ਤਹਿਤ ਆਪ ਨੂੰ ਰੀਵਾਈਜ਼ ਕਰਨ ਦਾ ਵੀ ਹਕ ਹੈ । ਮੈਂ ਏਥੇ ਤੁਹਾਡੀ ਤਸੱਲੀ ਕਰਾਉਣ ਲਈ ਉਹ ਹਿਸਾ ਪੜ੍ਹਦਾ ਹਾਂ—

should have been and should be arrested without any further delay.

**ਮੁੱਖ ਮੰਤਰੀ**—ਸਪੀਕਰ ਸਾਹਿਬ, ਇਹ ਇਕ ਸਬਜੁਡਿਸ ਕੇਸ ਹੈ । ਕਿਸੇ ਢੰਗ ਨਾਲ ਕੋਡ ਆਫ ਕਰਿਮੀਨਲ ਪ੍ਰੋਸੀਜਰ ਦੇ ਵਿਚ ਕੋਈ ਤਬਦੀਲੀ ਨਹੀਂ ਕੀਤੀ ਜਾ ਸਕਦੀ । ਇਨਵੈਸਟੀਗੇਸ਼ਨ ਦਾ ਜਿੱਥੋਂ ਤੱਕ ਸਵਾਲ ਹੈ ਕਿ ਹ ਪੁਲਿਸ ਦਾ ਕੰਮ ਹੈ । ਉਹ ਉਸ ਨੂੰ ਫੜਨ ਜਾਂ ਛੱਡਨ । ਪਰ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਹਰਭਗਵਾਨ ਕਸੂਰਵਾਰ ਹੈ ਜਾਂ ਨਹੀਂ ਹੈ । ਇਹ ਇਕ ਜ਼ਾਬਤੇ ਦੀ ਗੱਲ ਹੈ ਕਿਵੇਂ ਕਿਸੇ ਪਾਰਟੀਬਾਜ਼ੀ ਦੇ ਵਿਚ ਲਿਆਕੇ ਕਿਸੇ ਨੂੰ ਕੁਝ ਕਿਹਾ ਜਾਵੇ ? ਇਹ ਮੁਨਾਸਿਬ ਨਹੀਂ ਕਿ ਜਿਸ ਦੀ ਅਜੇ ਪੜਤਾਲ ਮੁਕੰਮਲ ਨਹੀਂ ਹੋਈ ਉਸ ਤੇ ਐਵੇਂ ਟੀਕਾ ਟਿੱਪਣੀ ਕੀਤੀ ਜਾਵੇ । ਇਹ ਇਕ ਪੁਲੀਟੀਕਲ ਸਟੰਟ ਹੈ । ਇਨਵੈਸਟੀਗੇਸ਼ਨ ਕਰਕੇ ਪੁਲੀਸ ਅਸਲੀਅਤ ਫਾਈਡ ਆਊਟ ਕਰੇਗੀ । ਸਾਡਾ ਇਸ ਮੁਆਮਲੇ ਨਾਲ ਕੋਈ ਲਗਾਉ ਨਹੀਂ ਹੋਣਾ ਚਾਹੀਦਾ, ਪੁਲਿਸ ਉਸ ਨੂੰ ਫੜੇ ਜਾਂ ਛਡੇ । ਕਲ ਨੂੰ ਜੇ ਕੋਈ ਕਹੇ ਕਿ ਡਾਂਗ ਸਾਹਿਬ ਨੂੰ ਫੜ ਲਓ ਤਾਂ ਕੀ ਅਸੀਂ ਐਸਾ ਕਰਾਂਗੇ ?

ਮੈਂ ਪਹਿਲਾਂ ਵੀ ਕਿਹਾ ਸੀ ਕਿ ਜਦੋਂ ਤਾਈਂ ਇਹ ਸਾਬਤ ਨਾ ਹੋ ਜਾਵੇ ਕਿ ਕਿਸੇ ਨੇ ਅਫੈਂਸ ਕਮਿਟ ਕੀਤਾ ਹੈ ਜਾਂ ਨਹੀਂ, ਅਸੀਂ ਕਿਵੇਂ ਕੋਈ ਫੈਸਲਾ ਕਰ ਸਕਦੇ ਹਾਂ। ਸਪੀਕਰ ਸਾਹਿਬ, ਮੈਂ ਬੜਾ ਖੁਸ਼ ਹਾਂ ਕਿ ਤੁਸੀਂ ਇਹ ਕੇਸ ਪ੍ਰਿਵਿਲੇਜ ਕਮੇਟੀ ਦੇ ਸਪੁਰਦ ਕਰਨ ਦਾ ਫੈਸਲਾ ਕੀਤਾ ਹੈ। ਸਾਰੀ ਗੱਲ ਦਾ ਉਥੇ ਨਿਰਨਾ ਹੋ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ**—ਮੈਂ ਸਪੀਕਰ ਸਾਹਿਬ, ਇਨ੍ਹਾਂ ਤੋਂ ਪੁਛਦਾ ਹਾਂ ਕਿ ਜੇ ਦੋ ਮੈਂਬਰ ਕਹਿਣ ਜਿਹੜੇ ਗਜ਼ਟਿਡ ਅਫਸਰ ਹੋਣ ਉਹ ਕਹਿਣ ਕਿ ਅਸੀਂ ਮੌਕੇ ਤੇ ਵੇਖਿਆ, ਪੁਲਿਸ ਕਹੇ, ਫੇਰ ਵੀ ਉਹ ਕਾਫੀ ਨਹੀਂ ਸਮਝਦੇ !

**ਮੁੱਖ ਮੰਤਰੀ**—ਐਵੀਡੈਂਸ ਜਿਹੜੀ ਰੀਕਾਰਡ ਕੀਤੀ ਜਾਂਦੀ ਹੈ, ਉਹਦੇ ਲਈ ਇਕੋ ਹੀ ਪ੍ਰੋਸੀਜਰ ਹੈ ਭਾਵੇਂ ਕੋਈ ਆਰਡਨਰੀ ਆਫੀਸ਼ਲ ਹੋਵੇ ਜਾਂ ਗਜ਼ਟਿਡ ਅਫਸਰ ਹੋਵੇ। ਪਰ ਇਹ ਕਿਵੇਂ ਪਰੀਜ਼ਿਊਮ ਕੀਤਾ ਜਾ ਸਕਦਾ ਹੈ ਕਿ ਗਜ਼ਟਿਡ ਅਫਸਰ ਜੋ ਕੁਝ ਵੀ ਕਹੇਗਾ ਠੀਕ ਹੀ ਹੋਵੇਗਾ।

**चौधरी बलबीर सिंह**—On a point of order Sir, मेरा पवायंट आफ आर्डर यह है कि चीफ मिनिस्टर साहिब ने कहा है कि इस मुआमले की कानून के मुताबिक इन्क्वायरी होगी। हम हर रोज़ देखते हैं कि स्ट्राईक्स होती हैं, संगीन जुरायम की शिकायतें आती हैं, कम्पलेंटस आती हैं कि अच्छे अच्छे आदमियों की पगड़ियां तक उतारी जाती हैं (विघन) कानून को बहुत बार गलत इस्तेमाल किया जाता है। किसी भी एफ. आई. आर. में सही इंदराज नहीं होता। पुलिस वाले अपनी इच्छा के मुताबिक रिकार्ड बनाते हैं, कानून की उन्हें कोई परवाह नहीं होती। कोर्ट में जाने से पहले प्राईमेफिशाई कार्रवाई होती है। अगर कोई गलत बयानी हो भी जाये तो पुलिस जब भी चाहे इन्क्वायरी करवा सकती है, कानून बने हुये हैं... (शोर)

**ਸਰਦਾਰ ਕਿਰਪਾਲ ਸਿੰਘ**—ਆਨ ਏ ਪੁਆਇੰਟ ਆਫ ਆਰਡਰ ਸਰ। ਮੈਂ ਇਕ ਗੱਲ ਦਾ ਨਿਰਨਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਆਪਣੇ ਬਿਆਨ ਵਿਚ ਕਿਹਾ ਕਿ ਜੇ ਕੋਈ ਡਾਂਗ ਸਾਹਿਬ ਦੇ ਬਰਖਿਲਾਫ ਸ਼ਹਾਦਤ ਦੇ ਦੇਵੇ ਤਾਂ ਉਨ੍ਹਾਂ ਨੂੰ ਫੜ ਲਿਆ ਜਾਵੇਗਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਅਰੈਸਟ ਦਾ ਸਵਾਲ ਹੈ, ਇਹ ਕਿਸ ਦੇ ਪਰਵਿਊ ਵਿਚ ਆਉਂਦਾ ਹੈ। ਇਨਕੁਆਇਰੀ ਅਫਸਰ ਦੇ ਜਾਂ ਸਰਕਾਰ ਦੇ। ਜਦੋਂ ਇਕ ਗੱਲ ਕਰਿਮਨਲ ਕੋਡ ਆਫ ਕੰਡਕਟ ਦੇ ਵਿਚ ਆ ਗਈ ਤਾਂ——(ਵਿਘਨ)

**ਮੁੱਖ ਮੰਤਰੀ**—ਮੈਂ ਤਾਂ ਡਾਂਗ ਸਾਹਿਬ ਦੀ ਇਕ ਮਿਸਾਲ ਦਿੱਤੀ ਸੀ, ਕਿ ਸੁਣੀ ਸੁਣਾਈ ਗਲ ਤੇ ਕੋਈ ਐਕਸ਼ਨ ਨਹੀਂ ਲਿਆ ਜਾ ਸਕਦਾ——(ਵਿਘਨ)

**ਸਰਦਾਰ ਕਿਰਪਾਲ ਸਿੰਘ**—ਮੇਰੇ ਪੁਆਇੰਟ ਆਫ ਆਰਡਰ ਦਾ ਕੀ ਫੈਸਲਾ ਆਪ ਨੇ ਕੀਤਾ——(ਵਿਘਨ)

**ਕਾਮਰੇਡ ਸੱਤਪਾਲ ਡਾਂਗ**—ਇਹ ਗੱਲ ਕਿਸੇ ਦੇ ਮੂੰਹੋਂ ਨਹੀਂ ਨਿਕਲੀ ਨਾ ਹੀ ਸੁਣੀ ਸੁਣਾਈ ਹੈ, ਇਨ੍ਹਾਂ ਅਫਸਰਾਂ ਦੇ ਸਾਹਮਣੇ ਉਹ ਜੀਪ ਵਿਚ ਆਇਆ ਅਤੇ ਉਹ ਇਸ਼ਾਰਾ ਕਰਕੇ ਚਲਾ ਗਿਆ, ਇਸ ਤੋਂ ਬਾਅਦ ਮਾਰ ਕੁਟਾਈ ਸ਼ੁਰੂ ਹੋਈ। ਇਹ ਉਨ੍ਹਾਂ ਦਾ ਬਿਆਨ ਹੋਇਆ ਹੈ।

## CALL ATTENTION NOTICES

**Mr. Speaker**—Call Attention Notice No. 339 is by Nawab Iftikhar Ali Khan,

**H. H. Nawab Iftikhar Ali Khan** (Malerkotla)—Sir, I beg to draw the attention of the Government towards an urgent matter of public importance, namely, the bifurcation of Punjab Wakaf Board. The Wakaf properties are lying neglected and are occupied by unauthorised persons. The Government may be asked to make a statement as to the steps the Government intend to take to complete the bifurcation on income and location basis and also reconstitution of the Board.

**Mr. Speaker**—Admitted. The Minister concerned may please make a statement.

The next Call Attention Notice (No. 378) is by Comrade Satya Pal Dang.

**ਕਾਮਰੇਡ ਸੱਤ ਪਾਲ ਡਾਂਗ**—ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਅੰਮ੍ਰਿਤਸਰ ਸੂਗਰ ਮਿਲਜ਼, ਛੇਹਰਟਾ, ਦੇ ਸਾਹਮਣੇ ਲੇਬਰ ਕਾਲੋਨੀ ਦੇ ਸੈਂਕੜੇ ਮਜ਼ਦੂਰ ਕਿਰਾਏਦਾਰਾਂ ਵਿਚ ਖਾਸ ਕਰਕੇ ਅਤੇ ਇਲਾਕੇ ਦੀ ਮਜ਼ਦੂਰ ਸ਼ਰੇਣੀ ਵਿਚ ਆਮ ਕਰਕੇ ਪੀ. ਡਬਲੀਉ. ਡੀ. ਦੇ ਅਧਿਕਾਰੀਆਂ ਦੁਆਰਾ ਕਾਲੋਨੀ ਦੀਆਂ ਅੰਦਰਲੀਆਂ ਗਲੀਆਂ ਵਿਚ ਸਟਰੀਟ ਲਾਈਟ ਦਾ ਪ੍ਰਬੰਧ ਨਾ ਕੀਤੇ ਜਾਣ ਦੇ ਕਾਰਣ ਭਾਰੀ ਅਸੰਤੁਸ਼ਟਤਾ ਫੈਲ ਚੁਕੀ ਹੈ ।

ਇੰਡਸਟਰੀਅਲ ਹਾਊਸਿੰਗ ਸਕੀਮ ਦੇ ਅਨੁਸਾਰ ਇਹ ਕਾਲੋਨੀ ਬਹੁਤ ਸਾਲ ਪਹਿਲਾਂ ਪੀ. ਡਬਲੀਊ. ਡੀ. ਦੁਆਰਾ ਬਣਾਈ ਗਈ ਸੀ । ਮਜ਼ਦੂਰ ਉਸ ਵੇਲੇ ਤੋਂ ਹੀ ਸਟਰੀਟ ਲਾਈਟ ਦੀ ਮੰਗ ਕਰਦੇ ਆ ਰਹੇ ਹਨ । ਜਦੋਂ ਪੀ. ਡਬਲੀਊ. ਡੀ. ਦੇ ਅਧਿਕਾਰੀਆਂ ਨੇ ਬਹੁਤ ਦੇਰ ਤਕ ਇਹ ਕੰਮ ਨਾਂ ਕੀਤਾ ਤਾਂ ਮਿਊਨਿਸਪਲ ਕ ੇਟੀ, ਛੇਹਰਟਾ ਨੇ ਇਹ ਕੰਮ ਕਰਨ ਦਾ ਫੈਸਲਾ ਕੀਤਾ । ਪਰੰਤੂ ਦੋ ਸਾਲ ਪਹਿਲਾਂ ਜਦੋਂ ਮਿਊਨਿਸਪਲ ਕਮੇਟੀ ਸਟਰੀਟ ਲਾਈਟ ਦੇਣ ਨੂੰ ਤਿਆਰ ਸੀ ਤਾਂ ਪੀ. ਡਬਲੀਊ. ਡੀ. ਦੇ ਅਧਿਕਾਰੀਆਂ ਨੇ ਉਸ ਨੂੰ ਇਹ ਕੰਮ ਕਰਨ ਤੋਂ ਰੋਕ ਦਿੱਤਾ । ਇਹ ਵਾਅਦਾ ਕੀਤਾ ਗਿਆ ਕਿ ਪੀ. ਡਬਲੀਊ. ਡੀ. ਛੇਤੀ ਤੋਂ ਛੇਤੀ ਇਹ ਕੰਮ ਕਰ ਦੇਵੇਗੀ ਬਸ਼ਰਤੇ ਕਿ ਮਿਊਨਿਸਪਲ ਕਮੇਟੀ, ਛੇਹਰਟਾ ਇਹ ਜ਼ਮੇਵਾਰੀ ਲਵੇ ਕਿ ਇਹ ਆਵਰਤਕ, ਖਰਚ ਸਹਿਨ ਕਰੇਗੀ । ਇਹ ਵੀ ਕਿਹਾ ਕਿ ਅਨੁਮਾਨ ਤਿਆਰ ਸਨ ਅਤੇ ਮਿਊਨਿਸਪਲ ਕਮੇਟੀ ਦੁਆਰਾ ਜ਼ਿੰਮੇਵਾਰੀ ਲੈਣ ਸਾਰ ਕੰਮ ਸ਼ੁਰੂ ਕੀਤਾ ਜਾਵੇਗਾ । ਕਮੇਟੀ ਨੇ ਤੁਰਤ ਇਹ ਜ਼ੁਮੇਵਾਰੀ ਲੈ ਲਈ ਪਰੰਤੂ ਕੁਝ ਨਾ ਕੀਤਾ ਗਿਆ ।

ਸ੍ਰੀ ਸੱਤ ਪਾਲ ਡਾਂਗ ਨੇ ਚੀਫ ਇੰਜੀਨੀਅਰ, ਪੀ. ਡਬਲੀਊ. ਡੀ. (ਬੀ. ਐਂਡ ਆਰ.) ਪਟਿਆਲਾ ਦੇ ਨਾਂ ਕਈ ਚਿੱਠੀਆਂ ਲਿਖੀਆਂ ਪਰ ਉਨ੍ਹਾਂ ਵਲੋਂ ਕੋਈ ਉਤਰ ਵੀ ਨਹੀਂ ਆਇਆ । ਰਜਿ-ਸਟਰੀ ਕੀਤੀ ਹੋਈ ਏ. ਡੀ. ਚਿਤਾਵਨੀ ਦੇ ਉੱਤਰ ਵਿਚ ਸ੍ਰੀ ਸੱਤ ਪਾਲ ਨੂੰ ਚੀਫ ਇੰਜੀਨੀਅਰ ਦੁਆਰਾ ਇਹ ਦੱਸਿਆ ਗਿਆ ਕਿ ਕੇਸ ਸਰਕਾਰ ਕੋਲ ਪ੍ਰਸਾਸ਼ਕੀ ਪ੍ਰਵਾਨਗੀ ਲਈ ਵਿਚਾਰ ਅਧੀਨ ਪਿਆ ਹੋਇਆ ਹੈ ।

ਬਜਟ ਸਮਾਗਮ ਦੇ ਦੌਰਾਨ ਸ੍ਰੀ ਸੱਤ ਪਾਲ ਡਾਂਗ ਨੇ ਇਸ ਕੇਸ ਦੇ ਸਕੱਤਰ, ਪੀ. ਡਬਲੀਊ. ਡੀ. ਸਕੱਤਰ ਹਾਊਸਿੰਗ ਨਾਲ ਵਿਚਾਰ ਕੀਤੀ ਪਰ ਅਜੇ ਤਕ ਉਸ ਦਾ ਕੋਈ ਨਤੀਜਾ ਨਹੀਂ ਨਿਕਲਿਆ। ਦਰ ਅਸਲ ਇਕ ਸਟੇਜ ਤੇ ਸਕੱਤਰ ਹਾਊਸਿੰਗ ਦੁਆਰਾ ਸ੍ਰੀ ਡਾਂਗ ਨੂੰ ਇਹ ਸੂਚਨਾ ਦਿਤੀ ਗਈ ਕਿ ਫਾਈਲ ਗੁੰਮ ਸੀ। ਬਾਅਦ ਵਿਚ ਉਸ ਨੂੰ ਇਹ ਸੂਚਨਾ ਦਿਤੀ ਗਈ ਕਿ ਫਾਈਲ ਲਭ ਪਈ ਹੈ ਪਰ ਉਸ ਵਿਚੋਂ ਕੁਝ ਕਾਗਜ਼ ਗੁੰਮ ਸਨ।

ਇਸੇ ਸਮੇਂ ਦੇ ਦੌਰਾਨ ਛੇਹਰਟਾ ਦੇ ਕਾਮਿਆਂ ਵਿਚ ਇਸ ਢਿਲ ਦੇ ਕਾਰਣ ਬਹੁਤ ਰੋਸ ਪਾਇਆ ਗਿਆ ਹੈ ਜਿਹੜੇ ਕਿ ਹੁਣ ਇਸ ਮਾਮਲੇ ਤੇ ਵਖਾਵੇ ਆਦਿ ਕਰਨ ਦੀ ਯੋਜਨਾ ਬਣਾ ਰਹੇ ਹਨ।

ਇਸ ਮਾਮਲੇ ਦੀ ਤਤਪਰਤਾ ਨੂੰ ਮੁੱਖ ਰਖਦਿਆਂ ਕਿਰਪਾ ਕਰਕੇ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ।

**ਸ੍ਰੀ ਸਪੀਕਰ**—ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(ਕਾਲ ਅਟੈਨਸ਼ਨ ਮੋਸ਼ਨਜ਼ ਨੰ: 349, 350 ਸਬੰਧਤ ਮੈਂਬਰਾਂ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਮੂਵ ਨਾ ਕੀਤੀਆਂ ਜਾ ਸਕੀਆਂ।)

## CALL ATTENTION NOTICE No. 355

**ਚੌਧਰੀ ਸਤ ਦੇਵ**—ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਅਬੋਹਰ ਡਵੀਜ਼ਨ ਦੀਆਂ ਨਹਿਰਾਂ ਵਿਚ ਕੱਟ ਕਰਕੇ ਅਖੀਰ ਦੇ ਟੇਲਾਂ ਤੇ ਰਹਿਣ ਵਾਲੇ ਕਿਸਾਨਾਂ ਨੂੰ ਤਬਾਹ ਕੀਤਾ ਜਾ ਰਿਹਾ ਹੈ। ਅਬੋਹਰ ਡਵੀਜ਼ਨ ਦੇ ਰਾਜਬਾਹਾ—ਮਲੂਕਾ-ਪੰਜਾਬ-ਲਾਂਬੀ ਵਿਚ ਪਿਛਲੇ ਹਫਤੇ ਦੋ ਤਿੰਨ ਕਟ ਕੀਤੇ ਜਾ ਚੁਕੇ ਹਨ। ਪਰ ਅਜੇ ਤਕ ਉਨ੍ਹਾਂ ਕਟ ਕਰਨ ਵਾਲਿਆਂ ਵਿਰੁਧ ਮਹਿਕਮਾ ਨਹਿਰ ਅਤੇ ਪੁਲਸ ਦੁਆਰਾ ਕੋਈ ਕਾਰਵਾਈ ਨਹੀਂ ਕੀਤੀ ਗਈ। ਆਖਰੀ ਟੇਲ ਦੇ ਪਿੰਡ ਆਸਮਾਨ ਖੇੜਾ, ਭੰਗਰ ਖੇੜਾ ਗੁਮਜਾਲ, ਦੀਵਾਨ ਖੇੜਾ, ਪੰਜਾਵਾ, ਕੱਲਰ ਖੇੜਾ, ਕੋਇਲ ਖੇੜਾ ਆਦਿ ਦੇ ਕਿਸਾਨਾਂ ਨੇ ਮਹਿਕਮਾ ਨਹਿਰ ਅਤੇ ਪੁਲਸ ਨੂੰ ਲਿਖ ਕੇ ਦਿੱਤਾ ਸੀ ਅਤੇ 1967-68, 1968-69 ਵਿਚ ਇਨ੍ਹਾਂ ਨਹਿਰਾਂ ਤੇ 30-35 ਕਟ ਕੀਤੇ ਗਏ ਅਤੇ ਦਿਨ ਦਿਹਾੜੇ ਨਜਾਇਜ਼ ਨਾਕੇ ਲਗਾਉਂਦੇ ਪੁਲਸ ਨੂੰ ਅਤੇ ਮਹਿਕਮਾ ਨਹਿਰ ਦੇ ਅਫਸਰਾਂ ਨੂੰ ਨਾਲ ਲਿਜਾਕੇ ਪਕੜਵਾਇਆ ਗਿਆ ਪਰ ਇਹ ਕੱਟ ਅਤੇ ਨਾਕੇ ਪੁਲਸ ਨਾਲ ਮਿਲ ਕੇ ਕੀਤੇ ਜਾਣ ਦੇ ਕਾਰਣ ਅਜ ਤਕ ਇਨ੍ਹਾਂ ਦੇ ਖਿਲਾਫ਼ ਕੋਈ ਗ੍ਰਿਫਤਾਰੀ ਨਹੀਂ ਕੀਤੀ ਜਾ ਸਕੀ। ਨਾ ਹੀ ਮਹਿਕਮਾ ਨਹਿਰ ਦੁਆਰਾ ਅਜ ਤਕ ਕਿਸੇ ਕੱਟ ਕਰਨ ਵਾਲੇ ਤੇ ਕੋਈ ਤਾਵਾਨ ਪਾਇਆ ਗਿਆ ਹੈ। ਕਟ ਕਰਕੇ ਇਨ੍ਹਾਂ ਕਿਸਾਨਾਂ ਨੂੰ ਤਬਾਹ ਕੀਤਾ ਜਾਂਦਾ ਹੈ ਜਿਸ ਨਾਲ ਦੇਸ਼ ਦਾ ਬੜਾ ਭਾਰੀ ਨੁਕਸਾਨ ਹੁੰਦਾ ਹੈ ਪਰ ਸਖਤੀ ਨਾਲ ਕਦਮ ਕਿਉਂ ਨਹੀਂ ਉਠਾਇਆ ਜਾਂਦਾ। ਸਰਕਾਰ ਇਸ ਦਾ ਜਵਾਬ ਦੇਵੇ।

**ਸ੍ਰੀ ਸਪੀਕਰ**—ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please. make a statement.)

(ਕਾਲ ਅਟੈਨਸ਼ਨ ਮੋਸ਼ਨ ਨੰਬਰ 356 ਸਬੰਧਤ ਮੈਂਬਰ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਾ ਕੀਤੀ ਜਾ ਸਕੀ)

## STATEMENTS IN REPLY TO CALL ATTENTION NOTICES LAID ON THE TABLE

**ਸ੍ਰੀ ਸਪੀਕਰ**—ਹੁਣ ਉਯੋਗ ਮੰਤਰੀ ਕੁਝ ਕਾਗਜ਼ ਮੇਜ਼ ਤੇ ਰਖਣਗੇ। (Now the Minister for jndustries will lay some papers on the Table of the House.)

**ਉਦਯੋਗ ਮੰਤਰੀ (ਸ੍ਰੀ ਬਲਰਾਮ ਦਾਸ ਟੰਡਨ)**—ਸਪੀਕਰ ਸਾਹਿਬ, ਮੈਂ ਆਪ ਦੀ ਇਜਾਜ਼ਤ ਨਾਲ ਕਾਲ ਅਟੈਨਸ਼ਨ ਮੋਸ਼ਨਜ਼ ਨੰ: 241, 270 ਅਤੇ 282 ਦੇ ਜਵਾਬ ਮੇਜ਼ ਤੇ ਰਖਦਾ ਹਾਂ।

## CALL ATTENTION NOTICE NO. 241

**Shri Kewal Krishan**—I beg to draw the attention of the Government towards an urgent matter of public importance, namely, that last month a Government servant i.e. a Patwari was mercilessly beaten and humiliated in a village of Police Station Mukerian and there after the President of the Mukerian Truck Union was also badly beaten and humiliated. The culprit has not been arrested so far. It appears that he is not being arrested deliberately. The people are feeling restless. They feel that if the culprit is not caught immediately, the miscreants will be emboldened and it will spread restlessness among the people.

**Sardar Gurnam Singh**—It is reported that Ujagar Singh Patwari posted in Halqa Dhamian, PS Mukerian was on very friendly terms with Bhagwan Singh; a notorious bad character of village Galrehan, PS Mukerian. On 17-3-69, Ujagar Singh purchased a bottle of liquor and accompanied Bhagwan Singh to his village. They got drunk and in a drunken condition Bhagwan Singh ordered Ujagar Singh to remove his pant and gave him some beating. Ujagar Sihgh (Patwari) then reported the matter to Police on which case FIR NO. 33 dated 22-3-69 u/s 506/343/352/323 IPC was registered at PS Mukerien and Bhagwan Singh was arrested on 7-4-1969. Ujagar Singh was not performing any official duty, when he was beaten. Actually, he had gone to take wine at the house of Bhagwan Singh. Police has also received information that Ajudhya Nath, President, Truck Union, Mukerian, was also assaulted by Bhagwan Singh. Allegation that Police was deliberately avoiding arrest is completely baseless as the accused has already been arrested. Since the conduct of Ujagar Singh Patwari was highly objectionable, Deputy Commissioner, Hoshiarpur, has been requested to take suitable action against him.

(ਇਹ ਰਿਪੋਰਟ ਕੀਤਾ ਗਿਆ ਹੈ ਕਿ ਉਜਾਗਰ ਸਿੰਘ ਪਟਵਾਰੀ, ਜਿਹੜਾ ਕਿ ਹਲਕਾ ਧਮੀਆਂ ਥਾਣਾ ਮੁਕੇਰੀਆਂ ਵਿਚ ਤੈਨਾਤ ਸੀ, ਉਸ ਦੀ ਭਗਵਾਨ ਸਿੰਘ ਨਾਮੀ ਇਕ ਮਸ਼ਹੂਰ ਬਦਮਾਸ਼ ਸਾਕਿਨ ਪਿੰਡ ਗਲਹੇਰਾਂ ਥਾਣਾ ਮੁਕੇਰੀਆਂ ਨਾਲ ਗੂੜ੍ਹੀ ਮਿਤਰਤਾ ਸੀ। 17-3-69 ਨੂੰ ਉਜਾਗਰ ਸਿੰਘ ਨੇ ਸ਼ਰਾਬ ਦੀ ਇਕ ਬੋਤਲ ਖਰੀਦੀ ਅਤੇ ਉਹ ਭਗਵਾਨ ਸਿੰਘ ਨਾਲ ਉਸ ਦੇ ਪਿੰਡ ਗਿਆ। ਉਨ੍ਹਾਂ ਸ਼ਰਾਬ ਪੀਤੀ ਅਤੇ ਨਸ਼ੇ ਦੀ ਹਾਲਤ ਵਿਚ ਭਗਵਾਨ ਸਿੰਘ ਨੇ ਉਜਾਗਰ ਸਿੰਘ ਨੂੰ ਪਤਲੂਨ ਲਾਹੁਣ ਲਈ ਕਿਹਾ ਅਤੇ ਉਸ

ਨੂੰ ਕੁਝ ਕੁੱਟ ਚਾੜ੍ਹੀ । ਉਜਾਗਰ ਸਿੰਘ (ਪਟਵਾਰੀ) ਨੇ ਤਦ ਮੁਆਮਲ ਪੁਲਸ ਨੂੰ ਰਿਪੋਰਟ ਕੀਤਾ ਜਿਸ ਉਤੇ ਕੇਸ ਐਫ. ਆਈ. ਆਰ. ਨੰ: **33** ਮਿਤੀ **22-3-69** ਜ਼ੇਰ ਦਫਾ **506/343/352/323** ਆਈ. ਪੀ. ਸੀ. ਥਾਣਾ ਮੁਕੇਰੀਆਂ ਵਿਚ ਦਰਜ ਕੀਤਾ ਗਿਆ ਅਤੇ ਭਗਵਾਨ ਸਿੰਘ ਨੂੰ **7-4-69** ਨੂੰ ਫੜ ਲਿਆ ਗਿਆ । ਉਜਾਗਰ ਸਿੰਘ ਨੂੰ ਜਦ ਕੁੱਟ ਚਾੜ੍ਹੀ ਗਈ ਤਾਂ ਉਹ ਕੋਈ ਸਰਕਾਰੀ ਡਿਊਟੀ ਨਹੀਂ ਸੀ ਦੇ ਰਿਹਾ । ਅਸਲ ਵਿਚ ਉਹ ਭਗਵਾਨ ਸਿੰਘ ਦੇ ਘਰ ਸ਼ਰਾਬ ਪੀਣ ਲਈ ਗਿਆ ਸੀ। ਪੁਲਸ ਨੂੰ ਇਹ ਸੂਚਨਾ ਵੀ ਮਿਲੀ ਸੀ ਕਿ ਅਜੁਧਿਆ ਨਾਥ, ਪਰਧਾਨ ਟ੍ਰੱਕ ਯੂਨੀਅਨ, ਮੁਕੇਰੀਆਂ ਉਤੇ ਵੀ ਭਗਵਾਨ ਸਿੰਘ ਨੇ ਹਮਲਾ ਕੀਤਾ ਸੀ । ਇਹ ਇਲਜ਼ਾਮ ਕਿ ਪੁਲਸ ਜਾਣ ਬੁਝ ਕੇ ਗਰਿਫਤਾਰੀ ਕਰਨ ਤੋਂ ਟਾਲ ਮਟੋਲ ਕਰ ਰਹੀ ਸੀ, ਬੇ ਬੁਨਿਆਦ ਹੈ । ਕਿਉਂ ਜੋ ਮੁਲਜ਼ਮ ਨੂੰ ਪਹਿਲਾਂ ਹੀ ਗਰਿਫਤਾਰ ਕਰ ਲਿਆ ਗਿਆ ਹੈ । ਕਿਉਂ ਜੋ ਉਜਾਗਰ ਸਿੰਘ ਪਟਵਾਰੀ ਦਾ ਵਿਹਾਰ ਕਾਫੀ ਇਤਰਾਜ ਯੋਗ ਸੀ, ਇਸ ਲਈ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਉਸ ਦੇ ਵਿਰੁੱਧ ਉਚਿਤ ਕਾਰਵਾਈ ਕਰਨ ।)

## CALL ATTENTION NOTICE No. 270

**Sardar Gurbanta Singh**—I beg to draw the attention of the Government towards an urgent matter of public importance, namely, that the Government gives loans to kisans under the Grow More Food Scheme, through its Blocks, but in Jullundur Tehsil these are being given through Lands Mortgage Bank. By this arrangement, the Kisans of Tehsil Jullundur have to pay 3% more interest and before getting the loan the Kisan concerned has to become shareholder of the Bank. Besides this, atleast 12½% is required to be deposited in the Land Mortgage Bank. This mode of grant of loans to Kisans of Jullundur Tehsil is very defective, as the Kisans feel great difficulties in the matter of obtaining loans in this manner resulting in obstacles in the matter of Grow More Food Campaign. The Kisans suffer on this account. The Government should, therefore, enforce the earlier scheme of grant of loans. This important matter requires a statement from the Minister concerned, as to what policy the Government proposes adopting in the interest of Grow More Food Campaign and also with a view to help the Kisans of Jullundur Tehsil.

**Sardar Gurnam Singh :**

The Primary Land Mortgage Bank of Jullundur is advancing loans in the Jullundur Tehsil for wells, tubewells, channels, levelling of land etc. Such loans are being advanced almost all over the State according to needs.

2. The loans are advanced to those farmers, who become A-Class members of the Bank by purchasing atleast one share of the value of Rs. 100/- and by depositing admission fee of Rs. 5/- only. At the time of making application for loan, the farmer has to pay loan fee at the rate of 50 paisa per hundred rupee of the loan subject to a minimum of Rs. 25/-. At the time of advancement of loan, if the loan amount exceeds Rs. 2000/- the farmer concerned is required to purchase more shares so as to raise his share holdings equivalent to 5% of the loan amount. For calculating 5% share money, the originally purchased share is also taken into account for this purpose.

3. It is not correct that a farmer is required to pay 12% of the loan amount. The payment by way of shares and fees comes to about 5%.

4. The lending rate of interest of the Jullundur Primary Co-operative Land Mortgage Bank and other similar Banks is 6% P. A. on loans advanced to the farmers. The lending rate of the State Government on all kinds of loans for agricultural purposes is 6%. The difference between the two kinds of loans is only 1% and not 3% as stated by the Hon'ble Member. This difference in the rate of interest is insignificant when compared to great demand for agricultural credit. It may incidentally be pointed out that the

[Chief Minister]

lending rate of the Land Mortgage Banks of this State is one of the lowest in the country.

5. The procedure of advancing minor irrigation loans of Land Mortgage Banks is not difficult. These institutions of State have done unprecedented work in this State during the year ending 31-3-1969. During this period, the Punjab State Co-operative Land Mortgage Bank have advanced a total loan of Rs. 1062.26 lacs out of which Rs. 717.2 lacs is for tubewells and wells and Rs. 8.11 lacs for the construction of water channels and levelling of land. Major part of the funds which are advanced by the Land Mortgage Banks are collected from sources like, Agricultural Refinance Corporation, Life Insurance Corporation, Commercial Banks and Co-operat ve Banks. The Land Mortgage Banks have to pay interest to these institutions on the funds borrowed from them.

6. Of late, requirements of Agricultural Credit has increased manifold due to the big break through by introduction of high yielding varieties programme with un-ending rise. Credit is required increasingly for various inputs, like fertilizers, seeds, improved agricultural implements, minor irrigation loan etc. State Plans cannot meet such huge demands except by adversely affecting other sectors of economy. The Government have, therefore, to rely on the other institutional credit so that the requirements of the farmers are met in every field of operation. In fact, the Planning Commission has laid great stress on the institutional credit. As such, it has been decided, as a matter of Policy that where Agricultural Refinance Corporation Schemes are in force, other loan facilities are to be kept to the minimum so that these special area development schemes are completed within the scheduled period. In fact areas covered by Agricultural Refinance Corporation Schemes are in advantageous position as there is more intensive distribution of loans.

(ਪ੍ਰਾਇਮਰੀ ਲੈਂਡ ਮੌਰਟਗੇਜ਼ ਬੈਂਕ ਜਲੰਧਰ, ਜਲੰਧਰ ਤਹਿਸੀਲ ਵਿਚ ਖੂਹਾਂ ਲਈ, ਟਿਊਬ-ਵੈਲਾਂ ਲਈ, ਨਾਲੀਆਂ ਲਈ, ਭੂਮੀ ਪੱਧਰ ਕਰਨ ਲਈ ਆਦਿ ਕਰਜ਼ੇ ਦਿੰਦਾ ਹੈ। ਇਹੋ ਜਿਹੇ ਕਰਜ਼ੇ ਤਕਰੀਬਨ ਸਾਰੇ ਰਾਜ ਵਿਚ ਜ਼ਰੂਰਤ ਦੇ ਮੁਤਾਬਿਕ ਦਿੱਤੇ ਜਾਂਦੇ ਹਨ ।

2. ਕਰਜ਼ੇ ਉਨ੍ਹਾਂ ਜ਼ਿਮੀਂਦਾਰਾਂ ਨੂੰ ਦਿੱਤੇ ਜਾਂਦੇ ਹਨ ਜਿਹੜੇ ਕਿ ਘਟੋ ਘਟ 100 ਰੁਪਏ ਦਾ ਹਿੱਸਾ ਖਰੀਦ ਕੇ ਅਤੇ 5 ਰੁਪਏ ਦਾਖਲਾ ਫੀਸ ਜਮਾਂ ਕਰਾਕੇ ਬੈਂਕ ਦੇ ਅੱਵਲ ਨੰਬਰ ਮੈਂਬਰ ਬਣਦੇ ਹਨ। ਕਰਜ਼ੇ ਲਈ ਅਰਜ਼ੀ ਦੇਣ ਵੇਲੇ ਜ਼ਿਮੀਂਦਾਰ ਨੂੰ 50 ਪੈਸੇ ਸੈਂਕੜਾ ਫੀਸ ਦੇ ਤੌਰ ਤੇ ਯਾ ਘਟੋ ਘਟ 25 ਰੁਪਏ ਤਕ ਫੀਸ ਦੇਣੀ ਪੈਂਦੀ ਹੈ ਜੋ ਕਰਜ਼ੇ ਦੀ ਰਕਮ ਵਿਚ ਕਟ ਲਈ ਜਾਂਦੀ ਹੈ। ਜੇਕਰ ਕਰਜ਼ੇ ਦੀ ਰਕਮ 2000 ਰੁਪਏ ਹੋਵੇ ਤਾਂ ਕਰਜ਼ਾ ਦੇਣ ਵੇਲੇ ਜ਼ਿਮੀਂਦਾਰ ਨੂੰ ਇਕ ਹੋਰ ਹਿੱਸਾ ਖਰੀਦਣਾ ਪੈਂਦਾ ਹੈ ਤਾਕਿ ਉਸਦੇ ਹਿੱਸਿਆਂ ਦੀ ਮਾਤਰਾ 5% ਕਰਜ਼ੇ ਦੀ ਰਾਸ਼ੀ ਮੁਤਾਬਿਕ ਵੱਧ ਜਾਵੇ 5% ਹਿੱਸੇ ਦਾ ਪੈਸਾ ਹਿਸਾਬ ਵਿਚ ਲਿਆਉਣ ਲਈ ਪਹਿਲੋਂ ਖਰੀਦੇ ਹਿੱਸੇ ਵੀ ਹਿਸਾਬ ਵਿਚ ਲਏ ਜਾਂਦੇ ਹਨ।

3. ਇਹ ਠੀਕ ਨਹੀਂ ਹੈ ਕਿ ਜ਼ਿਮੀਂਦਾਰ ਨੂੰ $12\frac{1}{2}\%$ ਕਰਜ਼ੇ ਦਾ ਪੈਸਾ ਦੇਣਾ ਪੈਂਦਾ ਹੈ। ਹਿੱਸਿਆਂ ਅਤੇ ਫੀਸ ਦੀ ਅਦਾਇਗੀ ਲਗ ਭਗ 5% ਬਣਦੀ ਹੈ।

4. ਪ੍ਰਾਇਮਰੀ ਕੋਪਰੇਟਿਵ ਲੈਂਡ ਮੌਰਟਗੇਜ਼ ਬੈਂਕ ਜਲੰਧਰ ਅਤੇ ਦੂਜੇ ਇਹੋ ਜਿਹੇ ਬੈਂਕਾਂ ਦੇ ਸੂਦ ਦੀ ਦਰ $7\frac{3}{4}\%$ ਪ੍ਰਤੀ ਸਾਲ ਉਸ ਕਰਜ਼ੇ ਪਰ ਹੈ ਜਿਹੜਾ ਕਿ ਜ਼ਿਮੀਂਦਾਰਾਂ ਨੂੰ ਦਿੱਤਾ ਜਾਂਦਾ ਹੈ। ਸਰਕਾਰ ਦੇ ਸੂਦ ਦੀ ਦਰ ਖੇਤੀ ਬਾੜੀ ਦੇ ਕੰਮਾਂ ਲਈ ਕਰਜ਼ਿਆਂ ਉਤੇ 6% ਹੈ। ਦੋਨੋਂ ਕਿਸਮ ਦੇ ਕਰਜ਼ਿਆਂ ਦੇ ਸੂਦ ਦਾ ਫਰਕ ਕੇਵਲ $1\frac{3}{4}\%$ ਹੈ ਅਤੇ ਜਿਦਾਂ ਕਿ ਮੈਂਬਰ ਸਾਹਿਬ ਨੇ ਕਿਹਾ ਹੈ 3% ਨਹੀਂ। ਖੇਤੀ ਬਾੜੀ ਦੇ ਕੰਮਾਂ ਲਈ ਕਰਜ਼ਿਆਂ ਦੀ ਜ਼ਰੂਰਤ ਨੂੰ ਮੁੱਖ ਰਖਦਿਆਂ ਇਹ ਫਰਕ ਕੋਈ ਖਾਸ ਮਹੱਤਵ ਪੂਰਵਕ ਨਹੀਂ ਹੈ। ਇਥੇ ਇਹ ਵੀ ਦਸਿਆ ਜਾਂਦਾ ਹੈ ਕਿ ਇਸ ਰਾਜ ਵਿਚ ਲੈਂਡ ਮੌਰਟਗੇਜ਼ ਬੈਂਕਾਂ ਦੇ ਸੂਦ ਦੀ ਦਰ ਸਾਰੇ ਮੁਲਕ ਨਾਲੋਂ ਘਟ ਹੈ।

5. ਛੋਟੀ ਸਿੰਚਾਈ ਦੇ ਕੰਮਾਂ ਲਈ ਕਰਜ਼ੇ ਦੇਣ ਦਾ ਤਰੀਕਾ ਜਿਹੜੇ ਕਿ ਲੈਂਡ ਮੌਰਟਗੇਜ਼ ਬੈਂਕ

ਦਿੰਦੇ ਹਨ, ਬਹੁਤ ਸੌਖਾ ਹੈ । 31-3-1969 ਨੂੰ ਖਤਮ ਹੁੰਦੇ ਸਾਲ ਵਿਚ ਇਹੋ ਜਿਹੀਆਂ ਸੰਸਥਾਵਾਂ ਨੇ ਬਹੁਤ ਚੰਗਾ ਕੰਮ ਕੀਤਾ ਹੈ । ਇਸ ਸਮੇਂ ਵਿਚ ਪੰਜਾਬ ਰਾਜ ਦੇ ਕੋਪਰੇਟਿਵ ਲੈਂਡ ਮੋਰਟਗੇਜ਼ ਬੈਂਕ ਨੇ ਕੁਲ 1062.26 ਲੱਖ ਦੇ ਕਰਜ਼ੇ ਦਿੱਤੇ ਹਨ ਜਿਨ੍ਹਾਂ ਵਿਚੋਂ 717.2 ਲੱਖ ਖੂਹਾਂ ਅਤੇ ਟਿਊਬਵੈਲਾਂ ਲਈ ਹਨ ਅਤੇ 8.11 ਲੱਖ ਪਾਣੀ ਦੀਆਂ ਨਾਲੀਆਂ ਅਤੇ ਜ਼ਮੀਨ ਨੂੰ ਪੱਧਰ ਕਰਨ ਲਈ ਹਨ । ਮੁੱਦਰਾ ਦਾ ਵੱਡਾ ਭਾਗ ਜਿਹੜੀ ਕਿ ਲੈਂਡ ਮੋਰਟਗੇਜ਼ ਬੈਂਕ ਦਿੰਦਾ ਹੈ ਐਗਰੀਕਲਚਰਲ ਰੀਫਾਇਨੈਂਸ ਕਾਰਪੋਰੇਸ਼ਨ, ਲਾਈਫ ਇੰਨਸ਼ੋਰੈਂਸ ਕਾਰਪੋਰੇਸ਼ਨ ਅਤੇ ਵਿਉਪਾਰਕ ਬੈਂਕਾਂ ਕੋਲੋਂ ਲਈ ਜਾਂਦੀ ਹੈ । ਇਸ ਪੈਸੇ ਉਤੇ ਲੈਂਡ ਮੋਰਟਗੇਜ਼ ਬੈਂਕ ਇਨ੍ਹਾਂ ਸੰਸਥਾਵਾਂ ਨੂੰ ਸੂਦ ਦਿੰਦਾ ਹੈ ।

6. ਵੱਧ ਉਪਜ ਦੇਣ ਵਾਲੀਆਂ ਕਿਸਮਾਂ ਦੇ ਪ੍ਰੋਗਰਾਮ ਦੀ ਪ੍ਰਫੁਲਤਾ ਹੋਣ ਕਾਰਨ ਖੇਤੀ ਬਾੜੀ ਕਰਜ਼ਿਆਂ ਦੀ ਲੋੜ ਬਹੁਤ ਵੱਧ ਗਈ ਹੈ । ਇਹ ਕਰਜ਼ੇ ਖੇਤੀ ਬਾੜੀ ਨੂੰ ਕਈ ਕਿਸਮ ਦੀਆਂ ਦੇਣਾ ਲਈ ਜਿਦਾਂ ਕਿ ਖਾਦ, ਬੀਜ, ਵਧੀਆ ਕਿਸਮ ਦੇ ਸੰਦ, ਛੋਟੀ ਸਿੰਚਾਈ ਆਦਿ ਲਈ ਦਿੱਤੇ ਜਾਂਦੇ ਹਨ। ਸਰਕਾਰ ਦੀ ਪਲਾਨ ਇਨ੍ਹਾਂ ਜ਼ਰੂਰਤਾਂ ਨੂੰ ਪੂਰਾ ਨਹੀਂ ਕਰ ਸਕਦੀ । ਸਰਕਾਰ ਨੂੰ, ਇਸ ਕਰਕੇ ਇਨ੍ਹਾਂ ਸੰਸਥਾਵਾਂ ਦੇ ਕਰਜ਼ਿਆਂ ਉਤੇ ਜ਼ਿਮੀਂਦਾਰਾਂ ਦੀਆਂ ਲੋੜਾਂ ਨੂੰ ਮੁੱਖ ਰਖਦਿਆਂ ਨਿਰਭਰ ਹੋਣਾ ਪੈਂਦਾ ਹੈ । ਦਰ ਅਸਲ ਕੇਂਦਰ ਦੇ ਪਲਾਨਿੰਗ ਕਮਿਸ਼ਨ ਨੇ ਵੀ ਇਹੋ ਜਿਹੀਆਂ ਸੰਸਥਾਵਾਂ ਤੋਂ ਪੈਸਾ ਲੈਣ ਦਾ ਜ਼ੋਰ ਦਿੱਤਾ ਹੈ । ਇਸ ਨੂੰ ਮੁੱਖ ਰਖਦਿਆਂ ਇਹ ਨੀਤੀ ਦੇ ਤੌਰ ਤੇ ਫੈਸਲਾ ਕੀਤਾ ਗਿਆ ਹੈ ਕਿ ਜਿਥੇ ਐਗਰੀਕਲਚਰਲ ਰੀਫਾਇਨੈਂਸ ਕਾਰਪੋਰੇਸ਼ਨ ਸਕੀਮਾਂ ਪ੍ਰਚਲਤ ਹੋਣ ਉਥੇ ਦੂਜੀ ਕਿਸਮ ਦੇ ਕਰਜ਼ਿਆਂ ਦੀ ਸਹੂਲਤ ਨੂੰ ਘਟ ਰਖਿਆ ਜਾਵੇ ਤਾਂ ਕਿ ਵਿਕਾਸ ਸਕੀਮਾਂ ਮਿਥੇ ਹੋਏ ਵਕਤ ਵਿਚ ਪੂਰੀਆਂ ਕੀਤੀਆਂ ਜਾ ਸਕਣ । ਅਸਲ ਵਿਚ ਏ. ਆਰ. ਸੀ. ਦੀਆਂ ਸਕੀਮਾਂ ਵਾਲੇ ਇਲਾਕੇ ਫਾਇਦੇ ਵਿਚ ਰਹਿੰਦੇ ਹਨ ਕਿਉਂ ਜੋ ਕਰਜ਼ੇ ਬੜੀ ਮਾਤਰਾ ਵਿਚ ਜ਼ਿਮੀਂਦਾਰਾਂ ਨੂੰ ਮਿਲ ਜਾਂਦੇ ਹਨ ।)

---

## CALL ATTENTION NOTICE No. 282

**Comrade Kulwant Singh and Comrade Babu Singh Master**— to draw the attention of the Government towards an urgent matter of public importance namely, the wheat has started coming in the grain markets of the Punjab State especially Patiala Grain Markets. The Traders have started purchasing wheat at a very low rate. According to Press news the wheat has been sold today at the rate of Rs. 65/- per quintal in the Patiala Grain Market. There is a great unrest among the farmers regarding the non-fixation of prices by the Government and the sale of the new wheat at lower rate. The Government should look into the matter and fix the prices of wheat immediately so as to remove the increasing unrest among the people.

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)**—ਕਣਕ ਦੀ ਖਰੀਦ ਦਾ ਭਾਅ ਕੇਂਦਰੀ ਸਰਕਾਰ ਹਰ ਸਾਲ ਨਿਯੁਕਤ ਕਰਦੀ ਹੈ । ਇਹ ਭਾਅ ਦੇਸ਼ ਦੇ ਮੁੱਖ ਮੰਤਰੀਆਂ ਦੀ ਕਾਨਫਰੈਂਸ ਵਿੱਚ ਸੋਚ ਵਿਚਾਰ ਉਪਰੰਤ ਨਿਯੁਕਤ ਕੀਤੇ ਜਾਂਦੇ ਹਨ । ਰਾਜ ਸਰਕਾਰ ਨੂੰ ਇਸ ਫੈਸਲੇ ਦੀ ਪਾਲਣਾ ਕਰਨੀ ਪੈਂਦੀ ਹੈ ।

2. ਕੇਂਦਰੀ ਸਰਕਾਰ ਨੇ ਹਰ ਕਿਸਮ ਦੀ ਕਣਕ ਦੀ ਕੀਮਤ ਖਰੀਦ 76 ਰੁਪਏ ਪ੍ਰਤੀ ਕੁਵਿੰਟਲ ਦਾ ਐਲਾਨ ਕਰ ਦਿਤਾ ਹੈ । ਜ਼ਿਲਾ ਅਧਿਕਾਰੀਆਂ ਨੂੰ ਜ਼ਰੂਰੀ ਹਦਾਇਤਾਂ ਕਣਕ ਦੀ ਖਰੀਦ

[ਮੁੱਖ ਮੰਤਰੀ]

ਬਾਰੇ ਦਿਤੀਆਂ ਜਾ ਚੁਕੀਆਂ ਹਨ ।

## PAPERS LAID ON THE TABLE

**ਉਦਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ)**—ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਹਾਊਸ ਦੀ ਟੇਬਲ ਤੇ *ਸੈਕੰਡ ਐਨੂਅਲ ਰਿਪੋਰਟ ਆਫ਼ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਲਿ: ਫਾਰ ਦਾ ਈਅਰ 1967-68 ਜਿਵੇਂ ਕਿ ਕੰਪਨੀ ਐਕਟ 1956 ਦੀ ਧਾਰਾ 619 ਏ (3) ਅਧੀਨ ਲੋੜੀਂਦੀ ਹੈ, ਰਖਦਾ ਹਾਂ ।

———

## OFFICIAL RESOLUTION UNDER ARTICLE 169 OF THE CONSTITUTION OF INDIA.

**Mr. Speaker**—The hon. Chief Minister to move the Resolution.
(Cheers)

**Chief Minister (Sardar Gurnam Singh)**—Sir, I beg to move that—

(1) Whereas clause (1) of Article 169 of the Constitution provides that notwithstanding any thing in Article 168, Parliament may by law provide for the abolition of the Legislative Council of a State having such a Council if the Legislative Assembly of the State passes a resolution to that effect, by a majority of the total membership of the Assembly and by a majority of not less than two-thirds of the members of the Assembly present and voting;

And whereas it appears to this Assembly that it is desirable to abolish the Legislative Council of this State;

Now, therefore, this Assembly resolves that the Punjab Legislative Council be abolished. (Cheers)

(2) This House recommends that Parliament be pleased to direct that law which it may make in this behalf shall take effect from the date when the President of India gives his assent after the Parliament has passed necessary Legislation.

**Mr. Speaker**—Motion moved—

(1) Whereas clause (1) of Article 169 of the Constitution provides that notwithstanding any thing in Article 168, Parliament may by law provide for the abolition of the Legislative Council of a State having such a Council, if the Legislative Assembly of the State passes a resolution to that effect by a majority of the total Membership of the assembly and by a majority of not less than two-thirds of the members of the Assembly present, and voting;

And whereas it appears to this Assembly that it is desirable to abolish the Legislative Council of this State;

Now, therefore, this Assembly resolves that the Punjab Legislative Council be abolished.

(2) This House recommends that Parliament be pleased to direct that the law which it may make in this behalf shall take effect from the date when the President of India gives his assent after the Parliament has passed necessary Legislation.

**उद्योग मंत्री (श्री बलराम दास टंडन)**—स्पीकर साहिब आज— — —

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ)**— ਸਪੀਕਰ ਸਾਹਿਬ ਮੇਰੀ ਇਕ ਅਮੈਂਡਮੈਂਟ ਸੀ——.

* Placed in the Library.

**ਸ੍ਰੀ ਸਪੀਕਰ**—ਟੰਡਨ ਸਾਹਿਬ ਨੂੰ ਬੋਲ ਲੈਣ ਦਿਓ । (Let the Minister for Industries speak.)

**चौधरी बलबीर सिंह**—अध्यक्ष महोदय, इसे बिना बहस के पास कर दिया जाए क्योंकि सब ही इस के हक में हैं । कोई भी मुखालिफ नहीं है तो इसे बिना डिसकशन के पास कर दिया जाए ।

**उद्योग मंत्री**—अध्यक्ष महोदय, आज एक बहुत अहम मसला हाउस के सामने है । यह जो रैज़ोल्योशन हाउस के अन्दर पेश हुआ है इस पर ज़रूर कोई राए ज़ाहिर करनी चाहिए । जहां तक इस बात का ताल्लुक है आज का दिन पंजाब के अन्दर एक हिस्टौरीकल दिन है । आज़ादी के बाद 20-21 वर्ष तक कांग्रेस पार्टी ने हकूमत की । जब इन के ज़िम्मेदार व्यक्ति चुनाव हार जाते थे, या लोग उन्हें ठुकरा देते थे तो उन को अकमोडेट करने के लिए एक चोर दरवाज़ा बनाया गया ।

इस चोर दरवाज़े के ज़रिये जो व्यक्ति जनता के नुमायंदे बन कर असम्बली के अन्दर नहीं आ सकते, उनको असेम्बली जैसा स्टेटस दे कर कौंसल के अन्दर लाने की कोशिश की जाती रही । बीस बाईस साल तक यह सारे का सारा काम होता रहा । मानो वह लाशें जो जनता से रिजैकटिड होती थी उनको चोर दरवाजे से अन्दर ला कर उतना या उस से भी ज्यादा स्टेटस के साथ खड़ा किया जाता रहा । (शोर) (विघन)

**ਸਰਦਾਰ ਕਿਰਪਾਲ ਸਿੰਘ**—ਭਾਵੇਂ ਕ੍ਰਿਸ਼ਨ ਲਾਲ ਹੋਵੇ । ਇਹ ਤਾਂ ਲਾਸ਼ ਨਹੀਂ ।

**उद्योग मंत्री**—स्पीकर साहिब, इनको पता नहीं है जनसंघ के बारे में । पता कर लें । सब से पहले वह थे यह बात करने वाले । (विघन)

**ਸਰਦਾਰ ਕਿਰਪਾਲ ਸਿੰਘ**—ਮੇਰਾ ਮਤਲਬ ਲਾਸ਼ ਦਾ ਹੈ, ਹੋਰ ਕੋਈ ਨਹੀਂ ।

**उद्योग मन्त्री**—ऐसी ही लाशों को अन्दर लाने के लिये कांग्रेस पार्टी ने न सिर्फ यहां बल्कि कई जगह छोटे छोटे सूबों में दूसरे चैम्बर बनाने की कोशिश की । यह जनता के साथ धोखा है कि कुछ रिजैक्टिड आदमियों को किसी न किसी ढंग से यहां लाया जाए । बल्कि यहां तक कि कई ऐसे मैम्बरों को तो चीफ मिनिस्टर के तौर पर भी रखा गया ।

मैं नहीं समझता कि क्यों आज इस मौके पर जब कि उस हाऊस की लाश उठने वाली है, यह दोस्त इस मौके पर इस सफेद हाथी की लाश पर मातम पुर्सी के लिए भी नहीं बैठे । (तालियां) पुलीटीकल बातों को सामने रख कर इन्होंने एगजैक्टिव के ज़रिये यह पास कर दिया कि जब यह रैज़ोल्यूशन यहां पेश होगा तो यह इस हाऊस के अन्दर नहीं रहेंगे । शायद वह हमें देखना चाहते थे कि यह कैसे मिल कर बैठेंगे । एक साल के बाद फिर से अपर हाऊस के 14 और मैम्बर चुने जाने वाले हैं । और इन 14 में से दस बारह तो हमारे

[उद्योग मन्त्री]

मैंबर आ ही सकते हैं। इसी बात को सामने रख कर इन्होंने समझा कि जो जनता को हमने अशोरैंस दी है हम उससे भागने की कोशिश करेंगे।

कांस्टीच्यूशनल प्रोवियन यह है कि अपर हाऊस को ऐबालिश करने के लिये एक तो टोटल एसेम्बली के मैम्बरों की तादाद का 50 परसैंट से ज़्यादा हिस्सा वोट को और वोटिंग के समय हाज़िर मैम्बर 2/3 की मैजारिटी के साथ उस रैज़ोल्यूशन के लिए वोट करें। इन लोगों का ख्याल था कि शायद कुछ लोग इस चीज़ में हमारा साथ न दें। यह चाहते थे कि हमें देखें कि यह इमतिहान में कैसे उतरते हैं।

दोनों पार्टियां जो लैजिसलेचर के इन बेंचिज़ पर बैठी हैं यानी जहां तक ट्रेयरी बेंचिज़ पर बैठने वाले मैम्बरज़ का सवाल है, हम अपनी कही हुई बात के लिए खड़े हैं। हमारे दोस्त जो बीस बाईस साल ट्रेयरी बेंचिज पर बैठे रहे आज इस सफैद हाथी की मौत पर यहां रह कर दो आंसू तो बहा लेते। स्पीकर साहिब, आप ने देखा होगा कि अपर हाउस की वजह से बिलों को पास करवाने के लिए बहुत समय लग जाता था। इस बलाकेड को खत्म करने के लिये यह रैज़ोल्यूशन पेश किया गया है।

मैं न सिर्फ इस की ताईद करता हूँ बल्कि और भी सारे मैम्बरान से उम्मीद करता हूँ कि वह सारे के सारे एक आवाज़ से इसके हक में वोट देंगे। कांग्रेस इस के साथ एसोसियेट नहीं करना चाहती। न सही मगर बाकी सारे आपोज़ीशन के मैम्बरज़ इस सफैद हाथी को खत्म करने के लिए वोट देंगे ताकि भारत सरकार को इस बात का पता लगे कि इस सफैद हाथी को खत्म करना चाहिए और चोर दरवाज़े को बन्द करना चाहिए।

स्पीकर साहिब मैं आपका धन्यावाद करता हूं। आपने मुझे बोलने का समय दिया इसके लिये आज पंजाब के अन्दर एक नई हिस्टरी कायम करने वाला दिन है और यह शुभ काम आपकी देख रेख के अन्दर हो रहा है। (तालियां)

*(At this stage, Sardar Kirpal Singh and some other hon. Members rose to speak.)*

**Mr. Speaker**—The amendment given notice of by the hon. Member Sardar Kirpal Singh is an amendment to the Constitution rather than to the Resolution under discussion.

(ਅਵਾਜ਼ਾਂ ਵਾਪਸ ਲੈ ਲਉ ਜੀ)

**ਸਰਦਾਰ ਕਿਰਪਾਲ ਸਿੰਘ**—ਮੈਂ ਵਾਪਸ ਲੈਂਦਾ ਹਾਂ।

**Sardar Basant Singh (Dakala)**—Mr. Speaker, Slr, this is a right step in the right direction at the right time and for the right purpose (Cheers)

ਬਹੁਤ ਸਾਲਾਂ ਤੋਂ ਇਹ ਗਲਾਂ ਕਰਦੇ ਚਲੇ ਆ ਰਹੇ ਹਨ ਕਿ ਇਸ ਨੂੰ ਡਿਸਪੈਂਸ ਵਿਦ ਕਰ ਦੇਣਾ ਚਾਹੀਦਾ ਹੈ। ਪਰ ਹੌਂਸਲਾ ਕਿਸੇ ਨੇ ਨਹੀਂ ਕੀਤਾ। ਅੱਜ ਸਾਡੇ ਦੋਸਤ ਬਹਾਨੇ

ਲਗਾ ਕੇ ਹਾਊਸ ਵਿਚੋਂ ਬਾਹਰ ਚਲੇ ਗਏ ਹਨ, ਜੇ ਹੋਰ ਕੁਝ ਹਥ ਨਹੀਂ ਲਗਾ। ਕੀ ਇਹ ਪੁਲੀਟੀਕਲ ਔਨੇਸਟੀ ਹੈ ? (ਸ਼ੇਮ, ਸ਼ੇਮ) ਇਕ ਚੀਜ਼ ਦਾ ਹਾਂ ਜਾਂ ਨਾਂ ਵਿੱਚ ਜਵਾਬ ਨਾਂ ਦੇਣਾ, ਪਾਰਟੀ ਦੇ ਤੌਰ ਤੇ ਫੈਸਲਾ ਨਾ ਕਰਨਾ। ਇਹ ਤਾਂ ਪੰਦਰਾਂ ਸਾਲ ਪਹਿਲਾਂ ਹੀ ਅਬੋਲਿਸ਼ ਕਰ ਦੇਣੀ ਚਾਹੀਦੀ ਸੀ।

ਕੀ ਇਸ ਨੂੰ ਜਨਤਾ ਦਾ ਰਾਜ ਕਹਿੰਦੇ ਹਨ, ਜਨਤਾ ਦੇ ਵਾਸਤੇ ਜਨਤਾ ਦੀ ਗੌਰਮੈਂਟ ਕਹਿੰਦੇ ਹਨ ? ਇਨਡਾਇਰੈਕਟਲੀ ਇਸ ਨੂੰ ਉਤੋਂ ਲਿਆ ਕੇ ਬਿਠਾ ਦੇਣਾ। ਇਹ ਕੀ ਗਲ ਹੈ ?

ਪਾਰਲੀਮੈਂਟ ਨੂੰ ਇਕ ਐਕਟ ਬਨਾਉਣਾ ਚਾਹੀਦਾ ਹੈ। ਸਾਰੇ ਹਿੰਦੁਸਤਾਨ ਵਿਚ ਅਪਰ ਹਾਊਸਿਜ਼ ਨੂੰ ਖਤਮ ਕਰ ਦੇਣਾ ਚਾਹੀਦਾ ਹੈ। (ਥੰਪਿੰਗ) ਪੰਜਾਬ ਨੇ ਇਸ ਮਸਲੇ ਵਿੱਚ ਲੀਡ ਦਿਤੀ ਹੈ। ਇਹ ਕੋਈ ਮਾਮੂਲੀ ਗਲ ਨਹੀਂ ਹੈ। ਇਸ ਵਕਤ ਬੜਾ ਦੂਰ ਅੰਦੇਸ਼ੀ ਤੋਂ ਕੰਮ ਲਿਆ ਗਿਆ ਹੈ। ਇਹ ਜਨਤਾ ਦੀ ਬੜੀ ਵਡੀ ਸੇਵਾ ਹੈ। It is an act of great statesmanship and great service to the people. ਇਸ ਤੋਂ ਵਧ ਕੇ ਹੋਰ ਕੋਈ ਗਲ ਨਹੀਂ ਹੋ ਸਕਦੀ। ਇਸਤੇ ਮੈਂ ਸਰਕਾਰ ਨੂੰ ਮੁਬਾਰਕ ਬਾਦ ਦਿੰਦਾ ਹਾਂ ਅਤੇ ਇਸ ਰੈਜ਼ੋਲਿਊਸ਼ਨ ਨੂੰ ਪੂਰੀ ਤਰ੍ਹਾਂ ਸਪੋਰਟ ਐਕਸਟੈਂਡ ਕਰਦਾ ਹਾਂ।

**चौधरी बलबीर सिंह (होशियारपुर)**—अध्यक्ष महोदय, मैं सरदार गुरनाम सिंह जी को इस जुरत मंदाना काम पर मुबारिकबाद देता हूं। पिछले दिनों से जो खबरें अखबारों में आ रही हैं उन से मुझे डर था कि कहीं किसी दबाव के नीचे आकर जनता के साथ किए हुए वायदे से यह पीछे न हट जाएं। लेकिन इन्होंने यह एक जुर्रत मंदाना कदम उठाया है। मैं फिर मुबारकबाद देता हूं। यह काम तो बहुत पहले हो जाना चाहिए था। कांग्रेस पार्टी वाले जो बेचारे हाऊस से भाग गये हैं उन्हें चाहिए था कि वह भी इस को पास कराने के लिए इस का साथ देते और इसको यूनानीमसली पास करके देहली को भेजते। ऐसा न करके उन्होंने कोई अकलमन्दी का सबूत नहीं दिया। सियासी तौर पर इनका दिवालिया निकल गया है। अब इस को खतम होने से यह बचा नहीं सकते।

यह चैम्बर्ज की इंस्टीच्यूशन इंगलैंड में सन् 1295 में शुरू हुई थी जब कि वहां पर सारी सियासत फियूडल लार्डज़ के पास थी। वहाँ प्रौसस रिवर्स डायरैक्शन में चला।

पहले ताकत अपर हाऊस के पास थी। उसके बाद कामनज़ वालों ने सारी ताकत ले ली। अपर हाऊस को तोड़ा भी गया और फिर कायम हुआ। बड़े अफसोस की बात है कि यहां हिंदुस्तान में महात्मा गांधी जी का नाम कांग्रेस वाले हर काम में लेते हैं। महात्मा गाँधी जी ने जब Second Round Table Conference इन्गलैंड में होनी थी तो वहाँ जाकर इन्होंने इस के बारे में बिलकुल साफ लफ्ज़ों में कहा कि यह Second Chambers नहीं होने चाहिएं। आज महात्मा गांधी का नाम लेकर दिल्ली की सरकार कहती है कि महात्मा गांधी ने एक बुनियादी बात यह कही थी कि आज़ादी के बाद अपनी सरकार बनने के बाद जो Constitution बने उसमें अपर चैम्बर्ज़ के लिए जगह हो। और कि इसी लिये सैंटर और बाकी सूबों में अपर हाऊस बनाए गए यह गलत बात है।

[चौधरी बलबीर सिंह]

इन्गलैंड में 1649 में दूसरा हाऊस आया। बाद में फिर इस को तोड़ दिया गया। लेकिन फिर दूसरी पार्टी ज़ोर पकड़ गई और यह फिर कायम हो गया। आज लार्ड्ज़ की ताकत कम हो गई है और कामनज़ की ज्यादा है। मैं कहता हूँ कि यह हाऊस जनता के सिर पर बोझ बना हुआ है। 1935 में इन्गलैंड की पार्लीमैंट में फिर Resolution पेश किया गया। उस में उन्होंने कहा कि अपर हाऊस की कोई ज़रूरत नहीं। वैसे अंग्रेज़ सरकार तो इसको रखना चाहती थी। क्योंकि उन्हें इस से ताकत मिलती थी।

आज सरदार गुरनाम सिंह जी की सरकार ने जो कदम उठाया है अपर हाऊस को तोड़ने के लिए मेरी पार्टी इस का पूरा साथ देगी (तालियां) यह जो इन्होंने कदम उठाया है मैं इनको मुबारकबाद देता हूं। यह जो रियासत पर बोझ था, जो यतीम खाना खोला हुआ था और जो एक गऊशाला की तरह नाकारा गाए रखने के लिए बना हुआ था। उसको बंद करने के लिए जो कदम उठाया है मैं इसके लिए इन्हें मुबारकबाद देता हूँ। (तालियाँ)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ)**—ਸਪੀਕਰ ਸਾਹਿਬ, ਮੈਂ ਦੋ ਚਾਰ ਮਿਨਟ ਵਿਚ ਹੀ ਸਿਰਫ ਇਹ ਕਦਮ ਚੁੱਕਣ ਉਤੇ ਸਰਦਾਰ ਗੁਰਨਾਮ ਸਿੰਘ ਅਤੇ ਉਸ ਦੀ ਸਰਕਾਰ ਨੂੰ ਮੁਬਾਰਕ-ਬਾਦ ਦੇਣਾ ਚਾਹੁੰਦਾ ਹਾਂ। (ਤ ੜੀਆਂ) ਬੜੇ ਚਿਰ ਦੀ ਲੋਕਾਂ ਦੀ ਇਸ ਖਾਹਿਸ਼ ਨੂੰ ਅਮਲੀ ਜਾਮਾ ਪਹਿਨਾਇਆ ਹੈ। ਇਹ ਸਿਆਸੀ ਯਤੀਮਾਂ ਦਾ ਅਖਾੜਾ ਸੀ ਜਿਸ ਦੀ ਆਖਰੀ ਪਨਾਹ ਨੂੰ ਹੁਣ ਖਤਮ ਕਰ ਦਿਤਾ ਹੈ। ਇਹ ਤਾਂ ਪਤਾ ਨਹੀਂ ਕਿ ਇਹ ਪੁੰਨ ਕੀਤਾ ਹੈ ਜਾਂ ਪਾਪ ਕੀਤਾ ਹੈ ਇਸ ਦਾ ਬਾਅਦ ਵਿਚ ਪਤਾ ਲੱਗੇਗਾ। (ਪ੍ਰਸ਼ੰਸਾ) ਇਸ ਦੇ ਨਾਲ ਹੀ ਜਿਥੋਂ ਤੱਕ ਹਿੰਦੁਸਤਾਨ ਦੀ ਜਨਤਾ ਦਾ ਤਅੱਲਕ ਹੈ, ਮੈਂ ਇਹ ਕਹਾਂਗਾ ਕਿ ਜਿਹੜੇ ਮੇਰੇ ਵੀਰ ਬਾਹਿਰ ਚਲੇ ਗਏ ਹਨ (ਵਾਕ ਆਊਟ ਕਰ ਗਏ ਹਨ) :—

ਹਰ ਬੁਲ ਹਵਸ ਕੇ ਵਾਸਤੇ ਦਾਰੋ ਰਸਨ ਕਹਾਂ,
ਯੇਹ ਰੁਤਬਾਏ ਬੁਲੰਦ ਮਿਲਾ ਜਿਸ ਕੋ ਮਿਲ ਗਿਆ।

ਹਰ ਇਕ ਆਦਮੀ ਨੂੰ ਨੇਕੀ ਦੀ ਤੌਫੀਕ ਨਹੀਂ ਮਿਲ ਸਕਦੀ। ਇਨ੍ਹਾਂ ਨੇ ਸਾਰੇ ਹਿੰਦੁਸਤਾਨ ਦੀਆਂ ਬਦਨਾਮੀਆਂ ਖੱਟੀਆਂ। ਅੱਜ ਇਨ੍ਹਾਂ ਨੂੰ ਜਿਹੜਾ ਇੱਜ਼ਤ ਤੇ ਮਾਣ ਮਿਲਣਾ ਸੀ, ਪਰ ਉਹ ਉਠ ਕੇ ਬਾਹਿਰ ਚਲੇ ਗਏ ਹਨ। ਇਨ੍ਹਾਂ ਦੇ ਬਹੁਤ ਆਦਮੀ ਤਾਂ ਚਾਹੁੰਦੇ ਸਨ ਕਿ ਇਹ ਕੀਤੀ ਜਾਵੇ, ਲੇਕਿਨ ਇਹ ਨਹੀਂ ਹੋ ਸਕਿਆ। ਮੈਂ ਸਮਝਦਾ ਹਾਂ ਕਿ ਅੱਜ ਜਿਹੜੀ ਉਨ੍ਹਾਂ ਨੂੰ ਭੱਲ ਮਿਲਣੀ ਸੀ ਇਹ ਉਨ੍ਹਾਂ ਦੀ ਕਿਸਮਤ ਵਿਚ ਨਹੀਂ ਸੀ। ਮੈਂ ਇਸ ਗੱਲ ਉਤੇ ਗੌਰਮਿੰਟ ਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਸਰਦਾਰ ਗੁਰਨਾਮ ਸਿੰਘ ਨੂੰ ਜਿਨ੍ਹਾਂ ਨੇ ਆਪਣੀ ਕਮਿਟਮੈਂਟ ਨੂੰ ਬੜੇ ਚੰਗੇ ਤਰੀਕੇ ਦੇ ਨਾਲ ਨਿਭਾਇਆ ਹੈ। (ਤਾੜੀਆਂ) ਜਿਨੀਆਂ ਅਫਵਾਹਾਂ ਸਨ ਉਨ੍ਹਾਂ ਸਾਰੀਆਂ ਤੇ ਪਾਣੀ ਫਿਰ ਗਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਜਿਸ ਤਰ੍ਹਾਂ ਇਹ ਤੁਰੇ ਹਨ, ਉਨ੍ਹਾਂ ਨੂੰ ਹੋਰ ਵੀ ਕਹਾਂਗਾ ਕਿ :—

'ਤੇਰੇ ਜਨੂਨ ਕਾ ਖੁਦਾ,
ਸਿਲਸਿਲਾ ਦਰਾਜ਼ ਕਰੇ।'

**ਜਥੇਦਾਰ ਹਰਦਿੱਤ ਸਿੰਘ ਭੱਠਲ (ਧਨੌਲਾ)**—ਸਪੀਕਰ ਸਾਹਿਬ, ਇਹ ਜਿਹੜ ਸਰਦਾਰ

ਗੁਰਨਾਮ ਸਿੰਘ ਮੁੱਖ ਮੰਤਰੀ ਜੀ ਨੇ ਕੌਂਸਿਲ ਤੋੜਨ ਵਾਸਤੇ ਮਤਾ ਲਿਆਂਦਾ ਹੈ, ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ। ਕਿਉਂਕਿ ਇਸ ਨੂੰ ਤੋੜਨ ਦੇ ਬਾਰੇ ਮੇਰੀ ਪਾਰਟੀ (ਮਾਰਕਸ ਵਾਦੀ) ਪਹਿਲਾਂ ਹੀ ਕਈ ਵਾਰ ਸਵਾਲ ਉਠਾ ਚੁੱਕੀ ਹੈ, ਪਰ ਉਸ ਵੇਲੇ ਤਾਂ ਇਸ ਤੇ ਅਮਲ ਨਹੀਂ ਹੋਇਆ, ਔਰ ਹੁਣ ਜਿਹੜਾ ਇਨ੍ਹਾਂ ਨੇ ਇਸ ਤੇ ਅਮਲ ਕੀਤਾ ਹੈ, ਮੈਂ ਇਸ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਦੂਸਰੇ ਪਾਸੇ ਇਹ, ਜਿਹੜੀ ਚੋਰ ਮੋਰੀ ਰੱਖੀ ਗਈ ਸੀ ਉਨ੍ਹਾਂ ਲੋਕਾਂ ਵਾਸਤੇ ਜਿਨ੍ਹਾਂ ਨੇ ਕਦੇ ਕੋਈ ਦੇਸ਼ ਦੀ ਸੇਵਾ ਨਹੀਂ ਕੀਤੀ ਦੇਸ਼ ਦਾ ਕੋਈ ਕੰਮ ਨਹੀਂ ਕੀਤਾ, ਕਿਸੇ ਦਾ ਭਲਾ ਨਹੀਂ ਕੀਤਾ, ਜਿਸ ਚੋਰ ਮੋਰੀ ਰਾਹੀਂ ਉਹ ਆ ਜਾਂਦੇ ਸਨ, ਉਸ ਨੂੰ ਖਤਮ ਕਰ ਦਿਤਾ ਹੈ। (ਤਾੜੀਆਂ)

ਦੂਸਰੇ ਪਾਸੇ ਉਹ ਆਦਮੀ ਜਿਹੜੇ ਟਿਕਟ ਵੰਡਣ ਵੇਲੇ ਰਹਿ ਜਾਂਦੇ ਹਨ, ਇਸ ਤੋਂ ਇਲਾਵਾ ਜਿਹੜੇ ਪੈਸੇ ਦੇ ਜ਼ੋਰ ਨਾਲ ਇਥੇ ਵੱਡੇ ਵੱਡੇ ਜਗੀਰਦਾਰ ਆਉਂਦੇ ਹਨ, ਠੇਕੇਦਾਰ ਆਉਂਦੇ ਹਨ ਜਾਂ ਵਡੇ ਵਡੇ ਕਾਰਖਾਨੇਦਾਰ ਆਉਂਦੇ ਹਨ ਉਹ ਸਾਡੀਆਂ ਪਾਰਟੀਆਂ ਦੇ ਨਾਂ ਪੈਸੇ ਦੇ ਕੇ ਟਿਕਟ ਲੈਂਦੇ ਹਨ ਅਤੇ ਕੁਰਬਾਨੀਆਂ ਕਰਨ ਵਾਲਿਆਂ ਨੂੰ ਕੋਈ ਪੁਛਦਾ ਨਹੀਂ। ਕੁਰਬਾਨੀਆਂ ਕਰਨ ਵਾਲੇ ਦੇਸ਼ ਭਗਤ ਅਸੀਂ ਤੇ ਟਿਕਟਾਂ ਉਹ ਲੈ ਜਾਣ ਜਿਨ੍ਹਾਂ ਨੇ ਦੇਸ਼ ਦੀ ਸੇਵਾ ਨਹੀਂ ਕੀਤੀ। ਜਿਨ੍ਹਾਂ ਨੇ ਦੇਸ਼ ਦੀ ਖਾਤਰ ਮਾਰਾਂ ਖਾਧੀਆਂ, ਆਪਣੀ ਜਾਇਦਾਦ ਜ਼ਬਤ ਕਰਾਈ, ਉਨ੍ਹਾਂ ਨੂੰ ਕੋਈ ਪੁਛਦਾ ਨਹੀਂ। ਵੱਡੇ ਵੱਡੇ ਜਾਗੀਰਦਾਰ, ਠੇਕੇਦਾਰ ਪੈਸੇ ਦੇ ਜ਼ੋਰ ਨਾਲ ਮੈਂਬਰਾਂ ਨੂੰ ਖਰੀਦ ਲੈਂਦੇ ਹਨ। ਉਹ ਪੈਸੇ ਦੇ ਜ਼ੋਰ ਨਾਲ ਆ ਜਾਂਦੇ ਹਨ, ਇਸ ਲਈ ਇਹ ਜਿਹੜਾ* ......ਇਥੇ ਆਉਣ ਲਈ ਰਾਹ ਸੀ (ਵਿਘਨ) ਉਸ ਨੂੰ ਹੁਣ ਬੰਦ ਕੀਤਾ ਜਾ ਰਿਹਾ ਹੈ। ਮੈਂ ਇਸ ਤੇ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿਉਂਕਿ ਇਸ ਰਾਹ ਰਾਹੀਂ ਬੜੇ ਬੜੇ ਜਗੀਰਦਾਰ, ਸਰਮਾਏਦਾਰ, ਠੇਕੇਦਾਰ ਅਤੇ ਕਾਰਖਾਨੇਦਾਰ ਇਥੇ ਆਉਂਦੇ ਹਨ (ਪ੍ਰਸ਼ੰਸਾ)

ਜਿਹੜਾ ਆਦਮੀ ਪਿੰਡ ਦਾ ਸਰਪੰਚ ਤਾਂ ਕੀ ਮੈਂਬਰ ਨਹੀਂ ਸੀ ਬਣ ਸਕਦਾ ਉਹ ਪੈਸੇ ਦੇ ਜ਼ੋਰ ਨਾਲ ਇਥੇ ਆ ਕੇ ਸਾਡੀ ਕੌਂਸਲ ਦਾ ਮੈਂਬਰ ਬਣ ਜਾਂਦਾ ਸੀ ਇਹ ਜਿਹੜਾ ਇਸ ਉਤੇ ਇਤਨਾ ਰੁਪਿਆ ਖਰਚ ਆ ਰਿਹਾ ਹੈ ਇਹ ਸਾਰਾ ਖਜ਼ਾਨੇ ਤੇ ਵਾਧੂ ਬੋਝ ਹੈ। ਇਸ ਲਈ ਇਸ ਨੂੰ ਖਤਮ ਕਰਨਾ ਚਾਹੀਦਾ ਹੈ। (ਤਾੜੀਆਂ)

**ਡਾਕਟਰ ਭਗਤ ਸਿੰਘ**—ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਭਠਲ ਸਾਹਿਬ ਨੇ ਜਿਹੜੇ...* * *...ਲਫਜ਼ ਵਰਤੇ ਹਨ ਇਹ ਐਕਸਪੰਜ ਹੋਣੇ ਚਾਹੀਦੇ ਹਨ ?

**ਸ਼੍ਰੀ ਸਪੀਕਰ**—ਇਹ ਐਕਸਪੰਜ ਕਰ ਦਿਤੇ ਜਾਣ। (These words may be expunged)

**ਜਥੇਦਾਰ ਹਰਦਿਤ ਸਿੰਘ ਭੱਠਲ**—ਮੈਂ ਇਹ ਤੁਹਾਡੇ ਵਾਸਤੇ ਨਹੀਂ ਕਹੇ, ਮੈਂ ਉਨ੍ਹਾਂ ਨੂੰ ਕਹਿ ਰਿਹਾ ਹਾਂ ਜਿਹੜੇ ਇਸ ਤਰ੍ਹਾਂ ਕਰਦੇ ਹਨ। (ਵਿਘਨ)

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ)**—ਸਪੀਕਰ ਸਾਹਿਬ, ਮੈਂ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਤੇ ਇਸ ਪਾਰਟੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਅੱਜ ਕੌਂਸਿਲ ਨੂੰ ਤੋੜਨ ਦਾ ਇਥੇ ਮਤਾ ਲਿਆਂਦਾ ਹੈ। ਇਸ ਨੂੰ ਸਿਰਫ ਪੰਜਾਬ ਵਿਚੋਂ ਹੀ ਇਸ ਤਰ੍ਹਾਂ ਖਤਮ ਨਹੀਂ ਕੀਤਾ ਬਲਕਿ ਇਸ ਦੇ ਉਲਟ

* Expunjed as ordered by the Chair.

[ਕਾਮਰੇਡ ਕੁਲਵੰਤ ਸਿੰਘ]

ਹਿੰਦੁਸਤਾਨ ਵਿਚ ਜਿਥੇ ਬੰਗਾਲ ਵਾਲਿਆਂ ਨੇ ਰਾਹ ਕੱਢਿਆ ਔਰ ਇਸ ਨੂੰ ਹਿੰਦੁਸਤਾਨ ਦੇ ਵਿਚੋਂ ਕੱਢਣ ਦੀਆਂ ਸੰਭਾਵਨਾਵਾਂ ਪੈਦਾ ਕੀਤੀਆਂ ਹਨ।

ਜੇ ਚੰਗੀ ਤਰ੍ਹਾਂ ਵੇਖਿਆ ਜਾਵੇ ਤਾਂ ਜਿਹੜੇ ਵਿਧਾਨ ਦੇ ਬਨਾਉਣ ਵਾਲੇ ਸਨ, ਉਨ੍ਹਾਂ ਨੇ ਇਸ ਦੇ ਤੋੜਨ ਦੇ ਲਈ ਵੀ ਰਾਹ ਰੱਖੇ ਹੋਏ ਸਨ। (ਪ੍ਰਸ਼ੰਸਾ) ਉਨ੍ਹਾਂ ਨੇ ਇਸ ਦੇ ਵਿਚ ਚੋਰ ਮੋਰੀ ਰੱਖੀ ਸੀ। ਟੀ. ਟੀ. ਕ੍ਰਿਸ਼ਨਮਚਾਰੀ ਅਤੇ ਡਾਕਟਰ ਅੰਬੇਦਕਾਰ ਜੋ ਕਨਸਟੀਚੂਐਂਟ ਅਸੈਂਬਲੀ ਦੇ ਮੈਂਬਰ ਸਨ; ਉਹ ਵੀ ਇਸ ਦੇ ਹੱਕ ਵਿਚ ਨਹੀਂ ਸਨ। ਇਸ ਦੇ ਬਾਵਜੂਦ ਵੀ ਸਾਡੀ ਹਿੰਦੁਸਤਾਨ ਦੀ ਸਰਕਾਰ ਨੇ ਆਪਣੇ ਆਦਮੀਆਂ ਨੂੰ ਵਿਚ ਲਿਆਉਣ ਲਈ, ਆਪਣੀ ਤਾਕਤ ਮਜ਼ਬੂਤ ਕਰਨ ਲਈ ਇਸ ਵਿਚ ਚੋਰ ਦਰਵਾਜ਼ੇ ਰੱਖੇ ਹੋਏ ਸਨ।

ਮੈਂ ਬਹੁਤੀ ਵਿਸਥਾਰ ਵਿਚ ਨਹੀਂ ਜਾਂਦਾ ਲੇਕਿਨ ਜੇ ਚੰਗੀ ਤਰ੍ਹਾਂ ਵੇਖਿਆ ਜਾਵੇ ਤਾਂ ਇਸ ਹਾਊਸ ਤੇ 6 ਲੱਖ ਰੁਪਿਆ ਖਰਚ ਆਉਂਦਾ ਹੈ। ਸਗੋਂ ਇਸ ਨਾਲੋਂ ਵੀ ਜ਼ਿਆਦਾ ਖਰਚ ਆਉਂਦਾ ਹੈ। ਜੇ ਚੰਗੀ ਤਰ੍ਹਾਂ ਵੇਖਿਆ ਜਾਵੇ ਤਾਂ ਸਾਡੇ ਪਿਛੇ ਜਿਹੜੇ ਕੌਂਸਿਲ ਦੇ ਚੇਅਰਮੈਨ ਸ੍ਰਦਾਰ ਕਪੂਰ ਸਿੰਘ ਜੀ ਰਹੇ ਹਨ, ਉਨ੍ਹਾਂ ਨੇ ਬਾਹਿਰਲੇ 31 ਮੁਲਕਾਂ ਦੇ ਦੌਰੇ ਕੀਤੇ। ਉਨ੍ਹਾਂ ਤੇ ਕਿੰਨਾ ਖਰਚ ਆਇਆ? ਜਿਹੜੇ ਮੌਜੂਦਾ ਚੇਅਰਮੈਨ ਹਨ, ਉਨ੍ਹਾਂ ਨੇ ਵੀ 6 ਮੁਲਕਾ ਦੇ ਦੌਰੇ ਕਰ ਲਏ ਹਨ।

ਇਸ ਦੇ ਨਾਲ ਹੀ ਇਨ੍ਹਾਂ ਦਾ ਕੰਮ ਚੰਗੀ ਤਰ੍ਹਾਂ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ, ਜੇ ਮੈਂ ਵਿਸਥਾਰ ਨਾਲ ਦਸਾਂ ਤਾਂ ਬੜਾ ਲੰਮਾ ਚੌੜਾ ਵਕਤ ਲਾਉਣਾ ਪਵੇਗਾ, ਮੈਂ ਸਿਰਫ਼ ਇਤਨਾ ਹੀ ਦਸਦਾ ਹਾਂ 1966 ਵਿਚ ਸਿਰਫ 78 ਘੰਟੇ ਕੰਮ ਹੋਇਆ ਹੈ। ਇਹ ਅਪਰ ਹਾਊਸ ਲੋਕਾਂ ਉਤੇ ਇਕ ਵਾਧੂ ਭਾਰ ਹੀ ਹੈ, ਇਸ ਨੂੰ ਖ਼ਤਮ ਕਰਨ ਲਈ ਜੋ ਕਦਮ ਚੀਫ਼ ਮਨਿਸਟਰ ਸਾਹਿਬ ਨੇ ਚੁਕਿਆ ਹੈ, ਇਹ ਬੜਾ ਸ਼ਲਾਘਾ ਯੋਗ ਕਦਮ ਹੈ। ਮੈਂ ਇਸ ਗਲ ਲਈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਮੈਂ ਇਹ ਵੀ ਇਥੇ ਬੇਨਤੀ ਕਰਾਂਗਾ ਕਿ ਅੱਜ ਤਕ ਮੇਰੇ ਕਾਂਗਰਸੀ ਵੀਰ ਇਸ ਅਪਰ ਹਾਊਸ ਨੂੰ ਖ਼ਤਮ ਕਰਨ ਲਈ ਕਹਿੰਦੇ ਰਹੇ ਸੀ ਔਰ ਸਾਰੀ ਕਾਂਗਰਸ ਪਾਰਟੀ ਨੇ ਬਿਆਨ ਦਿਤਾ ਸੀ ਕਿ ਇਹ ਖ਼ਤਮ ਹੋਣਾ ਚਾਹੀਦਾ ਹੈ। ਪਰ ਅੱਜ ਹਾਲਤ ਇਨ੍ਹਾਂ ਦੀ ਬੜੀ ਪਤਲੀ ਦੇਖੀ। ਮੈਂ ਇਸ ਸਬੰਧ ਵਿਚ ਇਕ ਮਿਸਾਲ ਦਿੰਦਾ ਹਾਂ। ਮਿਸਾਲ ਕੋਈ ਬਹੁਤ ਲੰਮੀ ਚੌੜੀ ਨਹੀਂ ਦਿੰਦਾ, ਇਕ ਜਟਕੀ ਮਿਸਾਲ ਦਿੰਦਾ ਹਾਂ ਜਿਸ ਨਾਲ ਇਹ ਗਲ ਜਲਦੀ ਸਮਝ ਆ ਜਾਵੇਗੀ। ਇਕ ਫੌਜੀ ਨੇ ਪੈਂਟ ਔਰ ਕਮੀਜ਼ ਪਾਈ ਹੋਈ ਸੀ। ਉਸ ਨੇ ਕਮੀਜ਼ ਦੇ ਅਗੇ ਦਾ ਹਿਸਾ ਪੈਂਟ ਵਿਚ ਪਾਇਆ ਹੋਇਆ ਸੀ ਔਰ ਪਿਛੇ ਦਾ ਪਾਸਾ ਕਮੀਜ਼ ਦਾ ਪੈਂਟ ਤੋਂ ਬਾਹਰ ਰਖਿਆ ਹੋਇਆ ਸੀ। ਕਿਸੇ ਨੇ ਪੁਛਿਆ ਭਈ ਇਹ ਕੀ ਗਲ ਤਾਂ ਉਸ ਨੇ ਕਿਹਾ ਕਿ ਅਗੋਂ ਮੇਰੀ ਕਮੀਜ਼ ਪਾਟੀ ਹੋਈ ਹੈ ਔਰ ਪਿਛੋਂ ਮੇਰੀ ਪੈਂਟ ਪਾਟੀ ਹੋਈ ਹੈ। (ਹਾਸਾ) (ਵਿਘਨ) ਸੋ ਇਨ੍ਹਾਂ ਕਾਂਗਰਸੀ ਵੀਰਾਂ ਨੇ ਬਾਹਰ ਜਾਣ ਦੀ ਕੋਸ਼ਿਸ਼ ਕੀਤੀ ਹੈ ਪਰ ਹਾਲਤ ਇਨ੍ਹਾਂ ਦੀ ਫੌਜੀ ਵਾਲੀ ਹੀ ਸੀ। ਮੈਂ ਹਾਊਸ ਦੇ ਧਿਆਨ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ (ਵਿਘਨ) ਕਿ ਜਿਥੇ ਅਪਰ ਹਾਊਸ ਖ਼ਤਮ ਕਰਨਾ ਹੈ ਜਿਸ ਤਰ੍ਹਾਂ ਟੰਡਨ ਸਾਹਿਬ ਨੇ ਇਸ ਨੂੰ ਸਫੈਦ ਹਾਥੀ ਦਸਿਆ ਹੈ, ਉਥੇ ਇਸ ਦੇ ਵਿਚ ਜਿਹੜਾ ਸਟਾਫ ਕੰਮ ਕਰ ਰਿਹਾ ਹੈ, ਗੌਰਮਿੰਟ ਨੂੰ ਇਸ ਸਬੰਧ ਵਿਚ ਹਮਦਰਦਾਨਾ ਰਵਈਆ ਕਰਕੇ ਉਨ੍ਹਾਂ ਨੂੰ ਐਡਜਸਟ ਕਰਨਾ ਚਾਹੀਦਾ ਹੈ। ਉਥੋਂ ਦੇ ਸਟਾਫ ਮੈਂਬਰਾਂ ਨੂੰ ਸਿਵਲ ਸੈਕਟੇਰੀਏਟ ਵਿਚ ਜਾਂ ਗੌਰਮਿੰਟ ਦੇ ਦੂਸਰੇ ਮਹਿਕਮਿਆਂ ਵਿਚ ਐਬਜ਼ਾਰਵ ਕਰਨਾ ਚਾਹੀਦਾ ਹੈ। ਇਸ ਐਡਜਸਟਮੈਂਟ ਨਾਲ ਵਿਧਾਨ ਸਭਾ ਦੇ ਪਰਮਾਨੈਂਟ ਜਾਂ ਟੇਮਪ੍ਰੇਰੀ ਸਟਾਫ ਦੇ ਮੈਂਬਰਾਂ ਤੇ ਕੋਈ ਬੁਰਾ

ਅਸਰ ਨਹੀਂ ਪੈਣਾ ਚਾਹੀਦਾ ਜਾਂ ਉਨ੍ਹਾਂ ਨੂੰ ਕਿਸੀ ਵੀ ਤਰ੍ਹਾਂ ਕੋਈ ਨੁਕਸਾਨ ਨਹੀਂ ਹੋਣਾ ਚਾਹੀਦਾ, ਚਾਹੇ ਉਹ ਕਿਸੇ ਵੀ ਸ਼ਕਲ ਵਿਚ ਹੋਵੇ । ਕਿਤੇ ਇਹ ਨਾ ਹੋਵੇ ਕਿ ਸਫੈਦ ਹਾਥੀ ਨੂੰ ਮਾਰਦੇ ਮਾਰਦੇ ਇਹ ਕੀੜੀਆਂ ਵੀ ਨਾਲ ਮਾਰੀਆਂ ਜਾਣ । ਕਿਉਂਕਿ ਇਸ ਵੇਲੇ ਹਾਊਸ ਕਾਹਲੀ ਵਿਚ ਹੈ ਔਰ ਮੈਂ ਵੀ ਇਸ ਕਾਹਲੀ ਦਾ ਧਿਆਨ ਰਖਦਿਆਂ ਹੋਇਆ ਅੰਤ ਵਿਚ ਇਹੀ ਗਲ ਕਹਾਂਗਾ ਕਿ ਜਿਸ ਤਰ੍ਹਾਂ ਟਰੈਜ਼ਰੀ ਬੈਂਚਿਜ਼ ਵਾਲਿਆਂ ਨੇ ਇਹ ਸ਼ਲਾਘਾ ਯੋਗ ਕਦਮ ਚੁਕਿਆ ਹੈ ਉਥੇ ਇਸੇ ਤਰ੍ਹਾਂ ਦੇ ਮੈਨੀ-ਫੈਸਟੋ ਦੇ ਹੋਰ ਵੀ ਕੰਮ ਕਰਨਗੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਬੇਅੰਤ ਸਿੰਘ (ਪਾਇਲ)**—ਸਪੀਕਰ ਸਾਹਿਬ ਇਹ ਬੜੇ ਦਿਨਾਂ ਤੋਂ ਚਰਚਾ ਸੀ ਕਿ ਟਰੈਜ਼ਰੀ ਬੈਂਚਾਂ ਵਾਲੇ ਇਹ ਰੈਜ਼ੋਲਿਊਸ਼ਨ ਲਿਆ ਵੀ ਸਕਣਗੇ ਕਿ ਨਹੀਂ ? ਲੀਡਰ ਆਫ ਦੀ ਹਾਊਸ ਨੇ ਇਹ ਰੈਜ਼ੋਲਿਊਸ਼ਨ ਲਿਆ ਕੇ ਇਕ ਬੜਾ ਚੰਗਾ ਕਦਮ ਉਠਾਇਆ ਔਰ ਮੈਂ ਇਕ ਇੰਡੀਪੈਂਡੈਂਟ ਹੁੰਦਿਆਂ ਹੋਇਆਂ ਉਨ੍ਹਾਂ ਨੂੰ ਮੁਕਾਰਕਬਾਦ ਦੇਣ ਵਾਸਤੇ ਖੜਾ ਹੋਇਆ ਹਾਂ । ਡੈਮੋਕਰੇਸੀ ਜਿਉਂ ਜਿਉਂ ਚਾਲੂ ਹੋਈ ਜੇ ਇਤਿਹਾਸ ਪੜ੍ਹਿਆ ਜਾਏ ਤਾਂ ਬੜੇ ਬੜੇ ਆਈਨ ਦੇ ਮਾਹਰੀਨ ਨੇ ਇਹ ਗਲਾਂ ਦਸੀਆਂ ਹਨ ਕਿ ਕਈ ਮੁਲਕਾਂ ਵਿਚ ਇਹ ਬਾਈ ਕੈਮਰਲ ਲੈਜਿਸਲੇਚਰਜ਼ ਠੀਕ ਹੈ ਲੇਕਿਨ ਸਾਡੇ ਮੁਲਕ ਵਿਚ ਬਾਈ ਕੈਮਰਲ ਲੈਜਿਸਲੇਚਰਜ਼ ਦੀ ਲੋੜ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਸੱਪ ਦੀਆਂ ਦੋ ਸਿਰੀਆਂ ਹਨ । ਕਿਉਂਕਿ ਅਗਰ ਅਸੀਂ ਇਕ ਰੈਜ਼ੋਲੂਸ਼ਨ ਪਾਸ ਕਰਦੇ ਹਾਂ ਤਾਂ ਅਪਰ ਹਾਊਸ ਉਸੇ ਤਰ੍ਹਾਂ ਉਸ ਨੂੰ ਪਾਸ ਕਰ ਦਿੰਦਾ ਹੈ ਜੇ ਉਸ ਨੂੰ ਰੀਜੈਕਟ ਕਰਦਾ ਹੈ ਤਾਂ ਮਿਸਚੀਫ ਦੀ ਗਲ ਹੈ । (ਵਿਘਨ) ਇਸ ਰੈਜ਼ੋਲਿਊਸ਼ਨ ਨੂੰ ਯੂਨਾਨੀਮਸਲੀ ਪਾਸ ਕਰਕੇ ਉਸ ਵਕਤ ਨੂੰ ਬਚਾਇਆ ਜਾ ਸਕਦਾ ਹੈ । ਮੈਂ ਕਹਿੰਦਾ ਹਾਂ ਕਿ ਇਸ ਹਾਊਸ ਵਿਚ ਸਾਨੂੰ ਪਬਲਿਕ ਨੂੰ ਰਿਪ੍ਰਜ਼ੈਨਟੇਟਿਵ ਬਣਾ ਕੇ ਭੇਜਿਆ ਹੈ ਪਰ ਅਪਰ ਹਾਊਸ ਵਿਚ ਜਿਹੜੇ ਲੈਜਿਸ-ਲੇਚਰਜ਼ ਜਾਂਦੇ ਹਨ ਉਹ ਕੁਝ ਗਰੈਜੂਏਟ ਕਨਸਟੀਚੂਐਨਸੀ ਦੇ ਆਉਂਦੇ ਹਨ, ਕੁਝ ਟੀਚਰ ਕਨਸਟੀਚੂਐ-ਨਸੀ ਦੇ ਅਤੇ ਕੁਝ ਲੋਕਲ ਬਾਡੀਜ਼ ਦੇ ਆਉਂਦੇ ਹਨ, ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਵਾਸਤੇ ਕੁਝ ਨਹੀਂ ਕਰਦੇ ਔਰ ਜੋ ਅਸੀਂ ਇਥੇ ਪਾਸ ਕਰਕੇ ਭੇਜਦੇ ਹਾਂ ਉਹ ਮੱਖੀ ਤੇ ਮੱਖੀ ਮਾਰਨੀ ਉਨ੍ਹਾਂ ਨੂੰ ਪੈਂਦੀ ਹੈ । ਮੈਂ ਫਿਰ ਇਕ ਵਾਰੀ ਅਰਜ਼ ਕਰਦਾ ਹਾਂ ਕਿ ਟਰੈਜ਼ਰੀ ਬੈਂਚਿਜ਼ ਨੇ ਇਕ ਨਿਹਾਇਤ ਚੰਗਾ ਕੰਮ ਕੀਤਾ ਹੈ । ਪਬਲਿਕ ਵਿਚ ਰੋਜ਼ ਸਾਨੂੰ ਲੋਕ ਪੁਛਦੇ ਸਨ ਕਿ ਇਹ ਜੋ ਕਦਮ ਚੁਕਿਆ ਹੈ ਉਹ ਸਿਰੇ ਚੜ੍ਹ ਵੀ ਸਕੇਗਾ ਕਿ ਨਹੀਂ ਅੱਜ ਇਹ ਕੰਟਰੋਵਰਸੀ ਖਤਮ ਹੋ ਜਾਵੇਗੀ । ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਸਾਡਾ ਜਿਹੜਾ ਇਹ ਰੈਜ਼ੋਲਿਊਸ਼ਨ ਹੈ ਇਸ ਤੇ ਪਾਰਲੀਮੈਂਟ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਇਸ ਨੂੰ ਪਾਸ ਕਰਨ ਦੀ ਕੋਸ਼ਿਸ਼ ਕਰੇਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਾਥੀ ਰੂਪ ਲਾਲ (ਮੋਗਾ)**—ਸਪੀਕਰ ਸਾਹਿਬ, ਮੈਂ ਅੱਜ ਇਹ ਮਹਿਸੂਸ ਕਰਦਾ ਹਾਂ ਕਿ ਕਿੰਨਾ ਭਾਗਾਂ ਭਰਿਆ ਦਿਨ ਹੈ ਕਿ ਪੰਜਾਬ ਦੇ ਅੰਦਰ ਉਹ ਝੋਟਾ ਜਿਹੜਾ ਕਾਂਗਰਸ ਦੇ ਨਾਮ ਉਤੇ ਸਿਆਸੀ ਕਲਾ-ਬਾਜ਼ੀਆਂ ਅਪਰ ਹਾਊਸ ਰਾਹੀਂ ਲਾਉਂਦਾ ਸੀ ਉਹ ਅੱਜ ਖ਼ਤਮ ਹੋਇਆ ਹੈ । ਨਾਲ ਹੀ ਮੈਨੂੰ ਇਹ ਵੀ ਖੁਸ਼ੀ ਹੈ ਕਿ ਉਸ ਦੇ ਨਾਲ ਲਗੀਆਂ ਚੰਮ ਜੂਆਂ, ਗਿਲ ਤੇ ਜਨਤਾ ਪਾਰਟੀ, ਉਹ ਵੀ ਵਿਚੋਂ ਖ਼ਤਮ ਹੋ ਗਈ । ਮੈਨੂੰ ਤਾਂ ਖਾਸ ਖੁਸ਼ੀ ਹੈ ਔਰ ਮੈਂ ਸਰਦਾਰ ਗੁਰਨਾਮ ਸਿੰਘ ਅਤੇ ਉਨ੍ਹਾਂ ਦੀ ਅਕਾਲੀ ਪਾਰਟੀ ਨੂੰ ਵਧਾਈ ਦਿੰਦਾ ਹਾਂ । ਲੋਕਾਂ ਵਿਚ ਇਹ ਖਿਆਲ ਕੀਤਾ ਜਾਂਦਾ ਹੈ ਕਿ ਅਕਾਲੀ ਪਾਰਟੀ ਪ੍ਰੋਗਰੈਸਿਵ ਵਿਊਜ਼ ਨਹੀਂ ਰਖਦੀ ਮਗਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਦੀ ਅਕਾਲੀ ਪਾਰਟੀ ਨੇ ਇਹ ਜਿਹੜਾ ਕਦਮ ਝੋਟਾ ਅਤੇ ਚੰਮ ਜੂੰ ਨੂੰ ਖ਼ਤਮ ਕਰਨ ਦਾ ਚੁਕਿਆ ਹੈ ਉਸ ਦੀ ਮਿਸਾਲ

[ਸਾਥੀ ਰੂਪ ਲਾਲ]

ਕਿਧਰੇ ਨਹੀਂ ਮਿਲਦੀ। (ਵਿਘਨ) ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਦਾ ਇਹ ਜਿਹੜਾ ਚੋਰ ਦਰਵਾਜ਼ਾ ਸੀ, ਜਿਸ ਦੇ ਵਿਚ ਉਹ ਸਿਆਸੀ ਦਿਮਾਗ ਅਤੇ ਅਯਾਸ਼ੀ ਦਿਮਾਗ ਨਾਲ ਸਰਕਾਰ ਦੇ ਪੈਸੇ ਨੂੰ ਵਰਤਦੇ ਸੀ ਜਿਹੜਾ ਕਿ ਗਰੀਬਾਂ ਦੇ ਖੂਨ ਪਸੀਨੇ ਦੀ ਕਮਾਈ ਦਾ ਹੁੰਦਾ ਸੀ, ਉਸ ਦਾ ਅੱਜ ਫਾਤਿਆ ਪੜ੍ਹਿਆ ਗਿਆ ਹੈ। ਅੰਤ ਵਿਚ ਮੈਂ ਫਿਰ ਇਸ ਗਲ ਲਈ ਸਰਦਾਰ ਗੁਰਨਾਮ ਸਿੰਘ ਨੂੰ ਵਧਾਈ ਦਿੰਦਾ ਹਾਂ।

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ)—ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ। ਜਿਥੋਂ ਤਕ ਇਸ ਉਪਰਲੇ ਹਾਊਸ ਦਾ ਤੱਲਕ ਹੈ ਜਿਸ ਵੇਲੇ ਕਨਸਟੀ ਚਿਊਐਂਟ ਅਸੈਂਬਲੀ ਬੈਠੀ ਉਸ ਵੇਲੇ ਵੀ ਇਹ ਵਿਚਾਰ ਸੀ ਕਿ ਇਹ ਹਾਊਸ ਨਹੀਂ ਹੋਣਾ ਚਾਹੀਦਾ। ਮੈਂ ਕੌਂਸਲ ਤੇ ਕੋਈ ਨੁਕਤਾ ਚੀਨੀ ਨਹੀਂ ਕਰਨਾ ਚਾਹੁੰਦਾ ਮਗਰ ਅਸੀਂ ਇਹ ਵੇਖਣਾ ਚਾਹੁੰਦੇ ਹਾਂ ਕਿ ਇਸ ਹਾਊਸ ਨੂੰ ਅਖਤਿਆਰ ਕੀ ਸੀ? ਰੁਪਏ ਪੈਸੇ ਦਾ ਕੋਈ ਅਖਤਿਆਰ ਉਸ ਹਾਊਸ ਨੂੰ ਨਹੀਂ ਸੀ, ਉਸ ਹਾਊਸ ਦਾ ਕੋਈ ਅਸਰ ਇਸ ਹਾਊਸ ਤੇ ਨਹੀਂ ਪੈ ਸਕਦਾ। ਅਗਰ ਇਹ ਹਾਲਾਤ ਹੋਣ ਤਾਂ ਐਸੇ ਖਰਚੇ ਨੂੰ ਰਖਣਾ ਕੋਈ ਵਾਜਬ ਨਹੀਂ। ਦੂਸਰਾ ਜਿਸ ਵੇਲੇ ਮੈਂ ਮੁਖਾਲਫ਼ ਪਾਰਟੀ ਦਾ ਲੀਡਰ ਸੀ ਤਾਂ ਉਸ ਵੇਲੇ ਵੀ ਅਸੀਂ ਇਹ ਆਵਾਜ਼ ਉਠਾਈ ਸੀ ਕਿ ਇਸ ਹਾਊਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਬਲਕਿ ਬਹੁਤ ਸਾਰੇ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਇਸ ਨੂੰ ਸਫੈਦ ਹਾਥੀ ਦੇ ਨਾਂ ਨਾਲ ਪੁਕਾਰਿਆ। (ਵਿਘਨ) ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਇਸ ਤੇ 8 ਲੱਖ ਰੁਪਏ ਦਾ ਖਰਚ ਹੈ, ਕੋਈ ਬਹੁਤਾ ਖਰਚ ਨਹੀਂ। ਮੈਂ ਕਹਿੰਦਾ ਹਾਂ ਕਿ 8 ਲੱਖ ਰੁਪਏ ਦਾ ਖਰਚ ਇਕ ਛੋਟੀ ਸਟੇਟ ਵਾਸਤੇ, ਇਕ ਛੋਟੇ ਸੂਬੇ ਵਾਸਤੇ ਬੜਾ ਖਰਚ ਹੈ ਜਿਹੜਾ ਕਿ ਨੇਕ ਕੰਮ ਲਈ ਇਸਤੇਮਾਲ ਹੋ ਸਕਦਾ ਹੈ। ਇਸ ਦੇ ਇਲਾਵਾ ਇਸ ਪਾਸੇ ਜਿਹੜਾ ਵਕਤ ਲਗਦਾ ਹੈ ਜੇ ਇਹ ਸਾਰਾ ਕੁਝ ਦਸਿਆ ਜਾਵੇ ਤਾਂ ਕਾਫ਼ੀ ਟਾਇਮ ਲਗੇਗਾ ਮੈਂ ਇਸ ਗਲ ਨੂੰ ਛਡਦੇ ਹੋਏ ਇਹ ਦਸਣਾ ਚਾਹੁੰਦਾ ਹਾਂ ਕਿ ਅਸੀਂ ਲੋਕਾਂ ਨਾਲ ਇਕ ਵਾਇਦਾ ਕੀਤਾ ਸੀ ਕਿ ਇਸ ਹਾਊਸ ਨੂੰ ਨਹੀਂ ਰਖਣਾ।

ਸਪੀਕਰ ਸਾਹਿਬ, 1967 ਵਿਚ United Front ਦੀ ਸਰਕਾਰ ਬਣੀ ਜਿਸ ਦੇ ਵਿਚ ਮੌਜੂਦਾ ਪਾਰਟੀਆਂ ਤੋਂ ਇਲਾਵਾ ਹੋਰ ਪਾਰਟੀਆਂ ਵੀ ਸਨ। ਉਦੋਂ ਵੀ 11 ਨੁਕਤਿਆਂ ਦਾ ਪ੍ਰੋਗ੍ਰਾਮ ਬਣਾਇਆ ਗਿਆ। ਜਿਸ ਦੇ ਵਿਚ ਇਹ ਗਲ ਵੀ ਸੀ ਕਿ ਕੌਂਸਲ ਨੂੰ ਅਬਾਲਿਸ਼ ਕਰਨਾ ਹੈ। ਅਪਰ ਹਾਊਸ ਨੂੰ ਰਖਣਾ ਨਹੀਂ। ਇਸ ਤੋਂ ਇਲਾਵਾ ਹੁਣ ਅਕਾਲੀ-ਜਨ ਸੰਘ ਨੇ ਸਰਕਾਰ ਬਣਾਈ। ਦੋਹਾਂ ਪਾਰਟੀਆਂ ਨੇ ਫ਼ੈਸਲਾ ਕੀਤਾ ਬਲਕਿ ਜਿਥੋਂ ਤਕ ਅਕਾਲੀ ਦਲ ਦਾ ਸੁਆਲ ਹੈ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਨੰਦਪੁਰ ਸਾਹਿਬ ਵਿਚ ਫ਼ੈਸਲਾ ਕੀਤਾ ਕਿ ਇਸ ਹਾਊਸ ਨੂੰ ਅਬਾਲਿਸ਼ ਕਰ ਦਿਉ। ਇਸ ਦੇ ਬਾਦ ਅਸੀਂ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਰਖਿਆ ਕਿ ਅਸੀਂ ਇਸ ਹਾਊਸ ਨੂੰ ਅਬਾਲਿਸ਼ ਕਰਾਂਗੇ। ਉਸ ਦੇ ਬਾਦ ਵੀ ਸਾਡਾ ਫ਼ੈਸਲਾ ਇਹੀ ਰਿਹਾ। ਮਗਰ ਕੁਝ ਸਾਡੇ ਦੋਸਤਾਂ ਨੂੰ, ਜਿਹੜੇ ਅੱਜ ਅਫ਼ਸੋਸ ਹੈ ਇਥੋਂ ਚਲੇ ਗਏ, ਇਸ ਬਾਰੇ ਖ਼ੁਦਸ਼ਾ ਸੀ। ਅਸੀਂ ਕਿਸ ਵੇਲੇ ਇਸ ਹਾਊਸ ਨੂੰ ਤੋੜਨ ਲਗੇ ਹਾਂ, ਜਿਸ ਵੇਲੇ ਸਾਡੀ ਇਥੇ ਅਕਸਰੀਅਤ, majority ਬਣ ਰਹੀ ਹੈ। ਕਾਂਗ੍ਰੇਸ ਪਾਰਟੀ ਨੇ ਇਸ ਨੂੰ 20 ਸਾਲ ਰਖਿਆ। ਬਹੁਤ ਸਾਰੇ ਲੋਕ ਕਹਿੰਦੇ ਸੀ ਕਿ ਇਹ ਹਾਊਸ ਇਸ ਵਾਸਤੇ ਰਖਿਆ ਸੀ ਕਿ ਜਿਹੜੇ ਮੈਂਬਰ ਇਸ ਹਾਊਸ ਦੇ ਜ਼ਰੀਏ ਨਾਲ ਆ ਸਕਣ ਤਾਂ ਦੂਜੇ ਹਾਊਸ ਵਿੱਚ ਲੈ ਆਉਣ ਜਾਂ ਪਾਰਟੀ ਨੂੰ ਪੈਟਰੋਨੇਜ ਦਿਤੀ ਜਾਵੇ। ਪਰ ਜਨਸੰਘ ਔਰ ਅਕਾਲੀ ਦਲ ਨੇ ਇਸ ਹਾਊਸ ਨੂੰ ਉਸ ਵੇਲੇ ਤੋੜਨ ਦਾ

ਫ਼ੈਸਲਾ ਕੀਤਾ ਜਿਸ ਵੇਲੇ ਇਥੇ ਇਸ ਹਾਊਸ ਵਿਚ ਆਪਣੀ ਅਕਸਰੀਅੱਤ ਕਰਨ ਦੇ ਨਜ਼ਦੀਕ ਆਏ ਹੋਏ ਸੀ । ਅਸੀਂ ਆਪਣਾ ਫ਼ੈਸਲਾ ਖੁਦ ਗਰਜ਼ੀ ਅਤੇ ਆਪਣੇ ਫ਼ਾਇਦੇ ਲਈ ਲਿਆਉਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਇਸ ਹਾਊਸ ਨੂੰ ਉਸ ਵੇਲੇ ਤੋੜਿਆ ਜਿਸ ਵੇਲੇ ਸਾਡੀ ਮੈਜਾਰਿਟੀ ਕਾਇਮ ਹੋ ਰਹੀ ਸੀ । ਇਸ ਵੇਲੇ ਬਹੁਤ ਥੋੜਾ ਫ਼ਰਕ ਸੀ । ਦੋਹਾਂ ਪਾਰਟੀਆਂ ਵਿੱਚ ਜਿਹੜੀਆਂ ਮੌਜੂਦਾ ਸੀਟਾਂ ਆਉਣੀਆਂ ਹਨ, ਸਾਡੀਆਂ ਜ਼ਿਆਦਾ ਸੀਟਾਂ ਹੋਣੀਆਂ ਸਨ, ਹੁਣੇ ਹੀ ਸਰਦਾਰ ਸੋਹਣ ਸਿੰਘ ਬਾਸੀ ਜੀ 68 ਵੋਟਾਂ ਦੀ ਅੱਕਸਰੀਅਤ ਨਾਲ ਚੁਣੇ ਗਏ । ਇਸ ਵੇਲੇ ਅਸੀਂ ਉਥੇ ਆਪਣੀ ਅਕਸਰੀਅੱਤ ਪੈਦਾ ਕਰ ਸਕਦੇ ਹਾਂ, ਪਰ ਅਸੀਂ ਨਾਜਾਇਜ਼ ਫ਼ਾਇਦਾ ਨਹੀਂ ਉਠਾਉਣਾ ਚਾਹੁੰਦੇ । ਬੜੀਆਂ ਅਫ਼ਵਾਹਾਂ ਫ਼ੈਲੀਆਂ ਕਿ ਅਕਾਲੀ ਦਲ ਇਸ ਨੂੰ ਨਹੀਂ ਤੋੜੇਗਾ ਅਤੇ ਰਖੇਗਾ । ਪਰ ਕਾਂਗਰੇਸ ਪਾਰਟੀ ਨੇ ਇਹ ਜੁਰੱਤ ਨਾ ਕੀਤੀ ਉਹ ਅਕਾਲੀ ਦਲ ਦਾ ਫ਼ੈਸਲਾ ਵੇਖਦੇ । ਮੈਂ ਸਮਝਦਾ ਹਾਂ ਸਪੀਕਰ ਸਾਹਿਬ, ਤੁਸੀਂ ਵੇਖਿਆ ਹੈ ਕਿ ਕਿਤਨਾ ਇਥੇ ਹਾਊਸ ਦਾ ਵਕਤ ਜ਼ਾਇਆ ਹੁੰਦਾ ਸੀ । ਉਹ ਪਾਰਟੀ ਜਿਹੜੀ ਲੀਡਰ ਲੈਸ ਹੋ ਜਾਵੇ ਅਤੇ ਜਿਸ ਵੇਲੇ ਪਾਰਟੀ ਖ਼ਤਮ ਹੋ ਜਾਵੇ ਐਸੇ ਹਾਲਾਤ ਪੈਦਾ ਹੋ ਜਾਂਦੇ ਹਨ । ਮੁਨਾਸਿਬ ਹੁੰਦਾ ਜੇ ਉਹ ਇਸ ਨੂੰ ਦਿਲੇਰੀ ਨਾਲ ਫੇਸ ਕਰਦੇ । ਆਪਣੀ ਰਾਏ ਦਿੰਦੇ ਜਿਸ ਤਰ੍ਹਾਂ ਇਥੇ ਮੇਰੇ ਇਕ ਆਨਰੇਬਲ ਮੈਂਬਰ ਨੇ ਦਸਿਆ ਕਿ ਬੰਗਾਲ ਵਿਚ ਕਾਂਗ੍ਰੇਸ ਪਾਰਟੀ ਨੇ ਅਤੇ ਟ੍ਰੈਜ਼ਰੀ ਬੈਂਚਿਜ਼ ਦੋਹਾਂ ਨੇ ਇਕਠੇ ਹੋ ਕੇ ਅਪਰ ਹਾਊਸ ਨੂੰ ਤੋੜਨ ਦਾ ਫ਼ੈਸਲਾ ਕੀਤਾ । ਮਗਰ ਮੈਂ ਸਮਝਦਾ ਹਾਂ ਕਿ ਕਾਂਗ੍ਰੇਸ ਪਾਰਟੀ ਵਿੱਚ ਕੋਈ ਪੋਲੀਟੀਕਲ ਸੈਗੇਸਿਟੀ ਜਾਂ ਪੋਲੀਟੀਕਲ ਸੂਝ ਬੂਝ ਹੁੰਦੀ ਤਾਂ ਇਸ ਦਾ ਫ਼ਾਇਦਾ ਉਠਾਉਂਦੇ, ਮਗਰ ਬਦਕਿਸਮਤੀ ਦੀ ਗਲ ਹੈ ਉਨ੍ਹਾਂ ਨੇ ਸੂਝ ਬੂਝ ਤੋਂ ਕੰਮ ਨਹੀਂ ਲਿਆ । ਉਹ ਇਥੇ ਛੋਟਾ ਜਿਹਾ ਬਹਾਨਾ ਲਗਾ ਕੇ ਚਲੇ ਗਏ । ਪੁਆਇੰਟ ਆਫ਼ ਆਰਡਰ ਦੀ ਜ਼ਰੂਰਤ ਹੀ ਨਹੀਂ ਸੀ । ਉਨ੍ਹਾਂ ਦਾ ਫ਼ੈਸਲਾ ਅਖ਼ਬਾਰਾਂ ਵਿਚ ਛਪ ਚੁਕਾ ਹੈ ਉਹ ਹਾਊਸ ਦੇ ਵਿੱਚ ਨਹੀਂ ਬੈਠਣਗੇ । ਮੈਂ ਸਮਝਦਾ ਹਾਂ ਜਿਸ ਪਾਰਟੀ ਨੇ ਅਪਰ ਹਾਊਸ ਵਿੱਚ 20 ਸਾਲ ਰੂਲ ਕਾਇਮ ਰਖਿਆ ਹੋਵੇ, ਜਦ ਉਸਨੂੰ ਆਪਣੇ ਪੈਰਾਂ ਹੇਠੋਂ ਉਹ ਨਿਕਲਦਾ ਨਜ਼ਰ ਆਵੇ ਉਹ ਵੇਖ ਨਹੀਂ ਸਕਦੇ ਸੀ, ਸਾਡੇ ਸਾਮ੍ਹਣੇ ਇਹ ਗੱਲ ਹੋ ਰਹੀ ਹੈ । ਜਿਸ ਹਾਊਸ ਤੇ ਉਨ੍ਹਾਂ 20 ਸਾਲ ਰੂਲ ਕੀਤਾ ਅਤੇ 20 ਸਾਲਾਂ ਬਾਦ ਉਸ ਦੀ ਇਹ ਹਾਲਤ ਕੀਤੀ ਗਈ, ਉਹ ਬੈਠ ਨਹੀਂ ਸਕੇ । ਇਸ ਕਰ ਕੇ ਸਾਨੂੰ ਉਨ੍ਹਾਂ ਨੂੰ ਮਾਫ਼ੀ ਦੇ ਦੇਣੀ ਚਾਹੀਦੀ ਹੈ । ਉਨ੍ਹਾਂ ਦੀ ਹਾਲਤ ਐਸੀ ਖਸਤਾ ਹੈ । ਮੈਂ ਆਪਣੇ ਆਪੋਜ਼ੀਸ਼ਨ......ਸਪੀਕਰ ਸਾਹਿਬ, ਆਪੋਜ਼ੀਸ਼ਨ ਕਹਿਣਾ ਮੁਸ਼ਕਲ ਹੋ ਜਾਂਦਾ ਹੈ । ਇਕ ਉਹ ਅਪੋਜ਼ੀਸ਼ਨ ਹੋਵੇ ਜਿਹੜੀ ਚਲੀ ਗਈ ਹੈ । ਇਕ ਉਹ ਬੈਠੇ ਹਨ ਉਸ ਪਾਸੇ ਮੈਂ ਉਨ੍ਹਾਂ ਦਾ ਮਸ਼ਕੂਰ ਹਾਂ, ਉਨ੍ਹਾਂ ਨੇ ਇਸ ਰੈਜ਼ੋਲਿਊਸ਼ਨ ਦੀ ਤਾਈਦ ਕੀਤੀ ਹੈ ਇਸ ਕਰਕੇ । (ਵਿਘਨ) ਮੁਤਫ਼ਿਕਾ ਤੌਰ ਤੇ ਇਹ ਪਾਸ ਹੋ ਰਿਹਾ ਹੈ । ਮੈਂ ਆਸ ਰਖਦਾ ਹਾਂ, ਸੈਂਟਰ ਦੀ ਸਰਕਾਰ ਤੋਂ ਕਿ ਉਹ ਇਸ ਗਲ ਦਾ ਖਿਆਲ ਨਹੀਂ ਰਖਣਗੇ ਕਿ ਕਾਂਗ੍ਰੇਸ ਪਾਰਟੀ ਨੂੰ ਕੋਈ ਫ਼ਾਇਦਾ ਹੈ ਉਸ ਨੂੰ ਨਜ਼ਰ ਅੰਦਾਜ਼ ਕਰਕੇ ਇਸ ਸਦਨ ਦੇ ਫ਼ੈਸਲੇ ਨੂੰ ਜਲਦੀ ਤੋਂ ਜਲਦੀ ਪਾਸ ਕਰ ਦੇਣਗੇ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਵੀ ਅਤੇ ਹਾਊਸ ਦਾ ਵੀ ਧੰਨਵਾਦ ਕਰਾਂਗਾ ਜਿਨ੍ਹਾਂ ਨੇ ਇਸ ਵਿਚ ਬੜਾ ਤੁਆਵਨ ਦਿਤਾ ।

**Mr. Speaker**—Question is—

(1) Whereas clause (1) of Article 169 of the Constitution provides that notwithstanding anything in Article 168, Parliament may by law provide for the abolition of the Legislative Council of a State having such a Council, if the Legislative Assembly of the State passes a resolution to that effect by a majority of the total membership of the Assembly and by a majority of not less than two-thirds of the members of the Assembly present and voting ;

[Mr. Speaker]

And whereas it appears to this Assembly that it is desirable to abolish the Legislative Council of this State;

Now, therefore, this Assembly resolves that the Punjab Legislative Council be abolished.

(2) This House recommends that Parliament be pleased to direct that the law which it may make in this behalf shall take effect from the date when the President of India gives his assent after the Parliament has passed necessary Legislation.

**Mr. Speaker** : Since Resolution has been moved under the provision of the Constitution, voting count will be recorded.

*(At this stage division bells were sounded)*

**Mr. Speaker** : Before the Division is recorded, the number of Members present in the House will be counted.

*(At this stage a count of the members was taken)*

**Mr. Speaker** : Ayes for the right and Noes for the left.

*(The Assembly then divided)*

**Mr. Speaker** : Total number of Members present in the House, 67.

In favour of the Resolution—67.

Against the Resolution—Nil.

* * * *

**AYES—67**

1. Ajit Singh, Shri.
2. Atma Singh, Sardar.
3. Babu Singh, Master.
4. Balbir Singh, Shri (Banur)
5. Balbir Singh Chaudhri (Hoshiarpur)
6. Balwant Singh, Sardar.
7. Balmukand, Shri.
8. Balram Dass Tandon, Shri.
9. Bam Dev, Shri.
10. Basant Singh, Shri (Dakha)
11. Basant Singh, Shri (Dakala)
12. Beant Singh, Shri.
13. Bhagat Singh, Dr.
14. Bikramjit Singh, Shri.
15. Dalip Singh Pandhi, Shri (Amloh)
16. Darshan Singh, Shri (Attari)
17. Devinder Singh, Shri.
18. Gian Chand, Shri (Dinanagar)
19. Gurbachan Singh, Shri.
20. Gurdev Singh, Shri.
21. Gurdip Singh, Sardar.
22. Gurmit Singh, Sardar.
23. Gurnam Singh, Sardar.
24. Harbans Lal, Shri.
25. Harchand Singh, Sardar.
26. Hardit Singh, Sardar (Nathana)
27. Hardit Singh Bhathal, Shri. (Dhanaula)
28. Hari Singh, Shri.
29. Harnam Singh, Bawa.
30. Iftikhar Ali Khan. H.H. Nawab.
31. Jagdev Singh, Shri.
32. Jasdev Singh, Sardar.
33. Kapur Singh, Sardar.
34. Karam Singh, Shri.
35. Kartar Singh, Shri.
36. Kirpal Singh, Shri. (Amritsar)

37. Kundan Singh Patang, Giani
38. Kulwant Singh, Shri.
39. Lakha Singh, Sant.
40. Manjinder Singh Behla, Sardar.
41. Manmohan Kalia, Shri.
42. Mohan Singh, Sardar.
43. Mohinder Singh, Shri. (Gurdaspur)
44. Mohinder Singh, Shri (Ferozepur)
45. Naurang Singh, Sardar.
46. Parkash Singh Badal, Sardar.
47. Parshotam Singh, Shri.
48. Partap Singh, Shri.
49. Pritam Singh, Shri (Samana)
50. Pritam Singh, Shri (Dhariwal)
51. Raja Singh, Sardar.
52. Randhir Singh, Shri.
53. Ravel Singh, Sardar.
54. Ravi Inder Singh, Sardar,
55. Rup Lal, Shri.
56. Sant Singh, Shri.
57. Sarjit Singh, Sardar (Kharar)
58. Satnam Singh Bajwa. Sardar.
59. Satya Dev, Chaudhri.
60. Satya Pal Dang, Shri.
61. Shash Pal Singh, Sardar
62. Surjit Singh, Sardar (Barnala)
63. Surinder Singh Kairon, Sardar.
64. Tara Singh, Sardar.
65. Tej Singh, Shri.
66. Teja Singh, Shri.
67. Dana Ram, Shri.

*Noes—Nil*

**Mr. Speaker** : The Resolution is passed by a special majority or majority of the two types as provided in Article 179 of the Constitution.

(Thumping)

---

## DISCUSSION ON THE FINANCIAL REVIEW OF THE WORKING OF PEPSU ROAD TRANSPORT CORPORATION, PATIALA DURING THE YEAR 1965—1966.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗਲ ਹੈ ਕਿ ਬਹੁਤ ਚਿਰ ਦੀ ਉਡੀਕ ਦੇ ਬਾਦ ਜਿਸ ਗਲ ਦੀ ਉਡੀਕ ਕਰਦੇ ਸੀ ਉਹ ਪੂਰੀ ਹੋ ਗਈ ਹੈ ਅਤੇ ਕੌਂਸਲ ਦਾ ਭੋਗ ਪਾ ਦਿਤਾ ਗਿਆ ਹੈ। ਇਸ ਮਤੇ ਦੇ ਪਾਸ ਕੀਤੇ ਜਾਣ ਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਜਿਥੋਂ ਤਕ ਫਿਨਾਂਸ਼ਲ ਰਿਵਿਯੂ ਪੈਪਸੂ ਰੋਡ ਕਾਰਪੋਰੇਸ਼ਨ ਦਾ ਸੰਬੰਧ ਹੈ ਇਹ ਰਿਵਿਯੂ 1965—1966 ਦੀ ਹੈ ਅਤੇ ਇਸ ਨੂੰ ਹੁਣ 1969 ਵਿਚ ਪੇਸ਼ ਕੀਤਾ ਗਿਆ ਹੈ। ਇਸ ਨੂੰ ਅਜ ਚਾਰ ਸਾਲ ਬਾਦ ਪੇਸ਼ ਕੀਤਾ ਗਿਆ ਹੈ ਇਹ ਤਾਂ ਮੁਰਦੇ ਫੋਲਣ ਵਾਲੀ ਗਲ ਹੈ। ਪੁਰਾਣੀਆਂ ਗਲਾਂ ਹਨ ਰਿਵਿਯੂ ਤਾਂ ਨਾਲ ਦੀ ਨਾਲ ਹੀ ਪੇਸ਼ ਕੀਤਾ ਜਾਣਾ ਚਾਹੀਦਾ ਹੈ। ਇਨ੍ਹਾਂ ਨੇ ਘਾਟਾ ਦੱਸਿਆ ਹੈ ਮੈਂ ਦਸਣਾ ਚਾਹੁੰਦਾ ਹਾਂ ਕਿ ਪੈਪਸੂ ਰੋਡਵੇਜ਼ ਜਦ ਬਣੀ ਸੀ ਤਾਂ ਕਰਮਚਾਰੀਆਂ ਨੇ ਸਾਬਕਾ ਪੈਪਸੂ ਸਰਕਾਰ ਨੂੰ ਘਾਟਾ ਵਿਖਾਇਆ ਤਾਂ ਫਿਰ ਇਹ ਕਾਰਪੋਰੇਸ਼ਨ ਬਣਾਈ ਗਈ ਜਿਸ ਵਿਚ ਰੇਲਵੇ ਦੇ ਵੀ ਹਿਸੇ ਹਨ ਅਤੇ ਪੰਜਾਬ ਸਰਕਾਰ ਦੇ ਵੀ ਹਨ ਪਰ ਇਸ ਵਿਚ ਕੀ ਕੁਝ ਧਾਂਦਲੀ ਮਚੀ ਹੋਈ ਹੈ ਮੈਂ ਇਹ ਦਸਣਾ ਚਾਹੁੰਦਾ ਹਾਂ। ਇਨ੍ਹਾਂ ਦੀਆਂ ਬੱਸਾਂ ਦੇ ਮੁਕਾਬਲੇ ਵਿਚ ਜਲੰਧਰ ਰੋਡਵੇਜ਼ ਅਤੇ ਅੰਮ੍ਰਿਤਸਰ ਰੋਡਵੇਜ਼ ਦੀਆਂ ਬੱਸਾਂ ਦੇ ਮੁਕਾਬਲੇ ਵਿਚ ਚੰਗੀਆਂ ਤੇ ਵਧੀਆਂ ਹਨ ਪਰ

[ਸਰਦਾਰ ਦਲੀਪ ਸਿੰਘ ਪਾਂਧੀ]

ਇਥੇ ਡਾਜ ਅਤੇ ਫਾਰਗੋ ਅਤੇ ਨਿਕੰਮੀਆਂ ਬਸਾਂ ਲਿਆ ਦਿਤੀਆਂ ਗਈਆਂ ਹਨ; ਕਾਰਪੋਰੇਸ਼ਨ ਨੂੰ ਇਨ੍ਹਾਂ ਨਿਕੰਮੀਆਂ ਬਸਾਂ ਨਾਲ ਭਰ ਦਿਤਾ ਗਿਆ ਹੈ । ਅਤੇ ਜਿਹੜੇ ਜਨਰਲ ਮੈਨੇਜਰ ਲਗਾਏ ਗਏ ਉਨ੍ਹਾਂ ਦੇ ਖਿਲਾਫ ਕੋਈ ਸ਼ਿਕਾਇਤ ਕਿਸੇ ਨਾ ਸੁਣੀ । ਇਹ ਕਿਹਾ ਗਿਆ ਕਿ ਇਹ ਅਟਾਨੋਮਸ ਬਾਡੀ ਹੈ ਅਤੇ ਇਹ ਕੰਪੋਜ਼ਿਟ ਸਟੇਟ ਵਿਚ ਵੀ ਕਿਹਾ ਜਾਂਦਾ ਸੀ ਕਿ ਸਰਕਾਰ ਨੂੰ ਅਧਿਕਾਰ ਨਹੀਂ ਇਸ ਵਿਚ ਦਖਲ ਦੇਣ ਦਾ। ਪਰ ਹੁਣ ਤਾਂ ਸਟੇਟ ਹੈ ਅਤੇ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਕਾਰਪੋਰੇਸ਼ਨ ਨੂੰ ਆਪਣੇ ਅਧਿਕਾਰ ਵਿਚ ਕਰ ਲੈਣਾ ਚਾਹੀਦਾ ਹੈ ਅਤੇ ਜਿਹੜਾ ਇਥੇ ਡੂਅਲ ਸਿਸਟਮ ਇੰਤਜ਼ਾਮ ਦਾ ਚਲ ਰਿਹਾ ਹੈ ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਅਤੇ ਜਿਹੜੇ ਸੈਂਟਰ ਦੇ ਹਿਸੇ ਹਨ ਉਨ੍ਹਾਂ ਬਾਰੇ ਵੀ ਸੋਚ ਲੈਣਾ ਚਾਹੀਦਾ ਹੈ। ਇਸ ਕਾਰਪੋਰੇਸ਼ਨ ਨੂੰ ਸੁਧਾਰਨ ਦਾ ਕੰਮ ਸਰਕਾਰ ਦਾ ਹੈ ਅਤੇ ਇਹ ਹਰ ਤਰੀਕੇ ਨਾਲ ਇਸ ਕਾਰਪੋਰੇਸ਼ਨ ਦੇ ਕੰਮ ਵਿਚ ਦਖਲ ਦੇ ਸਕਦੀ ਹੈ। ਪੰਜਾਬ ਵਿਚ ਸਰਕਾਰ ਨੇ ਇਹ ਪਾਲਿਸੀ ਬਣਾਈ ਹੋਈ ਹੈ ਕਿ ਗਰੈਜੂਅਲੀ ਨੇਸ਼ਨੇਲਾ-ਈਜ਼ੇਸ਼ਨ ਆਫ ਟ੍ਰਾਂਸਪੋਰਟ ਕੀਤੀ ਜਾਵੇ ਅਤੇ ਰੂਟ ਲਏ ਜਾ ਰਹੇ ਹਨ ਪਰ ਪੈਪਸੂ ਰੋਡ ਕਾਰਪੋਰੇਸ਼ਨ ਨੂੰ ਸੁਧਾਰਨ ਵਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ । ਪੰਜਾਬ ਦੇ ਲੋਕਾਂ ਦੇ ਅਰਾਮ ਲਈ ਅਤੇ ਆਵਾਜਾਈ ਦੇ ਸਾਧਨਾਂ ਨੂੰ ਬਿਹਤਰ ਬਨਾਣ ਲਈ ਜਿਥੇ ਸਰਕਾਰ ਪੰਜਾਬ ਦੇ ਹਿਸੇ ਵਿਚ ਰੂਟ ਆਪ ਚਲਾ ਰਹੀ ਹੈ ਉਥੇ ਸਾਬਕਾ ਪੈਪਸੂ ਦੇ ਇਲਾਕੇ ਵਿਚ ਵੀ ਆਪ ਰੂਟ ਚਲਾਏ ਅਤੇ ਕਾਰਪੋਰੇਸ਼ਨ ਦਾ ਕੰਮ ਆਪ ਸੰਭਾਲਣ ਦਾ ਯਤਨ ਕਰੇ । ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

ਪੈਪਸੂ ਰੋਡ ਕਾਰਪੋਰੇਸ਼ਨ ਵਿਚ ਕਈ ਤਰ੍ਹਾਂ ਦੀਆਂ ਖਾਮੀਆਂ ਨੇ ਜਿਨ੍ਹਾਂ ਦਾ ਜ਼ਿਕਰ-ਸਪੀਕਰ ਸਾਹਿਬ, ਮੈਂ ਕਰਨਾ ਚਾਹੁੰਦਾ ਹਾਂ। ਇਸ ਦਾ ਪ੍ਰਬੰਧ ਠੀਕ ਨਹੀਂ । ਜਿਹੜੀ ਇਸ ਦੀ ਸਰਵਿਸ ਵਿਚ ਸ਼ਡੂਲ ਕਾਸਟ ਲਈ ਰਿਜ਼ਰਵੇਸ਼ਨ ਰਖੀ ਗਈ ਹੈ, ਉਸ ਤੇ ਅਮਲ ਨਹੀਂ ਕੀਤਾ ਜਾਂਦਾ। ਅਤੇ ਨਾ ਹੀ ਸ਼ਡੂਲ ਕਾਸਟਾਂ ਨੂੰ ਉਨ੍ਹਾਂ ਦੇ ਹੱਕ ਜਿੰਨੀਆਂ ਪੋਸਟਾਂ ਦਿਤੀਆਂ ਗਈਆਂ ਹਨ ਇਨ੍ਹਾਂ ਨੂੰ ਨੌਕਰ ਨਹੀਂ ਰਖਿਆ ਜਾਂਦਾ। ਪਤਾ ਨਹੀਂ ਇਹ ਕਿਸ ਦੇ ਇਸ਼ਾਰੇ ਤੇ ਚਲਦੀ ਹੈ । ਜਦ ਕਿ ਸਰਕਾਰ ਨੇ ਇਹ ਅਸੂਲ ਤਹਿ ਕੀਤਾ ਹੋਇਆ ਹੈ ਕਿ ਸ਼ਡੂਲ ਕਾਸਟਾਂ ਦੀਆਂ ਇੰਨੀਆਂ ਪੋਸਟਾਂ ਰੀਜ਼ਰਵ ਕੀਤੀਆਂ ਜਾਣ ਗੀਆਂ ਤਾਂ ਫਿਰ ਕਿਉਂ ਇਸ ਤੇ ਅਮਲ ਨਹੀਂ ਕੀਤਾ ਜਾ ਰਿਹਾ। ਸਪੀਕਰ ਸਾਹਿਬ, ਮੈਂ ਆਪ ਪਾਸ ਬੇਨਤੀ ਕਰਾਂਗਾ ਕਿ ਆਪ ਆਪਣੇ ਤੌਰ ਤੇ ਇਸ ਗਲ ਦੀ ਇਨਕੁਆਇਰੀ ਕਰਵਾ ਲਓ ਤਾਂ ਪਤਾ ਲਗ ਜਾਵੇਗਾ ਕਿ ਹਰੀਜਨਾਂ ਨੂੰ ਇਸ ਕਾਰਪੋਰੇਸ਼ਨ ਵਿਚ ਪੂਰੀਆਂ ਸੀਟਾਂ ਨਹੀਂ ਦਿਤੀਆਂ ਗਈਆਂ। ਅਤੇ ਜੇਕਰ ਇਹ ਗਲ ਠੀਕ ਹੋਵੇ ਤਾਂ ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਇਨ੍ਹਾਂ ਸੀਟਾਂ ਤੇ ਭਰਤੀ ਪੂਰੀ ਕੀਤੀ ਜਾਵੇ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ 44 ਇਨਸਪੈਕਟਰ ਹਨ ਪਰ ਇਨ੍ਹਾਂ ਵਿਚ ਸਿਰਫ ਦੋ ਹਰੀਜਨ ਹਨ । ਇਥੇ ਹੀ ਬਸ ਨਹੀਂ ਜਿੰਨੀ ਵੀ ਜ਼ਿਆਦਤੀ ਕੀਤੀ ਜਾ ਰਹੀ ਹੈ ਹਰੀਜਨਾਂ ਨਾਲ, ਉਸ ਦੀ ਮਿਸਾਲ ਜੇਕਰ ਕਹੋ ਤਾਂ ਮੈਂ ਲਿਸਟ ਹਾਊਸ ਵਿਚ ਪੇਸ਼ ਕਰ ਸਕਦਾ ਹਾਂ। ਇਥੇ ਸਪੀਕਰ ਸਾਹਿਬ, ਆਪ ਦੀ ਆਗਿਆ ਨਾਲ ਸਿਰਫ ਇਕ ਕੇਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਕ ਮੋਹਨ ਲਾਲ ਦਾ ਕੇਸ ਹੈ ਉਹ ਹਰੀਜਨ ਹੈ ਅਤੇ ਉਸ ਦੇ ਪ੍ਰੋਮੋਟ ਕਰਨ ਦੇ ਹੁਕਮ ਇਥੇ ਤੋਂ ਗਏ ਹਨ ਪਰ ਉਥੇ ਦਾ ਜਨਰਲ ਮੈਨੇਜਰ ਉਸ ਹੁਕਮ ਨੂੰ ਇੰਪਲੀਮੈਂਟ ਨਹੀਂ ਕਰ ਰਿਹਾ । ਅਤੇ ਇਹ ਹੁਕਮ ਇਥੇ ਤੋਂ ਗਿਆ ਸੀ ਕਿ ਤਾਮੀਲ ਕਰਕੇ ਉਸ ਦੀ ਰਿਪੋਰਟ ਇਥੇ ਭੇਜੀ ਜਾਵੇ ਪਰ ਉਹ ਰਿਪੋਰਟ ਵੀ ਨਹੀਂ ਦਿਤੀ ਗਈ । ਇਹ ਤਾਂ ਹਾਲਤ ਹੈ ਕਿ ਸਰਕਾਰ ਦੇ ਹੁਕਮ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਇਸ ਲਈ ਮੈਂ ਸਰਕਾਰ ਪਾਸ ਇਹ ਬੇਨਤੀ ਕਰਾਂਗਾ ਕਿ ਆਪਣੇ ਹੁਕਮਾਂ ਦੀ ਤਾਂ ਤਾਮੀਲ ਕਰਾਣੀ ਚਾਹੀਦੀ ਹੈ ਅਤੇ ਇਹ ਜਿਹੜੀ ਉਥੇ ਡੂਅਲ ਗੌਰਮੈਂਟ

ਕਾਇਮ ਕੀਤੀ ਹੋਈ ਹੈ ਇਸ ਨੂੰ ਖਤਮ ਕਰਨਾ ਚਾਹੀਦਾ ਹੈ ਤਾਂਕਿ ਕਾਰਪੋਰੇਸ਼ਨ ਵਿਚ ਜੋ ਧਾਂਦਲੀ ਪਈ ਹੋਈ ਹੈ ਇਸ ਨੂੰ ਖਤਮ ਕੀਤਾ ਜਾ ਸਕੇ।

ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਅਜ ਜ਼ਮਾਨਾ ਪੈਦਲ ਚਲਣ ਦਾ ਨਹੀਂ ਰਿਹਾ ਅਤੇ ਹਰ ਇਕ ਨੂੰ ਬਸਾਂ ਦੀ ਲੋੜ ਪੈਂਦੀ ਹੈ ਪਰ ਇਸ ਕਾਰਪੋਰੇਸ਼ਨ ਦੀਆਂ ਬਸਾਂ ਦੀ ਜੋ ਹਾਲਤ ਹੈ ਇਹ ਤਹਾਡੇ ਸਾਹਮਣੇ ਹੈ। ਕੋਈ ਵੀ ਬਸ ਕੰਮ ਦੀ ਨਹੀਂ। ਕਈ ਲੋਕਲ ਬਸਾਂ ਤੇ ਕੀ, ਬਾਹਰ ਜਾਣ ਵਾਲੀਆਂ ਬਸਾਂ ਦੀ ਵੀ ਬੁਰੀ ਹਾਲਤ ਹੈ। ਠੀਕ ਵਕਤ ਤੇ ਨਹੀਂ ਚਲਦੀਆਂ; ਪ੍ਰਬੰਧਕਾਂ ਵਿਚ ਕੋਈ ਸਲੀਕਾ ਨਹੀਂ ਅਤੇ ਨਾ ਹੀ ਸਿਧੇ ਮੂੰਹ ਗਲ ਕਰਦੇ ਹਨ ਅਤੇ ਪ੍ਰਬੰਧ ਨਿਕੰਮਾ ਹੈ, ਅਤੇ ਇਹ ਪ੍ਰਬੰਧ ਕਾਂਗਰਸੀ ਰਾਜ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ, ਇਨ੍ਹਾਂ ਦਾ ਵਤੀਰਾ ਸਫਰ ਕਰਨ ਵਾਲੇ ਲੋਕਾਂ ਨਾਲ ਠੀਕ ਨਹੀਂ। ਇਥੇ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਪੇਸ਼ਕੀਤੀ ਗਈ ਸੀ ਕਿ ਜਿੰਨੇ ਪਾਸ ਹੋਲਡਰਜ਼ ਹਨ ਉਨ੍ਹਾਂ ਨੂੰ ਵੀ ਬਸਾਂ ਰਾਹ ਵਿਚੋਂ ਨਹੀਂ ਚੁਕਦੀਆਂ ਅਤੇ ਇਸ ਨਾਲ ਅਧਿਆਪਕਾਵਾਂ ਨੂੰ ਅਤੇ ਬਾਕੀ ਦੇ ਪਾਸ ਹੋਲਡਰਾਂ ਨੂੰ ਦਿੱਕਤ ਪੇਸ਼ ਆਉਂਦੀ ਹੈ ਅਤੇ ਬਾਰਸ਼ ਵਿਚ ਅਤੇ ਧੁਪ ਵਿਚ ਉਨ੍ਹਾਂ ਨੂੰ ਘੰਟਿਆਂ ਬਧੀ ਸੜਕਾਂ ਤੇ ਖੜਾ ਰਹਿਣਾ ਪੈਂਦਾ ਹੈ। ਰਾਹ ਵਿਚ ਪਾਸ ਹੋਲਡਰਾਂ ਨੂੰ ਇਹ ਚਕਦੇ ਨਹੀਂ ਅਤੇ ਮਨ ਮਾਨੀ ਕਰਦੇ ਹਨ। ਕੰਡਕਟਰਾਂ ਦਾ ਸਲੂਕ ਸਵਾਰੀਆਂ ਨਾਲ ਸਲੀਕੇ ਵਾਲਾ ਨਹੀਂ। ਮੈਂ ਆਪ ਵੀ ਕਈ ਵੇਰ ਕਈ ਕੰਡਕਟਰਾਂ ਦੀਆਂ ਸ਼ਿਕਾਇਤਾਂ ਕੀਤੀਆਂ ਪਰ ਕੋਈ ਨਹੀਂ ਸੁਣਦਾ ਅਤੇ ਕਿਸੇ ਅਜ ਤਕ ਪਰਵਾਹ ਨਹੀਂ ਕੀਤੀ। ਇਸ ਲਈ ਮੈਂ ਇਨ੍ਹਾਂ ਸਾਰੀਆਂ ਗਲਾਂ ਨੂੰ ਵੇਖ ਕੇ ਇਹ ਕਹਿ ਸਕਦਾ ਹਾਂ ਕਿ ਕਾਰਪੋਰੇਸ਼ਨ ਦਾ ਪ੍ਰਬੰਧ ਨਾਕਸ ਹੈ। ਇਸ ਨੂੰ ਦੂਰ ਕਰਨ ਲਈ ਸਰਕਾਰ ਨੂੰ ਇਸ ਨੂੰ ਆਪਣੇ ਅਧਿਕਾਰ ਵਿਚ ਲੈ ਲੈਣਾ ਚਾਹੀਦਾ ਹੈ।

ਜਿਥੇ ਤਕ ਸਰਕਾਰੀ ਕਰਮਚਾਰੀਆਂ ਦਾ ਸਬੰਧ ਹੈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਕਾਰਪੋਰੇਸ਼ਨ ਦੀਆਂ ਬਸਾਂ ਵਿਚ ਮੁਫਤ ਸਫਰ ਕਰਦੇ ਹਨ ਅਤੇ ਸਵਾਰੀਆਂ ਤਾਂ ਖੜੀਆਂ ਰਹਿੰਦੀਆਂ ਹਨ ਅਤੇ ਉਹ ਆਪਦੀਆਂ ਸੀਟਾਂ ਮਲ ਕੇ ਬੈਠਦੇ ਹਨ। ਇਹ ਗਲ ਕੋਈ ਕਿਸੇ ਤੋਂ ਲੁਕੀ ਹੋਈ ਨਹੀਂ; ਜਿਹੜਾ ਵੀ ਬਸਾਂ ਵਿਚ ਸਫਰ ਕਰਦਾ ਹੈ ਉਸ ਤੋਂ ਆਪ ਪੁਛ ਕੇ ਵੇਖ ਸਕਦੇ ਹੋ। ਫਿਰ ਇਹ ਕਰਮਚਾਰੀ ਦੂਰ ਦਾ ਸਫਰ ਵੀ ਫਰੀ ਕਰਦੇ ਹਨ। ਇਸ ਪਾਸੇ ਸਰਕਾਰ ਨੂੰ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ।

ਪਟਿਆਲੇ ਵਿਚ ਇਹ ਸ਼ਿਕਾਇਤ ਹੈ ਕਿ ਜਿਹੜੀ ਲੋਕਲ ਬਸ ਸਰਵਿਸ ਇਸ ਕਾਰਪੋਰੇਸ਼ਨ ਨੇ ਚਲਾਈ ਹੈ ਉਸ ਦਾ ਕੋਈ ਖਾਸ ਵਕਤ ਨਹੀਂ, ਨਾ ਹੀ ਕੋਈ ਟਾਈਮ ਟੇਬਲ ਕਿਤੇ ਲਗਿਆ ਹੋਇਆ ਹੈ ਜਿਸ ਤੋਂ ਸਵਾਰੀਆਂ ਨੂੰ ਪਤਾ ਲਗ ਸਕੇ ਅਤੇ ਨਾ ਹੀ ਮੂਹਰੇ ਕੋਈ ਸਾਈਨ ਬੋਰਡ ਹੈ ਕਿ ਬਸ ਕਿਸ ਰੂਟ ਦੀ ਹੈ ਅਤੇ ਕਿਥੇ ਜਾ ਰਹੀ ਹੈ ਜਿਸ ਨਾਲ ਲੋਕਲ ਸਵਾਰੀਆਂ ਨੂੰ ਬਹੁਤ ਪਰੇਸ਼ਾਨ ਹੋਣਾ ਪੈਂਦਾ ਹੈ। ਇਸ ਪਾਸੇ ਖਾਸ ਤੌਰ ਤੇ ਧਿਆਨ ਦਿੱਤਾ ਜਾਵੇ।

ਸਪੀਕਰ ਸਾਹਿਬ, ਸੰਨ 1964 ਵਿਚ ਬੈਟਰੀਆਂ ਦੀ ਚੋਰੀ ਹੋ ਗਈ ਸੀ। ਅਜ ਪੰਜ ਸਾਲ ਬੀਤ ਗਏ ਹਨ ਪਰ ਅਜੇ ਤਕ ਕੋਈ ਪੜਤਾਲ ਨਹੀਂ ਕਰਵਾਈ ਗਈ ਤੇ ਨਾ ਹੀ ਮੁਜਰਮਾਂ ਨੂੰ ਸਜ਼ਾ ਦਿੱਤੀ ਗਈ ਹੈ। ਇਹ ਇਕ ਬਹੁਤ ਸੀਰੀਅਸ ਮਾਮਲਾ ਹੈ; ਇਸ ਲਈ ਇਸ ਤੇ ਵਿਚਾਰ ਕੀਤੀ ਜਾਣੀ ਚਾਹੀਦੀ ਹੈ। ਅਤੇ ਇਸ ਦੀ ਪੜਤਾਲ ਕਰਾਈ ਜਾਣੀ ਚਾਹੀਦੀ ਹੈ। ਮੈਨੂੰ ਇਹ ਪਤਾ ਲਗਾ ਹੈ ਕਿ

[ਸਰਦਾਰ ਦਲੀਪ ਸਿੰਘ ਪਾਂਧੀ]

ਇਸ ਪਿਛੇ ਕਿਸੇ ਬਹੁਤ ਵਡੇ ਕਾਂਗਰਸੀ ਦਾ ਹਥ ਹੈ ਅਤੇ ਜਿਹੜਾ ਅਫ਼ਸਰ ਇਸ ਕੰਮ ਲਈ ਲਗਵਾਇਆ ਗਿਆ ਹੈ ਉਸ ਬਾਰੇ ਵੀ ਸ਼ਿਕਾਇਤਾਂ ਹਨ ਕਿ ਉਹ ਠੀਕ ਨਹੀਂ, ਬੇਈਮਾਨ ਹੈ। ਇਸ ਲਈ ਇਸ ਦੀ ਪੜਤਾਲ ਵਿਚੇ ਹੀ ਖਤਮ ਕਰ ਦਿਤੀ ਜਾਵੇਗੀ, ਇਸ ਗਲ ਦਾ ਲੋਕਾਂ ਵਿਚ ਭਾਰੀ ਰੋਸ ਅਤੇ ਗੁਸਾ ਹੈ ਕਿ ਚੋਰੀ ਹੋਈ ਪਰ ਇਨਕੁਆਇਰੀ ਨਹੀਂ ਕਰਾਈ ਗਈ। ਇਸ ਗਲ ਦੀ ਵੀ ਪੜਤਾਲ ਨਾਲ ਹੀ ਸਰਕਾਰ ਨੂੰ ਕਰਾਣੀ ਚਾਹੀਦੀ ਹੈ ਕਿ ਇਸ ਵਿਚ ਕਿਸ ਪਾਰਟੀ ਦਾ ਹਥ ਸੀ।

ਇੰਨਾ ਵਡਾ ਪਲਾਟ ਇਨ੍ਹਾਂ ਨੂੰ ਅਲਾਟ ਕੀਤਾ ਹੋਇਆ ਹੈ ਕਿਉਂਕਿ ਇਹ ਕਾਰਪੋਰੇਸ਼ਨ ਹੈ ਪਰ ਬਸਾਂ ਨਿਰੀਆਂ ਨਿਕੰਮੀਆਂ ਹੀ ਭਰੀਆਂ ਪਈਆਂ ਹਨ। ਫਿਰ ਬਾਕੀ ਦੀਆਂ ਬਸਾਂ ਜਿਹੜੀਆਂ ਪੰਜਾਬ ਰੋਡਵੇਜ਼ ਦੇ ਵਖ ਵਖ ਡਿਪੂਆਂ ਦੀਆਂ ਹਨ ਉਨਾਂ ਵਿਚ ਤਾਂ ਨਫਾ ਹੁੰਦਾ ਹੈ ਪਰ ਇਸ ਵਿਚ ਘਾਟਾ ਦਿਖਾਇਆ ਗਿਆ ਹੈ। ਬਸਾਂ ਨਵੀਆਂ ਅਤੇ ਚੰਗੀਆਂ ਲਿਆਣੀਆਂ ਚਾਹੀਦੀਆਂ ਹਨ। ਤੁਸੀਂ ਪੈਪਸੂ ਰੋਡ ਕਾਰਪੋਰੇਸ਼ਨ ਦੀਆਂ ਬਸਾਂ ਦੀ ਹਾਲਤ ਵੇਖ ਲਉ ਕਿ ਕਿਸ ਤਰਾਂ ਧੂੰਆਂ ਛਡਦੀਆਂ ਹਨ ਅਤੇ ਰਾਹ ਵਿਚ ਖੜੀਆਂ ਹੋ ਜਾਂਦੀਆਂ ਹਨ ਜਿਸ ਨਾਲ ਸਵਾਰੀਆਂ ਨੂੰ ਬਹੁਤ ਬੇਆਰਾਮੀ ਹੁੰਦੀ ਹੈ। ਬਠਿੰਡੇ ਜਾਣ ਵਾਲੀਆਂ ਜਾਂ ਚੰਡੀਗੜ੍ਹ ਆਣ ਵਾਲੀਆਂ ਬਸਾਂ ਦੀ ਹਾਲਤ ਤੁਸੀਂ ਆਪ ਵੇਖ ਸਕਦੇ ਹੋ; ਇਹ ਨਿਕੰਮੀਆਂ ਹਨ। ਪਰ ਇਸ ਗਲ ਦੀ ਜ਼ਿਮੇਵਾਰੀ ਨਹੀਂ ਸਮਝੀ ਜਾਂਦੀ ਇਹ ਸਵਾਰੀਆਂ ਨਾਲ ਇਕ ਭਾਰੀ ਮਖੌਲ ਹੈ।

ਮੈਂ ਆਪ ਦਾ ਧਿਆਨ ਉਨ੍ਹਾਂ ਬੱਸਾਂ ਵੱਲ ਦਿਵਾਉਂਦਾ ਹਾਂ ਜਿਹੜੀਆਂ ਬਠਿੰਡੇ ਦੇ ਆਲੇ ਦੁਆਲੇ ਦੇ ਇਲਾਕਿਆਂ ਵਿੱਚ ਚਲਦੀਆਂ ਹਨ। ਸਵਾਰੀਆਂ ਇਤਨੀਆਂ ਲੋਡ ਕੀਤੀਆਂ ਜਾਂਦੀਆਂ ਹਨ ਕਿ ਖੜ੍ਹ ਕੇ ਜਾਣਾ ਵੀ ਔਖਾ ਹੋ ਜਾਂਦਾ ਹੈ। ਬੜੇ ਚਿਰਾਂ ਤੋਂ ਉਸ ਪਾਸੇ ਦੇ ਲੋਕਾਂ ਨੂੰ ਇਸ ਭੈੜੇ ਪ੍ਰਬੰਧ ਦੀ ਤਕਲੀਫ ਹੈ, ਅਸੀਂ ਬੜਾ ਰੌਲਾ ਪਾਇਆ ਕਿ ਐਸੀਆਂ ਪ੍ਰਾਈਵੇਟ ਬੱਸਾਂ ਬੰਦ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਜਿਹੜੀਆਂ ਆਪਣੇ ਇਕ ਚੱਕਰ ਵਿੱਚ ਹੀ ਸਾਰੀ ਦਿਹਾੜੀ ਦੇ ਪੈਸੇ ਕਮਾਉਂਦੀਆਂ ਹਨ। ਇਸ ਸਬੰਧ ਵਿੱਚ ਅਜੇ ਤੱਕ ਕੋਈ ਫੈਸਲਾ ਨਹੀਂ ਕੀਤਾ ਗਿਆ ਬਾਵਜੂਦ ਇਸ ਗੱਲ ਦੇ ਕਿ ਹੋਰ ਬਸਾਂ ਅਵੇਲੇਬਲ ਹਨ, ਚਲਾਈਆਂ ਵੀ ਜਾ ਸਕਦੀਆਂ ਹਨ। ਅਸਲ ਗੱਲ ਇਹ ਹੈ ਕਿ ਪ੍ਰਾਈਵੇਟ ਬਸਾਂ ਵੱਡੇ ਵੱਡੇ ਸਰਮਾਏਦਾਰਾਂ ਰਜਵਾੜਿਆਂ ਅਤੇ ਜਾਗੀਰਦਾਰਾਂ ਦੀਆਂ ਚਲਦੀਆਂ ਹਨ। ਉਹ ਆਪਣੀ ਕਮਾਈ ਵਿੱਚ ਘਾਟਾ ਪੈਣ ਨਹੀਂ ਦੇਣਾ ਚਾਹੁੰਦੇ। ਜੇ ਕੋਈ ਹੋਰ ਚਲਾਉਣ ਦਾ ਪ੍ਰਬੰਧ ਹੁੰਦਾ ਹੈ ਤਾਂ ਡਰਾ ਧਮਕਾ ਕੇ ਬੰਦ ਕਰਵਾ ਦਿੰਦੇ ਹਨ। ਜਲੰਧਰ, ਅੰਮ੍ਰਿਤਸਰ ਅਤੇ ਹੋਰ ਵੱਡੇ ਵੱਡੇ ਸ਼ਹਿਰਾਂ ਨੂੰ ਪੰਜਾਬ ਰੋਡਵੇਜ਼, ਟਰਾਂਸਪੋਰਟ ਦੀਆਂ ਬਸਾਂ ਚਲਦੀਆਂ ਹਨ। ਪਰ ਏਧਰ ਉਹੀ ਪੁਰਾਣਾ ਪ੍ਰਾਈਵੇਟ ਟਰਾਂਸਪੋਰਟਰਜ਼ ਦਾ ਹੱਥ ਹੈ। ਪੈਪਸੂ ਰੋਡਵੇਜ਼ ਟਰਾਂਸਪੋਰਟ ਵਾਲਿਆਂ ਨੂੰ ਵੀ ਆਪਣੀਆਂ ਬਸਾਂ ਚਲਾਉਣੀਆਂ ਚਾਹੀਦੀਆਂ ਹਨ। ਪਰ ਇਨ੍ਹਾਂ ਲੋਕਾਂ ਦਾ ਟਰਾਂਸਪੋਰਟ ਓਪਰੇਟਰਜ਼ ਨਾਲ ਮਿਲ ਘੋਬਾ ਹੈ, ਇਹ ਪ੍ਰਾਈਵੇਟ ਬਸਾਂ ਵਾਲਿਆਂ ਨਾਲ ਮਿਲ ਕੇ ਚੰਗੇ ਪੈਸੇ ਬਣਾਉਂਦੇ ਹਨ, ਇਹ ਆਪਰੇਟਰਜ਼, ਟਰਾਂਸਪੋਰਟ ਇਨਸਪੈਕਟਰਜ਼ ਅਤੇ ਹੋਰ ਵੱਡੇ ਵੱਡੇ ਆਫੀਸਰਜ਼ ਨਾਲ ਮਿਲੇ ਹੋਏ ਹਨ ਇਹੋ ਕਾਰਨ ਹੈ ਕਿ ਇਨ੍ਹਾਂ ਦੀਆਂ ਸ਼ਿਕਾਇਤਾਂ ਹੋਣ ਦੇ ਬਾਵਜੂਦ ਕੋਈ ਵੀ ਨਹੀਂ ਸੁਣਦਾ।

ਮੈਂ ਸਰਕਾਰ ਨੂੰ ਇਹ ਗੱਲ ਵੀ ਧਿਆਨ ਵਿੱਚ ਰਖਣ ਲਈ ਕਹਾਂਗਾ ਕਿ ਜਿਹੜੀ ਚੰਗੀਆਂ ਬਸਾਂ, ਮਰਸੀਡੀਜ਼ ਗੱਡੀਆਂ ਸਰਕਾਰ ਦਾ ਦੇਣ ਦਾ ਵਿਚਾਰ ਹੈ ਇਹ ਠੀਕ ਹੈ ਪਰ ਪਹਿਲਾਂ ਸਾਰੇ ਮੋਟਰਾਂ ਵਾਲਿਆਂ ਦੀ ਇਕ ਜਾਂਚ ਪੜਤਾਲ ਕੀਤੀ ਜਾਵੇ ਅਤੇ ਜਿਹੜੇ ਨਿਕੰਮੇ ਅਤੇ ਸਿਫਾਰਸ਼ੀ ਲੋਕ ਇਸ ਮਹਿਕਮੇ ਵਿੱਚ ਹਨ

ਉਨ੍ਹਾਂ ਦੇ ਨਿਪਟਾਉਣ ਦਾ ਪ੍ਰਬੰਧ ਕੀਤਾ ਜਾਵੇ। ਪ੍ਰਾਈਵੇਟ ਬਸਾਂ ਨੂੰ ਕਿਸੇ ਵੀ ਰੂਟ ਤੇ ਚਲਣ ਨਾ ਦਿੱਤਾ ਜਾਵੇ, ਇਨ੍ਹਾਂ ਤੋਂ ਲੋਕ ਬੜੇ ਤੰਗ ਹਨ। ਇਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਬਹੁਤ ਕੀਤੀਆਂ ਹਨ ਪਰ ਅਜੇ ਤੱਕ ਇਸ ਬਾਰੇ ਸਰਕਾਰ ਨੇ ਕੋਈ ਫ਼ੈਸਲਾ ਨਹੀਂ ਕੀਤਾ। ਜੇ ਅੰਬਾਲਾ ਰੋਡਵੇਜ਼ ਵਾਲੇ ਬਸਾਂ ਚਲਾ ਸਕਦੇ ਹਨ, ਤਾਂ ਕੀ ਕਾਰਨ ਹੈ ਜਦੋਂ ਸਾਡੇ ਬਸਾਂ ਭੀ ਅਵੇਲੇਬਲ ਹਨ, ਏਥੇ ਕਿਉਂ ਨਹੀਂ ਚਾਲੂ ਕੀਤੀਆਂ ਜਾਂਦੀਆਂ। ਅਸਲ ਗੱਲ ਇਹ ਹੈ ਕਿ ਵੱਡੇ ਵੱਡੇ ਰਜਵਾੜਿਆਂ ਦੀਆਂ ਜਿਹੜੀਆਂ ਬਸਾਂ ਚਲਾਈਆਂ ਹੋਈਆਂ ਹਨ ਉਹ ਚਾਲੂ ਹੋਣ ਵਿਚ ਰੁਕਾਵਟ ਬਣਦੇ ਹਨ। ਸਰਕਾਰ ਨੂੰ ਨਿਧੜਕ ਹੋ ਕੇ ਕੋਈ ਫੈਸਲਾ ਕਰਨਾ ਚਾਹੀਦਾ ਹੈ। ਇਨ੍ਹਾਂ ਇਨਸਪੈਕਟਰਾਂ ਨੂੰ ਜਿਹੜੇ ਕਿ ਕੁਰਪਟ ਹਨ—ਮੈਂ ਏਥੇ ਇਹ ਗੱਲ ਕਹਿਣੀ ਨਹੀਂ ਸੀ ਚਾਹੁੰਦਾ, ਅਤੀ ਦੁਖੀ ਹੋ ਕੇ ਕਹਿ ਰਿਹਾ ਹਾਂ, ਕਿ ਇਹ ਲੋਕ ਅਕਸਰ ਲੜਕੀਆਂ ਨਾਲ ਖਰਾਬ ਵਤੀਰਾ ਇਖਤਿਆਰ ਕਰਦੇ ਹਨ। ਇਨ੍ਹਾਂ ਨੂੰ ਜਿਤਨੀ ਜਲਦੀ ਬਦਲਿਆ ਜਾਵੇ ਚੰਗਾ ਹੈ। ਲੋਕ ਇਨ੍ਹਾਂ ਦੇ ਇਸ ਵਤੀਰੇ ਤੋਂ ਬਹੁਤ ਦੁਖੀ ਹਨ। ਪੈਪਸੂ ਦਾ ਇਲਾਕਾ ਪਹਿਲਾਂ ਹੀ ਪਛੜਿਆ ਹੋਇਆ ਰਿਹਾ ਹੈ ਅਤੇ ਏਥੇ ਬਹੁਤ ਘਟ ਸੜਕਾਂ ਹਨ; ਜੇ ਹਨ। ਤਾਂ ਉਥੇ ਇਸ ਤਰ੍ਹਾਂ ਦਾ ਨਾਕਸ ਇੰਤਜ਼ਾਮ ਹੈ ਕਿ ਵਕਤ ਸਿਰ ਬਸਾਂ ਨਹੀਂ ਪਹੁੰਚਦੀਆਂ, ਲੋਕਾਂ ਨੂੰ ਆਉਣ ਜਾਣ ਦੀ ਬੜੀ ਦਿਕਤ ਹੈ। ਇਹ ਤਦ ਹੀ ਹੋ ਸਕਦਾ ਹੈ ਜੇ ਚੰਦ ਇਕ ਵੱਡੇ ਵੱਡੇ ਟਰਾਂਸਪੋਰਟਰਜ਼ ਨੂੰ ਵਿਚੋਂ ਕੱਢਿਆ ਜਾਵੇ ਨਹੀਂ ਤੇ ਐਮ. ਐਲ. ਏਜ਼. ਤੱਕ ਮਿਲ ਮਿਲਾ ਕੇ ਆਪਣਾ ਕੰਮ ਚਲਾਉਂਦੇ ਹਨ। ਸਰਕਾਰ ਨੂੰ ਇਸ ਇਲਾਕੇ ਵਿਚ ਬਸਾਂ ਦੇ ਰੂਟਸ ਵੀ ਵਧਾਉਣੇ ਚਾਹੀਦੇ ਹਨ, ਬਹੁਤ ਸਾਰੀਆਂ ਐਸੀਆਂ ਸੜਕਾਂ ਹਨ ਜਿਥੇ ਅਜੇ ਤੱਕ ਬਸਾਂ ਵੀ ਚਾਲੂ ਨਹੀਂ ਕੀਤੀਆਂ ਗਈਆਂ। ਇਕ ਪਟਿਆਲੇ ਤੋਂ ਬਸੀ ਤੱਕ ਰੂਟ ਚਲਾਉਣ ਲਈ ਸਰਕਾਰ ਨਾਲ 1964 ਤੋਂ ਲਿਖਾ ਪੜ੍ਹੀ ਹੋ ਰਹੀ ਹੈ ਪਰ ਟਰਾਂਸਪੋਰਟ ਦੇ ਮਹਿਕਮੇ ਵਿਚ ਵੀ ਇਤਨੀ ਕੁਰਪਸ਼ਨ ਹੈ ਕਿ ਉਹ ਵੀ ਬਿਨਾਂ ਪੈਸਾ ਲਏ ਕੋਈ ਕੰਮ ਨਹੀਂ ਕਰਦੇ। ਇਸ ਮਹਿਕਮੇ ਵਿਚ ਇਕ ਐਮ. ਵੀ. ਆਈ. ਦੀ ਪੋਸਟ ਹੈ। ਇਨ੍ਹਾਂ ਲੋਕਾਂ ਨੇ ਨਾਜਾਇਜ਼ ਵਢ੍ਹੀਆਂ ਲੈ ਕੇ ਬੜਾ ਭਾਰੀ ਪੈਸਾ ਇਕਠਾ ਕੀਤਾ ਹੋਇਆ ਹੈ। ਇਨ੍ਹਾਂ ਦੇ ਘਰਾਂ ਵਿਚ ਜਾਕੇ ਵੇਖੋ ਤਾਂ ਮਹਿਲ ਬਣਾਏ ਹੋਏ ਹਨ, ਇਹ ਹਰ ਛੋਟੇ ਤੋਂ ਛੋਟੇ ਕੰਮ ਨੂੰ 50 ਰੁਪਏ ਲਏ ਬਿਨਾਂ ਨਹੀਂ ਕਰਦੇ। ਇਨ੍ਹਾਂ ਨੇ ਨਾਜਾਇਜ਼ ਜਾਇਦਾਦਾਂ ਬਣਾਈਆਂ ਹੋਈਆਂ ਹਨ ਅਤੇ ਇਨ੍ਹਾਂ ਨੂੰ ਅੱਨ੍ਹੀ ਕਮਾਈ ਹੈ। ਮੈਂ ਮਿਸਾਲ ਦੇ ਸਕਦਾ ਹਾਂ ਇਕ ਗੁਰਚਰਨ ਸਿੰਘ, ਐਮ. ਵੀ. ਆਈ. ਦੀ। ਤੁਸੀਂ ਇਸ ਦਾ ਘਰ ਜਾ ਕੇ ਵੇਖੋ ਕਿ ਚੀਫ਼ ਮਨਿਸਟਰ ਦਾ ਵੀ ਇਸ ਤਰ੍ਹਾਂ ਦਾ ਮਹਿਲ ਨਹੀਂ ਹੈ...(ਵਿਘਨ)

5.00 P.M. (ਇਸ ਵੇਲੇ ਸਰਦਾਰ ਜਸਦੇਵ ਸਿੰਘ ਸੰਧੂ, ਪੈਨਲ ਆਫ ਚੇਅਰਮੈਨ ਦੇ ਮੈਂਬਰ, ਕੁਰਸੀ ਤੇ ਬਰਾਜਮਾਨ ਹੋਏ)

**ਸ਼੍ਰੀ ਸਭਾਪਤੀ** : ਪਾਂਧੀ ਸਾਹਿਬ, ਤੁਸੀਂ ਇਸ ਹਾਊਸ ਵਿਚ ਕਿਸੇ ਐਸੇ ਸਜਣ ਦਾ ਨਾਉਂ ਨਹੀਂ ਲੈ ਸਕਦੇ ਜਿਹੜਾ ਆਪਣੇ ਆਪ ਨੂੰ ਡੀਫੈਂਡ ਕਰਨ ਦੇ ਕਾਬਲ ਨਾ ਹੋਵੇ। (The hon. Member cannot refer by name to a person who is unable to defend himself here.)

**ਸਰਦਾਰ ਦਲੀਪ ਸਿੰਘ ਪਾਂਧੀ**—ਅੱਛਾ ਜੀ, ਮੈਂ ਨਾਉਂ ਨਹੀਂ ਲੈਂਦਾ, ਪਰ ਮੈਂ ਇਹ ਕਹਾਂਗਾ ਕਿ ਇਨ੍ਹਾਂ ਕੁਰਪਟ ਆਦਮੀਆਂ ਦੀ ਬਾਕਾਇਦਾ ਇਨਕੁਆਇਰੀ ਹੋਣੀ ਚਾਹੀਦੀ ਹੈ, ਇਹ ਇਸ ਸਰਕਾਰ ਦੇ ਵੱਡੇ ਵੱਡੇ ਅਹੁਦੇਦਾਰਾਂ ਨਾਲ ਮਿਲਕੇ ਰਿਸ਼ਵਤਾਂ ਲੈਂਦੇ ਹਨ, ਹਿੱਸਾ ਪਾਇਆ ਹੋਇਆ ਹੈ, ਇਸ ਮੁਆਮਲੇ ਦੇ ਮੁਤਾਲਿਕ ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਲਿਆਂਦੀ ਸੀ, ਪਰ ਅਜੇ ਤੱਕ

[ਸਰਦਾਰ ਦਲੀਪ ਸਿੰਘ ਪਾਂਧੀ] :

ਕਿਸੇ ਪਾਸੇ ਕੋਈ ਗੱਲ ਨਹੀਂ ਹੋਈ। ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਸਾਰੇ ਮੁਆਮਲੇ ਦੀ ਇਨਕੁਆਇਰੀ ਕਰਨ, ਹਜ਼ਾਰਾਂ ਰੁਪਏ ਦਾ ਗ਼ਬਨ ਹੋਇਆ ਹੈ। ਪੈਪਸੂ ਰੋਡਵੇਜ਼ ਦੇ ਵਿਚ ਬੜੀ ਭਾਰੀ ਕੁਰਪਸ਼ਨ ਹੈ। ਇਸ ਸਾਰੇ ਮੁਆਮਲੇ ਦੀ ਪੜਤਾਲ ਕੋਈ ਕਮਿਸ਼ਨ ਬਣਾ ਕੇ ਕਰਾਉਣੀ ਚਾਹੀਦੀ ਹੈ। ਏਥੇ ਇਕ ਟਰਾਂਸਪੋਰਟ ਦੇ ਮਹਿਕਮੇ ਰਾਹੀਂ ਆਕਸ਼ਨ ਹੋਈ ਅਤੇ ਮਿਲ ਮਿਲਾ ਕੇ ਬੜੇ ਸਸਤੇ ਭਾਉ ਪੁਰਜ਼ੇ ਵੇਚੇ ਗਏ। ਜੇ ਠੀਕ ਤਰੀਕੇ ਨਾਲ ਆਕਸ਼ਨ ਹੁੰਦੀ ਤਾਂ ਕਾਫੀ ਇਨਕਮ ਹੋ ਸਕਦੀ ਸੀ। ਪਰਾਈਵੇਟ ਟਰਾਂਸਪੋਰਟਰਜ਼ ਨੂੰ ਪਾਰਟਸ ਦੇਣ ਲਈ ਇਸ ਤਰ੍ਹਾਂ ਦੀ ਕਾਰਵਾਈ ਹੋਈ ਹੈ। ਜਿਤਨੀਆਂ ਇਹ ਬਸਾਂ ਖੜ੍ਹੀਆਂ ਰਹਿੰਦੀਆਂ ਹਨ, ਇਸਦਾ ਵੀ ਕਾਰਨ ਇਹੋ ਹੈ ਕਿ ਮੈਨੇਜਮੈਂਟ ਦੇ ਵਿਚ ਬੜੀ ਭਾਰੀ ਖਰਾਬੀ ਹੈ। ਜਦੋਂ ਦਾ ਮੌਜੂਦਾ ਅਧਿਕਾਰ ਵਿਚ ਇਹ ਟਰਾਂਸਪੋਰਟ ਦਾ ਮਹਿਕਮਾ ਆਇਆ ਹੈ, ਜੀ. ਐਮ. ਦੇ ਅਧਿਕਾਰਾਂ ਦੇ ਵਿਚ ਇਹ ਮਹਿਕਮਾ ਆਇਆ ਹੈ, ਉਸ ਵੇਲੇ ਤੋਂ ਹੀ ਇਸ ਮਹਿਕਮੇ ਦਾ ਪ੍ਰਬੰਧ ਨਿਕੰਮਾ ਰਿਹਾ ਹੈ। ਬਸਾਂ ਖੜੀਆਂ ਹੀ ਰਹਿੰਦੀਆਂ ਹਨ। ਕੋਈ ਪ੍ਰਾਪਰ ਦੇਖ-ਭਾਲ ਹੁੰਦੀ ਨਹੀਂ, ਇਥੋਂ ਤਕ ਕਿ ਇਹ ਅਧਿਕਾਰੀ ਉਪਰਲੇ ਅਫਸਰ ਸਾਹਿਬਾਨ ਨੂੰ ਖੁਸ਼ ਕਰਨ ਵਿਚ ਲਗੇ ਰਹਿੰਦੇ ਹਨ, ਸ਼ਿਕਾਇਤਾਂ ਹੋਣ ਦੇ ਬਾਵਜੂਦ ਵੀ ਕੋਈ ਸੁਣਦਾ ਤੱਕ ਨਹੀਂ। ਇਕ ਪਾਸੇ ਪੈਪਸੂ ਰੋਡਵੇਜ਼ ਦੇ ਬੰਦੇ ਇਨ੍ਹਾਂ ਨਾਲ ਸਾਜ਼ ਬਾਜ਼ ਵਿਚ ਲੱਗੇ ਰਹਿੰਦੇ ਹਨ। ਇਨ੍ਹਾਂ ਦਾ ਬੜਾ ਨਿਕੰਮਾ ਪ੍ਰਬੰਧ ਹੈ, ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਮਹਿਕਮੇ ਨੂੰ ਸੁਧਾਰਨ ਦੇ ਲਈ ਕੋਈ ਨਾ ਕੋਈ ਛੇਤੀ ਤੋਂ ਛੇਤੀ ਪ੍ਰਬੰਧ ਕਰਨਾ ਚਾਹੀਦਾ ਹੈ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਪੈਪਸੂ ਰੋਡ ਕਾਰਪੋਰੇਸ਼ਨ ਬਾਰੇ ਕਾਫੀ ਗੰਭੀਰ ਗੱਲਾਂ ਹਨ ਜਿਹੜੀਆਂ ਮੈਂ ਅਰਜ਼ ਕਰਾਂਗਾ। ਜਿਥੋਂ ਤਕ ਟਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਦਾ ਸਵਾਲ ਹੈ, ਇਸ ਚੀਜ਼ ਦੇ ਅਸੀਂ ਹਕ ਵਿਚ ਹਾਂ ਬਹੁਤ ਦਫਾ ਨੈਸ਼ਨਲਾਈਜ਼ੇਸ਼ਨ ਦੇ ਮੁਤਾਲਿਕ ਕਿਹਾ ਵੀ ਜਾ ਚੁਕਿਆ ਹੈ। ਟਰਾਂਸਪੋਰਟ ਦੇ ਮਹਿਕਮੇ ਵਿਚ ਕਾਫੀ ਕੁਰਪਸ਼ਨ ਹੈ, ਕੁਰਪਸ਼ਨ ਤਾਂ ਪ੍ਰਾਈਵੇਟ ਸੈਕਟਰ ਵਿਚ ਵੀ ਬੜੀ ਹੈ, ਤੇ ਇਸ ਦਾ ਵਾਹਦ ਹਲ ਇਹੋ ਹੈ ਕਿ ਟਰਾਂਸਪੋਰਟ ਨੂੰ ਜੇ ਨੈਸ਼ਨਲਾਈਜ਼ ਕਰ ਦਿੱਤਾ ਜਾਵੇ ਤਾਂ ਟਰਾਂਸਪੋਰਟ ਵਿਚ ਕਾਫੀ ਵਾਧਾ ਹੋ ਸਕਦਾ ਹੈ। ਜਿਥੇ ਕਿਤੇ ਵੀ ਕਾਰਪੋਰੇਸ਼ਨਜ਼ ਬਣੀਆਂ ਹਨ, ਇਤਨੀ ਕੁਰਪਸ਼ਨ ਹੋਣ ਦੇ ਬਾਵਜੂਦ ਵੀ, ਬੋਨਸ ਦਿੱਤਾ ਗਿਆ ਹੈ, ਜੇ ਕਿਤੇ ਕੁਰਪਸ਼ਨ ਵੀ ਬੰਦ ਹੋ ਜਾਵੇ ਤਾਂ ਬਹੁਤ ਫਾਇਦਾ ਹੋ ਸਕਦਾ ਹੈ। ਮੈਂ ਏਸ ਨਜ਼ਰੀਏ ਦੇ ਆਧਾਰ ਤੇ ਏਥੇ ਕਾਰਪੋਰੇਸ਼ਨ ਦੀ ਮਿਸਾਲ ਆਪਣੇ ਸਾਹਮਣੇ ਰੱਖੀ ਹੈ।

ਚੇਅਰਮੈਨ ਸਾਹਿਬ, ਸਟੋਰ ਦੀ ਫਿਜ਼ੀਕਲ ਵੈਰੀਫ਼ੀਕੇਸ਼ਨ ਦੀ 1965-66 ਦੀ ਰਿਪੋਰਟ ਹਾਲੇ ਤਕ ਫਾਈਨਲਾਈਜ਼ ਨਹੀਂ ਕੀਤੀ ਗਈ ਕਿਉਂਕਿ ਉਸ ਵਿਚ ਲਖਾਂ ਰੁਪਏ ਦਾ ਗਬਨ ਹੈ, ਇਸ ਲਈ ਹਾਲੇ ਤਕ ਉਹ ਪੈਂਡਿੰਗ ਰਖੀ ਹੈ। ਇਸ ਤਰ੍ਹਾਂ ਉਸ ਗ਼ਬਨ ਨੂੰ ਛੁਪਾਇਆ ਜਾ ਰਿਹਾ ਹੈ।

ਫਿਰ ਦੂਜੀ ਮਿਸਾਲ ਮੈਂ ਕੁਰਪਸ਼ਨ ਦੀ ਦਿੰਦਾ ਹਾਂ। ਇਥੇ ਹਾਊਸ ਵਿਚ ਇਕ ਸਵਾਲ ਬੈਟਰੀਆਂ ਬਾਰੇ ਪੁਛਿਆ ਗਿਆ ਤਾਂ ਚੀਫ਼ ਮਨਿਸਟਰ ਸਾਹਿਬ ਜਵਾਬ ਦੇਂਦੇ ਹੋਏ ਮੁਸਕਰਾ ਪਏ ਤੇ ਕਹਿਣ ਲਗੇ ਕਿ ਇਹ ਫਾਈਲ ਬੜੀ ਮੁਸ਼ਕਲ ਨਾਲ ਮਿਲੀ ਹੈ। ਚੇਅਰਮੈਨ ਸਾਹਿਬ, ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਬੈਟਰੀਆਂ ਦੀ ਚੋਰੀ ਬਾਰੇ ਜਿਹੜੀ ਫਾਈਲ ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਬੜੀ ਮੁਸ਼ਕਲ ਨਾਲ ਲਭੀ, ਉਹ ਫੋਰਜਡ ਫਾਈਲ ਹੈ। ਅਸਲੀ ਫਾਈਲ ਕਿਧਰੇ ਗੁੰਮ ਕਰ ਦਿਤੀ ਹੈ ਜਾਂ ਡਿਸਟਰਾਏ ਕਰ ਦਿਤੀ ਹੈ। ਮੈਂ ਪਹਿਲੀ ਅਸਲੀ ਫਾਈਲ ਅਤੇ ਦੂਜੀ ਫਾਈਲ ਜੋ ਚੀਫ਼ ਮਨਿਸਟਰ ਸਾਹਿਬ ਨੂੰ ਮੁਸ਼ਕਲ ਨ ਲ ਲਭੀ ਹੈ, ਦੋਨੋਂ ਦੀਆਂ ਫੋਟੋ ਸਟੇਟ ਕਾਪੀਆਂ ਹਾਊਸ ਦੀ ਮੇਜ਼* ਤੇ ਰਖਦਾ ਹਾਂ। ਇਨ੍ਹਾਂ

* Placed in the Library.

ਨੂੰ ਵੇਖ ਕੇ ਪਤਾ ਲਗੇਗਾ ਕਿ ਕਿਸ ਤਰ੍ਹਾਂ ਇਕ ਹੀ ਮਲਾਜ਼ਮ ਜਾਂ ਅਫ਼ਸਰ ਦੋ ਬਿਆਨ ਦੇਂਦਾ ਹੈ ਹੁਣ ਅਸਲੀ ਫਾਈਲ ਦਾ ਤਾਂ ਪਤਾ ਹੀ ਨਹੀਂ ਕਿ ਕਿਥੇ ਹੈ। ਉਸਨੂੰ ਸ਼ਾਇਦ ਡਿਸਟਰਾਏ ਕਰਕੇ ਨਵੀਂ ਫਾਈਲ ਬਣਾ ਕੇ ਉਸ ਕੇਸ ਨੂੰ ਦਬਾਣ ਦੀ ਕੋਸ਼ਿਸ਼ ਕੀਤੀ ਹੈ। ਮਾਮਲੇ ਨੂੰ ਰਫ਼ਾ ਦਫ਼ਾ ਕਰਨ ਦੀ ਕੋਸ਼ਿਸ਼ ਕੀਤੀ ਹੈ।

ਫਿਰ ਮੈਂ ਇਕ ਹੋਰ ਮਿਸਾਲ ਕੁਰਪਸ਼ਨ ਦੀ ਦੇਣੀ ਚਾਹੁੰਦਾ ਹਾਂ ਕਿ 1966-67 ਵਿਚ ਇਨ੍ਹਾਂ ਨੇ 96 ਸੈਟ ਸੈਲਫ਼ ਸਟਾਰਟਰਜ਼ ਦੇ ਖਰੀਦੇ ਅਤੇ 5932 ਰੁਪਏ 80 ਪੈਸੇ ਇਨ੍ਹਾਂ ਦੀ ਕੀਮਤ ਭਰੀ ਗਈ। ਫਿਰ ਉਨ੍ਹਾਂ ਨੂੰ ਕਟ ਕੇ 96 ਦੀ ਥਾਂ 48 ਸ਼ੋ ਕੀਤੇ ਗਏ ਅਤੇ ਉਸ ਅਮਾਊਂਟ ਦਾ 55% ਸ਼ੋ ਕੀਤਾ ਗਿਆ। ਇਸ ਤੇ ਏ. ਜੀ. ਨੇ ਔਬਜੈਕਸ਼ਨ ਲਗਾਇਆ ਤਾਂ ਏ. ਜੀ. ਆਫ਼ਸ ਦੇ ਜਿਸ ਅਫ਼ਸਰ ਨੇ ਇਹ ਔਬਜੈਕਸ਼ਨ ਲਗਾਇਆ ਸੀ ਉਸ ਦੇ ਲੜਕੇ ਨੂੰ ਕਾਰਪੋਰੇਸ਼ਨ ਵਿਚ ਇਕ ਨੌਕਰੀ ਦੇ ਕੇ ਸਾਰੀ ਗਲ ਦਬਾ ਦਿਤੀ ਗਈ। ਇਹ ਕੁਰਪਸ਼ਨ ਦੀ ਇਕ ਘਿਣਾਉਣੀ ਮਿਸਾਲ ਹੈ।

ਚੇਅਰਮੈਨ ਸਾਹਿਬ, ਇਥੇ ਹੀ ਬਸ ਨਹੀਂ। ਇਨ੍ਹਾਂ ਦੀ ਇਕ ਜੀਪ ਸੀ ਬਠਿੰਡੇ ਵਿਚ। ਬਠਿੰਡਾ ਇਨ੍ਹਾਂ ਦਾ ਸਬ ਡਿਪੋ ਹੈ। ਉਸ ਜੀਪ ਦਾ ਨੰਬਰ ਹੈ, ਪੀ. ਐਨ. ਟੀ. 57281 ਉਸ ਦੀ ਰਿਪੇਅਰ ਉਤੇ ਇਕ ਹਜ਼ਾਰ ਰੁਪਿਆ ਖਰਚ ਹੋਇਆ ਦਿਖਾਇਆ ਗਿਆ। ਪਰ ਚੇਅਰਮੈਨ ਸਾਹਿਬ, ਇਹ ਖਰਚ ਜੁਲਾਈ ਅਤੇ ਅਗਸਤ 1967 ਵਿਚ ਹੋਇਆ ਦਿਖਾਇਆ ਗਿਆ ਹੈ ਪਰ ਉਹ ਜੀਪ ਇਨ੍ਹਾਂ ਮਹੀਨਿਆਂ ਵਿਚ ਪਟਿਆਲੇ ਆਈ ਹੀ ਨਹੀਂ। ਉਸ ਦੀ ਵਰਕਸ਼ਾਪ ਵਿਚ ਕੋਈ ਮੁਰੰਮਤ ਨਹੀਂ ਹੋਈ। ਜਦੋਂ ਔਬਜੈਕਸ਼ਨ ਰੇਜ਼ ਹੋਇਆ ਤਾਂ ਇਨ੍ਹਾਂ ਨੇ ਇਕ ਸੁਪਰਵਾਈਜ਼ਰ ਨੂੰ ਕਿਹਾ ਕਿ ਤੂੰ ਕਹਿ ਦੇ ਕਿ ਮੈਂ ਕਿਉਂ ਬਠਿੰਡੇ ਜਾ ਕੇ ਜੀਪ ਦੀ ਮੁਰੰਮਤ ਕੀਤੀ ਸੀ ਪਰ ਉਹ ਕਹਿਣ ਲਗਾ ਕਿ ਮੈਂ ਕਿਉਂ ਪਰਾਈ ਜ਼ਿਮੇਵਾਰੀ ਆਪਣੇ ਸਿਰ ਲਵਾਂ। ਹਾਲੇ ਤਕ ਉਸ ਔਬਜੈਕਸ਼ਨ ਦਾ ਜੋ ਕਿ ਏ. ਜੀ. ਨੇ ਕੀਤਾ ਸੀ ਕੋਈ ਜਵਾਬ ਨਹੀਂ ਦਿਤਾ ਗਿਆ।

ਫਿਰ, ਚੇਅਰਮੈਨ ਸਾਹਿਬ, ਇਨ੍ਹਾਂ ਨੇ 4 ਡਾਜ ਬਸਾਂ ਦੀ ਨਿਲਾਮੀ ਕੀਤੀ। ਇਨ੍ਹਾਂ ਨਾਲ ਟੈਕੋ ਮੀਟਰ ਲਗੇ ਹੋਏ ਸਨ। ਇਕ ਟੈਕੋਮੀਟਰ ਦੀ ਕੀਮਤ 800 ਰੁਪਏ ਸੀ। ਪਰ ਜਦੋਂ ਇਹ ਬਸਾਂ ਨੀਲਾਮ ਕੀਤੀਆਂ ਤਾਂ ਉਹ ਟੈਕੋਮੀਟਰ ਲਾਹ ਲਏ ਗਏ। ਉਹ ਕਿਥੇ ਗਏ ਇਸ ਗਲ ਦਾ ਕੋਈ ਪਤਾ ਨਹੀਂ ਲਗ ਰਿਹਾ। ਉਹ ਸਟੋਰ ਵਿਚ ਵੀ ਨਹੀਂ ਹਨ। ਇਸ ਤਰ੍ਹਾਂ ਚਾਰ ਟੈਕੋਮੀਟਰ ਜਿਨ੍ਹਾਂ ਦੀ ਕੀਮਤ 3200 ਰੁਪਏ ਬਣਦੀ ਹੈ, ਉਨ੍ਹਾਂ ਦਾ ਹਾਲੇ ਤਕ ਪਤਾ ਨਹੀਂ ਲਗ ਰਿਹਾ।

ਫਿਰ ਚੇਅਰਮੈਨ ਸਾਹਿਬ, ਇਕ ਹੋਰ ਕੇਸ ਲਉ। ਇਸ ਗਲ ਦੀ ਬਹੁਤ ਚਰਚਾ ਹੈ ਕਿ ਕਾਰਪੋਰੇਸ਼ਨ ਵਾਲੇ ਸਾਰੇ ਪੁਰਜ਼ੇ ਇਕ ਹੀ ਥਾਂ ਤੋਂ ਖਰੀਦਦੇ ਹਨ। ਅਤੇ ਉਹ ਥਾਂ ਹੈ ਅਜੀਤ ਇੰਡਸਟਰੀ, ਪਟਿਆਲਾ। ਇਹ ਕੋਟੇਸ਼ਨ ਮੰਗਵਾਉਂਦੇ ਹਨ ਪਰ ਅਜੀਤ ਇੰਡਸਟਰੀ ਤੋਂ ਹੀ ਲੈਂਦੇ ਹਨ ਕਿ ਕੁਆਲਟੀ ਚੰਗੀ ਹੈ। ਚੇਅਰਮੈਨ ਸਾਹਿਬ ਇਕ ਹਬ-ਬੋਲਟ ਦੇ ਇਹ 10 ਰੁਪਏ ਦਿੰਦੇ ਹਨ ਜਦੋਂ ਕਿ ਮਾਰਕੀਟ ਵਿਚ ਇਨ੍ਹਾਂ ਦੀ ਕੀਮਤ ਲਗ ਪਗ 45 ਰੁਪਏ ਦਰਜਨ ਹੈ। ਇਸ ਤਰ੍ਹਾਂ ਉਸ ਫੈਕਟਰੀ ਨੂੰ ਜਾਣ ਬੁਝ ਕੇ ਫਾਇਦਾ ਪਹੁੰਚਾਇਆ ਜਾ ਰਿਹਾ ਹੈ।

ਚੇਅਰਮੈਨ ਸਾਹਿਬ, ਇਸ ਤਰ੍ਹਾਂ ਉਥੇ ਕੁਰਪਸ਼ਨ ਹੋ ਰਹੀ ਹੈ। ਇਸ ਲਈ ਅਸੀਂ ਮੰਗ ਕਰਦੇ ਰਹੇ ਹਾਂ ਕਿ ਇਹ ਟਰਾਂਸਪੋਰਟ ਨੈਸ਼ਨਲਾਈਜ਼ ਕਰ ਲਈ ਜਾਵੇ। ਤਾਂ ਕਿ ਉਥੇ ਕੁਰਪਸ਼ਨ ਘੱਟ ਸਕੇ ਅਤੇ ਲੋਕਾਂ ਨੂੰ ਹੋਰ ਸਹੂਲਤ ਮਿਲ ਸਕੇ। ਜੇ ਇਹ ਨੈਸ਼ਨੇਲਾਈਜ਼ ਨਾ ਹੋਈ ਤਾਂ ਇਹ ਲੋਕਾਂ ਨਾਲ ਬੇਇਨਸਾਫ਼ੀ ਹੋਵੇਗੀ।

[ਕਾਮਰੇਡ ਸੱਤਪਾਲ ਡਾਂਗ]

ਫਿਰ ਇਥੇ ਦੇ ਮੁਲਾਜ਼ਮਾਂ ਨਾਲ ਬੜਾ ਮਿਸਬੀਹੇਵ ਕੀਤਾ ਜਾਂਦਾ ਹੈ। ਉਹ ਮੁਲਾਜ਼ਮਾਂ ਦੀ ਕੋਆਪ੍ਰੇਸ਼ਨ ਲੈਣ ਦੀ ਕੋਸ਼ਿਸ਼ ਨਹੀਂ ਕਰਦੇ। ਜੇ ਇਹ ਮੁਲਾਜ਼ਮਾਂ ਦੀ ਕੋਆਪ੍ਰੇਸ਼ਨ ਲੈਣ ਤਾਂ ਕੰਮ ਹੋਰ ਜ਼ਿਆਦਾ ਚੰਗਾ ਹੋ ਸਕਦਾ ਹੈ ਪਰ ਇਸ ਗਲ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਇਸ ਕਾਰਪੋਰੇਸ਼ਨ ਦਾ ਚੇਅਰਮੈਨ ਸ਼ਾਇਦ ਟਰਾਂਸਪੋਰਟ ਡਿਪਾਰਟਮੈਂਟ ਦਾ ਸੈਕਟਰੀ ਹੈ। ਉਨ੍ਹਾਂ ਨੂੰ ਮੁਲਾਜ਼ਮਾਂ ਦੀ ਕੋਆਪ੍ਰੇਸ਼ਨ ਲੈਣੀ ਚਾਹੀਦੀ ਹੈ। ਅਜ ਇਨ੍ਹਾਂ ਨੂੰ ਮਾਡਲ ਇੰਮਪਲਾਇਰ ਹੋਣਾ ਚਾਹੀਦਾ ਹੈ ਅਤੇ ਵਰਕਰਾਂ ਨੂੰ ਮਾਡਲ ਇੰਮਪਲਾਈ। ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ।

ਫਿਰ ਚੇਅਰਮੈਨ ਸਾਹਿਬ, ਇਹ ਮਿਨੀਮਮ ਵੇਜਿਜ਼ ਬੋਰਡ ਦੀਆਂ ਹਿਦਾਇਤਾਂ ਦੀ ਉਲੰਘਣਾ ਕਰਦੇ ਹਨ। ਬੋਰਡ ਦੀਆਂ ਹਿਦਾਇਤਾਂ ਅਨੁਸਾਰ ਬੋਨਸ 31 ਮਾਰਚ ਨੂੰ ਜਦ ਸਾਲ ਖਤਮ ਹੁੰਦਾ ਹੈ ਤਾਂ 8 ਮਹੀਨੇ ਦੇ ਅੰਦਰ ਅੰਦਰ ਹੀ ਮਿਲ ਜਾਣਾ ਚਾਹੀਦਾ ਹੈ। ਪਰ ਹੁਣ ਸਾਲ ਤੋਂ ਜ਼ਿਆਦਾ ਹੋ ਗਿਆ ਹੈ 31 ਮਾਰਚ, 1968 ਨੂੰ ਖਤਮ ਹੋਣ ਵਾਲੇ ਸਾਲ ਦਾ ਬੋਨਸ ਤਾਂ ਕੀ ਦੇਣਾ ਸੀ ਅਜੇ ਤਕ ਪਰੋਫਾਰਮੇ ਤਕ ਨਹੀਂ ਭਰਵਾਏ ਗਏ। ਇਹ ਕਾਨੂੰਨ ਦੀ ਉਲੰਘਣਾ ਹੈ। ਹਾਲੇ ਤਕ ਵਰਕਰਾਂ ਨੂੰ 4% ਇੰਟੈਰਮ ਬੋਨਸ ਦਿਤਾ ਗਿਆ ਹੈ। ਬਾਕੀ ਦਾ ਵੀ ਛੇਤੀ ਤੋਂ ਛੇਤੀ ਦਿਤਾ ਜਾਣਾ ਚਾਹੀਦਾ ਹੈ।

ਇਸ ਤੋਂ ਅਗੇ ਚੇਅਰਮੈਨ ਸਾਹਿਬ, ਮੈਂ ਮੁਲਾਜ਼ਮਾਂ ਦੀ ਪਰਮੋਸ਼ਨ ਦੀ ਗਲ ਲੈਂਦਾ ਹਾਂ ਇਹ ਐਗਰੀਮੈਂਟ ਹੋਇਆ ਸੀ ਕਿ ਵਰਕਰਾਂ ਦੀ ਪਰਮੋਸ਼ਨ ਸੀਨੀਆਰਟੀ ਤੇ ਐਫੀਸ਼ੈਂਸੀ ਦੇ ਬੇਸ ਤੇ ਹੋਵੇਗੀ। ਪਰ ਇਹ ਗਲ ਵੀ ਨਹੀਂ ਹੋ ਰਹੀ ਅਤੇ ਇਸ ਐਗਰੀਮੈਂਟ ਦੀ ਉਲੰਘਣਾ ਕੀਤੀ ਜਾ ਰਹੀ ਹੈ। ਇਥੇ ਨੈਪੋਟੀਜ਼ਮ ਅਤੇ ਫੇਵਰੇਟਿਜ਼ਮ ਕੀਤਾ ਜਾ ਰਿਹਾ ਹੈ। ਐਫੀਸ਼ੈਂਸੀ ਅਤੇ ਸੀਨੀਆਰਟੀ ਇਗਨੋਰ ਕੀਤੀ ਜਾ ਰਹੀ ਹੈ। ਜਨਰਲ ਮੈਨੇਜਰ ਸਾਹਿਬ ਕਹਿੰਦੇ ਹਨ ਕਿ ਇੰਨਸਪੈਕਟਰ ਬਣਨ ਵਾਸਤੇ ਬੀ. ਏ. ਦੀ ਕੁਆਲੀਫਿਕੇਸ਼ਨ ਜ਼ਰੂਰੀ ਹੈ। ਪਤਾ ਨਹੀਂ ਜਨਰਲ ਮੈਨੇਜਰ ਸਾਹਿਬ ਆਪ ਵੀ ਬੀ. ਏ. ਹਨ ਕਿ ਨਹੀਂ। ਇਸ ਚੀਜ਼ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ ਅਤੇ ਪਰਮੋਸ਼ਨ ਸੀਨੀਆਰਟੀ ਤੇ ਐਫੀਸ਼ੈਂਸੀ ਦੇ ਆਧਾਰ ਤੇ ਹੋਣੀ ਚਾਹੀਦੀ ਹੈ।

ਫਿਰ ਚੇਅਰਮੈਨ ਸਾਹਿਬ, ਇਕ ਹੋਰ ਗਲ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਦੇ ਵਰਕਰਾਂ ਦੀ ਯੂਨੀਅਨ ਨੂੰ ਰਿਕੇਗਨਾਈਜ਼ ਨਹੀਂ ਕੀਤਾ ਜਾ ਰਿਹਾ। ਇਸ ਲਈ ਇਕ ਕੋਡ ਆਫ਼ ਕੰਡਕਟ ਬਣਿਆ ਹੋਇਆ ਹੈ, ਪਰ ਉਸ ਤੇ ਅਮਲ ਨਹੀਂ ਕੀਤਾ ਜਾ ਰਿਹਾ। ਉਥੇ ਦੀ ਯੂਨੀਅਨ ਰਿਕੇਗਨਾਈਜ਼ ਹੋਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, 1962 ਵਿਚ ਜਿਹੜਾ ਟਰਾਂਸਪੋਰਟ ਵਰਕਰਜ਼ ਐਕਟ ਬਣਿਆ ਸੀ, ਉਸ ਨੂੰ ਵੀ ਇਥੇ ਨਹੀਂ ਮੰਨਿਆ ਜਾ ਰਿਹਾ। ਉਸ ਐਕਟ ਅਨੁਸਾਰ ਪਟਿਆਲਾ ਜਿਥੇ ਕਿ ਇਨ੍ਹਾਂ ਦਾ ਮੇਨ ਆਫ਼ਿਸ ਹੈ, ਇਕ ਸਸਤੀ ਕੰਨਟੀਨ ਖੁਲ੍ਹਣੀ ਚਾਹੀਦੀ ਸੀ ਪਰ ਹੁਣ ਤਕ ਉਹ ਵੀ ਨਹੀਂ ਖੋਲ੍ਹੀ ਗਈ। ਉਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ।

ਫਿਰ ਚੇਅਰਮੈਨ ਸਾਹਿਬ, ਓਵਰਟਾਈਮ ਵੀ ਠੀਕ ਵਰਕਰਾਂ ਨੂੰ ਨਹੀਂ ਦਿਤਾ ਜਾ ਰਿਹਾ। ਉਹ ਵੀ ਰੂਲਜ਼ ਦੇ ਮੁਤਾਬਕ ਹੀ ਦਿਤਾ ਜਾਣਾ ਚਾਹੀਦਾ ਹੈ। ਇਸ ਤੋਂ ਬਿਨਾਂ ਹੋਰ ਕਈ ਸਹੂਲਤਾਂ ਵੀ ਵਰਕਰਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਜਿਵੇਂ ਕਿ ਮੈਡੀਕਲ ਸਹੂਲਤਾਂ ਆਦਿ ਜਿਹੜੀਆਂ ਕਿ ਨਹੀਂ ਦਿਤੀਆਂ ਜਾ ਰਹੀਆਂ। ਵਰਕਰ ਦੀ ਸੇਫ਼ ਗਾਰਡ ਕਰਨੀ ਚਾਹੀਦੀ ਹੈ। ਟ੍ਰਾਂਸਪੋਰਟ ਪਬਲਿਕ ਪ੍ਰਾਪਰਟੀ ਹੈ। ਇਸ

ਨੂੰ ਇੰਪਰੂਵ ਕਰਨਾ ਚਾਹੀਦਾ ਹੈ। ਆਮਦਨ ਵਧਾਉਣੀ ਚਾਹੀਦੀ ਹੈ। ਇਸ ਵਿਚ ਕੁਰਪਸ਼ਨ ਨਹੀਂ ਹੋਣੀ ਚਾਹੀਦੀ। ਜਿਥੇ ਵਰਕਰਜ਼ ਕੋਆਪ੍ਰੇਟ ਕਰਨਾ ਚਾਹੁੰਦੇ ਹਨ ਉਥੇ ਉਨ੍ਹਾਂ ਦਾ ਉਤਸ਼ਾਹ ਵਧਾਉਣਾ ਚਾਹੀਦਾ ਹੈ। ਰੋਡਵੇਜ਼ ਦੀ ਫੰਕਸ਼ਨਿੰਗ ਕਿਸ ਤਰੀਕੇ ਨਾਲ ਹੋ ਰਹੀ ਹੈ, ਇਸ ਵਲ ਗੁਹ ਕਰਨਾ ਚਾਹੀਦਾ ਹੈ। ਇਸ ਨਾਲ ਨਾ ਸਿਰਫ ਸਰਕਾਰ ਦਾ, ਮੁਲਾਜ਼ਮਾਂ ਦਾ, ਬਲਕਿ ਸਾਰੇ ਮੁਲਕ ਦਾ ਫਾਇਦਾ ਹੋਵੇਗਾ।

ਜਿਹੜੇ ਸਾਡੇ ਨੈਸ਼ਨਲਾਈਜ਼ਡ ਸੈਕਟਰ ਹਨ, ਪਬਲਿਕ ਸੈਕਟਰ ਹਨ, ਇਹ ਜਿੰਨੇ ਚੰਗੇ ਫੰਕਸ਼ਨ ਕਰਨਗੇ ਉਨਾ ਹੀ ਇਸ ਪਾਸੇ ਜਾਣ ਵਾਸਤੇ ਚੰਗੀ ਦਲੀਲ ਬਣੇਗੀ ਅਤੇ ਨੁਕਸਾਨ ਨਹੀਂ ਹੋਏਗਾ। ਪੈਪਸੂ ਰੋਡਵੇਜ਼ ਕਾਰਪੋਰੇਸ਼ਨ ਨੂੰ ਵਾਈਂਡ ਅਪ ਕਰਕੇ ਪ੍ਰਾਈਵੇਟ ਰੂਟ ਦਿਤੇ ਜਾਣ, ਚੇਅਰਮੈਨ ਸਾਹਿਬ, ਮੈਂ ਉਸ ਦੇ ਨਾਲ ਸਹਿਮਤ ਨਹੀਂ ਹੋਵਾਂਗਾ। ਪਰ ਇਤਨੀ ਬੇਨਤੀ ਜ਼ਰੂਰ ਕਰਾਂਗਾ ਕਿ ਪਬਲਿਕ ਸੈਕਟਰ ਦੇ ਫ਼ਾਇਦੇ ਲਈ ਕੁਰਪਸ਼ਨ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਨੂੰ ਇੰਪਰੂਵ ਕਰਨਾ ਚਾਹੀਦਾ ਹੈ। ਮੁਲਾਜ਼ਮਾਂ ਵਲ ਠੀਕ ਵਤੀਰਾ ਹੋਣਾ ਚਾਹੀਦਾ ਹੈ। ਪਬਲਿਕ ਨੂੰ ਜ਼ਿਆਦਾ ਸਹੂਲਤਾਂ ਦੇਣ ਦੇ ਸਿਲਸਿਲੇ ਵਿੱਚ ਇਹ ਗੱਲਾਂ ਬੜੀਆਂ ਸਹਾਈ ਸਾਬਤ ਹੋਣਗੀਆਂ। ਇਨ੍ਹਾਂ ਸ਼ਬਦਾਂ ਨਾਲ ਮੈਂ ਸਪੀਚ ਨੂੰ ਖਤਮ ਕਰਦਾ ਹੋਇਆ ਆਪ ਦਾ ਧੰਨਵਾਦ ਕਰਦਾ ਹਾਂ।

**चौधरी बलबीर सिंह (होश्यारपुर)** : हाऊस में तो कोरम नहीं।

(घँटी बजाई गई)

5-12 P.M. **ਇਕ ਆਵਾਜ਼** : ਕੋਰਮ ਪੂਰਾ ਹੋ ਗਿਆ ਜੀ, ਇਕੋ ਆਦਮੀ ਦੀ ਕਮੀ ਸੀ, ਉਹ ਆ ਗਿਆ ਹੈ।

**चौधरी बलबीर सिंह** : सभापति महोदय, आज पैप्सू ट्रांसपोर्ट के बारे में जो रिपोर्ट पेश हुई है उसके बारे में बहस हो रही है। मैं तो पैप्सू रोडवेज़ की मैनेजमैंट को बधाई देता हूँ इस बात की कि अगर पैप्सू रोडवेज़ की बसों का पंजाब रोडवेज़ की बसों के साथ मुकाबला किया जाए तो पैप्सू रोडवेज़ की बसें मुकाबले में, पंजाब रोडवेज़ की बसों से कई दर्जे अच्छी रहेंगी। पंजाब रोडवेज की बसें रास्ते में कितनी खराब होती हैं! अगर आप जालंधर से राजपुरे तक जाएं, किसी भी सड़क पर जाएं तो आपको किसी न किसी सड़क पर पजाब रोडवेज़ की लाश खड़ी नज़र आएगी, जिसको खैंच कर कोई दूसरी बस अड्डे पर पहुंचाएगी। लेकिन पैप्सू रोड़वेज़ की बसें रास्तों पर खराब खड़ी बहुत कम नज़र आएँगी जो मुसाफिरों को वक्त पर न पहुंचा सकें।

ये पब्लिक सैक्टर का एक अदारा है जिस ने लाभ दिखाया है, बाकी जगहों पर तो घ टा ही है। बाकी जो डाँग साहिब ने चार्जिज़ लगाए हैं, उनके बारे में इन्क्वायरी ज़रूर होनी चाहिए। नैशनलाईज़ेशन में बदनामी सिर्फ इस लिए होती है कि सरकार इस में कारवाई बहुत देर में करती है। अगर कोई केस सरकार के नोटिस में आ जाए तो सरकार को जल्दी से जल्दी कारवाई करनी चाहिए ताकि वहां पर हालत ज़्यादा खराब होने से बच सके। इस बारे में कदम उठाने चाहिएं। और लोगों को सहुलियात मिलनी चाहिएं। मुलाज़मों के बारे में सारे पंजाब में एक ही कानून होना चाहिए। अगर पैप्सू रोडवेज़ बोनस

[चौधरी बलबीर सिंह]

देती है तो पंजाब रोडवेज़ भी अपने मुलाज़मों को बोनस दे। अगर पंजाब वाले बोनस न दे सकें तो इस सारे मामले की इन्कवायरी होनी चाहिए। अगर पैप्सू रोडवेज़ वाले मुनाफ़ा दिखा कर के अपने वर्करज़ को बोनस देने का हकदार बनाते हैं तो पंजाब रोडवेज़ वाले ऐसा क्यों नहीं कर सकते। यहां पर भी तो डाज बसें चल रही हैं फिर पैप्सू रोडवेज़ में मुनाफा ज्यादा है। इसके बारे में इन्क्वायरी करनी चाहिए। अगर पैप्सू रोडवेज़ वाले इतनी कमाई कर सकते हैं तो पंजाब रोडवेज़ वाले उतनी कमाई क्यों नहीं कर सकते ?

तो इस सिलसिले में, मैं सरकार से कहूंगा कि इन्कवायरी कराई जाए। जितने भी पंजाब में रोडवेज़ के डिप्पो हैं, उनकी कमाई कम क्यों है ? ये जो फिफटी फिफटी का मुआयदा पंजाब में खत्म हो रहा है पैप्सू में आगे ही कोई नहीं है, इस के बारे में मैं सरकार से कहूंगा कि इस मुआइदे को खत्म किया जाए और ट्रांस्पोर्ट को पूरे तौर पर नैशनलाईज़ किया जाए। कमाई के तरीके को भी ठीक किया जाए। "धन्यवाद"

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**—ਚੇਅਰਮੈਨ ਸਾਹਿਬ, ਟਰਾਂਸਪੋਰਟ ਨੈਸ਼ਨਾਲਾ—ਈਜ਼ੇਸ਼ਨ ਦਾ ਰੌਲਾ ਤਕਰੀਬਨ ਹਰ ਸਟੇਟ ਵਿਚ ਪੈਂਦਾ ਹੈ । ਇਸ ਦਾ ਤਜਰਬਾ ਕਈ ਸਟੇਟਾਂ ਵਿਚ ਹੋਇਆ। ਪੈਪਸੂ ਦੇ ਏਰੀਏ ਵਿਚ ਵੀ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨ ਦਾ ਸਵਾਲ ਉਠਿਆ। ਪੈਪਸੂ ਦਾ ਬਹੁਤ ਸਾਰਾ ਹਿੱਸਾ ਨੈਸ਼ਨਲਾਈਜ਼ ਕੀਤਾ ਗਿਆ । ਪੈਪਸੂ ਟਰਾਂਸਪੋਰਟ ਕਾਰਪੋਰੇਸ਼ਨ ਬਣਾਈ ਗਈ। ਜਦੋਂ ਸਟੇਟ ਔਂਡ ਬਸਾਂ ਹੁੰਦੀਆਂ ਹਨ ਤਾਂ ਅਮੂਮਨ ਵੇਖਿਆ ਜਾਂਦਾ ਹੈ ਕਿ ਉਨ੍ਹਾਂ ਦੀ ਵਰਕਿੰਗ ਉਨੀ ਅੱਛੀ ਨਹੀਂ ਹੁੰਦੀ ਜਿਤਨੀ ਕਿ ਪਰਾਈਵੇਟ ਕੰਪਨੀਆਂ ਦੀ ਹੁੰਦੀ ਹੈ । ਪਰਾਈਵੇਟ ਕੰਪਨੀਆਂ ਦਾ ਸਟਾਫ, ਉਨ੍ਹਾਂ ਦਾ ਟਾਈਮ ਟੇਬਲ, ਉਨ੍ਹਾਂ ਦੀ ਵਰਕਿੰਗ ਦਾ ਜੋ ਮੁੱਦਾ ਹੈ ਉਹ ਸਟੇਟ ਐਂਡ ਕਾਰਪੋਰੇਸ਼ਨ ਨਾਲੋਂ ਕੁਝ ਚੰਗਾ ਜਾਪਦਾ ਹੈ ਲੇਕਿਨ ਥੋੜ੍ਹੀ ਜਿਹੀ ਮਿਹਨਤ ਨਾਲ ਇਸ ਕਾਰਪੋਰੇਸ਼ਨ ਦਾ ਕੰਮ ਵੀ ਅੱਛਾ ਹੋ ਸਕਦਾ ਹੈ । ਜਿਹੜੀਆਂ ਵੱਡੀਆਂ ਜਮਾਤਾਂ ਹਨ ਉਨ੍ਹਾਂ ਨੂੰ ਵੀ ਬੜੇ ਅੱਛੇ ਢੰਗ ਨਾਲ ਕੰਟਰੋਲ ਕੀਤਾ ਜਾ ਸਕਦਾ ਹੈ । ਬਸਾਂ ਦੇ ਫਲੀਟ ਹੁੰਦੇ ਹਨ । ਉਨ੍ਹਾਂ ਦੇ ਰਸਤੇ ਵਿਚ ਖੜਨ ਦੇ ਕਈ ਕਾਰਨ ਹਨ ਜਿਵੇਂ ਕਿ : ਕਿਸੇ ਰੋਡ ਤੇ ਨਿਕੰਮੀਆਂ ਬਸਾਂ ਪਾਈਆਂ ਜਾਣ, ਕਿਸੇ ਕਾਰਨ ਕੋਈ ਪੁਰਜ਼ਾ ਖਰਾਬ ਹੋ ਜਾਏ । ਪੈਪਸੂ ਟਰਾਂਸਪੋਰਟ ਕਾਰਪੋਰੇਸ਼ਨ ਦਾ ਤਜਰਬਾ ਕੁਝ ਸਾਲਾਂ ਤੋਂ ਚਲ ਰਿਹਾ ਹੈ । ਪਹਿਲਾਂ ਤਾਂ ਇਸ ਵਿਚ ਬਹੁਤ ਬ੍ਰੇਕ ਡਾਊਨ ਹੁੰਦੀਆਂ ਸਨ ਅਤੇ ਪਰਾਈਵੇਟ ਕੰਪਨੀਆਂ ਦੀਆਂ ਬਸਾਂ ਦੀ ਮਦਦ ਨਾਲ ਉਹ ਪੈਪਸੂ ਰੋਡਵੇਜ਼ ਦੀਆਂ ਬਸਾਂ ਨੂੰ ਘੜੀਸ ਕੇ ਲਿਜਾਇਆ ਕਰਦੀਆਂ ਸਨ ।

ਦੋ ਸਾਲਾਂ ਤੋਂ ਹੁਣ ਇਸ ਵਿਚ ਸੁਧਾਰ ਆਇਆ ਹੈ ਜਿਸ ਨਾਲ ਅਸੀਂ ਹੌਸਲੇ ਨਾਲ ਕਹਿਣ ਲਗੇ ਹਾਂ ਕਿ ਬਸਾਂ ਨੂੰ ਨੈਸ਼ਨਲਾਈਜ਼ ਕਰ ਦਿਓ, ਇਨ੍ਹਾਂ ਦੇ ਰੂਟਸ ਨੈਸ਼ਨਲਾਈਜ਼ ਕਰ ਦਿੱਤੇ ਜਾਣ ।

ਇਸ ਦੀ ਵਰਕਿੰਗ, ਟਾਪ ਆਫੀਸਰਜ਼ ਤੇ ਡੀਪੈਂਡ ਕਰਦੀ ਹੈ । ਇਸ ਦੀ ਵਰਕਿੰਗ ਵਰਕਰਜ਼, ਡਰਾਈਵਰਜ਼, ਕੰਡਕਟਰਜ਼ ਅਤੇ ਜੋ ਵਰਕਸ਼ਾਪ ਵਿਚ ਕੰਮ ਕਰਦੇ ਹਨ, ਉਨ੍ਹਾਂ ਉਤੇ ਡੀਪੈਂਡ ਕਰਦੀ ਹੈ । ਜਦੋਂ ਤੱਕ ਇਨ੍ਹਾਂ ਦੇ ਡਸਿਪਲਨ ਤੇ ਠੀਕ ਨਿਗਾਹ ਨਹੀਂ ਰਖੀ ਜਾਂਦੀ, ਜਿਨ੍ਹਾਂ ਨੇ ਕਿ ਇਨ੍ਹਾਂ ਬੱਸਾਂ ਨੂੰ ਤਿਆਰ ਕਰਕੇ ਰੂਟ ਉਤੇ ਚਲਣ ਲਈ ਦੇਣਾ ਹੈ, ਉਸ ਵੇਲੇ ਤਕ ਇਨ੍ਹਾਂ ਬੱਸਾਂ ਦਾ ਚੱਲਣਾ ਠੀਕ ਨਹੀਂ

ਹੋ ਸਕਦਾ । ਇਹ ਜਿਹੜੇ ਬੜੇ ਬੜੇ ਡਿਪੂ ਹਨ, ਜਿੰਨਾ ਚਿਰ ਉਥੇ ਕੰਮ ਦੀ ਦੇਖ ਭਾਲ ਚੰਗੀ ਤਰ੍ਹਾਂ ਨਹੀਂ ਕੀਤੀ ਜਾਂਦੀ, ਉਨ੍ਹਾਂ ਦੀ ਨਿਗਰਾਨੀ ਨਹੀਂ ਕੀਤੀ ਜਾਂਦੀ ਕਿ ਜਿਸ ਵੇਲੇ ਬੱਸ ਨੇ ਉਥੋਂ ਚਲਣਾ ਹੈ ਉਹ ਬਿਲਕੁਲ ਠੀਕ ਹਾਲਤ ਵਿਚ ਹੋਏ । ਇਨ੍ਹਾਂ ਦਾ ਧਿਆਨ ਕਰਨਾ ਚਾਹੀਦਾ ਹੈ । ਜਿਸ ਤਰ੍ਹਾਂ ਐਰੋ ਡਰੋਮ ਉਤੇ ਤੁਸੀਂ ਦੇਖੋ ਕਿ ਕਿਸ ਤਰ੍ਹਾਂ ਹਵਾਈ ਜਹਾਜ਼ ਚੱਲਣ ਤੋਂ ਪਹਿਲਾਂ ਇੰਜੀਨੀਅਰਜ਼ ਮਕੈਨਿਕ ਉਸ ਨੂੰ ਚੰਗੀ ਤਰ੍ਹਾਂ ਦੇਖ ਕੇ ਐਪਰੂਵ ਕਰਕੇ, ਫਿਰ ਉਸ ਨੂੰ ਚਲਾਉਂਦੇ ਹਨ । ਇਸੇ ਤਰ੍ਹਾਂ ਹੀ ਚਾਹੀਦਾ ਹੈ । ਪੈਪਸੂ ਰੋਡ ਟਰਾਂਸਪੋਰਟ ਅਤੇ ਪੰਜਾਬ ਰੋਡਵੇਜ਼ ਆਦਿ ਦੀਆਂ ਬੱਸਾਂ ਨੇ ਜਦੋਂ ਸਵੇਰੇ ਰੋਡ ਤੇ ਚੱਲਣਾ ਹੁੰਦਾ ਹੈ ਤਾਂ ਉਹ ਬਿਲਕੁਲ ਜਿਸ ਤਰ੍ਹਾਂ ਹਵਾਈ ਜਹਾਜ਼ ਚੱਲਣ ਤੋਂ ਪਹਿਲਾਂ ਠੀਕ ਹੁੰਦਾ ਹੈ, ਇਸੇ ਤਰ੍ਹਾਂ ਹੀ ਇਹ ਵੀ ਬਿਲਕੁਲ ਠੀਕ ਹੋਣ। ਜਿਹੜੇ ਉਸ ਦੇ ਪੁਰਜ਼ੇ ਬਦਲਣ ਵਾਲੇ ਹੋਣ ਉਹ ਪਹਿਲੇ ਹੀ ਬਦਲ ਲਏ ਜਾਣ ਤਾਕਿ ਉਹ ਰਸਤੇ ਵਿਚ ਜਾ ਕੇ ਨਾ ਖਰਾਬ ਹੋ ਜਾਣ ਅਤੇ ਜਿਨ੍ਹਾਂ ਸਵਾਰੀਆਂ ਨੇ ਜਲਦੀ ਜਾਣਾ ਹੋਵੇ ਉਹ ਡਰਾਈਵਰ ਨੂੰ ਇਹ ਨਾ ਕਹਿਣ ਕਿ ਅਸੀਂ ਜਲਦੀ ਜਾਣਾ ਹੈ ਅਤੇ ਅਸੀਂ ਲੇਟ ਹੋ ਰਹੇ ਹਾਂ ।

ਹੁਣ ਪੈਪਸੂ ਰੋਡ ਟਰਾਂਸਪੋਰਟ ਨੇ ਕੁਝ ਇਨਕਮ ਦਿਖਾਈ ਹੈ । ਇਨ੍ਹਾਂ ਦੀ ਵਰਕਿੰਗ ਇਤਨੀ ਸੈਟਿਸਫੈਕਟਰੀ ਨਹੀਂ ਜਿੰਨੀ ਕਿ ਸਟੇਟ ਬੱਸਿਜ਼ ਦੀ ਹੋਣੀ ਚਾਹੀਦੀ ਹੈ ।

ਇਸ ਲਈ ਮੈਂ ਤੁਹਾਨੂੰ ਇਹ ਸੁਜੈਸ਼ਨ ਦਿਆਂਗਾ ਕਿ ਇਸ ਦੀ ਹਾਲਤ ਜ਼ਿਆਦਾ ਇੰਪਰੂਵ ਕੀਤੀ ਜਾਵੇ । ਟਾਪ ਆਫੀਸਰਜ਼ ਇਸ ਗੱਲ ਵਲ ਜ਼ਿਆਦਾ ਧਿਆਨ ਦੇਣ । ਸਬਾਰਡੀਨੇਟ ਜਿਹੜੇ ਵਰਕਸ਼ਾਪ ਵਿਚ ਕੰਮ ਕਰਦੇ ਹਨ ਉਹਨਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਸਵੇਰ ਵੇਲੇ ਜਦ ਬੱਸਿਜ਼ ਨੇ ਤਿਆਰ ਹੋ ਕੇ ਚੱਲਣਾ ਹੁੰਦਾ ਹੈ ਤਾਂ ਉਹ ਬਿਲਕੁਲ ਠੀਕ ਹੋਣ ।

ਜਿਥੋਂ ਤਕ ਇਨ੍ਹਾਂ ਦੇ ਕਰਮਚਾਰੀਆਂ ਦੀ ਕੁਝ ਪੇ ਅਤੇ ਭੱਤਿਆਂ ਦਾ ਸਵਾਲ ਹੈ, ਮੈਂ ਅਰਜ਼ ਕਰਦਾ ਹਾਂ ਕਿ ਪਰਾਈਵੇਟ ਟਰਾਂਸਪੋਰਟ ਨਾਲੋਂ ਕੁਝ ਵੱਧ ਹੀ ਇਹਨਾਂ ਨੂੰ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ ਤਦ ਹੀ ਚੰਗੇ ਡਰਾਈਵਰਜ਼, ਚੰਗੇ ਕੰਡਕਟਰਜ਼ ਅਤੇ ਮਕੈਨਿਕ ਇਨ੍ਹਾਂ ਨੂੰ ਮਿਲ ਸਕਣਗੇ ਅਤੇ ਮਿਹਨਤ ਨਾਲ ਕੰਮ ਕਰਨਗੇ । ਜੋ 20 ਲੱਖ ਦਾ ਮੁਨਾਫਾ ਹੋਇਆ ਹੈ, ਉਸ ਦੇ ਵਿਚੋਂ ਕੁਝ ਬੋਨਸ ਵਰਕਰਜ਼ ਨੂੰ ਵੀ ਦੇਣਾ ਚਾਹੀਦਾ ਹੈ । ਉਹਨਾਂ ਨੂੰ ਹਿੱਸਾ ਮਿਲਣਾ ਚਾਹੀਦਾ ਹੈ । ਇਸ ਦੇ ਨਾਲ ਹੀ ਉਨ੍ਹਾਂ ਨੂੰ ਹੌਸਲਾ ਮਿਲਦਾ ਹੈ ਅਤੇ ਉਹ ਚੰਗਾ ਕੰਮ ਕਰਨਗੇ । ਇਸ ਲਈ ਪਰੋਵਿਜ਼ਨਜ਼ ਇਹੋ ਜਿਹੇ ਬਨਾਉਣੇ ਚਾਹੀਦੇ ਹਨ ਕਿ ਜੋ ਮੁਨਾਫਾ ਹੁੰਦਾ ਹੈ, ਉਸਦੇ ਮੁਤਾਬਿਕ ਬੋਨਸ ਦੇ ਤੌਰ ਤੇ ਵਰਕਰਜ਼ ਨੂੰ, ਸਾਰਿਆਂ ਨੂੰ ਹੀ ਦਿੱਤਾ ਜਾਵੇ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਖਰ ਵਿਚ ਕਹਾਂਗਾ ਕਿ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਜਿਸ ਤਰ੍ਹਾਂ ਥੋੜ੍ਹੀ ਦੇਰ ਤੋਂ ਕੁਝ ਚੰਗੇ ਯਤਨ ਕਰ ਰਿਹਾ ਹੈ, ਇਸ ਤਰ੍ਹਾਂ ਹੋਰ ਚੰਗੇ ਯਤਨ ਕਰਕੇ ਇਸ ਕਾਰਪੋਰੇਸ਼ਨ ਨੂੰ ਸਫਲ ਕਰਨਾ ਚਾਹੀਦਾ ਹੈ ਤਾਂਕਿ ਜਿਸ ਤਰ੍ਹਾਂ ਅਸੀਂ ਕੰਪਲੀਟ ਨੈਸ਼ਨੇਲਾਈਜ਼ੇਸ਼ਨ ਕਰਨਾ ਚਾਹੁੰਦੇ ਹਾਂ, ਉਸ ਦੇ ਵਿਚ ਸਾਨੂੰ ਕਾਮਯਾਬੀ ਹਾਸਲ ਹੋ ਸਕੇ ।

**ਸਰਦਾਰ ਰਵੀਇੰਦਰ ਸਿੰਘ (ਰੋਪੜ)** : ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਅੱਜ ਫਾਈਨੈਂਸ਼ਲ ਰੈਵਿਊ ਆਫ ਦੀ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਡਿਊਰਿੰਗ ਦੀ ਯੀਅਰਜ਼ 1965-66 ਡਿਸਕੱਸ਼ਨ ਵਾਸਤੇ ਆਈ ਹੋਈ ਹੈ । ਇਸ ਦੇ ਮੁਤੱਲਕ ਮੇਰਾ ਖਿਆਲ ਹੈ ਕਿ ਕਿਸੇ ਨੇ ਇਹ ਕੁਐਸਚਨ ਨਹੀਂ ਕੀਤਾ ਕਿ ਜਿਹੜੀਆਂ ਇਹ ਫਾਈਨੈਂਸ਼ਲ ਰੀਪੋਰਟਸ ਇਸ ਸਦਨ ਦੇ ਸਾਹਮਣੇ ਰਖੀਆਂ ਜਾਂਦੀਆਂ ਹਨ ਉਹ ਐਨੀਆਂ ਪੁਰਾਣੀਆਂ ਹੋ ਜਾਂਦੀਆਂ ਹਨ ਕਿ ਅਸੀਂ ਇਹਨਾਂ ਤੇ ਜਿਹੜੀਆਂ ਡਿਸਕਸ਼ਨਜ਼ ਹੁਣ

[ਸਰਦਾਰ ਰਵੀਇੰਦਰ ਸਿੰਘ]

ਕਰਦੇ ਹਾਂ ਇਹਨਾਂ ਦਾ ਕੋਈ ਫਾਇਦਾ ਨਹੀਂ । ਮੈਂ ਤਾਂ ਸੋਚਦਾ ਹਾਂ ਕਿ ਸਾਨੂੰ ਕੋਈ ਹੋਰ ਤਰੀਕੇ ਇਸਤੇਮਾਲ ਕਰਨੇ ਚਾਹੀਦੇ ਹਨ ਜਿਸ ਦੇ ਜ਼ਰੀਏ ਇਹ ਜਿਹੜੀਆਂ ਫਾਈਨੈਂਸ਼ਲ ਰਿਪੋਰਟਸ ਹਨ, ਕਾਰਪੋਰੇਸ਼ਨ ਦੀਆਂ ਜਾਂ ਜੋ ਅੱਡ ਅੱਡ ਪਰਾਈਵੇਟ ਕੰਪਨੀਆਂ ਚੱਲ ਰਹੀਆਂ ਹਨ ਉਨ੍ਹਾਂ ਬਾਰੇ ਹਨ ਇਹ ਰਿਪੋਰਟਾਂ ਸਰਕਾਰ ਨੂੰ ਅਤੇ ਉਨ੍ਹਾਂ ਦੇ ਸ਼ੇਅਰ ਹੋਲਡਰਜ਼ ਦੇ ਕੋਲ ਟਾਈਮ ਨਾਲ ਪਹੁੰਚ ਜਾਣ । ਇਸ ਤੋਂ ਇਲਾਵਾ ਸਾਰੀ ਸਰਕਾਰੀ ਕੰਪਨੀਆਂ ਦੀ ਐਨੁਅਲ ਰਿਪੋਰਟ ਵੀ ਨਾਲ ਦੀ ਨਾਲ ਸਾਲ ਛੇ ਮਹੀਨੇ ਦੇ ਅੰਦਰ ਅੰਦਰ ਸ਼ੇਅਰ ਹੋਲਡਰਜ਼ ਨੂੰ ਅਤੇ ਇਥੇ ਸਦਨ ਦੇ ਸਾਹਮਣੇ ਰੱਖੀਆਂ ਜਾਣ । ਇਹ ਨਹੀਂ ਕਿ ਉਹ ਚਾਰ ਚਾਰ ਪੰਜ ਪੰਜ ਸਾਲ ਬਾਅਦ ਆਉਣ ਅਤੇ ਫਿਰ ਉਸ ਤੇ ਡਿਸਕੱਸ਼ਨ ਹੋਵੇ । ਇਹ ਜਿਹੜੀ ਚਾਰ ਪੰਜ ਸਾਲ ਪੁਰਾਣੀ ਰਿਪੋਰਟ ਸਾਡੇ ਸਾਮਹਣੇ ਰੱਖੀ ਗਈ ਹੈ, ਇਸ ਰਿਪੋਰਟ ਦੇ ਵਿਚ ਵੀ ਕੁਝ ਇਨਾਮਲੀਜ਼ ਹਨ ਜੋ ਮੈਂ ਤੁਹਾਡੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ । ਇਸ ਦੇ ਪੇਜ 3, ਆਈਟਮ ਨੰਬਰ 6 ਦੇ ਉਤੇ ਇਹ ਲਿਖਿਆ ਹੈ ਕਿ :—

Operating profit in this year amounts to Rs. 12,50,315.

ਲੇਕਿਨ ਇਨ੍ਹਾਂ ਨੇ ਇਸ ਦੇ ਨਾਲ ਹੀ ਤਕਰਬੀਨ 1,26,789 ਰੁਪਿਆ ਜਿਹੜਾ ਕਿ ਪਹਿਲੇ ਸਾਲ ਦਾ ਲਾਸ ਸੀ, ਐਡ ਕਰ ਦਿੱਤਾ ਹੈ । ਅੱਗੇ 5,95,481 ਰੁਪਏ ਇਹ ਵੀ ਪਹਿਲੇ ਸਾਲ ਦਾ ਪ੍ਰੋਵੀਜ਼ਨ ਚਾਰਜ ਹੈ ਜਿਹੜਾ ਕਿ ਐਡ ਕਰਕੇ 19,72,555 ਰੁਪਏ ਐਪ੍ਰਾਕਸੀਮੇਟਲੀ ਹੈ, ਇਨ੍ਹਾਂ ਨੇ ਆਪਣਾ ਪ੍ਰਾਫਿਟ ਦਿਖਾਇਆ ਹੈ । ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਅਸਲੀਅਤ ਦੇ ਵਿਚ ਇਤਨਾ ਕੋਈ ਪ੍ਰਾਫਿਟ ਨਹੀਂ ਹੋਇਆ । ਇਸ ਆਰਗੇਨਾਈਜ਼ੇਸ਼ਨ ਨੂੰ ਕਿਉਂ ਕਿ ਇਨ੍ਹਾਂ ਨੇ ਆਪਣੀ ਬੱਸਜ਼ ਦੇ ਉਤੇ $12\frac{1}{2}\%$ ਪਰ ਐਨਮ ਦੇ ਲਿਹਾਜ਼ ਨਾਲ ਟੈਕਸ ਦਿੱਤਾ । ਪਰ ਜੇ ਤੁਸੀਂ ਬਾਜ਼ਾਰ ਵਿਚ ਚੰਗੇ ਬੱਸਜ਼ ਦੇ ਉਤੇ ਹਾਇਰ ਪਰਚੇਜ਼ ਕਰਾਉ ਬੱਸਜ਼ ਨੂੰ ਲੈਣ ਵਾਸਤੇ ਤਾਂ ਤੁਹਾਨੂੰ 12% ਦੇ ਉਤੇ ਕਿਤੇ ਨਹੀਂ ਮਿਲ ਸਕੇਗਾ । ਮਾਰਕੀਟ ਵਿਚ 26 ਜਾਂ 28% ਤੇ ਲੋਨ ਮਿਲਦੇ ਹਨ ਜਦ ਕਿ 12% ਇਸ ਕਾਰਪੋਰੇਸ਼ਨ ਨੂੰ ਇੰਟਰੈਸਟ ਤੇ ਦਿਤਾ ਇਹ 13 ਲੱਖ 89 ਹਜ਼ਾਰ ਨੂੰ ਅਮਾਊਂਟ ਕਰਦੇ । ਜੇ ਅਸੀਂ ਬਾਹਰਲੀ ਮਾਰਕੀਟ ਵਿਚ ਜੇ ਚੈਕ ਕਰਾਈਏ ਤਾਂ 26% ਵੀ ਇੰਟਰੈਸਟ ਦੇ ਉਤੇ ਸਾਨੂੰ ਪੈਸਾ ਮਿਲਦਾ ਹੈ । ਤਾਂ ਇਹ ਸਮ ਅਸਾਨੀ ਨਾਲ ਦੁਗਣਾ ਹੋ ਜਾਂਦਾ ਹੈ । ਜਦ ਅਸੀਂ ਸਰਕਾਰ ਵੱਲੋਂ ਇਨ੍ਹਾਂ ਕੰਪਨੀਆਂ ਨੂੰ ਐਨਾ ਸਸਤਾ ਪੈਸਾ ਇਸਤੇਮਾਲ ਕਰਨ ਲਈ ਦਿੰਦੇ ਹਾਂ ਤਾਂ ਉਹ ਵੀ ਸਹੀ ਤਰੀਕੇ ਨਾਲ ਇਸਤੇਮਾਲ ਨਹੀਂ ਕਰਦੇ । ਕੁਝ ਪ੍ਰਾਫਿਟ ਦਿਖਾਉਣ ਵਾਸਤੇ ਇਹ ਜੇਕਰ ਇਸ ਤਰ੍ਹਾਂ ਕਰਦੇ ਹਨ ਤਾਂ ਇਹ ਵੇਲਾ ਆਉਂਦਾ ਹੈ ਸਰਕਾਰ ਪਾਸ ਜਦ ਇਸ ਤੇ ਵਿਚਾਰ ਕੀਤੀ ਜਾਵੇ ਕਿ ਇਹ ਜਿਹੜਾ ਲੋਕਾਂ ਦਾ ਪੈਸਾ ਹੈ ਕੀ ਇਹ ਸਹੀ ਇਸਤੇਮਾਲ ਕਰ ਰਹੇ ਹਨ ? ਮੇਰਾ ਤਾਂ ਇਹ ਖਿਆਲ ਹੈ ਕਿ ਜਿਸ ਤਰ੍ਹਾਂ ਆਨਰੇ-ਬਲ ਮੈਂਬਰ ਚੌਧਰੀ ਸਾਹਿਬ ਨੇ ਕਿਹਾ ਸੀ ਕਿ ਸਾਨੂੰ ਇਹ ਐਗਜ਼ਾਮਿਨ ਕਰਨਾ ਚਾਹੀਦਾ ਹੈ ਕਿ ਇਹ ਸਾਰੀਆਂ ਪਬਲਿਕ ਕਾਰਪੋਰੇਸ਼ਨਜ਼ ਜਿਹੜੀਆਂ ਕਿ ਪੈਪਸੂ ਰੋਡ ਟ੍ਰਾਂਸਪੋਰਟ ਜਾਂ ਪੰਜਾਬ ਰੋਡਵੇਜ਼ ਜੋ ਵੀ ਹਨ, ਇਹ ਕਾਗਜ਼ਾਂ ਵਿਚ ਵੀ ਮਨਾਫਾ, ਪ੍ਰਾਫਿਟ ਦਿਖਾ ਦਿੰਦੀਆਂ ਹਨ। ਉਹ ਗਲਤ ਪਾਸੇ ਪੈਸਾ ਲਾ ਕੇ ਪਬਲਿਕ ਫੰਡ ਨੂੰ ਖਰਾਬ ਕਰਦੇ ਹਨ ਅਤੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਂਦੇ ਹਨ । ਮੈ ਕਹਿੰਦਾਂ ਹਾਂ ਕਿ ਜੇ ਅਸੀਂ ਲੋਕਾਂ ਦੇ ਸਹੀ ਨੁਮਾਇੰਦੇ ਹਾਂ ਤਾਂ ਸਾਨੂੰ ਇਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ । ਪਬਲਿਕ ਅੰਡਰਟੇਕਿੰਗ ਰੋਡ ਟ੍ਰਾਂਸਪੋਰਟ ਸਾਡੇ ਪੰਜਾਬ ਦੇ ਨਿਵਾਸੀਆਂ ਵਾਸਤੇ ਕੋਈ ਫਾਇਦਾਮੰਦ ਨਹੀਂ । ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਪੰਜਾਬ ਦੇ ਨਿਵਾਸੀਆਂ ਵਾਸਤੇ ਫਾਇਦੇਮੰਦ ਚੀਜ਼ ਪੇਸ਼

ਕਰਨੀ ਚਾਹੀਦੀ ਹੈ । ਜਿਥੋਂ ਤੱਕ ਚੇਅਰਮੈਨ ਸਾਹਿਬ ਇਹ ਟ੍ਰਾਂਸਪੋਰਟ ਦਾ ਮਹਿਕਮਾ ਹੈ, ਮੈਂ ਸੋਚਦਾ ਹਾਂ ਕਿ ਸਰਕਾਰ ਦਾ ਇਸ ਨਾਲ ਸਬੰਧ ਕੀ ਹੈ ? ਜਿੰਨੇ ਵੀ ਪੰਜਾਬ ਦੇ ਨਿਵਾਸੀ ਹਨ, ਉਹ ਚਾਹੁੰਦੇ ਹਨ, ਕਿ ਟ੍ਰਾਂਸਪੋਰਟ ਟਾਈਮ ਸਿਰ ਮਿਲੇ । ਸਰਕਾਰ ਦਾ ਫਰਜ਼ ਬਣਦਾ ਹੈ ਕਿ ਜਦ ਪੰਜਾਬ ਦੀ ਪਬਲਿਕ ਇਹ ਚਾਹੁੰਦੀ ਹੈ ਤਾਂ ਉਨ੍ਹਾਂ ਦੀ ਸਹੂਲਤ ਵਾਸਤੇ ਧਿਆਨ ਰੱਖੇ ਅਤੇ ਉਨ੍ਹਾਂ ਦੇ ਡਿਸਪੋਜ਼ਲ ਤੇ ਰੱਖੇ । ਮੈਂ ਸੋਚਦਾ ਹਾਂ ਕਿ ਜੇ ਸਰਕਾਰ ਨੇ ਆਪਣੇ ਵੋਟਰਜ਼ ਦੇ ਪੈਸੇ ਇਸੇ ਤਰ੍ਹਾਂ ਖਰਚੇ ਅਤੇ ਉਹਨਾਂ ਨੂੰ ਕੋਈ ਸਹਲਤਾਂ ਨਹੀਂ ਦੇਣੀਆਂ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਔਰ ਜਿਸ ਦੇ ਉਤੇ ਸਰਕਾਰ ਦਾ ਕੰਟਰੋਲ ਹੋਵੇ, ਉਥੇ ਅਜਿਹਾ ਨਹੀਂ ਹੋਣਾ ਚਾਹੀਦਾ ।

ਮੈਂ ਖਾਸ ਜ਼ਿਕਰ ਕਰਦਾ ਹਾਂ, ਜਿਹੜੇ ਫਿਫਟੀ ਫਿਫਟੀ ਦੀਆਂ ਗੱਲਾਂ ਕਰਦੇ ਹਨ, ਉਨ੍ਹਾਂ ਬਾਰੇ ਇਹ ਇਕ ਸਿਆਸੀ ਮਾਮਲਾ ਬਣਾ ਕੇ ਬੈਠ ਗਏ ਹਨ । ਮੈਂ ਸੋਚਦਾ ਹਾਂ ਕਿ ਬਜਾਏ ਨੈਸ਼ਨੇਲਾਈਜ਼ੇਸ਼ਨ, ਨੈਸ਼ਨੇਲਾਈਜ਼ੇਸ਼ਨ ਕਰਦੇ ਜਾਉ ਇਹ ਵੀ ਮੁਮਕਨ ਹੋ ਸਕਦਾ ਹੈ ਕਿ ਇਸ ਨੂੰ ਅਗਜ਼ਾਮਿਨ ਕਰੀਏ ਜੇ ਅਸੀਂ ਡੀ-ਨੈਸ਼ਨੇਲਾਈਜ਼ ਕਰ ਦਈਏ ਤਾਂ ਉਸ ਨਾਲ ਪੰਜਾਬ ਦੀ ਜਨਤਾ ਨੂੰ, ਸਰਕਾਰ ਨੂੰ ਬਹੁਤਾ ਫਾਇਦਾ ਹੈ ਜਾਂ ਨਹੀਂ । ਇਹ ਬੜਾ ਅਹਿਮ ਮਸਲਾ ਹੈ ਇਸ ਨੂੰ ਕੁਝ ਸਿਆਸੀ ਘਾਟੇ ਕਰਕੇ ਲੋਕਾਂ ਦੀ ਅੱਖਾਂ ਵਿਚ ਧੂਲ ਪਾ ਕੇ ਸਾਨੂੰ ਇਸਤੇਮਾਲ ਨਹੀਂ ਕਰਨਾ ਚਾਹੀਦਾ । ਬਲਕਿ ਲੋਕਾਂ ਦੇ ਫਾਇਦੇ ਦੀ ਗੱਲ, ਪੰਜਾਬ ਸਟੇਟ ਦੇ ਫ਼ਾਇਨੇਨਸਿਜ਼ ਨੂੰ ਬਿਹਤਰ ਕਰਨ ਦੀ ਗੱਲ ਕਰਨੀ ਚਾਹੀਦੀ ਹੈ । ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਜਿਹੜਾ ਮਸਲਾ ਹੈ ਨੈਸ਼ਨੇਲਾਈਜ਼ੇਸ਼ਨ ਜਾਂ ਫਿਫਟੀ-ਫਿਫਟੀ ਘਟਾਉਣ ਜਾਂ ਵਧਾਉਣ ਦਾ ਇਸ ਨੂੰ ਹਰ ਆਸਪੈਕਟ ਨਾਲ ਸੋਚ ਕੇ ਕਰਨਾ ਚਾਹੀਦਾ ਹੈ । ਇਸ ਸਬੰਧ ਵਿਚ ਕਰੇਕਟ ਡਸੀਜ਼ਨ ਹੋਣਾ ਚਾਹੀਦਾ ਹੈ ਜਿਸ ਨਾਲ ਸਾਡੀ ਸਟੇਟ ਨੂੰ ਅਤੇ ਇਥੇ ਦੇ ਲੋਕਾਂ ਨੂੰ ਕੋਈ ਫਾਇਦਾ ਹੋਵੇ ।

ਮੈਂ ਅੰਤ ਦੇ ਵਿਚ ਚੇਅਰਮੈਨ ਸਾਹਿਬ ਫਿਰ ਅਪੀਲ ਕਰਾਂਗਾ ਆਪਣੀ ਸਰਕਾਰ ਨੂੰ ਕਿ ਜਿਹੜੀਆਂ ਫਾਇਨੈਨਸ਼ਲ ਰਿਪੋਰਟਸ, ਐਨੂਅਲ ਰਿਪੋਰਟਸ ਸਰਕਾਰ ਦੀਆਂ ਕੰਪਨੀਆਂ ਤਿਆਰ ਕਰਦੀਆਂ ਹਨ ਉਹ ਜ਼ਰੂਰ ਫਾਇਨੈਂਸ਼ਲ ਈਅਰ ਬੰਦ ਹੋਣ ਦੇ ਛੇ ਮਹੀਨੇ ਦੇ ਅੰਦਰ ਅੰਦਰ ਇਸ ਸਦਨ ਦੇ ਮੈਂਬਰਾਂ ਪਾਸ ਹੋਵੇ ਤਾਂਕਿ ਸਾਨੂੰ ਵੀ ਇਹ ਮਹਿਸੂਸ ਹੋਵੇ ਕਿ ਜਿਹੜੀਆਂ ਸਰਕਾਰੀ ਕੰਪਨੀਆਂ ਹਨ ਉਹ ਵੀ ਇਕ ਸਹੀ ਤਰੀਕੇ ਨਾਲ ਲੋਕਾਂ ਨਾਲ ਚੰਗਾ ਸਲੂਕ ਕਰਦੀਆਂ ਹਨ ਔਰ ਚੰਗਾ ਕੰਮ ਕਰ ਰਹੀਆਂ ਹਨ । ਥੈਂਕ ਯੂ ।

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਚੇਅਰਮੈਨ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ ਕਿਉਂਕਿ ਹਾਊਸ ਦੀ ਹਾਲਤ ਹੀ ਦਸਦੀ ਹੈ ਕਿ ਮੈਂਬਰ ਸਾਹਿਬਾਨ ਨੂੰ ਇਸ ਟਰਾਂਸਪੋਰਟ ਦੇ ਮੁਤੱਲਕ ਕਿੰਨੀ ਦਿਲਚਸਪੀ ਹੈ । (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਦੋ ਗੱਲਾਂ ਜਿਹੜੀਆਂ ਸਰਦਾਰ ਰਵੀਇੰਦਰ ਸਿੰਘ ਨੇ ਕਹੀਆਂ ਉਨ੍ਹਾਂ ਵਿਚ ਕੁਝ ਵਜ਼ਨ ਵੀ ਹੈ । ਜਿਥੋਂ ਤਕ ਪੈਪਸੂ ਰੋਡਵੇਜ਼ ਦੀ ਨੈਸ਼ਨੇਲਾਈਜ਼ੇਸ਼ਨ ਦਾ ਤੱਅਲਕ ਹੈ ਇਹ ਨੈਸ਼ਨੇਲਾਈਜ਼ੇਸ਼ਨ ਕਰਨ ਦਾ ਫੈਸਲਾ ਪਹਿਲਾਂ ਹੀ ਹੋ ਚੁਕਾ ਹੈ ਮਗਰ ਕਿੰਨੇ ਚਿਰ ਵਿਚ ਕਰਨੀ ਹੈ, ਇਸ ਦੇ ਕਰਨ ਵਾਸਤੇ ਕਿੰਨੀ ਦੇਰ ਲਗਣੀ ਹੈ ਇਹ ਸਾਰਾ ਕੁਝ ਫਾਇਨੈਨਸਜ਼ ਤੇ ਮੁਨਸਰ ਹੈ । ਇਹ ਠੀਕ ਹੈ ਔਰ ਮੈਂ ਇਹ ਗੱਲ ਮੰਨਦਾ ਹਾਂ ਕਿ ਗੌਰਮਿੰਟ ਦੀਆਂ ਜਿਹੜੀਆਂ ਕਾਰਪੋਰੇਸ਼ਨਜ਼ ਹਨ ਉਹ ਇੰਨੀਆਂ ਫਾਇਨੈਂਨਸ਼ਲੀ ਸੋਚਦੀਆਂ ਨਹੀਂ ਜਿੰਨੀਆਂ ਕਿ ਸੋਚਣਾ ਚਾਹੀਦਾ ਹੈ । ਜਿਹੜਾ ਪ੍ਰਾਈਵੇਟ ਕੰਪਨੀ ਦਾ ਮਾਲਕ ਹੈ ਉਸ ਨੂੰ ਫਿਕਰ ਰਹਿੰਦਾ ਹੈ ਕਿ ਮੈਂ

ਜ਼ਿਆਦਾ ਤੋਂ ਜ਼ਿਆਦਾ ਮੁਨਾਫਾ ਕਮਾਵਾਂ । ਮਗਰ ਇਸ ਗੱਲ ਨਾਲ ਇਸ ਚੀਜ਼ ਤੋਂ ਅਸੀਂ ਦੂਰ ਨਹੀਂ ਜਾਵਾਂਗੇ ਕਿ ਨੈਸ਼ਨੇਲਾਈਜ਼ੇਸ਼ਨ ਅਸੀਂ ਨਹੀਂ ਕਰਾਂਗੇ । (ਵਿਘਨ)

ਚੇਅਰਮੈਨ ਸਹਿਬ, ਫੈਕਟਸ ਐਂਡ ਫਿਗਰਜ਼ ਰਿਪੋਰਟ ਦੇ ਵਿਚ ਹੀ ਦਿੱਤੀਆਂ ਹੋਈਆਂ ਹਨ । ਸਰਦਾਰ ਰਵੀਇੰਦਰ ਸਿੰਘ ਨੇ ਇਸ ਦੇ ਮੁਤੱਲਕ ਕੁਝ ਕਿਹਾ । ਮੈਨੂੰ ਇਕ ਮਿਸਾਲ ਯਾਦ ਆ ਗਈ ਹੈ । ਉਹ ਇਹ ਕਿ ਤਿੰਨ ਕਿਸਮ ਦੇ ਝੂਠ ਹੁੰਦੇ ਹਨ: A lie, a damn lie and statistics. ਮੈਂ ਵੀ ਕੁਝ ਨਹੀਂ ਕਹਿ ਸਕਦਾ ਕਿ ਇਹਨਾਂ ਵਿਚ ਕੀ ਲਿਖਿਆ ਹੈ ਔਰ ਕੀ ਨਹੀਂ ਲਿਖਿਆ ਕਿਤੇ ਮੁਨਾਫਾ ਦਿਖਾਂਦੇ ਹਨ, ਕਿਤੇ ਕੁਝ ਦਿਖਾਂਦੇ ਹਨ ਪਰ ਮੇਰੀ ਖਾਹਸ਼ ਹੈ ਕਿ ਟਰਾਂਸਪੋਰਟ ਐਸੀ ਚੀਜ਼ ਹੈ ਜਿਸ ਦੇ ਵਿਚੋਂ ਅਸੀਂ ਮੁਨਾਫਾ ਕਮਾ ਸਕਦੇ ਹਾਂ । ਇਸ ਲਈ ਕੋਸ਼ਿਸ਼ ਇਹ ਕੀਤੀ ਜਾਵੇਗੀ ਕਿ ਜਿੰਨੀ ਜ਼ਿਆਦਾ ਅਸੀਂ ਆਪਣੇ ਪਾਸ ਰਖ ਸਕੀਏ, ਰਖੀਏ ਔਰ ਚੰਗੇ ਤੋਂ ਚੰਗਾ ਪ੍ਰਬੰਧ ਕਰੀਏ । (ਥੰਪਿੰਗ) ਮਿਸਟਰ ਡਾਂਗ ਨੇ ਕੁਝ ਗੱਲਾਂ ਕਮਪਲੀਟ ਨੈਸ਼ਨੇਲਾਈਜ਼ੇਸ਼ਨ ਬਾਰੇ ਕਹੀਆਂ, ਉਨ੍ਹਾਂ ਦਾ ਮੈਂ ਜਵਾਬ ਦੇ ਦਿੱਤਾ ਹੈ ।

ਇਕ ਥੇਫਟ ਆਫ਼ ਬੈਟਰੀਜ਼ ਦੀ ਗੱਲ ਕੀਤੀ ਗਈ ਹੈ । 1964 ਦੇ ਵਿਚ ਬੈਟਰੀਆਂ ਚੋਰੀ ਹੋਈਆਂ ਅਤੇ ਹੁਣ 1969 ਆ ਗਿਆ ਹੈ ਪਰ ਇਹ ਫ਼ਾਈਲਾਂ ਨਾ ਲਭਣ ? ਮੈਂ ਕਹਾਂਗਾ ਕਿ ਇਸ ਪੰਜ ਸਾਲ ਵਿਚ ਵਿਚ ਕਿੰਨੀਆਂ ਸਰਕਾਰਾਂ ਆਈਆਂ : 1964 ਤੋਂ ਲੈ ਕੇ 1967 ਤਕ ਇਕ ਸਰਕਾਰ ਰਹੀ, 1967 ਵਿਚ ਇਕ ਹੋਰ ਸਰਕਾਰ ਆਪਣੇ ਹੱਥ ਪੈਰ ਮਾਰਦੀ ਰਹੀ । ਫਿਰ ਉਸ ਦੇ ਬਾਅਦ ਇਕ ਹੋਰ ਸਰਕਾਰ ਬਣੀ, ਹੁਣ ਫਿਰ ਸਾਡੀ ਸਰਕਾਰ ਬਣੀ । ਮੈਂ ਇਸ ਦੇ ਮੁਤੱਲਕ ਇਹ ਜ਼ਰੂਰ ਦਰਿਆਫ਼ਤ ਕਰਾਂਗਾ ਕਿ ਪੰਜਾਂ ਸਾਲਾਂ ਵਿਚ ਇਸ ਚੀਜ਼ ਦਾ ਕਿਉਂ ਨਹੀਂ ਪਤਾ ਲਗ ਸਕਿਆ ਕਿ ਬੈਟਰੀਆਂ ਕਿਸ ਨੇ ਚੁਰਾਈਆਂ ਹਨ । ਮੈਨੂੰ ਅਫ਼ਸੋਸ ਹੈ ਕਿ ਅਗਰ ਬੈਟਰੀਆਂ ਚੋਰੀ ਹੋਈਆਂ ਹਨ ਔਰ ਮਹਿਕਮਾ ਇਸ ਨਤੀਜੇ ਤੇ ਪਹੁੰਚਿਆ ਹੈ ਕਿ ਬੈਟਰੀਆਂ ਚੋਰੀ ਹੋਈਆਂ ਹਨ ਤਾਂ ਫਿਰ ਕਿਉਂ ਇਸ ਮਾਮਲੇ ਵਿਚ ਦੇਰੀ ਹੋਈ ਹੈ । (ਵਿਘਨ)

ਰੋਡਵੇਜ਼ ਵਾਲਿਆਂ ਨੂੰ ਮੈਡੀਕਲ ਏਡ, ਤਨਖਾਹ, ਪ੍ਰਾਵੀਡੈਂਟ ਫੰਡ, ਗਰੇਚੁਟੀ ਅਤੇ ਵਰਦੀਆਂ ਆਦਿ ਪ੍ਰਾਈਵੇਟ ਆਪਰੇਟਰਾਂ ਨਾਲੋਂ ਜ਼ਿਆਦਾ ਦਿੰਦੇ ਹਾਂ । ਮੈਂ ਸਮਝਦਾ ਹਾਂ ਕਿ ਜੋ ਸਰਕਾਰ ਨੂੰ ਆਪਣੇ ਮੁਲਾਜ਼ਮਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਉਹ ਅਸੀਂ ਸਾਰੀਆਂ ਦਿੰਦੇ ਹਾਂ ।

ਬਾਕੀ ਇਹ ਠੀਕ ਹੈ ਕਿ ਕਹਿੰਦੇ ਹਨ ਬਸਾਂ ਖੜੀਆਂ ਰਹਿੰਦੀਆਂ ਹਨ । ਬਸਾਂ ਡਾਜ ਬਸਾਂ ਹਨ । ਜਿਸ ਵੇਲੇ ਪੈਪਸੂ ਰੋਡਵੇਜ਼ ਚਾਲੂ ਹੋਈ ਉਸ ਵੇਲੇ 60 ਬਸਾਂ ਸਨ ਅਤੇ ਹੁਣ 284 ਬਸਾਂ ਹਨ ਜਿਨ੍ਹਾਂ ਵਿਚ 159 ਬਸਾਂ ਡਾਜ ਹਨ ਅਤੇ 75 ਲੇ ਲੈਂਡ ਹਨ । ਸਰਦਾਰ ਸੁਰਜੀਤ ਸਿੰਘ ਨੇ ਦਸਿਆ ਹੈ ਕਿ ਅਗੇ ਨਾਲੋਂ ਹੁਣ ਚੰਗੀ ਹਾਲਤ ਹੈ । ਇਹ ਬਸਾਂ ਰੀਪਲੇਸ ਹੋਈਆਂ ਹਨ ਅਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਸਰਵਿਸ ਚੰਗੀ ਹੋਵੇ ਅਤੇ ਚੰਗੀ ਸਰਵਿਸ ਦੇਣ ਲਈ ਅਸੀਂ ਪੂਰਾ ਪੂਰਾ ਯਤਨ ਕਰਾਂਗੇ ਤਾ ਕਿ ਪਬਲਿਕ ਨੂੰ ਆਰਾਮ ਮਿਲ ਸਕੇ ।

ਹੋਰ ਕੋਈ ਖਾਸ ਗੱਲ ਮੈਂਬਰ ਸਾਹਿਬਾਨ ਨੇ ਨਹੀਂ ਕਹੀ । ਮੈਂ ਫੈਕਟਸ ਐਂਡ ਫਿਗਰਜ਼ ਵਿਚ

ਆਪ ਦਾ ਟਾਈਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਉਹ ਸਾਰੀਆਂ ਰਿਪੋਰਟਸ ਵਿਚ ਅਗੇ ਹੀ ਦਿੱਤੀਆਂ ਹੋਈਆਂ ਹਨ। ਇਸ ਲਈ ਮੈਂ ਉਸ ਲਈ ਟਾਈਮ ਨਹੀਂ ਲਾਉਂਦਾ। ਅੰਤ ਵਿਚ ਮੈਂ ਇਹੀ ਕਹਿ ਸਕਦਾ ਹਾਂ ਕਿ ਅਸੀਂ ਪ੍ਰੋਗਰੈਸਿਵ ਨੈਸ਼ਨੇਲਾਈਜ਼ੇਸ਼ਨ ਦੀ ਕੋਸ਼ਿਸ਼ ਕਰਾਂਗੇ ਔਰ ਦੂਸਰੀ ਕੋਸ਼ਿਸ਼ ਕਰਾਂਗੇ ਕਿ ਬਸ ਸਰਵਿਸ ਜਿਹੜੀ ਹੈ ਉਹ ਚੰਗੀ ਹੋਵੇ ਤਾਂਕਿ ਲੋਕਾਂ ਨੂੰ ਆਰਾਮ ਮਿਲ ਸਕੇ। ਆਪ ਦਾ ਸ਼ੁਕਰੀਆ।

**ਸ਼੍ਰੀ ਸਭਾਪਤੀ** (ਸਰਦਾਰ ਜਸਦੇਵ ਸਿੰਘ ਸੰਧੂ) : ਹਾਊਸ 25 ਅਪਰੈਲ ਸਵੇਰੇ 9 ਵਜੇ ਤਕ ਮੁਲਤਵੀ ਕੀਤਾ ਜਾਂਦਾ ਹੈ। (The House stands adjourned till 9.00 A.M. on 25th April, 1969.)

*5.40 P.M.* *(The Sabha then adjourned till 9.00 A.M. on Friday the 25th April, 1969.)*

## APPENDIX

STATEMENTS IN REPLY TO CALL ATTENTION NOTICES RECEIVED FORM THE GOVERNMENT AFTER THE SESSION

## CAL ATTENTION NOTICE No. 339

**H.H. Nawab Iftikhar Ali Khan, M.L.A.** : to draw the attention of the Government towards an urgent matter of public importance namely, the bifurcation of Punjab Wakf Board. The Wakf properties are lying neglected and are occupied by unauthorized persons. The Government may be asked to make a statement as to the steps the Government intend to take to complete the bifurcation on income and location bases and also reconstitute the Board.

**Sardar Gurnam Singh** (Chief Minister) : It is correct that some wakf properties at present are lying neglected and are occupied by unauthorized persons. Some complaints in this respect were received by the State Government. After the reorganization of Punjab, the control on the administration of the Punjab Wakf Board, is being exercised by the Central Government and as such these complaints were forwarded to them for appropriate action. As a result of these references, the officers of the Central Government decided to visit the office of the Punjab Wakf Board at Ambala and a representative, of the State Government was also invited to see them. t, the visit of the officers of the Central Government was postponed. No fresh date of the visit of the officers of the Central Government at Ambala has been fixed as yet.

On receipt of a directive from the Government of India, it was decided by the State Government to befurcate the Punjab Wakf Board and to set up a separate Wakf Board for the reorganized State of Punjab. Accordingly, a scheme was prepared and forwarded to the Government of India for their approval on 7.10.67. Since then, the matter is under consideration of the Government of India and a decision in the matter is to be taken by them in consultation with the States of Haryana and Himachal Pradesh. A number of reminders have been issued to the Government of India to expedite the matter. It will now be pursued by officers of State Government with Government of India at personal level.

## CALL ATTENTION NOTICE No. 355

**Chaudhri Satya Dev M.L.A.** : to draw the attention of the Government towards an urgent matter of public importance, namely, that the farmers at the tails of the canals are being ruined by making cuts in the canals of Abohar Division. Two, three cuts have been made during the last week in the Maluka–Pajava-Lambi Rajbahas of Abohar Division. But so far no action has been taken by the Irrigation Department and the Police against the persons, who made the cuts. The farmers of villages Asman Khera, Bhanger Khera, Gumjal, Dewan Khera, Pajav, Kalarkhera, Koelkhera etc. situated at the tail gave in writing to the Irrigation Department and the Police and during the years 1966-67 and 1968-69, 30/35 cuts were made. The persons who made these cuts and were making illegal use of the water in the broad day light were pointed out by taking the police and the officers of the Irrigation Department on the spot. But these cuts were made and Irrigation of fields was done in connivance of the police and for this reason no body has been arrested so far and neither any fine has been imposed on the persons who were responsible for these cuts. On account of these cuts the farmers are ruined and so the country has to suffer a great loss. The Government may make a state-

ment as to why the persons who made the cuts were not brought to book with iron hands.

**Sardar Sohan Singh Bassi** (Irrigation and Power Minister)—To check the menace of deliberate cuts in the canals the cases of such cuts are registered with the police to catch hold of the culprits and to take legal action against them in the Court. Besides this Tawan cases are prepared by the Irrigation Department and are submitted in the Court of Sub Divisional Officer (Civil) under section 35 of the Canal Act.

As regards two three cuts made on Malookpore Disty. and Lambi Disty. as mentioned in the Call Attention Notice, it is stated that Executive Engineer, Abohar Division has reported that no cut was made during the last week of April, 1969 but a cut was made during the last week of April, on Malookpore Disty at RD. 14836 OAR on the night of 6-7/4/69 and closed on 7.4.69. Another cut was made at RD 11700R Mehajpur Minor of Lambi Disty. on the night between 12-13/4/69 and closed on 13.4.69. Both thse casees were reported to Police by the Executive Engineer, Abohar Division results of which are still awaited from the Police Department. Tawan Cases are, however, under action.

So far as 3035 cuts made during the years 1966-67 and 1968-69, as mentioned in the Call Attention Notice are concerned the Executive Engineer Abohar Division has reported that it is submitted in all 15,24 and 37 cuts were made on all the channels in Abohar Division during the year 1966-67 and 1968 respectively. The Executive Engineer, Abohar Division has further pointed out that report for each and every case was lodged with the Police.

As explained above Tawan cases are to be processed in the Court of SDO (C) as Judicial proceeding and there can not be any executive interference. However authorities concerned are being warned to follow the pending proceedings vigorously,

There is nothing on record to show Police complicity in maturing cuts.

———

# PUNJAB VIDHAN SABHA

## DEBATES

25th April, 1969

(Morning Sitting)

Vol. I—No. 28

## OFFICIAL REPORT

CONTENTS

Friday, the 25th April, 1969



**Punjab Vidhan Sabha Secretariat, Chandigarh.**

**Price : Rs. 6.85**

# ERRATA

TO

PUNJAB VIDHAN SABHA DEBATES

Vol. 1. No. 28

DATED THE 25TH APRIL, 1969

(Morning Sitting)

| Read | For | Page | Line |
|---|---|---|---|
| ਮੁੱਖ ਮੰਤਰੀ | ਮੁੱਖ ਮੰਤਰ | (28) 2 | 5 |
| 462 | — | (28) 8 | last but one |
| elicit | elicity | (28) 12 | 15th from below |
| ਫਾਰਮ ਉਤੇ | ਫਾਰਸ ਚੁਤੇ | (28) 13 | 15 |
| embezzled | embezzeled | (28) 17 | 16 |
| ਪੰਜਾਬ | ਪੰਜਾਰ | (28)23 | 18 |
| (25th April, 1969) | ( th Maach 1970) | (28) 30 | Heading |
| Unstarred Questions & Answers | Starred Answers to Questions | (28) 31 | Heading |
| 24-4-69 | 54-4-69 | (28) 33 | 12 |
| connection | conection | (28) 35 | 7th from below |
| decision | desicion | (28) 38 | 8th from below |
| sphere | sphees | (28) 42 | 23rd from below |
| incidence | incidestee | (28) 52 | 16 |
| soling | soiling | (28) 67 | 8th from below |
| strongly | strongaly | (28) 72 | 11th from below |

On page (28) 76, line 12 add "officer in" between the words 'others' and 'the'

| Read | For | Page | Line |
|---|---|---|---|
| General | Gentral | (28) 77 | 15 |
| no | now | (28) 79 | 10 |
| went | sent | (28) 80 | 8 |
| Shri | S. I. Shri | (28) 83 | 4th from below |
| reported | resperted | (28) 90 | 14 |
| Auction | Action | (28) 92 | 8 |
| Council | Concil | (28) 94 | 31 |
| negotiations | negotitations | (28) 94 | 32 |
| earlier | eralier | (28) 98 | 24 |

| Read | For | Page | Line |
|---|---|---|---|
| negotiations | negotions | (28) 99 | 10th from below |
| aspersion | aspesion | (28) 120 | 6 |
| At par | pat ar | (28) 131 | 3rd from below |
| therefore | thereefor | (28) 160 | 2 |
| Mr. Speaker | Mr. Sprakee | (28) 160 | 4th from below |

## PUNJAB VIDHAN SABHA

Friday, the 25th April, 1969
(Morning Sitting)

The Sabha met in the Vidhan Bhavan, Sector 1, Chandigarh at 9.00 a. m. of the Clock. Mr. Speaker (Sardar Darbara Singh) in the Chair.

---

## STARRED QUESTIONS AND ANSWERS

**ਸ਼੍ਰੀ ਸਪੀਕਰ :** ਕੁਐਸਚਨ ਨੰ: 411, ਸਰਦਾਰ ਬਲਵੰਤ ਸਿੰਘ ਜੀ।

**ਕਈ ਅਵਾਜ਼ਾਂ :** ਹੈ ਨਹੀਂ ਜੀ।

**ਸ਼੍ਰੀ ਸਪੀਕਰ :** ਕੁਐਸਚਨ ਨੰ: 518, ਸਰਦਾਰ ਕਿਰਪਾਲ ਸਿੰਘ ਜੀ।

**ਕਈ ਅਵਾਜ਼ਾਂ :** ਹੈ ਨਹੀਂ ਜੀ।

**ਸ਼੍ਰੀ ਸਪੀਕਰ :** ਅਗਲਾ ਕੁਐਸਚਨ, ਨੰ: 544 ਸਰਦਾਰ ਦਲੀਪ ਸਿੰਘ ਪਾਂਧੀ।

---

### Display of Photographs of Congress Leaders in Government Offices/Educational Institutions

*544 **Sardar Dalip Singh Pandhi :** Will the Chief Minister be pleased to state —

(a) whether it is a fact that photographs of Congress Leaders have been displayed in Government offices, Schools. and Colleges in the State ;

(b) whether it is a fact that no other photographs except those mentioned in (a) above are displayed there ;

(c) if the reply to part (a) and (b) above be in the affirmative, whether the Government intends to display the photographs of other Leaders in the Government offices and institutions ; if so, when ?

**ਸਰਦਾਰ ਗੁਰਨਾਮ ਸਿੰਘ :**

(ੲ) ਨਹੀਂ ਜੀ। ਸਰਕਾਰੀ ਦਫਤਰਾਂ ਵਿਚ ਕੇਵਲ ਰਾਸ਼ਟਰੀ ਨੇਤਾਵਾਂ ਦੇ ਫ਼ੋਟੋ ਲਾਏ ਜਾਂਦੇ ਹਨ। ਪਰੰਤੂ ਸਰਕਾਰੀ ਸਕੂਲਾਂ/ਕਾਲਜਾਂ ਨੂੰ ਰਾਸ਼ਟਰੀ ਨੇਤਾਵਾਂ ਤੋਂ ਇਲਾਵਾ, ਹੋਰਨਾਂ ਵਿਅਕਤੀਆਂ ਜਿਵੇਂ ਕਿ ਸ਼ਹੀਦਾਂ, ਵਿਦਿਅਕ ਵਿਗਿਆਨੀਆਂ ਆਦਿ ਦੇ ਫ਼ੋਟੋ ਲਾਉਣ ਦੀ ਵੀ ਖੁੱਲ੍ਹ ਦਿੱਤੀ ਗਈ ਹੈ।

(ਬੀ) ਇਹ ਠੀਕ ਹੈ ਕਿ ਰਾਸ਼ਟਰੀ ਨੇਤਾਵਾਂ ਤੋਂ ਇਲਾਵਾ ਹੋਰਨਾਂ ਵਿਅਕਤੀਆਂ ਦੇ ਫ਼ੋਟੋ ਸਰਕਾਰੀ ਦਫਤਰਾਂ ਵਿਚ ਨਹੀਂ ਲਗਾਏ ਜਾਂਦੇ ਹਨ।

(ਸੀ) ਇਸ ਵੇਲੇ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਮੁੱਖ ਮੰਤਰ ਸਾਹਿਬ ਨੇ ਦਸਿਆ ਹੈ ਕਿ ਕੇਵਲ ਰਾਸ਼ਟਰੀ ਨੇਤਾਵਾਂ ਦੀਆਂ ਫ਼ੋਟੋਆਂ ਪ੍ਰਾਈਮਰੀ ਔਰ ਪਿੰਡਾਂ ਦੇ ਸਕੂਲਾਂ ਵਿਚ ਲਗ ਸਕਦੀਆਂ ਹਨ। ਜਿਥੋਂ ਤਕ ਮੈਨੂੰ ਪਤਾ ਹੈ ਹੋਰ ਕਿਸੇ ਲੀਡਰ ਦੀ ਫ਼ੋਟੋ ਨਹੀਂ ਹੈ, ਸਿਵਾਏ ਕਾਂਗਰੇਸ ਲੀਡਰਜ਼ ਦੇ। ਹੋਰ ਵੀ ਰਾਸ਼ਟਰੀ ਨੇਤਾ ਹੋ ਸਕਦੇ ਹਨ, ਜਿਵੇਂ ਕਿ ਸਰਦਾਰ ਭਗਤ ਸਿੰਘ ਹੋਰੀਂ ਹਨ।

**ਕਈ ਅਵਾਜ਼ਾਂ :** ਸਰਦਾਰ ਭਗਤ ਸਿੰਘ ਦੀ ਫ਼ੋਟੋ ਤਾਂ ਲਗ ਸਕਦੀ ਹੈ।

**ਮੁੱਖ ਮੰਤਰੀ :** ਤੁਸੀਂ ਰਾਸ਼ਟਰੀ ਨੇਤਾਵਾਂ ਦਾ ਕਿਹਾ ਸੀ ਮੈਂ ਕਿਹਾ ਹੈ ਕਿ ਲਗ ਸਕਦੀਆਂ ਹਨ।

(ਇਸ ਸਮੇਂ ਬਿਜਲੀ ਚਲੀ ਗਈ ਅਤੇ ਹਾਊਸ ਵਿਚ ਅੰਧੇਰਾ ਛਾ ਗਿਆ ਅਤੇ ਲਾਊਡ ਸਪੀਕਰ ਬੰਦ ਹੋ ਗਏ)

**ਚੌਧਰੀ ਰਾਮ ਸਿੰਘ :** ਇਹ ਇਸ ਕਰਕੇ ਬਿਜਲੀ ਚਲੀ ਗਈ ਹੈ. ਕਿਉਂਕਿ ਜੈਤੋ ਵਿਚ ਬਿਜਲੀ ਵਾਲਿਆਂ ਦਾ ਰੌਲਾ ਪਿਆ ਹੈ। ਕਿਤੇ ਬਿਜਲੀ ਉਸੇ ਕਾਰਨ ਤੇ ਨਹੀਂ ਗਈ ?

**ਸਰਦਾਰ ਦਲੀਪ ਸਿੰਘ ਪਾਂਧੀ :** xx xx xx xx

(xx xx xx
xx xx xx
xx xx x
xx xx xx)

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਬ ਮੈਂ ਸਮਝਦਾ ਹਾਂ ਕਿ ਇਸ ਵੇਲੇ ਇਹ ਬਹਿਸ ਦਾ ਮੌਜੂ ਨਹੀਂ ਹੈ, ਜਿਸਤਰਾਂ ਲੀਡਰ ਆਫ ਦੀ ਹਾਊਸ ਨੇ ਕਿਹਾ ਹੈ ਇਹ ਬਹਿਸ, ਇਕ ਨੋ ਕਾਨਫੀਡੈਂਸ ਮੋਸ਼ਨ ਆ ਰਹੀ ਹੈ, ਉਸ ਦੇ ਆਉਣ ਤੇ ਕਰ ਸਕਦੇ ਹਨ। ਪਰ ਪਾਂਧੀ ਜੀ ਦੇ ਸਵਾਲ ਤੋਂ ਬਾਅਦ ਹੁਣ ਤੱਕ ਜਿਹੜੀਆਂ ਗੱਲਾਂ ਇਸ ਬਾਰੇ ਹੋਈਆਂ ਹਨ, ਉਹ ਇਸ ਹਾਊਸ ਦੇ ਰਿਕਾਰਡ ਵਿਚ ਨਹੀਂ ਆਉਣੀਆਂ ਚਾਹੀਦੀਆਂ।

**Mr. Speaker :** All this will not form part of the proceedings.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੇਰਾ ਇਕ ਸਵਾਲ ਸੀ, ਜਿਹੜਾ ਬਾਕਾਇਦਾ ਤੌਰ ਤੇ ਐਡਮਿਟ ਹੋਇਆ, ਮੇਰਾ ਕਿਸੇ ਵੀ ਮੈਂਬਰ ਦੀਆਂ ਫੀਲਿੰਗਜ਼ ਨੂੰ ਇੰਜਰ ਕਰਨ ਦਾ ਕੋਈ ਇਰਾਦਾ ਨਹੀਂ ਸੀ, ਮੈਂ ਤਾਂ ਇਕ ਸੁਝਾਉ ਜਿਹੇ ਦੀ ਸ਼ਕਲ ਵਿਚ ਸਪਲੀਮੈਂਟਰੀ ਕੀਤਾ ਸੀ। ਜੇਕਰ ਮੈਨੂੰ ਏਥੇ ਸਹੀ ਗੱਲ ਕਰਨ ਦਾ ਵੀ ਅਧਿਕਾਰ ਨਹੀਂ ਹੈ ਤਾਂ ਮੇਰਾ ਏਥੇ ਆਉਣ ਦਾ ਕੋਈ ਫਾਇਦਾ ਨਹੀਂ ਹੈ। ਮੈਂ ਇਸ ਤਰ੍ਹਾਂ ਦੀ ਗੱਲ ਨਾਲ ਸਹਿਮਤ ਨਹੀਂ ਹਾਂ।

---

*Expunged as ordered by the Chair.

**ਕਾਮਰੇਡ ਸਤਪਾਲ ਡਾਂਗ :** ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਕੀ ਇਸ ਗੱਲ ਦੀ ਰੋਸ਼ਨੀ ਵਿਚ, ਜਿਵੇਂ ਕਿ ਅੱਜ ਕਿਸੇ ਦੀ ਹਕੂਮਤ ਹੈ ਤਾਂ ਉਸ ਦੇ ਲੀਡਰਾਂ ਯਾ ਚੀਫ ਮਨਿਸਟਰਾਂ ਦੀਆਂ ਫੋਟੋਆਂ ਜਾਂ ਜੇ ਦੂਸਰੇ ਦੀ ਹਕੂਮਤ ਆ ਜਾਵੇ ਤਾਂ ਉਸ ਦੇ ਲੀਡਰਾਂ ਦੀਆਂ ਫੋਟੋਆਂ ਦੇ ਮੁਆਮਲੇ ਸਬੰਧੀ ਸਰਕਾਰ ਇਸ ਗੱਲ ਤੇ ਵਿਚਾਰ ਕਰੇਗੀ ਕਿ ਜਿਤਨਾ ਚਿਰ ਉਹ ਜੀਉਂਦਾ ਹੈ ਉਤਨਾ ਚਿਰ ਹੀ ਫੋਟੋ ਲਾਈ ਜਾਵੇਗੀ ਜਾਂ ਜਦੋਂ ਉਹ ਮਰ ਜਾਵੇਗਾ ਫੇਰ ਲਾਈ ਜਾਵੇਗੀ ।

**ਮੁੱਖ ਮੰਤਰੀ :** ਇਸ ਗੱਲ ਤੇ ਵਿਚਾਰ ਹੋ ਸਕਦਾ ਹੈ, ਅਤੇ ਹੋਣਾ ਵੀ ਚਾਹੀਦਾ ਹੈ ।

**ਸਿਰਦਾਰ ਕਪੂਰ ਸਿੰਘ :** ਮੈਂ ਮਾਨ ਯੋਗ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਸਦਨ ਦੇ ਵਿਚ ਜਿਹੜੀ ਮਹਾਤਮਾ ਗਾਂਧੀ ਜੀ ਦੀ ਫੋਟੋ ਲੱਗੀ ਹੋਈ ਹੈ ਕੀ ਇਹ ਕਿਸੇ ਸਦਨ ਦੇ ਮਤੇ ਹੋਣ ਤੇ ਲਗਾਈ ਗਈ ਹੈ ਯਾ ਐਵੇਂ ਹੀ ਲਗਾਈ ਹੋਈ ਹੈ ? ਹਾਊਸ ਦੇ ਮੈਂਬਰਾਂ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ।

**ਮੁੱਖ ਮੰਤਰੀ :** ਮੈਂ ਇਸ ਦੇ ਮੁਤਾਲਿਕ ਦਸ ਨਹੀਂ ਸਕਦਾ, ਇਸ ਮੌਕੇ ਇਸ ਦੀ ਬੈਕਗਰਾਉਂਡ ਦਾ ਮੈਨੂੰ ਪਤਾ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰਾਂ ਕਿ ਮੇਰੇ ਤੋਂ ਪਹਿਲਾ ਸਿਰਦਾਰ ਕਪੂਰ ਸਿੰਘ ਹੋਰਾਂ ਨੇ ਵੀ ਪੁਛਿਆ ਸੀ ਕਿ ਕੀ ਕੋਈ ਇਸ ਫੋਟੋ ਦੇ ਲਗਾਉਣ ਬਾਰੇ ਇਸ ਸਦਨ ਦਾ ਕੋਈ ਮਤਾ ਹੈ ਯਾ ਨਹੀਂ ?

**ਮੁੱਖ ਮੰਤਰੀ :** ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ, ਕਿ ਮੈਨੂੰ ਕੁਝ ਪਤਾ ਨਹੀਂ ਹੈ । ਪਰ ਇਹ ਇਕ ਕੁਦਰਤੀ ਗੱਲ ਹੈ ਕਿ ਮਹਾਤਮਾ ਗਾਂਧੀ ਜੀ ਦੀ ਹਸਤੀ ਨੂੰ ਸਾਰੀ ਨੇਸ਼ਨ ਨੇ ਮੰਨਿਆ ਹੈ ਇਸ ਲਈ ਸਤਕਾਰ ਵਜੋਂ ਇਹ ਤਸਵੀਰ ਏਥੇ ਲਗੀ ਹੋਈ ਹੈ । ਮੈਂ ਸਮਝਦਾ ਹਾਂ ਕਿ ਹਾਊਸ ਦੇ ਇਸ ਸਬੰਧ ਵਿਚ ਕਿਸੇ ਮਤੇ ਦੀ ਲੋੜ ਭੀ ਨਹੀਂ ਹੈ ।

**ਸਿਰਦਾਰ ਕਪੂਰ ਸਿੰਘ :** ਮੈਂ ਸਪੀਕਰ ਸਾਹਿਬ, ਰਾਹੀਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਸ ਗੱਲ ਦਾ ਨਿਰਣਾ ਹੋਣਾ ਚਾਹੀਦਾ ਹੈ ਕਿ ਇਹ ਤਸਵੀਰ ਇਸ ਸਦਨ ਵਿਚ ਕਿਸੇ ਵਿਧੀ ਪੂਰਵਕ ਮਤੇ ਦੁਆਰਾ ਲਾਈ ਗਈ ਹੈ ਯਾ ਇਹ ਕੇਵਲ ਰਸਮੀ ਤੌਰ ਤੇ ਹੀ ਲਗਾਈ ਗਈ ਹੈ ?

**ਸ਼੍ਰੀ ਸਪੀਕਰ :** ਮੈਨੂੰ ਸੈਕਟਰੀ ਵਿਧਾਨ ਸਭਾ ਵਲੋਂ ਇਤਲਾਹ ਮਿਲੀ ਹੈ ਕਿ ਜਦੋਂ ਵਿਧਾਨ ਸਭਾ ਦਾ ਇਜਲਾਸ ਸ਼ਿਮਲੇ ਹੁੰਦਾ ਸੀ ਤਾਂ ਉਸ ਵੇਲੇ ਡਾ: ਰਾਜਿੰਦਰ ਪ੍ਰਸ਼ਾਦ ਜੀ ਨੇ ਇਸ ਤਸਵੀਰ ਤੋਂ ਪਰਦਾ ਹਟਾਉਣ ਦੀ ਰਸਮ ਅਦਾ ਕੀਤੀ ਸੀ । ਇਹ ਇਸ ਦਾ ਪਛੋਕੜ ਹੈ । ਮਹਾਤਮਾ ਜੀ ਦੀਆਂ ਮਹਾਨ ਦੇਣਾ ਨੂੰ ਸਾਹਮਣੇ ਰਖਦੇ ਹੋਏ ਮੈਂ ਸਮਝਦਾ ਹਾਂ ਇਸ ਤੇ ਹੋਰ ਬਹਿਸ ਕਰਨੀ ਨਹੀਂ ਚਾਹੀਦੀ । (I have been informed by the Secretary Vidhan Sabha that when the seat of the Assembly was at Simla this Photo of Mahatma Ji was unvield by Dr. Rajendera Prasad there. This is the background. Keeping in view the great contribution made by Mahatama Ji, we should not discuss this matter any further.)

**ਸਰਦਾਰ ਉਮਰਾਉ ਸਿੰਘ :** ਆਨ ਏ ਪੁਆਇੰਟ ਆਫ ਆਰਡਰ; ਸਰ, ਮੈਂ ਤੁਹਾਡਾ ਰੂਲਿੰਗ ਇਸ ਗੱਲ ਤੇ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਜਿਹੜੀ ਫੋਟੋ ਲੱਗਣੀ ਹੈ ਉਹ ਸਪੀਕਰ ਸਾਹਿਬ ਦੇ ਅਧਿਕਾਰ ਵਿਚ ਹੈ ਯਾ ਇਸ ਹਾਊਸ ਦੇ ਅਧਿਕਾਰ ਵਿਚ ਹੈ ?

**ਸ਼੍ਰੀ ਸਪੀਕਰ :** ਇਹ ਇਕ ਕਲੀਅਰ ਗੱਲ ਹੈ ਕਿ ਇਸ ਵਿਧਾਨ ਸਦਨ ਦੀ ਸਾਰੀ ਹਦ ਡੇ ਸਪੀਕਰ ਦਾ ਅਧਿਕਾਰ ਹੈ । (It is crystal clear that all matters, connected with the Vidhan Sadan fall within the jurisdiction of the Speaker.)

---

**Cases Registered against Cycle Dealers of Ferozepore City/ Ferozepore Cantt.**

* 417 **Comrade Satya Pal Dang. Comrade Babu Singh Master :** Will the Chief Minister be pleased to state :—

(a) whether any cases were registered by the police in October, 1968 or thereabout against any cycle dealers of Ferozepore city and Ferozepore Cantt.; if so, the number o persons in Ferozepore City and Ferozepore Cantt. separately against whom these were registered in each case and under what section ;

(b) whether the challans in respect of the said persons have been sent to the courts by the police ; if not, the reasons for the delay ;

**ਸਰਦਾਰ ਗੁਰਨਾਮ ਸਿੰਘ :**

(ਏ) ਹਾਂ ਜੀ । ਥਾਣਾ ਸਿਟੀ ਫਿਰੋਜ਼ਪੁਰ ਵਿੱਚ ਛੇ ਕੇਸ ਛੇ ਆਦਮੀਆਂ ਵਿਰੁਧ ਜ਼ੇਰ ਦਫ਼ਾ 7 ਅਸੈਂਸ਼ਲ ਕਸਾਡਿਟੀਜ਼ ਐਕਟ ਅਤੇ ਦੋ ਕੇਸ ਥਾਣਾ ਕੈਂਟ ਫਿਰੋਜ਼ਪੁਰ ਵਿੱਚ ਦੋ ਆਦਮੀਆਂ ਵਿਰੁੱਧ ਉਪਰੋਕਤ ਐਕਟ ਅਧੀਨ ਅਕਤੂਬਰ 1968 ਵਿੱਚ ਦਰਜ ਕੀਤੇ ਗਏ ।

(ਬੀ) ਇਹ ਸਾਰੇ ਕੇਸ ਅਦਾਲਤ ਵਿੱਚ ਜ਼ੇਰ ਸਮਾਅਤ ਹਨ ।

[(a) Yes. Six cases were registered in P.S.City Ferozepore against six persons U/s 7 Essential Commodities Act and two cases were registered in Police Station Cantt. Ferozepore against two persons under the same Act, during October, 1968.

(b) All these cases are under trial in the court.]

**ਕਾਮਰੇਡ ਸਤਪਾਲ ਡਾਂਗ :** ਕੀ ਇਹ ਹਕੀਕਤ ਹੈ ਕਿ ਅਕਤੂਬਰ 1968 ਦੇ ਵਿਚ ਚਾਲਾਨ ਹੋਇਆ ਅਤੇ ਅਜੇ ਤੱਕ ਉਹ ਅਦਾਲਤ ਦੇ ਵਿਚ ਪੇਸ਼ ਨਹੀਂ ਕੀਤਾ ਗਿਆ ।

**ਮੁੱਖ ਮੰਤਰੀ :** ਤੁਸੀਂ ਇਹ ਗੱਲ ਕਿਵੇਂ ਕਹਿ ਸਕਦੇ ਹੋ ਇਹ ਕੇਸ ਤਾਂ ਅਦਾਲਤ ਦੇ ਵਿਚ ਜ਼ੇਰ ਸਮਾਇਤ ਹਨ, ਇਨ੍ਹਾਂ ਦੇ ਚਲਾਨ ਦਿੱਤੇ ਗਏ ਹਨ । ਇਹ ਤਾਂ ਪਹਿਲਾਂ ਹੀ ਜਵਾਬ ਦੇ ਵਿਚ ਦਿੱਤਾ ਗਿਆ ਹੈ ।

---

## Plying of Bus Services upto Dunera (Dhar Block)

*513. **Chaudhri Ram Singh** : Will the Chief Minister be pleased to state :—

(a) whether the Government is aware of the fact that the public of Dunera (Dhar Block) Hill Area, which is the last town of Punjab on the Dalhousie road, and adjoining areas, experience difficulties due to non-availability of bus transport facilities ;

(b) if the reply to part (a) above be in the affirmative whether the Government propose plying morning and evening bus services upto Dunera ; if so, the time by which these are likely to start plying ?

**ਸਰਦਾਰ ਗੁਰਨਾਮ ਸਿੰਘ** :

(ੳ) ਨਹੀਂ ਜੀ। ਦੁਨੇਰਾ ਦੇ ਲੋਕਾਂ ਨੂੰ ਟ੍ਰਾਂਸਪੋਰਟ ਦੀਆਂ ਸਹੂਲਤਾਂ ਪ੍ਰਾਪਤ ਹਨ।

(ਅ) ਸਵਾਲ ਪੈਦਾ ਹੀ ਨਹੀਂ ਹੁੰਦਾ।

[(a) No Sir. Transport facilities are available to the public of Dunera ;

(b) Question does not arise.]

**ਚੌਧਰੀ ਰਾਮ ਸਿੰਘ** : ਕੀ ਮੁਖ ਮੰਤਰੀ ਸਾਹਿਬ ਨੂੰ ਪਤਾ ਹੈ ਕਿ ਦੁਨੇਰਾ ਤਕ ਵਨ ਸਾਈਡਡ ਟਰੈਫਿਕ ਹੈ ਅਤੇ ਉਥੇ ਬਲਾਕ ਸੰਮਤੀ ਦਾ ਦਫਤਰ ਹੈ। ਉਥੇ ਤਕ ਜਾਣ ਲਈ ਲੋਕਾਂ ਨੂੰ ਬੜੀ ਮੁਸ਼ਕਲ ਪੈਂਦੀ ਹੈ। ਕਿਉਂਕਿ ਲੋਕਾਂ ਨੂੰ ਕਦੇ ਜਾਣ ਆਣ ਲਈ ਟਿਕਟ ਨਹੀਂ ਮਿਲਦਾ। ਇਸ ਲਈ ਉਹ ਬਲਾਕ ਸੰਮਤੀ ਦੇ ਕੰਮ ਲਈ ਆ ਜਾ ਨਹੀਂ ਸਕਦੇ। ਕੀ ਇਸ ਗਲ ਨੂੰ ਮੁਖ ਰਖਦੇ ਹੋਏ ਉਥੇ ਸਵੇਰੇ ਸ਼ਾਮ ਸਪੈਸ਼ਲ ਬਸਾਂ ਚਲਾਈਆਂ ਜਾਣਗੀਆਂ ਜਿਵੇਂ ਕਿ ਹੋਰ ਛੋਟੇ ਰੂਟਾਂ ਤੇ ਚਲਦੀਆਂ ਹਨ। ਇਸ ਨਾਲ ਲੋਕਾਂ ਨੂੰ ਕਾਫ਼ੀ ਸਹੂਲਤ ਹੋ ਜਾਵੇਗੀ ਅਤੇ ਦੁਨੇਰਾ ਜੋ ਪਠਾਨਕੋਟ ਤੋਂ 27 ਮੀਲ ਦੂਰ ਹੈ, ਉਥੇ ਜਾਣ ਲਈ ਲੋਕਾਂ ਦੀ ਦਿਕਤ ਘਟ ਜਾਵੇਗੀ। ਕੀ ਸਰਕਾਰ ਇਸ ਤੇ ਅਮਲ ਕਰੇਗੀ ?

**ਮੁੱਖ ਮੰਤਰੀ** : ਤੁਹਾਡੇ ਸੁਝਾਉ ਤੇ ਵਿਚਾਰ ਕਰ ਲਵਾਂਗੇ।

---

## Instructions for the Introduction of Balanced Fertilizers in the State

*336. 1. **Comrade Babu Singh Master,**

2. **Comrade Satya Pal Dang,**

3. **Sardar Gurmit Singh** : Will the Chief Minister be pleased to state :-

(a) whether Government have received any instructions from the Government of India, for the introduction of balanced fertilizers in the State immediately ; if so,

[ਕਾਮਰੇਡ ਬਾਬੂ ਸਿੰਘ ਮਾਸਟਰ[

whether Government have issued any orders to the Marketing Federation, Punjab, for the procurement and distribution of this type of fertilizers in the State ;

(b) whether the said orders have been complied with by the Federation ; if not, the reasons therefor ?

**ਸਰਦਾਰ ਗੁਰਨਾਮ ਸਿੰਘ :**

(ੲ) ਜੀ ਹਾਂ। ਮਾਰਕਫੈਂਡ ਨੇ ਇਹ ਸੂਚਨਾਂ ਦਿੱਤੀ ਹੈ ਕਿ ਉਨ੍ਹਾਂ ਦਾ ਬੋਰਡ ਔਫ ਡਾਇਰੈ ਕਟਰਜ਼ ਆਉਂਦੀ ਸਾਉਣੀ ਦੀ ਫ਼ਸਲ ਤੱਕ ਸੰਤੁਲਿਤ ਖਾਦ ਕਿਸਾਨਾਂ ਨੂੰ ਦੇ ਦੇਣ ਲਈ ਵਿਚਾਰ ਕਰ ਰਿਹਾ ਹੈ।

(ਬੀ) ਭਾਗ (ੲ) ਨੂੰ ਮੁੱਖ ਰਖਦਿਆਂ ਪ੍ਰਸ਼ਨ ਪੈਦਾ ਨਹੀਂ ਹੁੰਦਾ।

[(a) Yes please. It has been intimated by the Markfed that their Board of Directors is actively considering to make available the granulated balanced fertilizer to the farmers from the coming Kharif Crop.

(b) In view of [a] above, question does not arise.]

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਫੈਡਰੇਸ਼ਨ ਨੂੰ ਜਿਤਨੀਆਂ ਇੰਸਟਰਕਸ਼ਨਜ਼ ਦਿਤੀਆਂ ਗਈਆਂ ਹਨ ਉਨ੍ਹਾਂ ਤੇ ਅਮਲ ਨਹੀਂ ਕੀਤਾ ਜਾ ਰਿਹਾ ਕਿਉਂਕਿ ਉਥੇ ਕੋਈ ਗਬਨ ਦਾ ਸਿਲਸਿਲਾ ਚਲਦਾ ਹੈ ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਜੇ ਕੋਈ ਐਸੀ ਗਬਨ ਦੀ ਗਲ ਹੈ ਤਾਂ ਉਹ ਮੈਨੂੰ ਅਲਹਿਦਾ ਮਿਲ ਕੇ ਮੇਰੇ ਨੋਟਿਸ ਵਿਚ ਲੈ ਆਉਣ, ਫੌਰਨ ਐਕਸ਼ਨ ਲਿਆ ਜਾਵੇਗਾ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਸੌਣੀ ਦੀ ਫਸਲ ਤਕ ਸੰਤੁਲਿਤ ਖਾਦ ਕਿਸਾਨਾਂ ਨੂੰ ਦੇ ਦਿਤੀ ਜਾਵੇਗੀ ?

**ਮੁੱਖ ਮੰਤਰੀ :** ਮੇਰੇ ਕੋਲ ਜੋ ਇਤਲਾਹ ਆਈ ਹੈ ਉਸ ਦੇ ਮੁਤਾਬਕ ਫੈਡਰੇਸ਼ਨ ਨੇ ਕਿਹਾ ਹੈ ਕਿ ਸੌਣੀ ਦੀ ਫ਼ਸਲ ਤਕ ਸੰਤੁਲਿਤ ਖਾਦ ਦੇ ਦਿਤੀ ਜਾਵੇਗੀ।

**चौधरी बलबीर सिंह :** क्या चीफ मनिस्टर साहिब जानते हैं कि हर जमीन के लिए अलग अलग संतुलित खाद होती है ? यदि एक ही फारमूला हर जगह लागू किया जाए तो वह नुक्सान कर सकता है ? इसलिए हर जगह खाद देने से पहले लोकल किसानों से पूछ ताछ की जाती है कि उन्हें कैसी खाद चाहिए ?

**ਮੁਖ ਮੰਤਰੀ :** ਮੈਂ ਚੌਧਰੀ ਸਾਹਿਬ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਮੈਨੂੰ ਇਹ ਗਲ ਦਸੀ ਜਿਹੜਾ ਫਾਰਮੂਲਾ ਅਸੀਂ ਦੇ ਰਹੇ ਹਾਂ ਉਹ ਹੈ 15-15-7½ ਦਾ। ਇਹੀ ਫਾਰਮੂਲਾ ਹਰ ਥਾਂ ਦਿਤਾ ਜਾ ਰਿਹਾ ਹੈ।

**चौधरी बलबीर सिंह :** यह हर एक जगह एक ही फारमूला लागु किया गया तो नुक्सान हो सकता है क्योंकि जैसे हमारे होश्यारपुर ज़िले में हर जगह की जमीन अलग अलग है और वहां अलग अलग फारमूला चाहिए।

**ਮੁੱਖ ਮੰਤਰੀ :** ਅਸੀਂ ਖਿਆਲ ਰਖਾਂਗੇ ਕਿ ਨੁਕਸਾਨ ਨਾ ਹੋਵੇ।

**ਸਰਦਾਰ ਗੁਰਬੰਤਾ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਫੈਡਰੇਸ਼ਨ ਦੇ ਅਖਤਿਆਰ ਹੈ ਜਾਂ ਮਹਿਕਮੇ ਦੇ ਅਖਤਿਆਰ ਹੈ ਕਿ ਕਿਥੇ ਕਿਥੇ ਕਿਹੜੀ ਖਾਦ ਦੇਣੀ ਹੈ ?

**ਮੁੱਖ ਮੰਤਰੀ :** ਫੈਡਰੇਸ਼ਨ ਹੀ ਖਾਦ ਮੰਗਵਾਉਂਦੀ ਹੈ ਅਤੇ ਉਹ ਹੀ ਵੰਡਦੀ ਹੈ। ਜੇ ਮੈਂਬਰ ਸਾਹਿਬ ਉਸ ਦੇ ਪ੍ਰਬੰਧ ਤੋਂ ਸੰਤੁਸ਼ਟ ਨਹੀਂ ਤਾਂ ਦਸ ਦੇਣ, ਗੌਰ ਕਰ ਲਵਾਂਗੇ।

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਮੈਂ ਇਹ ਪੁਛਿਆ ਸੀ ਕਿ ਕੀ ਇਹ ਮਹਿਕਮੇ ਦੇ ਅਖਤਿਆਰ ਹੈ ਜਾਂ ਫੈਡਰੇਸ਼ਨ ਦੇ ਅਖਤਿਆਰ ਹੈ ਕਿ ਕਿਹੜੀ ਜ਼ਮੀਨ ਨੂੰ ਕਿਹੜੀ ਖਾਦ ਦੇਣੀ ਹੈ ? ਕਿਉਂਕਿ ਹਰ ਜ਼ਮੀਨ ਨੂੰ ਵਖਰੀ ਵਖਰੀ ਖਾਦ ਦੀ ਲੋੜ ਹੁੰਦੀ ਹੈ ਇਸ ਲਈ ਕੀ ਫੈਡਰੇਸ਼ਨ ਆਪ ਹੀ ਫੈਸਲਾ ਕਰਦੀ ਹੈ ਕਿ ਕਿਹੜੀ ਜ਼ਮੀਨ ਨੂੰ ਕਿਹੜੀ ਖਾਦ ਦੇਣੀ ਹੈ ਜਾਂ ਮਹਿਕਮਾ ਇਹ ਫੈਸਲਾ ਕਰਕੇ ਫੈਡਰੇਸ਼ਨ ਨੂੰ ਇੰਸਟਰਕਸ਼ਨਜ਼ ਦਿੰਦਾ ਹੈ।

**ਮੁੱਖ ਮੰਤਰੀ :** ਇਸ ਲਈ ਵਖਰੇ ਨੋਟਿਸ ਦੀ ਲੋੜ ਹੈ।

**ਕੈਪਟਨ ਰਤਨ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜੋ ਬੈਲੈਂਸਡ ਖਾਦ ਦਿਤੀ ਜਾ ਰਹੀ ਹੈ, ਇਸ ਨਾਲ ਕੁਰਪਸ਼ਨ ਹੋਰ ਤਾਂ ਨਹੀਂ ਵਧੇਗੀ ?

**ਮੁੱਖ ਮੰਤਰੀ :** ਕੁਰੱਪਸ਼ਨ ਬਾਰੇ ਤਾਂ ਕੈਪਟਨ ਸਾਹਿਬ ਨੂੰ ਹੀ ਵਧੇਰੇ ਪਤਾ ਹੋਵੇਗਾ (ਸ਼ੋਰ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਜਿਸ ਤਰੀਕੇ ਨਾਲ ਚੀਫ਼ ਮਨਿਸਟਰ ਸਾਹਿਬ ਨੇ ਇਸ ਗਲ ਨੂੰ ਪੁਟ ਕੀਤਾ ਹੈ ਇਹ ਮੁਨਾਸਬ ਨਹੀਂ ਸੀ। ਮੇਰਾ ਭਾਵ ਤਾਂ ਕਹਿਣ ਦਾ ਇਹ ਸੀ ਕਿ ਬੈਲੈਂਸਡ ਖਾਦ......

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਉਨ੍ਹਾਂ ਨੇ ਤਾਂ ਤੁਹਾਨੂੰ ਪ੍ਰੈਕਟੀਕਲ ਫਾਰਮਰ ਸਮਝ ਕੇ ਇਹ ਆਖਿਆ ਹੈ। (The Chief Minister said this because he considers Captain Rattan Singh a practial former.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਹ ਛੇੜ ਛਾੜ ਕਰਦੇ ਹਨ। I would request the Chief Minister not to introduce the mixed fertilizers. This will lead to further corruptions.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਇਨ੍ਹਾਂ ਨਾਲ ਛੇੜਾ ਛੇੜੀ ਕਰਨ ਦਾ ਕੋਈ ਭਾਵ ਨਹੀਂ ਸੀ । ਮੈਂ ਤਾਂ ਬਤੌਰ ਫਾਰਮਰ ਇਨ੍ਹਾਂ ਨੂੰ ਇਹ ਗਲ ਕਹੀ ਸੀ । (ਹਾਸਾ)

**ਕੈਪਟਨ ਰਤਨ ਸਿੰਘ :** ਹੋਰ ਛੇੜਾ ਛਾੜੀ ਕਿਸ ਤਰ੍ਹਾਂ ਹੁੰਦੀ ਹੈ । (ਹਾਸਾ)

**चौधरी बलबीर सिंह :** क्या मुख्य मन्त्री बतांएगे कि यह जो संतुलित खाद दी जाती है यह मिक्सड होती है या कि अलग अलग सब चीजें दी जाती हैं ?

**ਮੁੱਖ ਮੰਤਰੀ :** ਮੇਰੇ ਕੋਲ ਫਾਰਮੂਲਾ ਭੇਜਿਆ ਗਿਆ ਹੈ ਉਹ ਹੈ 15—15—7½ ਇਸਨੂੰ ਮਿਕਸ ਕਰਕੇ ਦਿਤਾ ਜਾਂਦਾ ਹੈ। ਇਹ ਫੈਡਰੇਸ਼ਨ ਬੜੋਦੇ ਦੀ ਇਕ ਕਾਰਪੋਰੇਸ਼ਨ ਹੈ ਨਰਾਇਣ ਕਾਰਪੋਰੇਸ਼ਨ ਉਸ ਤੋਂ ਮੰਗਵਾ ਕੇ ਵੰਡਦੀ ਹੈ । ਜੇ ਮੈਂਬਰ ਸਾਹਿਬ ਕੋਈ ਇਸ ਤੋਂ ਚੰਗਾ ਫਾਰਮੂਲਾ ਦਸ ਦੇਣ ਤਾਂ ਉਸ ਤੇ ਵੀ ਗੌਰ ਕਰ ਲਵਾਂਗੇ ।

**ਸਰਦਾਰ ਨਰਿੰਦਰ ਸਿੰਘ :** ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਗਲ ਜਾਣਨਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਨੋਟਿਸ ਵਿਚ ਇਹ ਗਲ ਹੈ ਕਿ ਜਿਹੜੀ ਚੀਜ਼ ਫੈਡਰੇਸ਼ਨ ਦੇ ਸਟੋਰ ਵਿਚ ਜ਼ਿਆਦਾ ਹੋ ਜਾਵੇ ਉਹ ਉਸ ਦੇ ਮੁਤਾਬਕ ਫਾਰਮੂਲਾ ਬਣਾ ਲੈਂਦੀ ਹੈ। ਕੀ ਸਰਕਾਰ ਫੈਡਰੇਸ਼ਨ ਨੂੰ ਇਹ ਇੰਸਟਰਕਸ਼ਨਜ਼ ਦੇਵੇਗੀ ਕਿ ਜਿਹੋ ਜਿਹੀ ਸਾਇਲ ਹੋਵੇ ਉਹੋ ਜਿਹਾ ਹੀ ਫਾਰਮੂਲਾ ਬਣਾ ਕੇ ਦਿਤਾ ਜਾਵੇ ?

**ਮੁੱਖ ਮੰਤਰੀ :** ਮੇਰੇ ਨੋਟਿਸ ਵਿਚ ਅਜਿਹੀ ਕੋਈ ਗਲ ਨਹੀਂ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਦੋਂ ਬੈਲੈਂਸਡ ਖਾਦ ਦੇਣ ਦੀ ਇੰਸਟਰਕਸ਼ਨ ਦਿਤੀਆਂ ਗਈਆਂ ਤਾਂ ਕੀ ਉਸ ਤੋਂ ਪਹਿਲੇ ਐਗਰੀਕਲਚਰ ਡਿਪਾਰਟਮੈਂਟ ਨੇ ਡਿਸਟ੍ਰਿਕਟ ਵਾਈਜ਼ ਕੋਈ ਸਰਵੇ ਕੀਤਾ ਸੀ ਕਿ ਜਿਥੇ ਦੀ ਜ਼ਮੀਨ ਨੂੰ ਕਿਹੋ ਜਿਹੀ ਖਾਦ ਚਾਹੀਦੀ ਹੈ ?

**ਮੁੱਖ ਮੰਤਰੀ :** ਇਸ ਵਾਸਤੇ ਨੋਟਿਸ ਦੀ ਲੋੜ ਹੈ ।

ਸਰਦਾਰ ਗੁਰਬੰਤਾ ਸਿੰਘ : ਕੀ ਚੀਫ਼ ਮਨਿਸਟਰ ਸਾਹਿਬ ਇਸ ਗਲ ਲਈ ਰਜ਼ਾਮੰਦ ਹੋਣਗੇ ਕਿ ਜੇ ਉਨ੍ਹਾਂ ਦੇ ਨੋਟਿਸ ਵਿਚ ਲੈ ਆਈਏ ਕਿ ਇਹ ਸਿਸਟਮ ਠੀਕ ਨਹੀਂ ਹੈ ਅਤੇ ਇਸ ਨੂੰ ਬੰਦ ਕਰ ਦਿਤਾ ਜਾਵੇ ਤਾਂ ਕੀ ਚੀਫ਼ ਮਨਿਸਟਰ ਸਾਹਿਬ ਇਸ ਵਾਸਤੇ ਰਜ਼ਾਮੰਦ ਹੋ ਜਾਣਗੇ ?

ਮੁੱਖ ਮੰਤਰੀ : ਤੁਸੀਂ ਮੇਰੇ ਨੋਟਿਸ ਵਿਚ ਲੈ ਆਉ । ਜੇ ਤੁਹਾਡੀ ਗਲ ਠੀਕ ਹੋਈ ਤਾਂ ਇਹ ਸਿਸਟਮ ਬੰਦ ਕਰ ਦਿਤਾ ਜਾਵੇਗਾ । ਇਸ ਨੂੰ ਜਾਰੀ ਰਖਣ ਵਿਚ ਜੇ ਕੋਈ ਲਾਭ ਨਾ ਹੋਇਆ ਤਾਂ ਇਹ ਬੰਦ ਕਰ ਦਿਤਾ ਜਾਵੇਗਾ ।

— - —

**Sugar-Cane affected by Disease in 1968-69**

**Sardar Dalip Singh Pandhi :** Will the Chief Minister be pleased to state :-

(a) whether sugarcane was affected by some disease in the State during the financial year 1968-69, if so the name of the disease together with the areas which were badly affected ;

(b) whether any amount was allocated by the Central Government for spraying the Sugar-Cane crop, during the said period ; if so, how much on what date ;

(c) whether any letter was addressed by the Punjab Govt. to the Central Government during the current year stating that there was no sugar-cane disease and that there was no need of Central aid in this connection ; if so, a copy of the letter be placed on the table of the House ?

**ਸਰਦਾਰ ਗੁਰਨਾਮ ਸਿੰਘ :**

(ੳ) ਜੀ ਹਾਂ । ਕਮਾਦ ਦੇ ਪਰੇਲੇ ਅਤੇ ਰੱਤਾ ਰੋਗ ਦਾ ਹਮਲਾ ਹੋਇਆ ਸੀ । ਪਰੇਲੇ ਦਾ ਹਮਲਾ ਰਾਜ ਦੇ ਸਾਰੇ ਮਿਲਜ਼ ਖੇਤਰਾਂ ਵਿਚ ਹੋਇਆ ਸੀ । ਪਰ ਇਸ ਦਾ ਹਮਲਾ ਫਗਵਾੜਾ ਮਿਲ ਖੇਤਰ ਵਿਚ ਬਹੁਤ ਭਾਰੀ ਸੀ । ਕਮਾਦ ਦੇ ਰੱਤੇ ਰੋਗ ਦਾ ਹਮਲਾ ਵੀ ਰਾਜ ਦੇ ਸਾਰੇ ਮਿਲ ਖੇਤਰਾਂ ਵਿਚ ਹੋਇਆ ਪਰ ਇਹ ਹਮਲਾ ਧੂਰੀ ਮਿਲ ਖੇਤਰ ਵਿਚ ਬਹੁਤ ਭਾਰੀ ਸੀ ।

(ਅ) ਨਹੀਂ ਜੀ ।

(ੲ) ਨਹੀਂ ਜੀ ।

[(a) Yes. It was affected by Pyrilla pest and Red Rot disease of Sugarcane. Pyrilla attack was present in all Suger Mill areas whereas in the Phagwara Sugar Mills it was very severe Red Rot was prevalent in the areas of all the Sugar Mills and was severe in case of Dhuri and Morinda.

(b) No, Sir.

(c) No, Sir.]

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੁੱਖ ਮੰਤਰੀ ਸਾਹਿਬ ਇਹ ਦਸਣਗੇ ਕਿ ਪੰਜਾਬ ਸਰਕਾਰ ਨੇ ਸੈਂਟਰ ਨੂੰ ਕੋਈ ਚਿਠੀ ਨਹੀਂ ਲਿਖੀ ਕਿ ਗੰਨੇ ਦੀ ਬਿਮਾਰੀ ਲਈ ਸੈਂਟਰ ਨੇ ਜੋ ਰੁਪਏ ਦੀ ਔਫਰ ਕੀਤੀ ਸੀ, ਉਸਦੀ ਲੋੜ ਨਹੀਂ । ਕੀ ਇਸ ਸਾਰੇ ਮਾਮਲੇ ਬਾਰੇ ਇਨਕੁਆਇਰੀ ਕਰਾਉਣ ਨੂੰ ਤਿਆਰ ਹੋ ?

**ਮੁੱਖ ਮੰਤਰੀ :** ਸਾਡੇ ਰਿਕਾਰਡ ਵਿਚ ਜਿਹੜੀ ਇਤਲਾਹ ਮੈਨੂੰ ਦਿਤੀ ਹੈ ਉਸ ਵਿਚ ਕੋਈ ਐਸੀ ਚੀਜ਼ ਨਹੀਂ ਮਿਲਦੀ ਜਿਥੇ ਕਿ ਸੈਂਟਰ ਨੇ ਪੈਸੇ ਦੇਣ ਲਈ ਕਿਹਾ ਹੋਵੇ ।

**ਸਰਦਾਰ ਗੁਰਬੰਤਾ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਥੇ ਇਹ ਬਿਮਾਰੀ ਪਈ ਹੈ ਉਥੇ ਦੇ ਮਿਲਾਂ ਦੇ ਮਾਲਕਾਂ ਨੂੰ ਕਹਿਣਗੇ ਕਿ ਉਹ ਆਪਣੇ ਇਲਾਕੇ ਦੀ ਫਸਲ ਤੇ ਆਪਣੇ ਕੋਲੋਂ ਪੈਸੇ ਖਰਚ ਕੇ ਦਵਾਈਆਂ ਛਿੜਕਨ ਦੀ ਕੋਸ਼ਿਸ਼ ਕਰਨ ?

**ਮੁਖ ਮੰਤਰੀ :** ਮਾਸਟਰ ਜੀ ਅਗੇ ਹੁੰਦੇ ਸੀ ਡਾਇਰੈਕਟਰ, ਹੁਣ ਵੀ ਇਹ ਸਵਾਲ ਲੈ ਆਉ ਉਥੇ ਕਿ ਮਿਲਾਂ ਦਵਾਈਆਂ ਛਿੜਕਨ ।

**ਕੈਪਟਨ ਰਤਨ ਸਿੰਘ :** ਸ਼ੂਗਰ ਕੇਨ ਸੈਸ ਜਿਹੜਾ ਲਗਦਾ ਸੀ ਉਹ ਖਾਸ ਕਰਕੇ ਇਨ੍ਹਾਂ ਚੀਜ਼ਾਂ ਦੇ ਇਲਾਜ ਵਾਸਤੇ ਹੀ ਸੀ । ਕੀ ਚੀਫ ਮਨਿਸਟਰ ਸਾਹਿਬ ਇਸ ਬਾਰੇ ਦਸਣਗੇ ?

**ਮੁੱਖ ਮੰਤਰੀ :** ਇਸ ਬਾਰੇ ਮੈਂ ਨਹੀਂ ਕਹਿ ਸਕਦਾ ।

**ਸਰਦਾਰ ਕਿਰਪਾਲ ਸਿੰਘ :** ਗੰਨੇ ਦੀ ਬਿਮਾਰੀ ਨਾਲ ਆਮ ਤੌਰ ਤੇ ਕਿਸਾਨਾਂ ਨੂੰ ਨੁਕਸਾਨ ਉਠਾਉਣਾ ਪੈਂਦਾ ਹੈ । ਫ਼ੇਰ ਇਨ੍ਹਾਂ ਨੂੰ ਆਪਣੀ ਫਸਲ ਦੇ ਪੂਰੇ ਪੈਸੇ ਵੀ ਨਹੀਂ ਮਿਲਦੇ । ਕੀ ਇਸ ਨੁਕਸਾਨ ਦੇ ਇਵਜ਼ ਵਿਚ ਸਰਕਾਰ ਉਨ੍ਹਾਂ ਨੂੰ ਕੋਈ ਸਹਾਇਤਾ ਦੇਵੇਗੀ ?

**ਮੁੱਖ ਮੰਤਰੀ :** ਇਸ ਵੇਲੇ ਕੋਈ ਵਿਚਾਰ ਅਧੀਨ ਨਹੀਂ ਹੈ ।

**ਬ੍ਰਿਗੇਡੀਅਰ ਬਿਕਰਮ ਜੀਤ ਸਿੰਘ ਬਾਜਵਾ :** ਮਹਿਕਮੇ ਵਾਲਿਆਂ ਨੇ ਵ੍ਹਾਈਟ ਫਲਾਈ ਦੇ ਅਟੈਕ ਦੀ ਖਬਰ ਦਿਤੀ ਹੈ ਕਿ ਨਹੀਂ ਦਿਤੀ ?

**ਮੁੱਖ ਮੰਤਰੀ :** ਇਸ ਬਾਰੇ ਮੈਂ ਨਹੀਂ ਕਹਿ ਸਕਦਾ ।

**ਬ੍ਰਿਗੇਡੀਅਰ ਬਿਕਰਮ ਜੀਤ ਸਿੰਘ ਬਾਜਵਾ :** ਵ੍ਹਾਈਟ ਫਲਾਈ ਦਾ ਅਟੈਕ ਬਹੁਤ ਜ਼ਿਆਦਾ ਹੋਇਆ ਹੈ । ਕੀ ਚੀਫ ਮਨਿਸਟਰ ਸਾਹਿਬ ਆਪਣੇ ਮਹਿਕਮੇ ਵਾਲਿਆਂ ਨੂੰ ਕਹਿਣਗੇ ਕਿ ਉਹ ਇਸ ਬਾਰੇ ਰਪੋਰਟ ਕਰਨ ?

**ਮੁੱਖ ਮੰਤਰੀ :** ਪਤਾ ਕਰ ਲਵਾਂਗੇ ।

**ਸਰਦਾਰ ਗੁਰਬਤਾ ਸਿੰਘ :** ਸਪੀਕਰ ਸਾਹਿਬ ਚੀਫ ਮਨਿਸਟਰ ਸਾਹਿਬ ਪਹਿਲਾਂ ਵੀ ਮੇਰੇ ਸਵਾਲ ਨੂੰ ਟਾਲ ਗਏ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਗੌਰਮੈਂਟ ਕੋਪਰੇਟਿਵ ਸੋਸਾਈਟੀ ਦੀਆਂ ਮਿਲਾਂ ਨੂੰ ਇਨਸਟਰਕਸ਼ੰਜ਼ ਕਰਨਗੇ ਕਿ ਉਹ ਆਪਣੇ ਇਲਾਕੇ ਦੀ ਫਸਲਾਂ ਉਤੇ ਆਪਣੇ ਰਿਜ਼ਰਵ ਫੰਡ ਵਿਚੋਂ ਦਵਾਈਆਂ ਲੈ ਕੇ ਉਥੇ ਛਿੜਕਵਾਉਣ ?

**ਮੁੱਖ ਮੰਤਰੀ :** ਇਹ ਜਿਹੜੀਆਂ ਮਿਲਾਂ ਹਨ ਇਹ ਇੰਡੀਪੈਂਡੰਟ ਹਨ । ਇਨ੍ਹਾਂ ਨੂੰ ਇਸ ਸਬੰਧੀ ਕੁਝ ਕਹਿਣਾ ਸਰਕਾਰ ਦੇ ਅਖਤਿਆਰ ਵਿਚ ਨਹੀਂ ਹੈ । ਫੇਰ ਵੀ ਜੇ ਤੁਸੀਂ ਕਹਿੰਦੇ ਹੋ ਤਾਂ ਦੇਖ ਲਵਾਂਗੇ ।

**ਸਰਦਾਰ ਨਰਿੰਦਰ ਸਿੰਘ :** ਜਿਸ ਵੇਲੇ ਡਿਜ਼ੀਜ਼ ਲਗਦੀ ਹੈ ਉਸ ਵੇਲੇ ਜ਼ਿਮੀਂਦਾਰਾਂ ਦਾ ਬੜਾ ਨੁਕਸਾਨ ਹੁੰਦਾ ਹੈ । ਕੀ ਇਹ ਡਿਜ਼ੀਜ਼ ਫਰੀ ਸੀਡ ਗੌਰਮੈਂਟ ਨੇ ਲੈ ਕੇ ਜ਼ਿਮੀਂਦਾਰਾਂ ਨੂੰ ਦੇਣ ਦੀ ਕੋਸ਼ਿਸ਼ ਕੀਤੀ ਹੈ ?

(ਅਵਾਜ਼ਾਂ : ਵਿਕਾਊ ਮਾਲ ਆ ਗਿਆ ) (ਸ਼ੋਰ)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੋਈ ਇਥੇ ਸੈਂਟਰ ਨੂੰ ਚਿਠੀ ਲਿਖੀ ਗਈ ਕਿ ਪੈਸੇ ਦੀ ਲੋੜ ਨਹੀਂ । ਇਸ ਸਾਰੇ ਮਾਮਲੇ ਤੇ ਕੀ ਸਰਕਾਰ ਪੜਤਾਲ ਕਰਾਉਣ ਨੂੰ ਤਿਆਰ ਹੈ ?

ਮੁਖ ਮੰਤਰੀ : ਜਿਥੋਂ ਤਕ ਰਿਕਾਰਡ ਦਾ ਸਵਾਲ ਹੈ ਸੈਂਟਰ ਤੋਂ ਪੈਸੇ ਦੇਣ ਬਾਰੇ ਕੋਈ ਐਸੀ ਚਿਠੀ ਨਹੀਂ ਆਈ ।

**ਸਰਦਾਰ ਨਰਿੰਦਰ ਸਿੰਘ :** ਡਿਜ਼ੀਜ਼ ਫਰੀ ਸੀਡ ਸ਼ੂਗਰ ਕੇਨ ਵਾਸਤੇ ਕੀ ਗੌਰਮੈਂਟ ਲੈ ਕੇ ਜ਼ਿਮੀਂਦਾਰਾਂ ਨੂੰ ਦੇਵੇਗੀ ?

ਮੁੱਖ ਮੰਤਰੀ : ਗੌਰਮੈਂਟ ਦੀ ਇਹ ਪਾਲਿਸੀ ਹੋਵੇਗੀ ਕਿ ਜਦੋਂ ਬੀਜ ਦਿਤਾ ਜਾਵੇ ਉਹ ਡਿਜ਼ੀਜ਼ ਫਰੀ ਹੋਵੇ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਜਿਹੜਾ ਸੈਂਟਰ ਨੇ 10 ਰੁਪਏ ਕੁਝ ਪੈਸੇ ਮੰਨਿਆ ਸੀ ਗੰਨੇ ਦੇ ਖਰਚ ਦਾ, ਜ਼ਿਮੀਂਦਾਰਾਂ ਨੂੰ ਉਸ ਨਾਲ ਨੁਕਸਾਨ ਪਹੁੰਚਿਆ ਹੈ । ਇਸ ਦਾ ਕੀ ਕਰ ਰਹੇ ਹੋ ?

**ਮੁੱਖ ਮੰਤਰੀ :** ਨੋਟਿਸ ਦੇ ਦਿਉ ਪਤਾ ਕਰ ਕੇ ਦਸ ਦਿਆਂਗੇ ।

**ਕੈਪਟਨ ਰਤਨ ਸਿੰਘ :** ਸਵਾਲ ਦੇ ਜਵਾਬ ਵਿਚ ਚੀਫ ਮਨਿਸਟਰ ਨੇ ਕਿਹਾ ਕਿ ਬਿਮਾਰੀ ਬਹੁਤ ਜ਼ਿਆਦਾ ਫੈਲ ਗਈ ਸੀ ਔਰ ਡਿਜ਼ੀਜ਼ ਫਰੀ ਸੀਡ ਕਿਥੋਂ ਆਉਣਾ ਸੀ । ਜਦੋਂ ਇਹ ਆਪ ਮੰਨਦੇ ਹਨ ਕਿ ਡਿਜ਼ੀਜ਼ ਸਾਰੇ ਲਗ ਗਈ ਸੀ, ਫੇਰ ਇਨ੍ਹਾਂ ਨੇ ਡਿਜ਼ੀਜ਼ ਫਰੀ ਸੀਡ ਦੇਣ ਦੇ ਕੀ ਉਪਰਾਲੇ ਕੀਤੇ ?

**ਮੁੱਖ ਮੰਤਰੀ :** ਕੈਪਟਨ ਸਾਹਿਬ, ਸਵਾਲ ਦੇ ਜਵਾਬ ਵਿਚ ਇਹ ਸੀ ਕਿ ਉਹ ਏਰੀਆ ਸ਼ੂਗਰ ਮਿਲਜ਼ ਏਰੀਏ ਤੋਂ ਬਾਹਰ ਵੀ ਹੈ ।

**ਕੈਪਟਨ ਰਤਨ ਸਿੰਘ :** ਮੈਂ ਸਮਝਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਐਂਵੇ ਚਿਪੀ ਲਗਾ ਦਿਤੀ ਹੈ । ਸ਼ੂਗਰ ਮਿਲ ਦੇ ਏਰੀਏ ਵਿਚ ਕਮਾਦ ਸਭ ਤੋਂ ਜ਼ਿਆਦਾ ਹੁੰਦਾ ਹੈ । ਉਥੇ ਇਨ੍ਹਾਂ ਦੇ ਡਿਵੈਲਪਮੈਂਟ ਅਫਸਰ ਹੁੰਦੇ ਹਨ । ਉਥੇ ਬਿਮਾਰੀ ਪੈ ਗਈ । ਜਿਹੜੇ ਇਲਾਕੇ ਸ਼ੂਗਰ ਮਿਲ ਏਰੀਏ ਤੋਂ ਬਾਹਰ ਹਨ ਉਥੇ ਵੀ ਬਿਮਾਰੀ ਜ਼ਿਆਦਾ ਹੈ ।

(ਇਸ ਸਮੇਂ ਬਿਜਲੀ ਜਾਣ ਕਰਕੇ ਮਾਈਕ ਬੰਦ ਹੋ ਗਿਆ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਤੁਹਾਡੇ ਕੇਨ ਕਮਿਸ਼ਨਰ ਹੁੰਦੇ ਹਨ । ਕੀ ਇਨ੍ਹਾਂ ਰਾਹੀਂ ਗੌਰਮੈਂਟ ਕੋਪਰੇਟਿਵ ਸ਼ੂਗਰ ਮਿਲਾਂ ਨੂੰ ਕਹੇਗੀ ਕਿ ਉਹ ਇਸ ਡਿਜ਼ੀਜ਼ ਵਾਸਤੇ ਆਪਣੇ ਫੰਡ ਵਿਚੋਂ ਕੁਝ ਰੁਪਏ ਰਖਣ ?

**ਮੁੱਖ ਮੰਤਰੀ :** ਆਨਰੇਬਲ ਮੈਂਬਰ ਨੇ ਸਵਾਲ ਨਹੀਂ ਪੜ੍ਹਿਆ ਮਾਲੂਮ ਹੁੰਦਾ । ਇਨ੍ਹਾਂ ਦਾ ਸਵਾਲ ਇਸ ਮਜ਼ਮੂਨ ਨਾਲ ਤਾਲੁਕ ਨਹੀਂ ਰਖਦਾ ।

**ਕੈਪਟਨ ਰਤਨ ਸਿੰਘ :** ਸੈਂਟਰ ਵਲੋਂ ਤੁਸੀਂ ਪੈਸਾ ਨਹੀਂ ਲਿਆ ਔਰ ਪੰਜਾਬ ਗੌਰਮੈਂਟ ਵਲੋਂ ਤੁਸੀਂ ਦੇ ਨਹੀਂ ਰਹੇ । ਸਰਦਾਰ ਗੁਰਬੰਤਾ ਸਿੰਘ ਨੇ ਜੋ ਸੁਝਾਉ ਦਿਤਾ ਹੈ ਕਿ ਕੋਪਰੇਟਿਵ ਸ਼ੂਗਰ ਮਿਲਾਂ ਨੂੰ ਕਹੋ ਉਸ ਤੇ ਤੁਸੀਂ ਕਿਹਾ ਕਿ ਡਾਇਰੈਕਟਰ ਨੂੰ ਕਹੋ । ਮੈਂ ਕਹਿੰਦਾ ਹਾਂ ਕਿ ਕੇਨ ਕਮਿਸ਼ਨਰਾਂ ਦੇ ਰਾਹੀਂ ਮੀਟਿੰਗ ਵਿਚ ਤੁਸੀਂ ਉਨ੍ਹਾਂ ਨੂੰ ਕਹੋ ਕਿ ਇਸ ਏਰੀਏ ਵਿਚ ਇਸ ਡਿਜ਼ੀਜ਼ ਵਾਸਤੇ ਪੈਸੇ ਰਖਣ ।

**Mr. Speaker :** Next question No. 512.

**ਸਰਦਾਰ ਦਲੀਪ ਸਿੰਘ ਪਾਂਧੀ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਪਹਿਲੇ ਸਵਾਲ ਦੇ ਬਾਰੇ ਪੁਛਣਾ ਚਾਹੁੰਦਾ ਹਾਂ। ਉਸ ਦਾ ਮੈਨੂੰ ਜਵਾਬ ਠੀਕ ਨਹੀਂ ਮਿਲਿਆ ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਸੈਂਟਰ ਗੌਰਮੈਂਟ ਕੋਲੋਂ ਚਿਠੀ ਲਿਆ ਕੇ ਪਰੋਡਿਊਸ ਕਰ ਦੇਈਏ ਤਾਂ ਕੀ ਸਰਕਾਰ ਉਸ ਦੇ ਆਧਾਰ ਤੇ ਪੜਤਾਲ ਕਰਨ ਲਈ ਤਿਆਰ ਹੈ ?

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is not a point of order.)

**चौधरी बलबीर सिंह :** जो पांधी जी ने कहा है उनके सवाल का जवाब नहीं मिला। बात यह है कि आया पंजाब गवर्नमैंट ने सैन्ट्रल गवर्नमैंट को कोई चिठी लिखी है या नहीं। पांधी जी ने कहा है कि चिठी लिखी और अगर हम उस की कापी सैन्ट्रल गवर्नमैंट से ला कर दें तो क्या सरकार इन्क्वायरी करने को तैयार है ? प्वायंट आफ आर्डर पर सरकार गलत बयानी करती है। उस गलत बयानी पर मैंबरों को हक है कि वह सरकार के नोटिस में ला सकें। महकमे ने जो गलत इनफार्मेशन दी हैं क्या सरकार उन पर कोई ऐक्शन लेगी ? (विघ्न) हम supplementary कर के information ले सकते हैं।

**ਸ੍ਰੀ ਸਪੀਕਰ :** ਪੁਆਇੰਟ ਆਫ ਆਰਡਰ ਦੁਬਾਰਾ ਆਪ ਗੌਰਮਿੰਟ ਤੋਂ ਇਨਫਰਮੇਸ਼ਨ ਲੈਣਾ ਚਾਹੁੰਦੇ ਹੋ ? (ਵਿਘਨ) (Does the hon. Member want to elicity information from the Govt. through a point of order ?) (Interruption.)

**चौधरी बलबीर सिंह :** अगर जवाब गल्त हो तो प्वायंट आफ आर्डर के ज़रिए इन को कहा जा सकता है। हम चैलेंज भी कर सकते हैं।

**ਮੁੱਖ ਮੰਤਰੀ :** ਸਾਡਾ ਤਾਂ ਰਿਕਾਰਡ ਨਹੀਂ ਦੱਸਦਾ।

---

**Punjab Agriculture Seed Farm for Naraingarh, District Patiala**

*512 **Chaudhri Ram Singh :** Will the Chief Minister be pleased to state :-

(a) the area of the Punjab Agricultural seed Farm, Naraingarh district Patiala.

(b) whether the said Farm has been given on lease to the Punjab Agricultural University; if so the year of its transfer, the period of lease and the reasons for its transfer;

(c) the conditions of the agreement deed executed by the Punjab Agricultural University with the State Government in this regard;

(d) the details of the staff appointed by the Agriculture Department for the supervision of the said Farm and sharing of the produce;

(e) the details of amounts of the sale proceeds actually deposited into the Government treasury for the years 1965-66, 1966-67, 1967-68 and 1968-69.

**ਸਰਦਾਰ ਗੁਰਨਾਮ ਸਿੰਘ :**

(ੳ) 394 ਏਕੜ ।

(ਅ) ਹਾਂ ਜੀ । ਇਹ ਫਾਰਮ 1966 ਤੋਂ 30 ਸਾਲਾਂ ਲਈ ਕੇਂਦਰਕ ਬੀਜਾਂ ਦੇ ਉਤਪਾਦਨ ਲਈ ਯੂਨੀਵਰਸਿਟੀ ਨੂੰ ਪਟੇ ਤੇ ਦਿਤੀ ਗਈ ।

(ੲ) ਪਟੇਨਾਮੇ ਦੀਆਂ ਵੱਡੀਆਂ ਸ਼ਰਤਾਂ ਇਹ ਹਨ :-

(1) ਕੇਂਦਰਕ ਬੀਜਾਂ ਦਾ 1/3 ਹਿੱਸਾ ਜਿਹੜਾ ਫ਼ਾਰਮ ਉਤੇ ਪੈਦਾ ਹੋਵੇਗਾ, ਖੇਤੀ ਬਾੜੀ ਵਿਭਾਗ ਪੰਜਾਬ ਨੂੰ ਮੁਫਤ ਦਿਤਾ ਜਾਵੇਗਾ ।

(2) ਬਾਕੀ ਕੇਂਦਰਕ ਬੀਜ ਜੋ ਇਸ ਫ਼ਾਰਮ ਤੇ ਪੈਦਾ ਕੀਤੇ ਜਾਣਗੇ ਉਹ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਦੀ ਲੋੜ ਪੂਰਨ ਕਰਕੇ ਪੰਜਾਬ, ਹਰਿਆਨਾ ਅਤੇ ਹਿਮਾਚਲ ਪਰਦੇਸ਼ ਦੇ ਖੇਤੀ ਬਾੜੀ ਵਿਭਾਗਾਂ ਨੂੰ ਵੇਚੇ ਜਾਣਗੇ ।

(ਸ) ਕੋਈ ਨਹੀਂ । ਪੈਦਾਵਾਰ ਵੰਡਾਉਣ ਦਾ ਕੰਮ ਖੇਤੀ ਬਾੜੀ ਇੰਸਪੈਕਟਰ (ਕਪਾਹ) ਅਮਲੋਹ ਨੂੰ (ਉਸ ਦੀ ਡਿਊਟੀ ਤੋ ਇਲਾਵਾ) ਸੌਂਪਿਆ ਗਿਆ ਹੈ ।

(ਹ) ਲੋੜੀਂਦੀ ਸੂਚਨਾਂ ਦੀ ਸੂਚੀ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਗਈ ਹੈ ।

[(a) 394 acres.

(b) Yes, Sir. The Farm has been leased to the Agriculture University since the year 1966 for 30 years for production of Nucleus seeds.

(c) Main conditions of the lease are as under :-

(i) One third of the nucleus seed produced at the farm would be given to the Agriculture Department Punjab, free of charges,

(ii) The rest of the uncleus seed produced at the farm would be sold to the Agriculture Departments of Punjab, Haryana and Himachal Pradesh after meeting the requirements of Punjab Agricultural University.

[Chief Minister]

(d) Niil. The work relating to the sharing of the produce has been entrusted to the Agricultural Inspector (Cotton) Amloh in addition to his own duties.

(e) A statement containing the requisite information is placed on the table of the House.]

**Information relating to Part (e) of Vidhan Sabha Starred Question No. 512 by Ch. Ram Singh M. L. A.**

| | | |
|---|---|---|
| (i) | 1966-67 | Rs. 33326-43 |
| (ii) | 1967-68 | Rs. 135424-31 |
| (iii) | 1968-69 | Rs. 132099.98 |
| (iv) | 1965-66 | Being collected. |

(ਵਿਧਾਨ ਸਭਾ ਤਾਰਾ ਅੰਕਤ ਸਵਾਲ ਨੰ : 512 ਵਲੋਂ ਚੌਧਰੀ ਰਾਮ ਸਿੰਘ ਐਮ, ਐਲ. ਏ. ਦੇ ਭਾਗ (ਹ) ਦੀ ਸੂਚਨਾ ।

| | | |
|---|---|---|
| (1) | 1966-67 | ਰੁ. 33326–43 ਪੈਸੇ |
| (2) | 1967-68 | ਰੁ. 135424-31 ਪੈਸੇ |
| (3) | 1968-69 | ਰੁ. 132099-98 ਪੈਸੇ |
| (4) | 1965–66 | ਸੂਚਨਾ ਇਕਤਰ ਕੀਤੀ ਜਾ ਰਹੀ ਹੈ ।) |

**ਚੌਧਰੀ ਰਾਮ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਸ ਤਰ੍ਹਾਂ ਉਹ ਕਹਿੰਦੇ ਹਨ ਕਿ ਫਾਰਮ ਪੰਜਾਬ ਐਗਰੀਕਲਚਰ ਯੂਨਿਵਰਸਿਟੀ ਨੂੰ ਲੀਜ਼ ਤੇ ਦਿੰਦੇ ਹਨ । ਇਹ ਜਿਹੜਾ ਵੱਡਾ ਫਾਰਮ 394 ਏਕੜ ਦਾ ਹੈ, ਇਸ ਦੇ ਬਾਰੇ ਸਰਕਾਰ ਕੀ ਕਰ ਰਹੀ ਹੈ ? ਇਸ ਦੇ ਵਾਸਤੇ ਸਰਕਾਰ ਲੀਜ਼ ਦਾ ਕੁਝ ਕਰੇਗੀ ਜਾਂ ਕੈਂਸਲ ਕਰੇਗੀ ?

**ਮੁੱਖ ਮੰਤਰੀ :** ਇਹ 30 ਸਾਲਾਂ ਲਈ ਕੇਂਦਰਕ ਬੀਜਾਂ ਦੇ ਉਤਪਾਦਨ ਲਈ ਯੂਨਿਵਰਸਿਟੀ ਨੂੰ ਪਟੇ ਤੇ ਦਿਤੀ ਗਈ ਹੈ । ਕੇਂਦਰਕ ਬੀਜਾਂ ਦਾ 1/3 ਹਿਸਾ ਜਿਹੜਾ ਫਾਰਮ ਉਤੇ ਪੈਦਾ ਹੋਵੇਗਾ ਖੇਤੀ ਬਾੜੀ ਵਿਭਾਗ, ਨੂੰ ਮੁਫ਼ਤ ਦਿਤਾ ਜਾਵੇਗਾ ।

**ਕੈਪਟਨ ਰਤਨ ਸਿੰਘ :** ਕਿਉਂਕਿ ਇਸ ਯੂਨਿਵਰਸਿਟੀ ਦੀ ਅਲਹਿਦਗੀ ਵਾਸਤੇ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ ਹੈ, ਜਦ ਯੂਨਿਵਰਸਿਟੀ ਅਲਹਿਦਾ ਬਣ ਗਈ ਕੀ ਇਹ ਜਿਹੜਾ ਐਗਰੀਮੈਂਟ ਹੈ ਇਸ ਦੇ ਮੁਤਾਬਿਕ ਜਿਹੜਾ ਬੀਜ ਯੂਨਿਵਰਸਿਟੀ ਤੋਂ ਵਧ ਹੋਵੇਗਾ ਉਹ ਪੰਜਾਬ ਹਰਿਆਣਾ ਅਤੇ ਹਿਮਾਚਲ ਲਈ ਹੋਵੇਗਾ ਜਾਂ ਉਸ ਦੇ ਵਿਚ ਕੋਈ ਤਬਦੀਲੀ ਲਿਆਂਦੀ ਜਾਵੇਗੀ ?

**ਮੁੱਖ ਮੰਤਰੀ :** ਇਹ ਸਭ ਕਾਨੂੰਨ ਦੇ ਮੁਤਾਬਿਕ ਹੀ ਹੋਵੇਗਾ । ਜੇ ਯੂਨੀਵਰਸਿਟੀ ਅਲਹਿਦਾ ਬਣ ਗਈ ਔਰ ਅਗਰ ਉਹ ਸਾਡੀ ਜ਼ਮੀਨ ਹੋਈ ਤਾਂ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਇਹ ਤਾਂ ਕਾਨੂੰਨ ਦੇ ਮੁਤਾਬਿਕ ਹੀ ਹੋਵੇਗਾ ਜੋ ਕੁਝ ਵੀ ਹੋਵੇਗਾ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਸੀਡ ਫਾਰਮ ਜੋ ਬਹੁਤ ਸਾਰੇ ਛੋਟੇ ਛੋਟੇ ਕਿਤੇ ਪਟੇਤੇ ਦਿਤੇ ਹੋਏ ਹਨ ਔਰ ਐਸੇ ਸੀਡ ਫਾਰਮ ਘਾਟੇ ਤੇ ਚਲ ਰਹੇ ਹਨ। ਇਹ ਜਿਹੜੇ ਪੱਟੇ ਤੇ ਦਿਤੇ ਹੋਏ ਹਨ ਕੀ ਸਰਕਾਰ ਅਜਿਹੇ ਪੱਟੇਦਾਰਾਂ ਨੂੰ ਤਬਦੀਲ ਕਰਨ ਵਾਸਤੇ ਦਸੇਗੀ ?

**ਮੁੱਖ ਮੰਤਰੀ** : ਇਸ ਦੇ ਵਿਚ ਤਾਂ ਨਰਾਇਣਗੜ ਦੇ ਬਾਰੇ ਪੁਛਿਆ ਗਿਆ ਹੈ, ਉਸ ਦਾ ਮੈਂ ਜੁਆਬ ਦੇ ਦਿਤਾ ਹੈ।

**ਸਰਦਾਰ ਕਿਰਪਾਲ ਸਿੰਘ** (ਅਮ੍ਰਿਤਸਰ) : ਮੈਂ ਨਰਾਇਣਗੜ੍ਹ ਦੀ ਗਲ ਨਹੀਂ ਕੀਤੀ। ਮੈਂ ਤਾਂ ਇਕ ਜਨਰਲ ਪਾਲਿਸੀ ਤੇ ਗੱਲ ਕੀਤੀ ਹੈ ਕਿ ਜਿਹੜੇ ਸੀਡ ਫਾਰਮ ਘਾਟੇ ਵਿਚ ਚਲ ਰਹੇ ਹਨ ਕੀ ਸਰਕਾਰ ਉਨ੍ਹਾਂ ਪੱਟੇਦਾਰਾਂ ਨੂੰ ਤਬਦੀਲ ਕਰਨ ਬਾਰੇ ਸੋਚ ਰਹੀ ਹੈ ?

**ਮੁੱਖ ਮੰਤਰੀ** : ਇਹ ਸਵਾਲ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਪਰ ਇਸ ਦਾ ਜਵਾਬ ਅਗੇ ਵੀ ਸਦਨ ਵਿਚ ਆ ਚੁਕਿਆ ਹੈ ਕਿ ਜਿਹੜੇ ਕੁਝ ਫਾਰਮ ਘਾਟੇ ਵਿਚ ਹਨ, ਉਨ੍ਹਾਂ ਨੂੰ ਮਦੇ ਨਜ਼ਰ ਰੱਖ ਕੇ ਸਰਕਾਰ ਨੇ ਫੈਸਲਾ ਕੀਤਾ ਸੀ ਕਿ 20 ਕੁ ਫਾਰਮਾਂ ਨੂੰ ਆਕਸ਼ਨ ਰਾਹੀਂ ਵੇਚ ਦਿਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਸੀਡ ਫਾਰਮ ਨੂੰ ਪੰਜਾਬ ਐਗਰੀਕਲਚਰ ਯੂਨਿਵਰਸਿਟੀ ਨੂੰ ਹੀ ਪੱਕਾ ਦੇਣ ਦਾ ਵਿਚਾਰ ਕੀਤਾ ਹੈ ਕਿ ਇਸ ਨੂੰ ਸਰਕਾਰ ਆਪਣੇ ਕਬਜ਼ੇ ਵਿਚ ਰਖਣ ਦਾ ਵਿਚਾਰ ਰਖਦੀ ਹੈ ? (ਕੋਈ ਜਵਾਬ ਨਹੀਂ)

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਸ ਤਰ੍ਹਾਂ ਹੁਣੇ ਦਸਿਆ ਗਿਆ ਹੈ ਕਿ ਕੁਝ ਸੀਡ ਫਾਰਮਾਂ ਨੂੰ ਨੀਲਾਮ ਕਰਨਾ ਹੈ। ਮੈਂ ਪੁਛਦਾ ਹਾਂ ਕਿ ਉਨ੍ਹਾਂ ਦੀ ਉਪਨ ਆਕਸ਼ਨ ਹੋਵੇਗੀ ਜਾਂ ਨਹੀਂ ?

**ਮੁੱਖ ਮੰਤਰੀ** : ਇਹ ਸਵਾਲ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਇਹ ਆਕਸ਼ਨ ਦੇ ਜ਼ਰੀਏ ਵੇਚੇ ਜਾਣਗੇ।

---

**Representation Against the Sarpanch of Village Panchayat Kot Karorh Kalan, District Ferozepur.**

*563. **Sardar Umrao Singh** : Will the Chief Minister be pleased to state :-

(a) whether the Minister for Panchayats, Punjab and the Deputy Commissioner, Ferozepore, received representation from a member of village Panchayat Kot Karorh Kalan, Block Ghal Khurd, district Ferozepur against the Sarpanch of the said Panchayat in connection with the misappropriation of Panchayat Funds by him during the year 1963 and 1964;

(b) whether it is a fact that the Magistrate Class I, and the Sub-Divisional Officer, Ferozepore held an enquiry into the matter and after examining the Panchyat record judicially and taking evidence, the above said representation against the said Sarpanch was found baseless;

(c) if the reply to part (b) above be in the affirmative, whether any action has been taken against the person who gave false representation; if no action has been taken, the reasons therefor;

(d) whether it is further a fact that after this enquiry some representations were received against the said Sarpanch either from the aforesaid complainant or from some other person; if so, the details of the allegations made in the representation submitted before the enquiry mentioned in part (b) and after the said enquiry, be laid on the table of the House ?

ਸਰਦਾਰ ਗੁਰਨਾਮ ਸਿੰਘ :

(a) ਜੀ ਹਾਂ ।

(b) ਜੀ ਹਾਂ ।

(c) ਨਹੀਂ ਜੀ । ਸਰਕਾਰ ਨੇ ਇਸ ਨੂੰ ਉਚਿਤ ਨਹੀਂ ਸਮਝਿਆ ।

(d) ਜੀ ਹਾਂ । ਲੋੜੀਂਦੀ ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ

[(a) Yes Sir.

(b) Yes Sir.

(c) No Sir, Government did not consider it advisable.

(d) Yes Sir. A statement is laid on the table of the House.]

**Statement for Part (D) of the Question**

*Allegation levelled against Shri Pritam Singh Sarpanch Gram Panchayat Kot Karorh Kalan before the enquiry.*

(1) Sarpanch collected about Rs. 8000/- as land contract money and against this amount shown two big expenditures as below :-

(a) He-buffalow and Bullock's price for the village ...............Rs. 1100/-

(b) Price of 1500 empty begs for flood purposes ..............Rs. 2500/-

(2) He-bufallow or the Bullock and empty bags were never purchased and these two entries are bogus.

[3] that the amount of Rs. 8000/-mentioned at [1] above has not been entered in the cash book.

the Committee and the Government while entering into this deal and it is a decision conscientiously taken in the best interest of the State.

12. It cannot be said with certainty that M/s. Giri Lal Mam Chand and Company would be able to discharge their contractual obligations fully. The Committee are, therefore, keeping up its efforts to explore the possibilities of negotiating with other available parties for getting spirit or molasses to fill up the gap that may be left by M/s. Giri Lal Mam Chand and Company and for balance requirement.

It has come to the notice of the Committee that various interests are at present functioning to see that the Excise Policy adopted in the Punjab suffers a set back for non-availability of raw material. The licencees are interested in the failure of supplies because they would save for themselves the proportionate licence fee that they are required to pay and at the sametime profitably indulge in evil practice of adulteration etc. The licencees in the neighbouring States look forward to dump their quota of country liquor at Punjab vends if the supplies fail. There are yet other interested parties who are out to malign the Government by confusing issues through press and platforms. Even the dealer Messrs Giri Lal Mam Chand and Company has been complaining of impediments being placed in his way by different quarters in an attempt to disrupt his supply line. Recently there has been some criticism of this deal in a section of the Press wherein facts have been completely distorted and a mischievous attempt made to confuse the issue and malign the Government. As has been clearly brought out in this note such a criticism engineered by some interested persons is wholly baseless. The fact of the matter is that by entering into this deal the Government have been able to secure revenues running into crores besides keeping under check the evils of adulteration, illicit distillation and similar other mal-practices.

Keeping the interest of the State in view every effort needs to be made to see that the Excise Policy for the current year is a success and the vested interests, no matter from what quarters, are not allowed to disrupt it by their nefarious activities. In case the Government does not honour its commitments given to the licencees in making full supplies this year it will not only mean a great loss in the excise revenue for the current year but will also have evil portends for the years to come and in that event it may be difficult to maintain excise revenue even at the level of the last year.

10. C.M has desired that a full note be put up to him giving the entire background of the purchase of molasses in the open market to meet the State deficit. This note has been prepared accordingly. E.T.M./F.M./ C.M. may kindly see.

(Sd.)........

F.C.T.

5-6-68.

ANNEXURE II

Proceedings of a meeting held on 13-6-1968 in the office of the

[Chief Minister]

Regional Manager, Food Corporation of India, Chandigarh, with Punjab Transporters.

Present :—

1. Shri H. S. Achreja, I.A.S., Regional Manager, Food Corporation of India, Chandigarh.
2. Shri A. S. Bhatia, Officer on Special Duty, FCI, Chandigarh.
3. Shri A. C. Sharma, Deputy Manager (Proc.) FCI, Chandigarh.
4. Shri Chandan Singh, Joint Secretary, Punjab State Coop. Supply and Marketing Federation, Chandigarh.
5. S. Dilbagh Singh, M.L.A.
6. S. Ajit Singh Jhikka, Nawanshehar.
7. S. Kartar Singh, Moga.
8. S. Baldev Singh, Moga.
9. S. Atma Singh, Nawanshehar.
10. Shri Krishan Gopal, Banga.

It was conveyed to the Transporters by R. M. that, for the present it had been decided to move only 10,000 tonnes of wheat from various despatching points in Punjab to the FCI Depot at Hapur at the rate of 50 trucks per day. As and when more destinations become available, larger quantities may have to be moved.

2. After discussion, it has agreed that the Transporters will be paid at the rate of Rs. 2.50 per 100 quintals per mile of actual weight carried This will include freight as well as empty haulage and a small contribution by FCI towards the goods tax, permit fee, etc. payable by the Transporters in Punjab, Haryana, Delhi and U. P or any other State through whose territory the Trucks may have to pass It shall, therefore, be the responsibility of the Transporters themselves, to equip themselves with the necessary permits, in advance. Payment for loading the trucks at despatch centres and unloading at the destinations will be the responsibility of FCI or the Markfed, as the case may be, and not that of the Transporters.

3. Payments will be made immediately to the Transporters by the Pucca Arhtis Association/Local Marketing Society of the markets concerned, from whose jurisdiction the stocks are moved, on presentation of bills. These bills will be accompanied by an acknowledgement of receipt of stocks by the consignee. The Pucca Arhtis Association/Marketing Society concerned will subsequently claim such amounts from the Distt. Managers of FCI/Markfed in the usual manner The consignee will be requested to release the trucks within one day as far as possible, and under no circumstances to detain them unnecessarily at the destination.

4. In the event of any accident or mishap en-route involving damage to our stocks, it shall be the responsibility of the Transporters

to inform us immediately, as well as take all necessary action under the law to report the matter to police or other authorities. The Transporters shall also be responsible for any loss or damage to the stock en-route.

5. The stocks shall be loaded into the trucks in standardised bags and the weight will be recorded on the basis of 10 per cent test weightment. Similarly, the deliveries shall be effected by the Transporters on the basis of 10 per cent weightment and destination. If, however, there is a small variation in the weight of stocks as a result of the weightment 100 per cen- weightment will be carried out destination. The responsibility for shortages, if any, will be that of the Transporters.

6. The stocks to be despatched will be those purchased directly by FCI and those purchased through Markfed on 50:50 basis.

(Sd.) H. S. Achreja, IAS,
Regional Manager, FCI, Chandigarh
13.6.68.

(Sd.) Dilbagh Singh, M.L.A.,
Partner,
Punjab Goods Carriers,
4, Patel Chowk, Jullundur.
13.6.68.

(Sd.) Chandan Singh
Joint Secretary Punjab State Cooperative Supply and Marketing Federation,
Chandigarh.
13.6.68.

———

ਸ਼੍ਰੀ ਸਪੀਕਰ : ਹੁਣ ਹਾਊਸ ਐਡਜਰਨਮੈਂਟ ਮੋਸ਼ਨਜ਼ (ਵਿਘਨ) ਟੇਕ ਅਪ ਕਰੇਗਾ ।
(Now the House will take up the adjournment Motions.)

ਕਾਮਰੇਡ ਸਤ ਪਾਲ ਡਾਂਗ : ਆਨ ਏ ਪੁਆਇੰਟ ਆਫ ਆਰਡਰ ਸਰ । ਮੇਰੀ ਇਕ ਪਰਿਵਿਲੇਜ ਮੋਸ਼ਨ ਸੀ । (ਵਿਘਨ) ਚੀਫ ਮਨਿਸਟਰ ਸਾਹਿਬ ਨੇ ਫਰਮਾਇਆ ਸੀ ਕਿ ਗੌਰ ਕਰਾਂਗੇ । ਨਾਂ ਤਾਂ ਜਵਾਬ ਆਇਆ ਹੈ ਔਰ ਨਾ ਹੀ ਮੈਨੂੰ ਇਸ ਬਾਰੇ ਕੁਝ ਦਸਿਆ ਹੈ ।

ਸ਼੍ਰੀ ਸਪੀਕਰ : ਡਾਂਗ ਸਾਹਿਬ ਜੀ, ਚੀਫ਼ ਮਨਿਸਟਰ ਸਾਹਿਬ ਨੇ ਅਸ਼ੋਅਰ ਕਰਵਾ ਦਿਤਾ ਸੀ । (ਵਿਘਨ)

(Addressing Comrade Satya Pal Dang : The Chief Minister has already given an assurance.) (Interruption)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਅਸ਼ੋਅਰ ਕਰਵਾਇਆ ਸੀ । (ਵਿਘਨ) ਮੈਂ ਕਿਹਾ ਸੀ ਕਿ ਐਗਜ਼ੈਕਟ ਫਿਗਰਜ਼ ਵੀ ਦੇਣ (ਵਿਘਨ) ਉਹ ਤਾਂ ਲੈਪਸ ਹੋ ਜਾਵੇਗੀ ।

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਬੇਨਤੀ ਕੀਤੀ ਸੀ ਕਿ 18–19 ਤਾਰੀਖ ਦੇ ਜਿਹੜੇ ਕੁਐਸ਼ਚਨ ਹੋਏ ਸੀ । (ਵਿਘਨ) (ਸ਼ੋਰ) 21 ਤਾਰੀਖ ਦਾ ਵੀ ਮੇਰਾ ਸਵਾਲ ਹੈ ਨਾ ਰਿਟਨ ਔਰ ਨਾ ਜ਼ਬਾਨੀ ਜਵਾਬ ਮੈਨੂੰ ਮਿਲਿਆ ਹੈ । (ਵਿਘਨ) ਜੇ ਕਹੋ ਤਾਂ ਮੈਂ ਚੈਂਬਰ ਵਿਚ ਤੁਹਾਡੇ ਨਾਲ ਗਲ ਬਾਤ ਕਰ ਲਵਾਂ (ਵਿਘਨ)

---

## ADJOURNMENT MOTION

**ਸ੍ਰੀ ਸਪੀਕਰ :** ਇਕ ਐਡਜਰਨਮੈਂਟ ਮੋਸ਼ਨ ਡਾਂਗ ਸਾਹਿਬ ਵਲੋਂ ਆਈ ਹੈ । (ਵਿਘਨ) ਇਹ ਐਡਜਰਨਮੈਂਟ ਮੋਸ਼ਨ ਐਸ. ਡੀ. ਓ. ਬਿਜਲੀ ਤੇ ਹੋਏ ਹਮਲੇ ਬਾਰੇ ਹੈ ।

(Comrade Satya Pal Dang has given notice of an Adjournment Motion regarding the assault on an S.D.O. electricity).

A similar adjournment Motion was disallowed yesterday. I, therefore, rule this one also out of order.

---

## CALL ATTENTION NOTICE

**Mr. Speaker :** Call Attention Notice No. 357 is by Chaudhri Jagat Ram.

ਕ੍ਰਮ ਨੰ: 357

**ਚੌਧਰੀ ਜਗਤ ਰਾਮ :** ਮੈਂ ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਵਾਂਗਾ ਅਰਥਾਤ, ਇਹ ਇਕ ਕਿ ਡਾਇਰੈਕਟਰ ਪੰਚਾਇਤ, ਪੰਚਾਇਤ ਦੇ ਦਫਤਰ ਵਿਚ ਪੰਚਾਇਤਾਂ ਦੀਆਂ ਚੌਥੀਆਂ ਆਮ ਚੋਣਾਂ ਕਰਵਾਉਣ ਲਈ ਸਰਕਾਰ ਵਲੋਂ ਕੁਝ ਅਸਾਮੀਆਂ ਦੀ ਮਨਜ਼ੂਰੀ ਦਿਤੀ ਗਈ ਸੀ ।

ਇਹ ਕਿ ਇਕ ਹੈਡ ਅਸਿਸਟੈਂਟ ਦੀ ਅਸਾਮੀ ਦੀ ਮਨਜ਼ੂਰੀ ਦਿਤੀ ਗਈ ਸੀ ਅਤੇ ਇਕ ਸੁਪਰਡੰਟ ਨੂੰ ਸਪੈਸ਼ਲ ਡਿਊਟੀ ਅਫਸਰ ਅਤੇ ਇਕ ਹੈਡ ਅਸਿਸਟੈਂਟ ਨੂੰ ਸੁਪਰਡੰਟ ਵਜੋਂ ਤਰਕੀ ਦਿਤੇ ਜਾਣ ਤੇ ਦੋ ਅਸਾਮੀਆਂ ਖਾਲੀ ਹੋ ਗਈਆਂ ।

ਇਹ ਕਿ ਇਕ ਸਪੈਸ਼ਲ ਡਿਊਟੀ ਅਫਸਰ, ਦੋ ਸੁਪਰਡੰਟ ਅਤੇ ਦੋ ਹੈਡ ਅਸਿਸਟੈਂਟਾਂ ਦੀਆਂ ਅਸਾਮੀਆਂ ਭਰੀਆਂ ਗਈਆਂ ਪਰ, ਹੈਡ ਅਸਿਸਟੈਂਟ ਦੀ ਤੀਜੀ ਅਸਾਮੀ ਨੂੰ ਇਸ ਗਲ ਦੇ ਬਾਵਜੂਦ ਵੀ ਕਿ ਅਨੁਸੂਚਿਤ ਜਾਤੀ ਦਾ ਇਕ ਕਰਮਚਾਰੀ ਹੈਡ ਅਸਿਸਟੈਂਟ ਦੀ ਅਸਾਮੀ ਤੇ ਤਰਕੀ ਦਿਤੇ ਜਾਣ ਲਈ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ, ਕੇਵਲ ਇਸ ਕਰਕੇ ਖਾਲੀ ਰਖ ਲਿਆ ਗਿਆ ਕਿ ਇਹ ਸਰਕਾਰ ਦੀਆਂ ਸਥਾਈ ਹਦਾਇਤਾਂ ਅਨੁਸਾਰ ਅਨੁਸੂਚਿਤ ਜਾਤੀਆਂ ਦੇ ਮੈਂਬਰ ਲਈ ਰਿਜ਼ਰਵ ਰਖੀ ਜਾਣੀ ਹੈ ।

ਇਹ ਕਿ ਇਹ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਲਈ ਤਰੱਕੀਆਂ ਵਿਚ ਰਿਜ਼ਰਵੇਸ਼ਨ ਬਾਰੇ ਸਰਕਾਰ ਦੀਆਂ ਹਦਾਇਤਾਂ ਦੀ ਸਪਸ਼ਟ ਉਲੰਘਣਾ ਹੈ ।

ਅਸੀਂ ਮੁਖ ਮੰਤਰੀ ਨੂੰ ਬਿਨੇ ਕਰਦੇ ਹਾਂ ਕਿ ਉਹ ਵਿਧਾਨ ਸਭਾ ਦੇ ਚਾਲੂ ਸਮਾਗਮ ਦੇ ਦੌਰਾਨ ਇਸ ਸਬੰਧ ਵਿਚ ਬਿਆਨ ਦੇਣ ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ । (Admitted ; the Minister concerned may please make a statement.)

ਕ੍ਰਮ ਨੰ: 358

**ਸਾਥੀ ਰੂਪ ਲਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ ਕਿ ਇਕ ਸੜਕ ਜੋ ਮੋਗਾ ਤੋਂ ਚੜਿਕ ਤਕ ਬਣਾਈ ਗਈ ਹੈ ਇਸ ਉਪਰ ਸੋਲਿੰਗ ਲਗ ਚੁਕਾ ਹੈ ਡੇਢ ਸਾਲ ਹੋ ਚੁਕਿਆ ਹੈ, ਸੜਕ ਟੁਟ ਚੁਕੀ ਹੈ । ਇਸ ਉਪਰ ਗੱਡੇ ਵਗੈਰਾ ਨਹੀਂ ਚਲ ਸਕਦੇ । ਹਾੜੀ ਦੀ ਫਸਲ ਮੰਡੀ ਵਿਚ ਨਹੀਂ ਜਾ ਸਕਦੀ । ਇਲਾਕੇ ਦੀ ਤਕਲੀਫ ਨੂੰ ਮੁਖ ਰਖਕੇ ਸੜਕ ਬਣਾਉਣ ਦਾ ਪ੍ਰਬੰਧ ਛੇਤੀ ਕਰੇ ਤੇ ਸਰਕਾਰ ਬਿਆਨ ਦੇਵੇ ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted ; the Minister concerned may please make a statement.)

ਕ੍ਰਮ ਨੰ: 359

**ਸਾਥੀ ਰੂਪ ਲਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, 21-8-68 ਨੂੰ ਬਾਘਾ ਪੁਰਾਣਾ ਦੇ ਥਾਣੇ ਤੇ ਹਾਈ ਕੋਰਟ ਵਲੋਂ ਇਕ ਛਾਪਾ ਵੱਜਾ ਤੇ ਉਥੇ ਥਾਣੇਦਾਰ ਸਜਨ ਸਿੰਘ ਵਗੈਰਾ ਨੇ ਕੁਝ ਵਿਅਕਤੀ ਹਰਾਸਤ ਬੇਜਾ ਵਿਚ ਬੰਦ ਰਖੇ ਹੋਏ ਸੀ ਜਿਹੜੇ ਮੌਕੇ ਤੇ ਹਾਈ ਕੋਰਟ ਦੇ ਕਰਮਚਾਰੀਆਂ ਨੇ ਬਰਾਮਦ ਕਰ ਲਏ । ਹਾਈ ਕੋਰਟ ਨੇ ਫੈਸਲਾ ਦਿਤਾ ਕਿ ਥਾਣੇਦਾਰ ਸਜਨ ਸਿੰਘ ਤੇ 342 ਬਣਦੀ ਹੈ, ਪਰ ਉਹ ਦੇ ਖਿਲਾਫ ਪਰਚਾ ਦਰਜ ਹੋਵੇ ਜਿਹੜਾ ਨਹੀਂ ਕੀਤਾ ਜਾ ਰਿਹਾ । ਸਰਕਾਰ ਪਰਚਾ ਦਰਜ ਕਰਵਾਵੇ ਤੇ ਸਦਨ ਵਿਚ ਬਿਆਨ ਦੇਵੇ ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਣ । (Admitted ; the Minister concerned may please make a statement.)

ਕ੍ਰਮ ਨੰ: 360

**ਸਰਦਾਰ ਸਰੂਪ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਮਹੱਲਾ ਆਬਾਦਪੁਰਾ, ਜਲੰਧਰ ਸ਼ਹਿਰ ਵਿਚ ਜਿਥੇ ਘਟੋ ਘਟ 6 ਹਜ਼ਾਰ ਹਰੀਜਨਾਂ ਦੀ ਆਬਾਦੀ ਹੈ ਮਹੱਲੇ ਦੇ ਵਸਨੀਕਾਂ ਲਈ ਪੀਣ ਦੇ ਪਾਣੀ ਲਈ ਕੇਵਲ ਇਕ ਟਿਊਬਵੈੱਲ ਸੀ । ਇਸ ਟਿਊਬਵੈੱਲ ਦੇ ਗਰਕ ਜਾਣ ਕਾਰਣ, ਮਿਊਨਿਸਪਲ ਕਮੇਟੀ ਨੇ ਇਸ ਤੇ ਲਗੀ ਹੋਈ ਬਿਜਲੀ ਦੀ ਮੋਟਰ ਚੁਕ ਲਈ ਹੈ । ਮਹੱਲਾ ਅਬਾਦਪੁਰਾ ਦੇ ਵਸਨੀਕ ਮਿਊਨਿ-

[ਸਰਦਾਰ ਸਰੂਪ ਸਿੰਘ]

ਸਪਲ ਪ੍ਰਬੰਧਕ ਕੋਲ ਕਈ ਡੈਪੂਟੇਸ਼ਨ ਲੈ ਕੇ ਗਏ ਪਰ ਉਸਦਾ ਕੋਈ ਸਿੱਟਾ ਨਹੀਂ ਨਿਕਲਿਆ। ਇਸ ਕਰਕੇ ਇਸ ਮਹੱਲੇ ਦੇ ਹਰੀਜਨਾਂ ਨੂੰ ਬਹੁਤ ਮੁਸ਼ਕਲ ਪੇਸ਼ ਆ ਰਹੀ ਹੈ। ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ। ਇਸ ਲਈ ਇਹ ਅਜਿਹਾ ਮਾਮਲਾ ਹੈ ਜਿਸ ਤੇ ਸਰਕਾਰ ਨੂੰ ਤੁਰਤ ਵਿਚਾਰ ਕਰਨੀ ਚਾਹੀਦੀ ਹੈ ਅਤੇ ਸਬੰਧਤ ਮੰਤਰੀ ਨੂੰ ਸਦਨ ਵਿਚ ਬਿਆਨ ਦੇਣਾ ਚਾਹੀਦਾ ਹੈ ਕਿ ਮਹੱਲਾ ਆਬਾਦਪੁਰਾ, ਜਲੰਧਰ ਸ਼ਹਿਰ, ਦੇ ਹਰੀਜਨ ਵਸਨੀਕਾਂ ਲਈ ਪੀਣ ਦੇ ਪਾਣੀ ਦਾ ਪ੍ਰਬੰਧ ਕਰਨ ਲਈ ਸਰਕਾਰ ਕੀ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted, the Minister concerned may please make a statement.)

ਕ੍ਰਮ ਨੰ: 361

**ਕਾਮਰੇਡ ਸੱਤਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਂਉਂਦਾ ਹਾਂ ਅਰਥਾਤ, ਇਹ ਕਿ ਆਈ. ਟੀ. ਆਈ. ਮਾਹਿਲਪੁਰ ਜਿਲਾ ਹੁਸ਼ਿਆਰ ਪੁਰ ਵਿਚ ਸਿਖਾਰਥੀਆਂ ਦਾ ਜੋ ਗਰੁਪ 1966 ਵਿਚ ਦਾਖਲ ਹੋਇਆ ਅਤੇ ਜੁਲਾਈ, 1967 ਵਿਚ ਪਾਸ ਹੋਇਆ, ਉਸ ਨੂੰ 5 ਮਹੀਨਿਆਂ ਲਈ ਵਜ਼ੀਫਿਆਂ ਦੀ ਅਦਾਇਗੀ ਕਰਨ ਤੋਂ ਸਰਕਾਰ ਅਸਮਰਥ ਰਹੀ ਹੈ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਮਿਨਿਸਟਰ ਬਿਆਨ ਦੇਣ ਦੀ ਕਿਰਪਾਲਤਾ ਕਰਨ।

(Admitted; the Minister concerned may please make a statement.)

ਕ੍ਰਮ ਨੰ 362

**ਕਾਮਰੇਡ ਸੱਤਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੁਤਲੀਘਰ, ਅੰਮ੍ਰਿਤਸਰ ਦੇ ਗੁਰਦਵਾਰਾ ਪਿਪਲੀ ਸਾਹਿਬ ਦੇ ਬਹੁਤ ਨੇੜੇ ਅਤੇ ਮੰਦਰ, ਹਸਪਤਾਲ ਅਤੇ ਟਰੇਡ ਯੂਨੀਅਨ ਦੇ ਦਫਤਰ ਦੇ ਨੇੜੇ ਸ਼ਰਾਬ ਦਾ ਠੇਕਾ ਖੋਲਣਾ। ਸ਼ਰਾਬ ਦੇ ਇਸ ਠੇਕੇ ਨਾਲ ਜਨਤਾ ਨੂੰ ਬੜੀ ਬੇਅਰਾਮੀ ਹੋ ਗਈ ਹੈ ਅਤੇ ਇਸ ਬਾਰੇ ਜਨਤਾ ਵਿਚ ਆਮ ਰੋਸ ਫੈਲਿਆ ਹੋਇਆ ਹੈ।

ਇਸ ਮਾਮਲੇ ਦੀ ਤਤਪਰਤਾ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰ ਕਿਰਪਾ ਕਰਕੇ ਇਸ ਸਦਨ ਵਿਚ ਇਕ ਬਿਆਨ ਦੇਵੇ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾ ਕਰਨ। (Admitted; The Minister concerned may please make a statement.)

ਕ੍ਰਮ ਨੰ 363

**ਸਾਥੀ ਰੂਪ ਲਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ

ਵਲ ਦਿਵਾਉਂਦਾ ਹਾਂ ਅਰਥਾਤ, ਚੀਫ ਇੰਜੀਨੀਅਰ, ਡਰੇਨੇਜ, ਪੰਜਾਬ ਇਸ ਉਚੀ ਪਦਵੀ ਤੇ ਪਿਛਲੇ ਦਸਾਂ ਸਾਲਾਂ ਤੋਂ ਕੰਮ ਕਰ ਰਿਹਾ ਹੈ ਜਦੋਂ ਕਿ ਨਿਯਮ ਇਸ ਦੀ ਆਗਿਆ ਨਹੀਂ ਦਿੰਦੇ। ਚੀਫ ਇੰਜੀਨੀਅਰ ਇਸ ਪੋਸਟ ਤੇ ਵਧ ਤੋਂ ਵਧ ਪੰਜ ਸਾਲ ਰਹਿ ਸਕਦਾ ਸੀ। ਇਸ ਨੂੰ ਇਸ ਉਚੇ ਆਹੁਦੇ ਤੇ ਇੰਨੇ ਲੰਮੇ ਅਰਸੇ ਲਈ ਰਖਣ ਦੇ ਕੀ ਕਾਰਣ ਹਨ। ਮੈਂ ਸਰਕਾਰ ਦਾ ਧਿਆਨ ਇਸ ਗਲ ਵਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਮੇਂ ਦੇ ਦੌਰਾਨ ਆਪਣੇ ਰਿਸ਼ਤੇਦਾਰ ਅਤੇ ਪਿੱਠੂ ਉਚੀਆਂ ਪੋਸਟਾਂ ਤੇ ਨਿਯੁਕਤ ਕਰ ਦਿਤੇ ਹਨ। ਇਸ ਸਦਨ ਦੀ ਸ਼ਾਨ ਨੂੰ ਵਧਾਉਣ ਲਈ ਅਤੇ ਰਾਜ ਦੀ ਭਲਾਈ ਨੂੰ ਮੁਖ ਰਖਦੇ ਹੋਏ ਮੈਂ ਸਮਝਦਾ ਹਾਂ ਕਿ ਇਹ ਜ਼ਰੂਰੀ ਹੈ ਕਿ ਚੀਫ ਇੰਜੀਨੀਅਰ ਦੇ ਹਵਾਲੇ ਕਰੋੜਾਂ ਰੁਪਏ ਕਰ ਦਿਤੇ ਜਾਣ ਜਿਨ੍ਹਾਂ ਦੀ ਉਸ ਨੇ ਕੁਵਰਤੋਂ ਕੀਤੀ ਹੈ। ਆਪ ਨੇ ਅਖਬਾਰਾਂ ਵਿਚ ਛਪੀਆਂ ਅੰਮ੍ਰਿਤਸਰ ਡਰੇਨੇਜ ਸਰਕਲ ਲਈ ਸਰਕਾਰ ਵਲੋਂ ਰਖੇ ਗਏ ਧਨ ਦੇ ਹੇਰ ਫੇਰ ਦੇ ਸਬੰਧ ਵਿਚ ਖਬਰਾਂ ਪੜੀਆਂ ਹੋਣਗੀਆਂ। ਸਰਕਾਰ ਇਸ ਸਬੰਧ ਵਿਚ ਕੀ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਨਾਬ ਨੇ ਕਿਹਾ ਹੈ ਕਿ ਸਰਕਾਰ ਸਦਨ ਵਿਚ ਜਵਾਬ ਦੇਵੇ। ਸਦਨ ਨੇ ਤਾਂ ਉਠ ਜਾਣਾ ਹੈ ਔਰ ਆਨਰੇਬਲ ਮੈਂਬਰਾਂ ਨੇ ਚਲੇ ਜਾਣਾ ਹੈ ਇਹ ਜਵਾਬ ਕਦੋਂ ਔਰ ਕਿਥੇ ਮਿਲੇਗਾ। (ਵਿਘਨ)

**Mr. Speaker :** Call Attention No. 366.

**ਚੌਧਰੀ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਨੰ: 365 ਦਿਤੀ ਸੀ, ਸਚਰ ਫਾਰਮੂਲੇ ਦੇ ਬਾਰੇ। ਸਰਦਾਰ ਚੰਨਣ ਸਿੰਘ ਜੀ ਨੇ ਬਿਆਨ ਦਿਤਾ ਸੀ .......ਸ਼ੋਰ

**Mr. Speaker :** Disallowed.

ਕ੍ਰਮ ਨੰ: 366

**Chaudhri Kewal Krishan :** Sir, I beg to draw the attention of the Government towards an urgent matter of public importance, namely the condition of Shahnehar in Sub-Tahsil Mukerian is very deplorable in the absence of its own permanent headwork. Often the silt, stones, etc, from river Beas collect in it and thus affect the flow of water or completely block it. To remove lakhs of maunds of silt, stones, etc, from the canal, Bull Dozers are taken on loan from the Beas Control Board, Talwara, and it takes many days to do so. In this way, the crop is damaged by drought, and in spite of the fact that the farmers and kisans pay abiana they simply shed tears on the mismanagement of the Government and helplessly see their crops withering. With a view to make adequate arrangements, the Government should buy their own Bull Dozer or in order to remove the ever increasing restlessness of the peasants of Mukerian area the Government should arrange for the services of a

[Chaudhri Kewal Krishan]

bull-dozer on permanent basis under the charge of anofficial appointed for this purpose.

**Mr. Speaker :** This is admitted. The Government may please make a statement.

क्रम न० 367

**चौधरी केवल कृष्ण :** मैं सरकार का ध्यान लोक महत्व के एक आवश्यक मामले की ओर दिलाता हूं, अर्थात, तलवाड़ा के पूर्व में बसे अनेकों पहाड़ी गांव जिन को द्रंड़ा का इलाका कहते हैं, में पीने का पानी हिमाचल में बसे भद्रकाली गांव से नालों के ज़रिए आता है। पंजाब के इन गांवों को पीने का पानी न मिलने के कारण बहुत कठिनाई सहन करनी पड़ रही है। गर्मियों के दिनों में भी चार चार दिन पीने का पानी आज़ाद भारत में बसने वाले इन पंजाबियों को नसीब नहीं होता और मजबूर हो कर वह गंदे छपड़ों का पानी पी कर दिन काटते हैं। सरकार का फर्ज़ है कि जिस तरह भी हो इन दुखी लोगों के लिये पीने के पानी का शीघ्र पक्के तौर पर प्रबन्ध करे। आज़ादी की सहूलतों से वँचित; पीने के पानी को तरस रहे, इन दुःखी पिछड़े पहाड़ी लोगों के सम्बन्ध में सरकार सदन में अपनी नीति स्पष्ट करे।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਮਿਨਿਸਟਰ ਮੁਤਅੱਲਕਾ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(ਕ੍ਰਮ ਨੰ: 368)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਜ਼ਿਲ੍ਹਾਂ ਜਲੰਧਰ ਦੀ ਗਾਰਡਨ ਕਲੋਨੀਆਂ ਵਿਚ ਜ਼ਮੀਨ ਸਬੰਧਤ ਪੰਚਾਇਤਾਂ ਦੇ ਅਧੀਨ ਨਹੀਂ ਹੈ ਜਿਸਦੇ ਸਿੱਟੇ ਵਜੋਂ ਸ਼ਮਸ਼ਾਨ ਭੂਮੀ ਖਾਦ ਜਮਾਂ ਕਰਨ ਲਈ ਅਤੇ ਫਿਰਨੀਆਂ ਲਈ ਕੋਈ ਜ਼ਮੀਨ ਨਹੀਂ ਦਿਤੀ ਗਈ। ਇਸਦੇ ਸਿੱਟੇ ਵਜੋਂ ਜਲੰਧਰ ਜ਼ਿਲੇ ਦੀ ਗਾਰਡਨ ਕਲੋਨੀਆਂ ਦੇ ਨਿਵਾਸਿਆਂ ਨੂੰ ਖਾਸ ਕਰਕੇ ਹਰੀਜਨਾਂ ਨੂੰ ਬੜੀ ਤਕਲੀਫ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ ਅਤੇ ਬੜਾ ਅਸੰਤੋਸ਼ ਹੈ। ਮੁਖ ਮੰਤਰੀ ਨੂੰ ਬਿਨੇ ਕੀਤੀ ਜਾਂਦੀ ਹੈ ਕਿ ਉਹ ਬਿਆਨ ਦੇਣ।

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਮਿਨਿਸਟਰ ਮੁਤਾਲਕਾ ਜਵਾਬ ਦੇਣ ਦੀ ਖੇਚਲ ਕਰਨ। (Admitted, The Minister concerned may please make a statement.)

**ਸ਼੍ਰੀ ਸਪੀਕਰ :** Call Attention Notice No. 369.

**Sardar Umrao Singh :** He has authorised me.

(ਕ੍ਰਮ ਨੰ: 369)

*ਡਾਕਟਰ ਅਮੀਰ ਸਿੰਘ ਕਲਕਟ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣ ਦਾ ਹਾਂ, ਅਰਥਾਤ, ਕਿ ਬਟਾਲਾ ਕੁਆਪਰੇਟਿਵ ਸ਼ੂਗਰ ਮਿਲ ਨੇ ਗੰਨਾ ਉਗਾਉਣ ਵਾਲਿਆਂ ਨੂੰ ਗੰਨੇ ਦੀ 10 ਰੁਪਏ ਕੁਇੰਟਲ ਦੇ ਦਰ ਨਾਲ ਅਦਾਇਗੀ ਕੀਟੀ ਹੈ ਜਦੋਂ ਕਿ ਭੋਗਪੁਰ ਕੁਆਪਰੇਟਿਵ ਸ਼ੂਗਰ ਮਿਲ ਨੇ 8 ਰੁਪਏ ਕੁਇੰਟਲ ਦੇ ਦਰ ਨਾਲ ਅਦਾਇਗੀ ਕੀਤੀ ਹੈ। ਇਸ ਤਰ੍ਹਾਂ ਜਿਹੜੇ ਜ਼ਿਮੀਂਦਾਰਾਂ ਨੇ ਭੋਗਪੁਰ ਕੁਆਪਰੇਟਿਵ ਸ਼ੂਗਰ ਮਿਲਜ਼ ਨੂੰ ਗੰਨਾ ਮੁਹੱਈਆ ਕੀਤਾ ਹੈ ਉਨ੍ਹਾਂ ਦਾ ਬਹੁਤ ਜ਼ਿਆਦਾ ਮਾਲੀ ਨੁਕਸਾਨ ਹੋਇਆ ਹੈ। ਜਦੋਂ ਕਿ ਬਟਾਲਾ ਕੁਆਪ-ਰੇਟਿਵ ਸ਼ੂਗਰ ਮਿਲ ਨੇ ਉਨ੍ਹਾਂ ਸਾਰੇ ਗੰਨਾ ਉਗਾਉਣ ਵਾਲਿਆਂ ਨੂੰ ਰਕਮ ਦੀ ਅਦਾਇਗੀ ਕਰ ਦਿਤੀ ਹੈ ਜਿਨ੍ਹਾਂ ਨੇ ਕਿ ਉਸ ਮਿਲ ਨੂੰ ਗੰਨਾ ਮੁਹੱਈਆ ਕੀਤਾ ਸੀ, ਪਰ ਭੋਗਪੁਰ ਸ਼ੂਗਰ ਮਿਲਜ਼ ਦੇ ਪ੍ਰਬੰਧਕਾਂ ਨੇ ਹਾਲਾਂ 40 ਲੱਖ ਰੁਪਏ ਦੀ ਅਦਾਇਗੀ ਗੰਨਾ ਮੁਹੱਈਆ ਕਰਨ ਵਾਲਿਆਂ ਨੂੰ ਕਰਨੀ ਹੈ। ਇਹ ਇਕ ਬਹੁਤ ਗੰਭੀਰ ਮਾਮਲਾ ਹੈ ਅਤੇ ਇਸ ਦਾ ਉਨ੍ਹਾਂ ਬਹੁਤ ਸਾਰੇ ਜ਼ਿਮੀਂਦਾਰਾਂ ਦੇ ਹਿੱਤਾਂ ਤੇ ਉਲਟਾ ਅਸਰ ਪੈਂਦਾ ਹੈ ਜਿਨ੍ਹਾਂ ਨੇ ਕਿ ਅਜੇ ਤਕ ਭੋਗਪੁਰ ਸ਼ੂਗਰ ਮਿਲਜ਼ ਦੇ ਪ੍ਰਬੰਧਕਾਂ ਤੋਂ ਇਤਨੀਆਂ ਵੱਡੀਆਂ ਵੱਡੀਆਂ ਰਕਮਾਂ ਵਸੂਲ ਕਰਨੀਆਂ ਹਨ। ਇਸ ਲਈ ਇਹ ਇਕ ਉਚਿਤ ਕੇਸ ਹੈ ਜਿਸ ਤੇ ਇਸ ਸਥੱਗਨ ਪ੍ਰਸਤਾਵ ਰਾਹੀਂ ਇਸ ਸਦਨ ਵਿਚ ਬਹਿਸ ਕੀਤੀ ਜਾਣੀ ਚਾਹੀਦੀ ਹੈ।

ਸ੍ਰੀ ਸਪੀਕਰ : ਸਵੀਕਾਰ ਕੀਤੀ ਜਾਂਦੀ ਹੈ। ਮਨਿਸਟਰ ਮੁਤਅਲਕਾ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(ਕ੍ਰਮ ਨੰ : 372)

ਸਰਦਾਰ ਕਿਰਪਾਲ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ 28—2—1969 ਤਕ ਨੌਕਰੀ ਦਾ ਇਕ ਸਾਲ ਪੂਰਾ ਕਰ ਚੁਕੇ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਸੰਬੰਧੀ ਪੰਜਾਬ ਸਰਕਾਰ ਦੇ ਹੁਕਮ ਤੋਂ ਬਾਅਦ ਇਕ ਸਾਲ ਤੋਂ ਘਟ ਸਰਵਿਸ ਦੇ ਟੈਮਪਰੇਰੀ ਮੁਲਾਜ਼ਮਾਂ ਨੂੰ ਵੱਡੀ ਭਾਰੀ ਬੇਇਨਸਾਫ਼ੀ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਸਰਕਾਰੀ ਦਫਤਰਾਂ ਦੇ ਅਫਸਰ ਇਸ ਕੋਸ਼ਿਸ਼ ਵਿਚ ਹਨ ਕਿ ਕਿਸੀ ਨੂੰ ਵੀ ਪੂਰਾ ਸਾਲ ਸਰਵਿਸ ਨਾ ਕਰਨ ਦਿੱਤੀ ਜਾਵੇ। ਬਹੁਤ ਥੋੜੇ ਵਕਤ ਬਾਦ ਇਕ ਦਿਨ ਦਾ ਬਰੇਕ ਦੇ ਕੇ ਸਰਵਿਸ ਨੂੰ ਡਿਸਕਾਂਟੀਨਿਯੂ ਕਰਨ ਦੀ ਪ੍ਰੈਕਟਿਸ ਆਮ ਸ਼ੁਰੂ ਹੋ ਗਈ ਹੈ। ਇਸ ਤਰ੍ਹਾਂ ਦੇ ਕਈ ਵਾਕਿਆਤ ਹੋ ਚੁਕੇ ਹਨ। ਇਸ ਨਾਲ ਟੈਮਪਰੇਰੀ ਮੁਲਾਜ਼ਮਾਂ ਦੀ ਬੜੀ ਵੱਡੀ ਗਿਣਤੀ ਵਿਚ ਗਮ ਅਤੇ ਗੁਸੇ ਦੀ ਲਹਿਰ ਦੌੜ ਗਈ ਹੈ। ਸਰਕਾਰ ਟੈਮਪਰੇਰੀ ਮੁਲਾਜ਼ਮਾਂ ਸੰਬੰਧੀ ਆਪਣੀ ਨੀਤੀ ਸਪਸ਼ਟ ਕਰੇ।

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ ਅਤੇ ਮਨਿਸਟਰ ਮੁਤਾਲਕਾ ਬਿਆਨ ਦੇਣ ਦੀ ਖੇਚਲ ਕਰਨ।

(Admitted. The Minister concerned may please make a statement.)

---

***Read by Sardar Umrao Singh.**

**चौधरी बलबीर सिंह :** ग्रान ए प्वायंट ग्राफ ग्रार्डर सर। अध्यक्ष महोदय मैं ने एक ध्यानाकर्षण प्रस्ताव दिया था न० 373। उस का जो ग्राप से जवाब मिला है वह है :

......that it is a request for action as also it is not a matter of urgent public importance.

**श्री ग्रध्यक्ष :** मैं ग्रर्ज करुंगा कि इस बारे में मैं ने रूलिंग दे दी है, ग्रार्डर पास हो चुके हैं। ग्राप यह बात मेरे चैंबर में डिस्कस कर लें। (I would like to point out that orders have already been passed in this matter and a ruling has come. The hon. Member discuss it with me in my Chamber.)

**चौधरी बलबीर सिंह :** मैं ग्राप का हुकम मानता हूं मगर ग्राप ने यह जो लिखा है कि यह मैटर पब्लिक इम्पार्टैंस का नहीं है उस सम्बन्ध में ग्रर्ज है कि सुप्रीम कोर्ट के एक फैसले का, हज़ारों ऐसे लोगों पर जो मकानों ग्रौर दुकानों में किरायादार हैं उन पर, ग्रसर पड़ने वाला है, इस से ज्यादा पब्लिक इम्प्रार्टैंस की क्या बात हो सकती है। यह किसी इन्डीविजुग्रल द्वारा कोई ग्रैफ.ग्राई.ग्रार. न दर्ज किये जाने जैसा एक ग्राध व्यक्ति से ताल्लुक रखने वाला केस नहीं है, बल्कि इस का सारे देश से सम्बन्ध है। यह मामला बहुत ग्रहम है......

**श्री ग्रध्यक्ष :** यह किस साल का फैसला है? (To which year does this judgement of Supreme Court relate ?)

**चौधरी बलबीर सिंह :** यह तो पिछले हफते का फैसला है। सारे पंजाब में जिन किरायेदारों ने ग्रदालतों में किराया जमा कराने के कानून के तहत रुपया ग्रदालतों में जमा कराया था सुप्रीम कोर्ट ने कह दिया है कि वह जमा कराया हुग्रा तसव्वर नहीं किया जाएगा।

**श्री ग्रध्यक्ष :** इस वक्त डिस्कशन न करें मेरे चैंबर में बात कर लें। (The hon. Member may not raise it here. He may discuss it with me in my Chamber.)

**चौधरी बलबीर सिंह :** यह काल ग्रटैनशन मोशन के परव्यू में ग्राती है, इस का ग्रसर सारे सूबे पर पड़ता है। (विघ्न) इस बात को पेश करने का ग्राज के बाद मौका नहीं है। ग्रगर मुझे इतलाह मिल जाती :

**Mr. Speaker :** This is a request for action and not a matter of Call Attention Notice.

**चौधरी बलबीर सिंह :** स्पीकर साहिब, ग्राज हाऊस का ग्राखरी दिन है। जब नो कानफीडेंस मोशन हाऊस के सामने हो तो कोई काल ग्रटैंनशन

मोशन नहीं ग्रा सकती, सवाल भी नहीं होंगे। इस मसले का पंजाब के हज़ारों लागों पर ग्रसर पड़ने वाला है, पंजाब के हज़ारों लोग बेघर हो जाएंगे।

**श्री ग्रध्यक्ष :** मैं इस काल ग्रटैंशन मोशन की कापी गवर्नमैंट को भेज दूंगा ग्रौर उन से रिक्वैस्ट करूंगा कि वह इस पर ऐक्शन लें। (विघ्न) (I will forward a copy of this Call Attention Motion to the Government with a request to take action in the matter.)

-----

NO CONFIDENCE MOTION UNDER RULE 65

**Mr Speaker** : I have received notices of two No-Confidence Motions, one from Captain Rattan Singh and Sardar Umrao Singh and the other from Chaudhri Ram Singh and Sardar Santokh Singh. The first motion, which is identical to the second motion, reads :

> "That this House expressess its want of confidence in the Ministry as a whole."

I hold the motion in order and would request those hon. Members who are in favour of leave being granted to rise in their places.

> "At this stage hon. Members on the Opposition Benches rose in their places)
>
> (28 Members were in favour of the Motion)

**Mr. Speaker** : As 28 Members have stood in favour of the motion the leave is granted for the discussion of this motion, A second sitting will be held today from 2.30 P.M. to 6.00 P.M. (Interruptions) (Noise in the House)

There will be no Question Hour in the second sitting. only the No-confidence Motion will be discussed. I have decided this under Sub-rule (3) of Rule 65 read with Rules 15 and 28 of the Rules of procedure and conduct of Business in the Punjab Legislative Assembly.

**ਸਰਦਾਰ ਉਮਰਾਓ ਸਿੰਘ :** ਇਸ ਤੇ ਬਹਿਸ ਲਈ ਸਾਨੂੰ ਤਿੰਨ ਦਿਨ ਚਾਹੀਦੇ ਹਨ। (ਸ਼ੋਰ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ਮੋਸ਼ਨਜ਼ ਤੇ ਲੀਵ ਤਾਂ ਗ੍ਰਾਂਟ ਹੋ ਗਈ ਹੈ। ਇਸ ਬਾਰੇ ਆਮ ਤੌਰ ਤੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਅਤੇ ਲੀਡਰ ਆਫ਼ ਦੀ ਹਾਊਸ ਨੂੰ ਪੁਛ ਕੇ ਡੇਟ ਫਿਕਸ ਕੀਤੀ ਜਾਂਦੀ ਹੈ ਜਿਸ ਦਿਨ ਇਸ ਤੇ ਬਹਿਸ ਹੋਣੀ ਹੋਵੇ। ਵਿਦਿਨ ਟੈਨ ਡੇਜ਼। ਸਪੀਕਰ ਸਾਹਿਬ ਆਪ ਨੂੰ ਯਾਦ ਹੋਵੇਗਾ ਕਿ ਜਿਸ ਵੇਲੇ ਕੌਂਸਿਲ ਦੇ ਡਿਜ਼ੋਲਿਊਸ਼ਨ ਬਾਰੇ ਮੋਸ਼ਨ ਆ ਰਹੀ ਸੀ ਤਾਂ ਅਸੀਂ 25 ਤਾਰੀਖ ਦੀ ਥਾਂ 24 ਤਾਰੀਖ ਇਸ ਲਈ ਕਰਵਾਈ ਸੀ ਕਿਉਂਕਿ ਇੰਡੀਅਨ ਨੈਸ਼ਨਲ ਕਾਂਗਰਸ ਦਾ ਐਨੁਅਲ ਸੈਸ਼ਨ ਫ਼ਰੀਦਾਬਾਦ ਵਿਚ ਹੋ ਰਿਹਾ ਹੈ। ਸਾਡੇ ਲੋਕਾਂ ਨੇ ਉਥੇ ਜ਼ਰੂਰ ਪਹੁੰਚਣਾ ਹੈ। ਇਹ ਬੜਾ ਜ਼ਰੂਰੀ

[ਕੈਪਟਨ ਰਤਨ ਸਿੰਘ]

ਹੈ ਕਿ ਜਿਨ੍ਹਾਂ ਨੇ ਮੋਸ਼ਨ ਮੂਵ ਕੀਤੀ ਹੈ ਉਨ੍ਹਾਂ ਨੂੰ ਇਸ ਬਹਿਸ ਵਿਚ ਕਨਟਰੀਬਿਊਟ ਕਰਨ ਦਾ ਮੌਕਾ ਦਿਤਾ ਜਾਵੇ । ਆਪ ਦਾ ਫਰਜ਼ ਵੀ ਹੈ ਅਤੇ ਰਾਈਟ ਵੀ ਹੈ ਕਿ ਆਪ ਇਸ ਮਾਮਲੇ ਵਿਚ ਆਪੋਜੀ- ਸ਼ਨ ਨੂੰ ਕਨਫੀਡੈਂਸ ਵਿਚ ਲਉ । ਸਾਨੂੰ ਮੌਕਾ ਦਿਉ । ਕੋਈ ਡੇਟ ਅਗਲੇ ਹਫਤੇ ਫਿਕਸ ਕਰ ਲਉ ਤਾਂ ਠੀਕ ਹੋਵੇਗਾ । ਆਮ ਤੌਰ ਤੇ ਸੈਕੰਡ ਸਿਟਿੰਗ ਨਹੀਂ ਕੀਤੀ ਜਾਂਦੀ । ਅਗਰ ਕੀਤੀ ਜਾਂਦੀ ਹੈ ਤਾਂ ਇਸ ਦਾ ਫੈਸਲਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਹੀ ਕੀਤਾ ਜਾਂਦਾ ਹੈ । ਅਗਰ ਆਪ ਇਸ ਤਰ੍ਹਾਂ ਸੈਕੰਡ ਸਿਟਿੰਗ ਕਰੋਗੇ ਤਾਂ ਉਸ ਦਾ ਦਰਅਸਲ ਛੁਪਿਆ ਹੋਇਆ ਮਤਲਬ ਇਹ ਹੋਵੇਗਾ ਕਿ ਇਸ ਬਹਿਸ ਵਿਚ ਸਾਡੇ ਮੈਂਬਰ ਹਿੱਸਾ ਨਹੀਂ ਲੈ ਸਕਣਗੇ । (ਵਿਘਨ) ਇਹ ਇਸ ਲਈ ਕੀਤੀ ਜਾ ਰਹੀ ਹੈ ਕਿ ਅਸੀਂ ਇਸ ਵਿਚ ਹਿੱਸਾ ਨਾ ਲੈ ਸਕੀਏ । ਸਾਡਾ ਐਨੂਅਲ ਸੈਸ਼ਨ ਫਰੀਦਾਬਾਦ ਵਿਚ ਹੋ ਰਿਹਾ ਹੈ, ਸਾਡਾ ਉਥੇ ਜਾਣਾ ਜ਼ਰੂਰੀ ਹੈ । ਫਿਰ ਫ਼੍ਰਾਈਡੇ ਨੂੰ ਕਦੇ ਸੈਕੰਡ ਸਿਟਿੰਗ ਨਹੀਂ ਹੋਈ, ਸਗੋਂ ਆਮ ਤੌਰ ਤੇ ਜਲਦੀ ਸੈਸ਼ਨ ਖਤਮ ਹੋ ਜਾਂਦਾ ਹੈ ਤਾਂਕਿ ਆਨਰੇਬਲ ਮੈਂਬਰਜ਼ ਆਪਣੀਆ ਕਮਿਟਮੈਂਟਸ ਪੂਰੀਆਂ ਕਰ ਲੈਣ । ਸੋ ਬੇਨਤੀ ਹੈ...(ਵਿਘਨ) ਆਪ ਸਾਡੇ ਤੇ ਕਿਰਪਾ ਕਰੋ ਧਕਾ ਨਾ ਕਰੋ । ਅਗਰ ਸਾਨੂੰ ਅਜ ਸੈਕੰਡ ਸਿਟਿੰਗ ਤੇ ਮਜਬੂਰ ਕਰੋਗੇ ਤਾਂ ਮੈਂ ਸਮਝਾਂਗਾ ਕਿ ਆਪ ਦਾ ਐਟੀਚਯੂਡ ਚੰਗਾ ਨਹੀਂ ਹੈ ।

**Mr. Speaker** Rule 65 (3) reads :—

> If leave is granted under sub- Rule (2), the speaker may after considering the state of business in the Assembly, allot a day or days or part of a day for the discussion of the motion"

**ਕੈਪਟਨ ਰਤਨ ਸਿੰਘ :** ਠੀਕ ਹੈ ਇਸ ਵਿਚ ਕੀ ਹੈ, ਲਫਜ਼ 'ਮੇ' ਹੈ 'ਸ਼ੈਲ' ਤਾਂ ਨਹੀਂ ਹੈ ।

**Mr. Speaker :** Please take your seat.

**ਕੈਪਟਨ ਰਤਨ ਸਿੰਘ :** ਆਪ ਦਾ ਹੁਕਮ ਤਾਂ ਮੰਨਾਂਗੇ ਲੇਕਿਨ ਇਹ ਸਾਡੇ ਨਾਲ ਅਨਨੇਸੈ- ਸ਼ਰੀਲੀ ਧੱਕਾ ਹੈ, ਇਹ ਠੀਕ ਨਹੀਂ ਹੋਵੇਗਾ, ਇਹ ਕੋਈ ਡਿਸ ਆਰਡੀਨਰੀ ਮੋਸ਼ਨ ਨਹੀਂ ਹੈ ।

ਤੁਸੀਂ ਸਪੀਕਰ ਸਾਹਿਬ ਪ੍ਰਿਵਿਲਿਜ ਮੋਸ਼ਨ ਨਹੀਂ ਲਿਆਣ ਦਿਤੀ ਅਤੇ ਇਹ ਹੁਕਮ ਕੀਤਾ ਕਿ ਸਬਸਟਾਨਟਿਵ ਮੋਸ਼ਨ ਲਿਆਂਦੀ ਜਾਵੇ । ਅਸੀਂ ਲੈ ਆਏ ਅਤੇ ਉਸ ਦੀ ਲੀਵ ਨੂੰ ਹਾਊਸ ਨੇ ਗਰਾਂਟ ਕਰ ਦਿਤਾ ਹੁਣ ਤੁਸੀਂ ..(ਵਿਘਨ, ਸ਼ੋਰ)

**ਸ਼੍ਰੀ ਸਪੀਕਰ :** ਜਿਥੋਂ ਤਕ ਮੇਰਾ ਸਬੰਧ ਹੈ ਕੈਪਟਨ ਸਾਹਿਬ ਨੂੰ ਕੋਈ ਗਲਤ ਫਹਿਮੀ ਹੈ । ਮੈਂ ਤਾਂ ਇਸ ਮੋਸ਼ਨ ਦੀ ਡਿਸਕਸ਼ਨ ਲਈ ਅਰਲੀਐਸਟ ਅਪਰਚੂਨਿਟੀ ਦਿਤੀ ਹੈ ਇਸ ਮੋਸ਼ਨ ਨੂੰ ਡਿਸਕਸ ਕਰਨ ਦੀ (ਪ੍ਰਸੰਸਾ) (ਵਿਘਨ, ਸ਼ੋਰ)

(So far as I am concerned Captain Sahib is labouring under some misunderstanding. I have given the earliest opportunity to discuss this No-Confidence Motion.)

**Mr. Speaker :** No more discussion please.

(interruptions, noise in the House.)

**Mr. Speaker :** Order please. No interruptions.

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ ਇਹ ਸਾਡੇ ਨਾਲ ਧੱਕਾ ਕੀਤਾ ਜਾ ਰਿਹਾ ਹੈ (ਵਿਘਨ, ਸ਼ੋਰ)

**ਸ਼੍ਰੀ ਸਪੀਕਰ :** ਇਹ ਵੀ ਧੱਕਾ ਹੈ ਕਿ ਜਲਦੀ ਤੋਂ ਜਲਦੀ ਇਸ ਮੋਸ਼ਨ ਨੂੰ ਡਿਸਕਸ ਕਰਨ ਲਈ ਟਾਈਮ ਦਿਤਾ ਜਾਵੇ ? (ਵਿਘਨ)

(Addressing Sardar Gurbanta Singh : Is it unfair that I have allowed you to discuss this motion at the earliest opportunity.)

**ਸਰਦਾਰ ਗੁਰਬੰਤਾ ਸਿੰਘ :** ਇਸ ਮੋਸ਼ਨ ਤੇ ਬਹਿਸ ਕਰਨ ਲਈ ਘਟ ਤੋਂ ਘਟ ਦੋ ਦਿਨ ਚਾਹੀਦੇ ਹਨ । (ਵਿਘਨ)

(Interruptions and noise in the House.)

**Mr. Speaker :** No interruptions please. Order please.

**ਮੁੱਖ ਮੰਤਰੀ :** ਸਪੀਕਰ ਸਾਹਿਬ ਮੈਂ ਵੀ ਇਸ ਪੁਆਇੰਟ ਤੇ ਬੋਲਣਾ ਚਾਹੁੰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਜਨੈਸ ਐਡਵਾਇਜ਼ਰੀ ਕਮੇਟੀ ਮਿਲੀ ਸੀ ਉਸ ਨੇ ਇਸ ਸਾਰੇ ਸੈਸ਼ਨ ਦੇ ਕੰਮ ਨੂੰ ਵੇਖਿਆ ਅਤੇ ਫੈਸਲਾ ਕੀਤਾ ਕਿ 25 ਤਾਰੀਖ ਨੂੰ ਸੈਸ਼ਨ ਨੇ ਉਠ ਜਾਣਾ ਹੈ । ਕਲ ਸਾਇਨੇ ਡਾਇ ਦੀ ਮੋਸ਼ਨ ਦਾ ਨੋਟਿਸ ਦਿਤਾ ਗਿਆ ਸੀ । ਦੋ ਮਹੀਨੇ ਦੇ ਕਰੀਬ ਇਸ ਹਾਊਸ ਨੂੰ ਚਲਦਿਆਂ ਹੋ ਗਿਆ ਹੈ ਪਹਿਲਾਂ ਇਹ ਕਾਨਫੀਡੈਂਸ ਦੀ ਮੋਸ਼ਨ ਨਹੀਂ ਲਿਆਏ । ਹੁਣ ਮੇਰੇ ਸਾਇਨੇ ਡਾਇ ਦੇ ਨੋਟਿਸ ਦੇ ਆਣ ਤੋਂ ਬਾਦ ਦੇ ਦਿਤੀ । ਜੋ ਤੁਸੀਂ ਕੀਤਾ ਹੈ ਠੀਕ ਫੈਸਲਾ ਦਿਤਾ ਹੈ ਕਿ ਅਜ ਸ਼ਾਮ ਦੀ ਮੀਟਿੰਗ ਰਖ ਲੈਣ ਤਾਂ ਕਿ ਜਿਹੜੀ ਗੱਲਾ ਬਾਰੀ ਇਨ੍ਹਾਂ ਕਰਨੀ ਹੈ ਕਰ ਲੈਣ । ਜੇ ਕਰ ਇਹ ਚਾਹੁੰਦੇ ਹਨ ਕਿ ਟਾਈਮ ਘਟ ਹੈ ਤਾਂ ਅਸੀਂ ਸਾਰੀ ਰਾਤ ਬੈਠਣ ਨੂੰ ਤਿਆਰ ਹਾਂ ਤਾਂ ਕਿ ਜੋ ਇਨ੍ਹਾਂ ਦਾ ਜੀ ਕਰਦਾ ਹੈ ਕਹਿ ਲੈਣ (ਪ੍ਰਸੰਸਾ) ਤੇ ਜੇਕਰ (ਪ੍ਰਸ਼ੰਸਾ) (ਵਿਘਨ, ਸ਼ੋਰ) ਇਨ੍ਹਾਂ ਨੇ ਵਾਕ ਆਊਟ ਕਰਨ ਦਾ ਮਨ ਬਣਾਇਆ ਹੋਇਆ ਹੈ ਤਾਂ ਮੈਂ ਕਹਿ ਨਹੀਂ ਸਕਦਾ (ਵਿਘਨ) ।

**ਕੈਪਟਨ ਰਤਨ ਸਿੰਘ :** ਅਸੀਂ ਵਾਕ ਆਊਟ ਬਿਲਕੁਲ ਨਹੀਂ ਕਰਨਾ ।

ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਇਹ ਔਬਜ਼ਰਵ ਕੀਤਾ ਹੈ...(ਵਿਘਨ)

**ਸਰਦਾਰ ਸੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ (ਵਿਘਨ)

(ਅਪੋਜ਼ੀਸ਼ਨ ਵਲੋਂ ਆਵਾਜਾਂ : ਵਿਕਾਊ ਮਾਲ ਬੈਠ ਜਾਉ) (ਸ਼ੋਰ) (ਵਿਘਨ)

**Sardar Sant Singh :** On a point of order, Sir ———

(Interruptions and Noise in the House)

**Mr. Speaker :** I have already called upon hon. Member Captain Rattan Singh.

**ਕੈਪਟਨ ਰਤਨ ਸਿਘ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਹੁਣੇ ਹੀ ਕੁਝ ਆਬਜ਼ਰਵੇਸ਼ਨਜ਼ ਕੀਤੀਆਂ ਹਨ ਅਤੇ ਬੜੀ ਫਰਾਖ਼ ਦਿਲੀ ਵਿਖਾਈ ਹੈ ਇਹ ਕਹਿ ਕੇ ਅਸੀਂ ਅਜ ਸਾਰਾ ਦਿਨ ਤੇ ਸਾਰੀ ਰਾਤ ਬੈਠਣ ਨੂੰ ਤਿਆਰ ਹਾਂ ਮੈਂ ਇਸ ਦੇ ਬਾਰੇ ਵਿਚ ਇਨ੍ਹਾਂ ਨੂੰ ਇਹ ਗਲ ਚੇਤੇ ਕਰਾਣਾ ਚਾਹੁੰਦਾ ਹਾਂ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਜਦ ਪਿਛਲੀ ਵੇਰ ਮੀਟਿੰਗ ਹੋਈ ਤਾਂ ਵੀ ਇਹ ਕਿਹਾ ਗਿਆ ਸੀ ਕਿ ਟੀਚਰਾਂ ਦਾ ਬਿਲ ਲਿਆਣਾ ਚਾਹੀਦਾ ਹੈ ਅਤੇ ਇਸ ਲਈ ਟਾਇਮ ਰਖਿਆ ਗਿਆ ਉਸ ਵਕਤ ਨੋ ਕਾਨਫੀਡੈਂਸ ਮੋਸ਼ਨ ਲਿਆਣ ਦਾ ਖਿਆਲ ਨਹੀਂ ਸੀ ਪਰ ਕਲ ਇਨ੍ਹਾਂ ਨੇ ਇਸ ਤਰਾਂ ਦੇ ਹਾਲਾਤ ਪੈਦਾ ਕਰ ਦਿਤੇ ਅਤੇ ਅਸਾਨੂੰ ਮਜਬੂਰ ਕਰ ਦਿਤਾ। ਬਿਜਲੀ ਦੇ ਐਸ.ਡੀ.ਓ. ਨਾਲ ਜੋ ਵਾਕਿਆ ਹੋਇਆ ਅਤੇ ਜਿਹੜੀ ਲਾ ਐਂਡ ਆਰਡਰ ਦੀ ਹਾਲਤ ਖਰਾਬ ਹੋ ਰਹੀ ਹੈ ਇਸ ਤੇ ਅਸਾਨੂੰ ਮਜਬੂਰ ਹੋ ਕੇ ਇਹ ਮੋਸ਼ਨ ਲਿਆਣੀ ਪਈ। ਬਾਕੀ ਇਨਾਂ ਨੇ ਕਿਹਾ ਹੈ ਕਿ ਸਾਡਾ ਕੋਈ ਵਾਕ ਆਊਟ ਕਰਨ ਦਾ ਵਿਚਾਰ ਹੈ ਇਹ ਠੀਕ ਨਹੀਂ। ਸਾਡਾ ਕੋਈ ਖਿਆਲ ਵਾਕ ਆਊਟ ਕਰਨ ਦਾ ਨਹੀਂ ਤੇ ਨਾ ਹੀ ਅਸੀਂ ਅਜ ਵਾਕ ਆਊਟ ਕਰਨਾ ਹੈ (ਅਪੋਜ਼ੀਸ਼ਨ ਵਲੋਂ ਪ੍ਰਸ਼ੰਸਾ) (ਵਿਘਨ) ਸ਼ੋਰ

**ਅਵਾਜ਼ਾਂ :** ਕੀ ਇਹ ਪੁਆਇੰਟ ਆਫ ਆਰਡਰ ਹੈ ? (ਵਿਘਨ, ਸ਼ੋਰ)

**ਕੈਪਟਨ ਰਤਨ ਸਿੰਘ :** ਮੈਂ ਤਾਂ ਆਬਜ਼ਰਵੇਸ਼ਨਜ਼ ਕਰ ਰਿਹਾ ਸਾਂ (ਵਿਘਨ, ਸ਼ੋਰ)

---

## Privilege Motion

**Mr. Speaker :** I have just now received notice of a Privilege Motion from Comrade Satya Pal Dang, MLA., which reads as follows—

> The Finance Minister has committed a breach of privilege of the House by not announcing the decision of the Government regarding the Report of the Municipal Pay Committee in the Assembly despite assurance given and announcing it only in the Upper House. The matter may be referred to the Privileges Committee.

No breach of privilege is involved in it. I have already ruled that it would be appropriate if such reports are laid before both the Houses simultaneously. I hope the Government will pay due attention to this point.

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ ਅਗੇ ਵੀ ਇਸ ਤਰਾਂ ਦੇ ਦੋ ਤਿਨ ਕੇਸ ਹੋ ਚੁਕੇ ਹਨ ਅਤੇ ਤੁਸੀਂ ਇਨ੍ਹਾਂ ਨੂੰ ਕਿਹਾ ਵੀ ਸੀ ਪਰ ਇਨ੍ਹਾਂ ਕੋਈ ਪਰਵਾਹ ਨਹੀਂ ਕੀਤੀ ਇਹ ਰੋਜ਼ ਰੋਜ਼ ਇਸ ਤਰ੍ਹਾਂ ਕਰਦੇ ਹਨ ਇਸ ਵਿਚ ਪ੍ਰਿਵਿਲਿਜ ਇਨਵਾਲਵਡ ਹੁੰਦਾ ਹੈ ਇਨ੍ਹਾਂ ਨੂੰ ਕਿਹਾ ਜਾਵੇ ਕਿ ਇਸ ਤਰ੍ਹਾਂ ਨਾ ਕਰਿਆ ਕਰਨ। (ਵਿਘਨ ਸ਼ੋਰ)

**(Interruptions and Noise in the House)**

## Motion Regarding the Appointment of an Adhoc Committee

**Mr. Speaker :** I call upon the hon. Member Sardar Balwant Singh to move his motion.

(Interruptions and Noise).

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਫੈਸਲਾ ਨਹੀਂ ਹੋਇਆ ਜਿਹੜੀ ਮੋਸ਼ਨ ਦਿਤੀ ਗਈ ਹੈ ਉਸ ਨੂੰ ਰੂਲਜ਼ ਦੇ ਅੰਡਰ ਡਿਸਕਸ ਨਹੀਂ ਕੀਤਾ ਜਾ ਸਕਦਾ ਕਿਉਂ ਕਿ ਉਸ ਦਾ ਨੋਟਿਸ ਨਹੀਂ ਸਾਨੂੰ ਮਿਲਿਆ । ਮੈਂਬਰਾਂ ਨੂੰ ਇਸ ਮੋਸ਼ਨ ਦਾ ਨੋਟਿਸ ਜਾਣਾ ਚਾਹੀਦਾ ਹੈ ਇਸ ਲਈ ਸਪੀਕਰ ਸਾਹਿਬ ਮੈਂ ਆਪ ਪਾਸ ਗੁਜ਼ਾਰਿਸ਼ ਕਰਾਂਗਾ ਕਿ ਮੈਂਬਰਾਂ ਦੇ ਹਕਾਂ ਨੂੰ ਤੁਸੀਂ ਪ੍ਰੋਟੈਕਸ਼ਨ ਦੇਣੀ ਹੈ (ਵਿਘਨ, ਸ਼ੋਰ)

**ਸਰਦਾਰ ਸੰਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । (ਵਿਘਨ, ਸ਼ੋਰ)

**ਚੌਧਰੀ ਤੁਲਸੀ ਰਾਮ ਚੌਹਾਨ :** 2 ਲਖ ਰੁਪਿਆ ਲੈ ਕੇ ਤੂੰ ਉਧਰ ਚਲਾ ਗਿਆ ਹੈਂ (ਵਿਘਨ, ਬਹੁਤ ਸ਼ੋਰ)

**ਅਵਾਜ਼ :** ਮੈ ਤੈਨੂੰ ਦਸਦਾ ਹਾਂ (ਵਿਘਨ)

**Mr. Speaker :** Order please.

(Interruptions, noise.)

**ਸਰਦਾਰ ਸੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਗਲ ਇਨ੍ਹਾਂ ਦੀ ਖਤਮ ਹੋ ਗਈ ਹੈ ਨਾ ਤਾਂ ਕੋਟੇ ਰਹੇ ਹਨ ਤੇ ਨਾ ਹੀ ਪਰਮਿਟ ਰਹੇ ਹਨ ਤੇ ਨਾ ਇਹ ਆਪਣੇ ਰਿਸ਼ਤੇਦਾਰਾਂ ਨੂੰ ਨਜਾਇਜ਼ ਕਰਜ਼ੇ ਦੇ ਸਕਦੇ ਹਨ (ਵਿਘਨ) (ਸ਼ੋਰ) ਹੁਣ ਤਾਂ ਇਨ੍ਹਾਂ ਨੂੰ ਆਪਣੀਆਂ ਦਿਹਾੜੀਆਂ ਦੀ ਪਈ ਹੈ ਕਿ 25 ਰੁਪਏ ਰੋਜ਼ ਦਾ ਅਲਾਊਂਸ ਨਾ ਮਾਰਿਆ ਜਾਵੇ (ਵਿਘਨ, ਬਹੁਤ ਸ਼ੋਰ) ਇਸ ਲਈ ਇਹ ਜ਼ਿੱਦ ਕਰ ਰਹੇ ਹਨ ਕਿ ਸੋਮਵਾਰ ਦੀ ਸਿਟਿੰਗ ਕਰ ਲਈ ਜਾਵੇ । ਜੇਕਰ ਇਨ੍ਹਾਂ ਦਿਹਾੜੀਆਂ ਹੀ ਲੈਣੀਆਂ ਹਨ ਤਾਂ ਮੇਰੀ ਜ਼ਮੀਨ ਤੇ ਚਲ ਕੇ ਕਣਕ ਦੀ ਵਾਢੀ ਕਰ ਦੇਣ ਤੇ 25 ਰੁਪਏ ਦਿਹਾੜੀ ਲੈ ਲੈਣ । (ਵਿਘਨ) (ਹਾਸਾ) (ਬਹੁਤ ਸ਼ੋਰ) ਇਹ ਮਹਿਜ..... (ਵਿਘਨ)

**Mr. Speaker :** Please take your seat.

(interruption, noise.)

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਬੇਨਤੀ ਇਹ ਹੈ ਕਿ ਮੇਰਾ ਪੁਆਇੰਟ ਆਫ ਆਰਡਰ ਰੂਲ 112 (2) ਦੇ ਹੇਠਾਂ ਹੈ । ਪਿਛਲੇ ਪੈਂਡਿੰਗ ਬਿਜ਼ਨਸ ਬਾਰੇ ਮੈਂ ਆਪ ਦਾ ਧਿਆਨ ਦਿਵਾਣਾ ਚਾਹੁੰਦਾ ਹਾਂ । ਪਹਿਲੀ ਗਲ ਤਾਂ ਇਹ ਹੈ ਕਿ ਸੀ.ਐਮ. ਸਾਹਿਬ ਨੇ ਇਸ ਹਾਊਸ ਵਿਚ ਕਿਹਾ ਸੀ ਕਿ ਫਿਰੋਜ਼ਪੁਰ ਜੇਲ੍ਹ ਦੇ ਕੈਦੀਆਂ ਦੀਆਂ ਮੰਗਾਂ ਨੂੰ ਹਾਊਸ ਦੀ ਟੇਬਲ ਤੇ ਲੇ ਕੀਤਾ ਜਾਵੇਗਾ ਜਿਹੜਾ ਅਜ ਤਕ ਨਹੀਂ ਕੀਤਾ ਗਿਆ । ਇਸ ਦੇ ਬਾਰੇ ਵਿਚ ਕੀ ਪੋਜ਼ੀਸ਼ਨ ਹੈ, ਕੀ ਅਜ ਰਖ ਦਿਤੀਆਂ ਜਾਣਗੀਆਂ ਕਿਉਂਕਿ ਇਨ੍ਹਾਂ ਨੇ ਅਸ਼ੋਰੰਸ ਦਿਤੀ ਸੀ ।

ਦੂਜਾ ਇਹ ਕਿ ਫਿਰੋਜ਼ਪੁਰ ਜੇਲ ਦੀ ਹਾਲਤ ਬਾਰੇ ਸੀ. ਐਮ ਸਾਹਿਬ ਨੇ ਤਕਰੀਰ ਕਰਦਿਆਂ ਇਹ ਕਿਹਾ ਸੀ ਕਿ ਸਦਨ ਵਿਚ ਜਿਨੇ ਪਾਰਟੀ ਲੀਡਰ ਹਨ ਉਨ੍ਹਾਂ ਨੂੰ ਜੇਲ ਦੇ ਹਾਲਾਤ ਵਿਚ ਜਾਇਜ਼ਾ ਲੈਣ ਲਈ ਭੇਜ ਦਿਤਾ ਜਾਵੇਗਾ, ਕਮਯੂਨਿਸਟ ਪਾਰਟੀ ਕਮਯੂਨਿਸਟ ਮਾਰਕਸਿਸਟ, ਪੀ.ਐਸ. ਪੀ. ਐਸ. ਐਸ. ਪੀ ਅਤੇ ਬਾਕੀ ਪਾਰਟੀਆਂ ਦੇ ਲੀਡਰਾਂ ਨੂੰ ਜੇਲ੍ਹ ਵਿਚ ਜਾ ਕੇ ਹਾਲਾਤ ਵੇਖਣ ਲਈ ਸੀ ਐਮ ਸਾਹਿਬ ਨੇ ਆਫਰ ਕੀਤੀ ਸੀ ਅਤੇ ਅਸੀਂ ਇਸ ਆਫਰ ਨੂੰ ਮੰਨ ਕੇ ਇਨ੍ਹਾਂ ਨੂੰ

[ਕਾਮਰੇਡ ਸਤਪਾਲ ਡਾਂਗ]

ਲਿਖਿਆ ਸੀ ਕਿ ਅਸੀਂ ਜਾਣਾ ਚਾਹਾਂਗੇ ਪਰ ਉਸ ਦਾ ਕੋਈ ਜਵਾਬ ਸੀ. ਐਮ ਸਾਹਿਬ ਵਲੋਂ ਨਹੀਂ ਮਿਲਿਆ ਹੈ, ਇਨ੍ਹਾਂ ਦੀ ਫੇਟ ਦਾ ਸਾਨੂੰ ਜਿਸ ਪੀਰਅਡ ਤੱਕ ਇਹ ਸਦਨ ਚਲਦਾ ਹੈ ਇਸ ਦੇ ਅੰਦਰ ਅੰਦਰ ਪਤਾ ਲੱਗਣਾ ਚਾਹੀਦਾ ਹੈ।

**ਮੁੱਖ ਮੰਤਰੀ :** ਜਿਥੋਂ ਤੱਕ ਇਨ੍ਹਾਂ ਦੀਆਂ ਮੰਗਾਂ ਦਾ ਸਵਾਲ ਹੈ, ਮੈਂ ਆਪਣੇ ਆਫਿਸ ਵਿਚ ਨੋਟ ਭੇਜਿਆ ਹੈ. ਇਨ੍ਹਾਂ ਦਾ ਜਵਾਬ ਮੈਂ ਦੂਸਰੇ ਸੈਸ਼ਨ ਦੇ ਵਿਚ ਦੇਵਾਂਗਾ।

ਜਿਥੋਂ ਤੱਕ ਉਨ੍ਹਾਂ ਨੇ ਜੇਲ੍ਹ ਜਾਣ ਦੀ ਇਜਾਜ਼ਤ ਮੰਗੀ ਹੈ, ਜੇ ਉਨ੍ਹਾਂ ਦੀ ਜੇਲ੍ਹ ਜਾਣ ਦੀ ਖ਼ਾਹਸ਼ ਹੈ ਮੈਂ ਜਲਦੀ ਭੇਜ ਦਿੰਦਾ ਹਾਂ (ਹਾਸਾ)। ਇਕ ਉਨ੍ਹਾਂ ਨੇ ਇਹ ਡੀਮਾਂਡ ਕੀਤੀ ਹੈ ਕਿ ਕੈਦੀਆਂ ਨੂੰ ਮਿਲਣ ਦੀ ਇਜਾਜ਼ਤ ਦਿੱਤੀ ਜਾਵੇ। ਇਸ ਸਬੰਧ ਵਿਚ ਮੈਂ ਡੀਪਾਰਟਮੈਂਟ ਨੂੰ ਲਿਖ ਕੇ ਭੇਜਿਆ ਹੈ ਕਿ ਰੂਲ ਕਿਸ ਤਰਾਂ ਇਜਾਜ਼ਤ ਦਿੰਦੇ ਹਨ, ਉਨ੍ਹਾਂ ਦੇ ਮੁਤਾਬਿਕ ਹੀ ਗੱਲ ਕੀਤੀ ਜਾਵੇਗੀ। ਜਿਥੋਂ ਤੱਕ ਇਨਕੁਆਇਰੀ ਦਾ ਸਵਾਲ ਹੈ, ਏਥੇ ਕਈ ਆਨਰੇਬਲ ਮੈਂਬਰਜ਼ ਨੇ ਕਿਹਾ ਕਿ ਜੁਡੀਸ਼ਲ ਇਨਕੁਆਇਰੀ ਹੋਵੇ, ਮੈਂ ਕਹਿੰਦਾ ਹਾਂ ਅਜੇ ਤਾਂ ਕਮਿਸ਼ਨਰ ਇਨਕੁਆਇਰੀ ਕਰ ਰਿਹਾ ਹੈ, ਤੁਸੀਂ ਵੇਖੋ ਕਿਵੇਂ ਰਿਪੋਰਟ ਹੁੰਦੀ ਹੈ, ਇਹ ਇਨਕੁਆਇਰੀ ਫੇਰ ਵੀ ਜੇ ਤੱਸਲੀ ਬਖ਼ਸ਼ ਰਿਪੋਰਟ ਨਾ ਹੋਵੇ, ਕਰਵਾਈ ਜਾ ਸਕਦੀ ਹੈ, ਜੇਲ੍ਹ ਜਾਣ ਵਾਲੀ ਗਲ ਦਾ ਮਤਲਬ ਹੋਰ ਕੋਈ ਨਾ ਕਢਿਆ ਜਾਵੇ ਮੇਰਾ ਭਾਵ ਇਹ ਸੀ ਕਿ ਜਿਵੇਂ ਰੂਲ ਇਜਾਜ਼ਤ ਦੇਣਗੇ ਅਸੀਂ ਉਸ ਤਰ੍ਹਾਂ ਕਰਾਂਗੇ ਅਜੇ ਡੀਪਾਰਟਮੈਂਟ ਤੋਂ ਪੁਛ ਕੀਤੀ ਹੈ।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਏਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਉਥੇ ਇਨਕੁਆਇਰੀ ਹੋ ਰਹੀ ਹੈ, ਤੁਸੀਂ ਜਾਕੇ ਨਾਲੇ ਗਵਾਹੀਆਂ ਦਿਓ, ਨਾਲੇਂ ਮੌਕੇ ਤੇ ਦੇਖ ਲਓ... ...

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is not a point of order.)

**ਕਾਮਰੇਡ ਸਤਪਾਲ ਡਾਂਗ :** ਤੁਸੀਂ ਰੀਕਾਰਡ ਦੇ ਮੁਤਾਬਿਕ ਦੇਖ ਲਓ ਉਸ ਦਿਨ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਜਾਂ ਨਹੀਂ ਕਿਹਾ ਸੀ। ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜੁਡੀਸ਼ਲ ਇਨਕੁਆਇਰੀ ਨਹੀਂ ਕਰਨੀ। ਹਾਂ ਇਹ ਜ਼ਰੂਰ ਉਨ੍ਹਾਂ ਨੇ ਬਾਰ ਬਾਰ ਕਿਹਾ ਕਿ ਜਾਕੇ ਗਵਾਹੀਆਂ ਦੇਉ, ਸਾਨੂੰ ਪਤਾ ਹੈ ਕਿ ਇਕ ਕਮਿਸ਼ਨ ਦੀ ਕਿਸ ਤਰਾਂ ਦੀ ਇਨਕੁਆਇਰੀ ਹੋ ਸਕਦੀ ਹੈ। ਹੁਣ ਕਮ ਅਜ਼ ਕਮ ਸਾਨੂੰ ਇਹ ਤਾਂ ਦੱਸਿਆ ਜਾਵੇ, ਕਿ ਇਹ ਇਨਕੁਆਇਰੀ ਮੁਕੰਮਲ ਹੋ ਵੀ ਗਈ ਹੈ ਯਾ ਨਹੀਂ।

**ਸਰਦਾਰ ਨਰਿੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ, ਮੈਂ ਮੁੱਖ ਮੰਤਰੀ ਜੀ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਕਾਲ ਅਟੈਂਨਸ਼ਨ ਮੋਸ਼ਨਜ਼ ਸਰਕਾਰ ਵਲੋਂ ਐਡਮਿਟ ਹੋਈਆਂ ਹਨ, ਪਰ ਜਦੋਂ ਤੱਕ ਉਨ੍ਹਾਂ ਦੇ ਜਵਾਬ ਇਸ ਹਾਊਸ ਦੇ ਵਿਚ ਬਾਕਾਇਦਾ ਆ ਨਹੀਂ ਜਾਂਦੇ ਅਸੀਂ ਆਪਣਾ ਇਕ ਇਕ ਸਵਾਲ ਵੀ ਨਹੀਂ ਕਰ ਸਕਦੇ ਉਨ੍ਹਾਂ ਵਿਚ ਬਹੁਤ ਸਾਰੀਆਂ ਮੋਸ਼ਨਾਂ ਐਸੀਆਂ ਹਨ ਜਿਹੜੀਆਂ ਕਿ ਬਹੁਤ ਹੀ ਜ਼ਿਆਦਾ ਅਹਿਮੀਅਤ ਰੱਖਦੀਆਂ ਹਨ।

ਇਹ ਟਪਲਾ ਦੇਣ ਵਾਲੀ ਗੱਲ ਹੈ ਜੇ ਉਨ੍ਹਾਂ ਦੇ ਜਵਾਬ ਇਸ ਹਾਊਸ ਵਿਚ ਅੱਜ ਨਹੀਂ ਆਉਂਦੇ ਅਸੀਂ ਕੋਈ ਸਵਾਲ ਨਹੀਂ ਕਰ ਸਕਦੇ ।

**ਮੁੱਖ ਮੰਤਰੀ :** ਇਹ ਜਵਾਬ ਤੁਹਾਡੇ ਘਰ ਪਹੁੰਚ ਜਾਣਗੇ, ਮੇਰੇ ਤੋਂ ਘਰੋਂ ਆਕੇ ਪੁਛ ਲੈਣਾ । (ਹਾਸਾ)

**चौधरी बलबीर सिंह :** व्यवस्था का प्रश्न । अध्यक्ष महोदय मेरा व्यवस्था का प्रश्न यह है, कि चीफ मिनिस्टर साहिब ने कहा है कि वह कैदियों के मुताल्लिक रूल्ज़ वगैरा देखेंगे । मैं यह पूछना चाहता हूं कि जब इस हाऊस के मैंबर जाना चाहते हैं तो इसके मुताल्लिक तो यह कहते हैं कि रूल्ज़ देखेंगे, मगर वहां सरदार गुरचरन सिंह जो इस हाऊस के मैंबर भी नहीं है उनको किन रूल्ज़ के मुताबिक फिरोज़पुर भेजा गया है । अगर रूल्ज़ एक के लिए हैं तो क्या दूसरों के लिये नहीं हो सकते । यह इस मामला को रूल्ज़ के बहाने ईवेड करना चाहते हैं ।

**श्री अध्यक्ष :** आप तशरीफ रखें । इस मामले पर अब काफी बहस हो चुकी है । This is no point of order. (The hon. Member may please resume his seat. This is no point of Order ; the matter has already been discussed at length.)

**ਸਰਦਾਰ ਕਿਰਪਾਲ ਸਿੰਘ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਕਈ ਤਰਾਂ ਦੇ ਸਟੇਟਮੈਂਟ ਦਿੱਤੇ ਹਨ, ਮੁਖਤਲਿਫ ਪਾਰਟੀ ਲੀਡਰਜ਼ ਨਾਲ ਵੀ ਇਨ੍ਹਾਂ ਦੀ ਜਦੋਂ ਗੱਲ ਹੋਈ ਤਾਂ ਕਿਹਾ ਕਿ ਉਹ ਵੇਖਣਾ ਚਾਹੁਣ ਤਾਂ ਜੇਲ੍ਹ ਜਾਕੇ ਵੇਖ ਸਕਦੇ ਹਨ ਹੁਣ ਕਹਿੰਦੇ ਹਨ ਕਿ ਗੁਆਹੀ ਦੇ ਸਕਦੇ ਹਨ । ਦੂਸਰੇ ਪਾਸੇ ਇਹ ਕਿਹਾ ਹੈ ਕਿ ਡੀਪਾਰਟਮੈਂਟ ਦੇ ਰੂਲਜ਼ ਮੰਗਵਾਏ ਹਨ । ਮੈਂ ਆਪਦੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਹਾਂ ਮੁਖਤਲਿਫ ਸਟੇਟਮੈਂਟਾਂ ਵਿਚੋਂ ਕਿਹੜਾ ਦਰੁਸਤ ਹੈ ?

**No Confidence Motion Under Rule 65 (Contd.)**

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੇਵਿਸਾਹੀ ਦਾ ਮਤਾ ਜਿਹੜਾ ਰੱਖਿਆ ਹੈ, ਅਸੀਂ ਸਮਝਦੇ ਹਾਂ ਕਿ ਇਹ ਇਕ ਪਪਟ ਗਵਰਮੈਂਟ ਹੈ .. (ਵਿਘਨ—ਸ਼ੋਰ)

**ਸ੍ਰੀ ਸਪੀਕਰ :** ਇਸ ਤਰਾਂ ਦਾ ਇਕ ਮੋਸ਼ਨ ਹਰਿਆਣਾ ਅਸੈਂਬਲੀ ਦਾ ਜਦੋਂ ਪਿਛੇ ਜੇਹੇ ਸੈਸ਼ਨ ਚਲ ਰਿਹਾ ਸੀ ਆਇਆ ਸੀ ਅਤੇ ਉਹ short notice ਤੇ discuss ਹੋਇਆ ਸੀ । ਬਹੁਤੇ ਕਰਕੇ ਮਨਿਸਟਰੀ ਦਾ ਕੰਡਕਟ ਸਾਹਮਣੇ ਲਿਆਣ ਲਈ ਇਹ ਡਿਸਕਸ਼ਨ ਹੋਇਆ ਕਰਦੀ ਹੈ ਮੈਂ ਤੁਹਾਨੂੰ ਬਹੁਤ ਜਲਦੀ discussion ਕਰਨ ਲਈ opportunity ਦਿਤੀ ਹੈ (ਸ਼ੋਰ) ਪਰ ਜੇ ਤੁਸੀਂ ਹੀ ਕੋਆਪਰੇਟ ਨਹੀਂ ਕਰਦੇ ਤਾਂ ਮੈਂ ਕੀ ਕਰ ਸਕਦਾ ਹਾਂ (ਸ਼ੋਰ) (A similar motion was moved in the Haryana Vidhan Sabha also in one of its earlier sessions and it was discussed at a

[Mr. Speaker]

short notice. The main idea is to discuss the conduct of the Ministry (Noise) I have given the hon. Members the earliest opportunity to do so. What can I do if they do not co-operate ?)

**चौधरी बलबीर सिंह** : यह जो अविश्वास का प्रस्ताव पेश किया गया है इसका नोटिस किसी भी मैंबर को नहीं मिला। यह इस हाऊस में आया और आप ने पास कर दिया हमें टाईम मिलना चाहिये......

**Mr. Speaker :** Please see Rule 65 "if the speaker is of the opinion (Noise)

**चौधरी बलबीर सिंह** : अध्यक्ष महोदय। मैं ने अपने इस व्यवस्था के प्रश्न के द्वारा आप से दो तीन बातें अर्ज़ करनी हैं। एक तो यह कि जब भी कोई इस तरह का मोशन पेश किया जाये तो इस के लिए मैंबर्ज़ को इत्तलाह आनी चाहिये।

**Mr. Speaker :** Notice is not required.

**चौधरी बलबीर सिंह** : हमें facts में जाने के लिये बड़ा काम करना होता है काफी डाटा और डीटेल्ज़ हासिल करनी होती हैं। आप किसी और दिन बहस करवा लें। (Noise)

**ਮੁੱਖ ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਦੇ ਜਿਤਨੇ ਮੈਂਬਰ ਬਾਹਰ ਜਾਣਾ ਚਾਹੁੰਦੇ ਹਨ ਬੇਸ਼ਕ ਜਾਣ, ਮੈਂ ਇਨ੍ਹਾਂ ਨੂੰ ਗੈਰ ਹਾਜ਼ਰ ਲਿਖ ਦਿਆਂਗਾ (ਹਾਸਾ)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਜਿਥੋਂ ਤਕ ਰੂਲ 65 ਦੇ ਮੁਤਾਲਿਕ ਜਿਹੜਾ ਲੀਵ ਗਰਾਂਟ ਕਰਨ ਦਾ ਤਅਲੁਕ ਹੈ ਇਸ ਨੂੰ ਤਾਂ ਮੈਂ ਛਡਦਾ ਹਾਂ, ਕਿਉਂਕਿ ਇਹ ਗੱਲ ਤਾਂ ਹੋ ਚੁਕੀ ਹੈ। ਸਵਾਲ ਸਿਰਫ਼ ਟਾਈਮ ਫ਼ਿਕਸ ਕਰਨ ਦਾ ਹੈ। ਰੂਲ ਇਹ ਕਹਿੰਦਾ ਹੈ :—

The Speaker shall intimate the date and time after the leave has been granted. ਤੇ ਇਹ ਲੀਵ ਗਰਾਂਟ ਹੋ ਗਈ (ਵਿਘਨ) (ਸ਼ੋਰ)।

**ਸ੍ਰੀ ਸਪੀਕਰ** : ਜਦ ਰੂਲਿੰਗ ਦੇ ਦਿਤੀ ਜਾਵੇ ਤਾਂ ਉਸ ਤੇ ਬਹਿਸ ਨਹੀਂ ਹੋ ਸਕਦੀ। (No discussion can be raised after the ruling is given.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਮੈਂ ਡਿਸਕਸ਼ਨ ਨਹੀਂ ਕਰ ਰਿਹਾ ਮੈਂ ਤਾਂ ਇਹ ਅਰਜ਼ ਕਰ ਰਿਹਾ ਹਾਂ ਕਿ ਕਿਸ ਤਰੀਕੇ ਨਾਲ ਡੇ ਅਤੇ ਟਾਇਮ ਫਿਕਸ ਕੀਤਾ ਜਾਵੇ। ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿਚ ਜੋ ਕੁਝ ਹੋਇਆ ਮੈਂ ਉਹ ਦੁਹਰਾਉਣਾ ਨਹੀਂ ਚਾਹੁੰਦਾ।

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ । (The hon. Member may please resume his seat.)

**ਕੈਪਟਨ ਰਤਨ ਸਿੰਘ :** ਠੀਕ ਹੈ ਜੀ ਜੇ ਤੁਸੀਂ ਹੀ ਪਾਰਸ਼ਲ ਹੋਣਾ ਚਾਹੁੰਦੇ ਹੋ ਤਾਂ ਠੀਕ ਹੈ । (ਸ਼ੋਰ)

(Loud Noise)

**ਕਈ ਆਵਾਜ਼ਾਂ :** ਚੇਅਰ ਤੇ ਐਸਪਰਸ਼ਨ ਹੈ ਵਾਪਸ ਕਰਾਉ । ਇਹ ਲਫਜ਼ ਵਿਦਡਰਾ ਕਰਾਉ । (ਸ਼ੋਰ)

**ਸ੍ਰੀ ਸਪੀਕਰ :** ਕੈਪਟਨ ਸਾਹਬ, ਅਜ ਅਸੀਂ ਸ਼ਡੂਲ ਮੁਤਾਬਕ ਤਾਂ ਸ਼ਾਮ ਨੂੰ ਹੀ ਮੀਟ ਕਰਨਾ ਸੀ । ਪਰ ਕੌਂਸਲ ਦਾ ਸੈਸ਼ਨ ਅਜ ਨਾ ਹੋਣ ਕਰਕੇ ਸਾਨੂੰ ਵਕਤ ਮਿਲ ਗਿਆ ਹੈ ਕਿ ਅਸੀਂ ਸਵੇਰੇ ਕਰ ਲਈਏ । ਜੇ ਇਹ ਸਿਟਿੰਗ ਸ਼ਾਮ ਨੂੰ ਹੁੰਦੀ ਤਾਂ ਤੁਹਾਨੂੰ ਨੈਕਸਟ ਡੇ ਟਾਈਮ ਮਿਲਣਾ ਸੀ, ਹੁਣ ਸ਼ਾਮ ਨੂੰ ਮਿਲ ਗਿਆ ਹੈ । (Adressing Captain Rattan Singh According to schedule, the House was due to meet in the afternoon today. But there being no session of Punjab Vidhah Prishad today, we got the opportunity to meet in the morning. Had this sitting been held in the after-noon then you would have got time the next day. Now you will get, it in the afternoon.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਪੰਜਾਬ ਵਿਧਾਨ ਸਭਾ ਦੀ ਪਿਛਲੇ 17 ਸਾਲ ਦੀ ਹਿਸਟਰੀ ਵੇਖ ਲਓ ਕਦੇ ਸ਼ੁਕਰਵਾਰ ਨੂੰ ਦੋ ਸਿਟਿੰਗਜ਼ ਨਹੀਂ ਹੋਈਆਂ ......

**ਚੀਫ ਮਨਿਸਟਰ :** ਇਹ ਵੀ ਕਦੇ ਨਹੀਂ ਹੋਇਆ ਕਿ ਜਾਣ ਵਾਲੇ ਦਿਨ ਨੋ—ਕਾਨਫੀਡੈਂਸ ਮੋਸ਼ਨ ਦਿਤਾ ਜਾਵੇ । (ਸ਼ੋਰ) (ਵਿਘਨ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ. ਮੈਂ ਇਸ ਵੇਲੇ ਬੜੀ ਆਕਵਰਡ ਪੋਜ਼ੀਸ਼ਨ ਵਿਚ ਹਾਂ । ਮੈਂ ਤੁਹਾਡਾ ਹੁਕਮ ਵੀ ਮੰਨਣਾ ਚਾਹੁੰਦਾ ਹਾਂ ਅਤੇ ਵਾਕ ਆਊਟ ਵੀ ਨਹੀਂ ਕਰਨਾ ਚਾਹੁੰਦਾ । (ਵਿਘਨ)

**ਇਕ ਮਾਨਯੋਗ ਮੈਂਬਰ :** ਤੁਸੀਂ ਵਾਕ ਆਊਟ ਕਰ ਜਾਣਾ ਹੈ । (ਸ਼ੋਰ) (ਵਿਘਨ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਹਾਨੂੰ ਨੈਕਸਟ ਡੇ ਫਿਕਸ ਕਰਨ ਵਿਚ ਕੀ ਇਤਰਾਜ਼ ਹੈ ? (ਸ਼ੋਰ) (ਵਿਘਨ) ਸਪੀਕਰ ਸਾਹਿਬ ਮੈਂ ਜੋ ਕੁਝ ਨਹੀਂ ਸਾਂ ਕਹਿਣਾ ਚਾਹੁੰਦਾ ਉਹ ਕੁਝ ਕਹਿਣ ਲਈ ਮੈਨੂੰ ਮਜਬੂਰ ਨਾ ਕਰੋ । (ਸ਼ੋਰ) (ਬਹੁਤ ਸ਼ੋਰ) ਤੁਸੀਂ ਸਾਡਾ ਹਕ ਨਹੀਂ ਲੈ ਸਕਦੇ । (ਸ਼ੋਰ) ਰੂਲ ਦੇ ਮੁਤਾਬਕ ਤੁਸੀਂ ਸਾਡਾ ਹਕ ਨਹੀਂ ਲੈ ਸਕਦੇ । (ਸ਼ੋਰ)

(ਇਸ ਵੇਲੇ ਕਈ ਮਾਨਯੋਗ ਮੈਂਬਰ ਖੜੇ ਹੋ ਗਏ ।)

**ਬਹੁਤ ਸਾਰੇ ਮਾਨਯੋਗ ਮੈਂਬਰ :** ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਵਾਪਸ ਕਰਾਓ (ਬਹੁਤ ਸ਼ੋਰ)

**Mr. Speaker :** My decision is final. It is not subject to discussion.

**Voices :** Sir, it is an aspesion on the Chair.

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਮੇਰੀ ਇਹ ਕੋਈ ਮਨਸ਼ਾ ਨਹੀਂ ਹੈ ਕਿ ਤੁਹਾਡੇ ਤੇ ਐਸਪਰਸ਼ਨ ਕਰਾਂ । What is the difficulty ? Why can't a day be fixed during the next week ? ਸਪੀਕਰ ਸਾਹਿਬ, ਤੁਸੀਂ ਅਜਿਹੀ ਪੁਜ਼ੀਸ਼ਨ ਵਿਚ ਹੋ ਕਿ ਤੁਹਾਨੂੰ ਆਪੋਜ਼ੀਸ਼ਨ ਵਲ ਲਿਬਰਲ ਹੋਣਾ ਚਾਹੀਦਾ ਹੈ, ਆਪੋਜ਼ੀਸ਼ਨ ਦੇ ਰਾਈਟ ਸੇਫ ਕਰਨੇ ਚਾਹੀਦੇ ਹਨ ਅਤੇ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਜਸਟਿਸ ਦੇਣਾ ਚਾਹੀਦਾ ਹੈ । ਇਹ ਤਿੰਨੇ ਤੁਸੀਂ ਡਿਨਾਈ ਕਰ ਰਹੇ ਹੋ । (ਬਹੁਤ ਸ਼ੋਰ)

(ਬਹੁਤ ਸਾਰੇ ਮੈਂਬਰ ਖੜੇ ਹੋ ਗਏ, ਕੁਝ ਵੀ ਨਹੀਂ ਸੀ ਸੁਣਿਆ ਜਾ ਰਿਹਾ ।)

**ਅਵਾਜ਼ਾਂ :** ਇਹ ਵਿਦਡਰਾ ਕਰਾਓ ।

**ਉਦਯੋਗ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ......

(ਇਸ ਵੇਲੇ ਵਿਰੋਧੀ ਬੈਂਚਾਂ ਵਲੋਂ ਨੋ ਨੋ ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਅਤੇ ਨਾਲ ਹੀ ਡੈਸਕ ਖੜਕਾਣੇ ਸ਼ੁਰੂ ਕਰ ਦਿਤੇ ਗਏ)

**ਸ੍ਰੀ ਸਪੀਕਰ :** ਮੈਂ ਮੈਂਬਰਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਹਾਊਸ ਦਾ ਟਾਈਮ ਜ਼ਾਇਆ ਨਾ ਕਰਨ । (ਸ਼ੋਰ) (I will ask the hon. Members not to waste the time of the House.)

**ਚੌਧਰੀ ਜਗਤ ਰਾਮ :** ਫਿਰ ਅਗਲੇ ਹਫਤੇ ਰਖ ਲਉ, ਕੀ ਫਰਕ ਪੈ ਜਾਂਦਾ ਹੈ ? (ਸ਼ੋਰ)

**ਸਰਦਾਰ ਜਸਦੇਵ ਸਿੰਘ :** x x x x x x
x x x x x

(ਇਸ ਸਾਰੇ ਸਮੇਂ ਵਿਚ ਹਾਊਸ ਵਿਚ ਬਹੁਤ ਸ਼ੋਰ ਸੀ, ਟੀਨ ਅਤੇ ਡੈਸਕ ਖੜਕਾਏ ਜਾ ਰਹੇ ਸਨ । ਡਾਕਟਰ ਸਾਧੂ ਰਾਮ ਵੀ ਟੀਨ ਖੜਕਾ ਰਹੇ ਸਨ । )

**ਸ੍ਰੀ ਸਪੀਕਰ :** ਸਾਧੂ ਰਾਮ ਜੀ, ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । (The hon. Member Dr. Sadhu Ram should not act like this)

---

* Expunged as ordered by the Chair.

ਮੁੱਖ ਮੰਤਰੀ : ਸਪੀਕਰ ਸਾਹਿਬ ਅਸਲ ਗਲ ਇਹ ਹੈ ਕਿ ਅਜ ਹਾਊਸ ਵਿਚ ਟੀਚਰਾਂ ਦੀ ਸਿਕਿਉਰਟੀ ਬਿਲ ਪੇਸ਼ ਹੋਣਾ ਹੈ ਅਤੇ ਇਹ ਨਹੀਂ ਚਾਹੁੰਦੇ ਕਿ ਉਹ ਪਾਸ ਹੋਵੇ । (ਵਿਘਨ)

ਆਵਾਜ਼ਾਂ : ਨਹੀਂ ਨਹੀਂ । ਗਲਤ ਹੈ, ਗਲਤ ਹੈ ।

ਮੁੱਖ ਮੰਤਰੀ : ਇਸ ਲਈ ਸਪੀਕਰ ਸਾਹਿਬ, ਮੈਂ ਰੀਕੁਐਸਟ ਕਰਦਾ ਹਾਂ ਕਿ ਹੁਣ ਹਾਊਸ ਦੀ ਕਾਰਵਾਈ ਅਗੇ ਚਲਾਈ ਜਾਵੇ । (ਸ਼ੋਰ, ਵਿਘਨ)

ਆਵਾਜ਼ਾਂ : ਨਹੀਂ, ਨਹੀਂ ।

## Statements in Reply To Call Attention Notices Laid on the Table

ਉਦਯੋਗ ਮੰਤਰੀ : (ਸ਼ੋਰ ਅਤੇ ਡੈਸਕ ਖੜਕਾਏ ਜਾਣ ਦੇ ਦੌਰਾਨ ਹੀ) ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਨੰ: 172, 184, 190, 245 251 258, 277 279, 301, 303, 304, ਅਤੇ 318 ਦੇ ਜਵਾਬ ਤੁਹਾਡੀ ਆਗਿਆ ਨਾਲ ਹਾਊਸ ਦੀ ਮੇਜ਼ ਤੇ ਰਖਦਾ ਹਾਂ । (ਸ਼ੋਰ)

ਆਵਾਜ਼ਾਂ : ਨਹੀਂ, ਨਹੀਂ । ਧੱਕੇ ਸ਼ਾਹੀ ਨਹੀਂ ਚਲੇਗੀ । (ਬਹੁਤ ਸ਼ੋਰ)

### Call Attention Notice No. 172

**Sardar Narinder Singh** : I beg to draw the attention of the Govt. towards and urgent matter of public importance, namely, the Harijans of village Makhowal donated land for a Dharamsala and 5,000 bricks were also stored there. Some days back some misereants abused the Panchayat and Harijans and threatened to beat them. When some members of the Panchayat and Harijans came to the Police Station, Nabha Sadar to get the case registered and during their absence one Gurdev Singh, Sikh Master, and an ex-Sarpanch and some other persons, who had guns with them, got the bricks removed by force. Some bricks were thrown in the wells and the rest they used for their own purposes. On the next day in the morning the Panchayat members reported the matter to the police but the police did not take any action nor any reports of the incident were registered.

This serious crime is tantamount to dacoity and the police should have taken immediate action and the case should have been registered against Gurdev Singh Master. There is restlessness amongst the village Panchayat and the Harijans. So the Chief Minister may make a statement in this connection.

**Sardar Gurnam Singh, Chief Minister** :

It has been reported that there is a common land in village Sukhewal. The Gram Panchayat and the village proprietors, who had share in this common land, are said to have agreed that the Harijans could build a Dharamshala on the said land. Accordingly, the Gram Panchayat passed a resolution, authorising the construction of the Dharamshala thereon. 5,000 bricks were purchased by Harijans

[Chief Minister]

and were stored on the said land two days prior to the mid term poll. Harijans wanted to construct the Dharamshala 13/14 days after the elections but the village proprietors in front of whose houses this land was situated, at this stage, objected to the construction of the Dharamshala. The matter was reported to Block Development and Panchayat Officer, Nabha, who along with Shri Surjit Singh, Social Education and Panchayat Officer, Nabha, visited the spot towards the end of February, 1969. On examining the matter, the B D P. O. is reported to have come to the conclusion that the land under dispute was village common land inside the Red line and the Panchayat had no authority to transfer its possession but could only exercise administrative control over it. The B. D. P. O. on the perusal of memo Nambardari of village Sukhewal is said to have advised both the parties that during the consolidation of holding, one kanal and 9 marlas in khasra No 56/2 had been ear-marked for the Harijans and the said Dharamshala should be constructed in that area. This area is close to the colony of the Harijans and is towards the East side of the village whereas the disputed land is towards the South-West. However, the two parties are said to have come to an agreement and the issue was postponed. Later, the two parties are reported to have compromised in the presence of the then Station House officer, Sardar Nabha, in accordance with the for mula of the B D. P. O. but it is said that the Harijans later again backed out at the instigation of Sarpanch Shri Bhag Singh. Later, it was reported by Shri Bhag Singh son of Santa Singh that of the 5000 bricks purchased by Harijans and stored at the site, roughly 2000/2500 had been removed by Gurdev Singh, Joginder Singh. Karnail Singh, Mohinder Singh, Charan Singh, Hardial Singh, Chand Singh and Jagir Singh Case F I R. No. 43 dated 4-4 69 under Section 379/420 I. P. C. was registered in police station Sadar Nabha and its investigation is in progress. Preliminary investigation has shown that the removal of bricks, if any, was surreptitious. No force was used. At present no tension exists in the village.

(ਇਹ ਰਿਪੋਰਟ ਕੀਤਾ ਗਿਆ ਹੈ ਕਿ ਪਿੰਡ ਸੁਖੇਵਾਲ ਵਿੱਚ ਸ਼ਾਮਲਾਤ ਦੀ ਜ਼ਮੀਨ ਹੈ । ਇਹ ਦਸਿਆ ਜਾਂਦਾ ਹੈ ਕਿ ਗ੍ਰਾਮ ਪੰਚਾਇਤ ਅਤੇ ਪਿੰਡ ਦੇ ਮਾਲਕ ਜਿਨ੍ਹਾਂ ਦਾ ਇਸ ਸਾਮਲਾਤ ਵਿੱਚ ਹਿੱਸਾ ਹੈ ਇਸ ਗੱਲ ਉਤੇ ਰਾਜ਼ੀ ਹੋ ਗਏ ਹਨ ਕਿ ਉਪਰੋਕਤ ਜ਼ਮੀਨ ਉਤੇ ਹਰੀਜਨ ਧਰਮਸ਼ਾਲਾ ਬਣਾ ਸਕਦੇ ਹਨ । ਚੁਨਾਂਚਿ ਗ੍ਰਾਮ ਪੰਚਾਇਤ ਨੇ ਮਤਾ ਪਾਸ ਕੀਤਾ ਜਿਸ ਰਾਹੀਂ ਕਿ ਉਸ ਜ਼ਮੀਨ ਉਤੇ ਧਰਮਸ਼ਾਲਾ ਬਣਾਉਣ ਦੀ ਇਜਾਜ਼ਤ ਦਿੱਤੀ ਗਈ 5000 ਇੱਟਾਂ ਹਰੀਜਨਾਂ ਨੇ ਖਰੀਦੀਆਂ ਅਤੇ ਅੰਤਰ ਕਾਲੀਨ ਚੋਣਾਂ ਤੋਂ ਦੋ ਦਿਨ ਪਹਿਲਾਂ ਉਸ ਜ਼ਮੀਨ ਉਤੇ ਸੁਟਵਾ ਦਿੱਤੀਆਂ । ਹਰੀਜਨ ਚੋਣਾਂ ਦੇ 13।14 ਦਿਨਾਂ ਬਾਦ ਧਰਮਸ਼ਾਲਾ ਬਣਾਉਣਾ ਚਾਹੁੰਦੇ ਸਨ, ਫਿਰ ਇਸ ਅਵਸਥਾ ਉਤੇ ਪਿੰਡ ਦੇ ਮਾਲਕਾਂ ਨੇ ਜਿਨ੍ਹਾਂ ਦੇ ਘਰਾਂ ਦੇ ਸਾਮ੍ਹਣੇ ਇਹ ਜ਼ਮੀਨ ਸਥਿਤ ਸੀ, ਧਰਮਸ਼ਾਲਾ ਬਣਾਉਣ ਤੇ ਇਤਰਾਜ਼ ਕੀਤਾ । ਇਸ ਮੁਆਮਲੇ ਦੀ ਰਿਪੋਰਟ ਬੀ.ਡੀ.ਪੀ ਓ. ਨੂੰ ਕੀਤੀ ਗਈ ਇਸ ਨੇ ਫ਼ਰਵਰੀ, 1969 ਦੇ ਅੰਤ ਵਿਚ ਸ਼੍ਰੀ ਸੁਰਜੀਤ ਸਿੰਘ ਸੋਸ਼ਲ ਐਜੂਕੇਸ਼ਨ ਅਤੇ ਪੰਚਾਇਤ ਅਫਸਰ ਨਾਭਾ ਨੂੰ ਲੈ ਕੇ ਮੌਕੇ ਦਾ ਮੁਆਇਨਾ ਕੀਤਾ । ਦਸਿਆ ਜਾਂਦਾ ਹੈ ਕਿ ਮੁਆਮਲੇ ਦੀ ਪੜਤਾਲ ਤੋਂ ਬਾਦ ਬੀ. ਡੀ. ਪੀ. ਓ. ਨੇ ਇਹ ਸਿੱਟਾ ਕਢਿਆ ਕਿ ਤਨਾਜ਼ੇ ਅਧੀਨ ਜ਼ਮੀਨ ਸ਼ਾਮਲਾਤ ਦੀ ਜ਼ਮੀਨ ਹੈ ਜਿਹੜੀ ਕਿ ਰੈਡ ਲਾਈਨ ਦੇ ਵਿਚਕਾਰ ਹੈ ਅਤੇ ਪੰਚਾਇਤ ਨੂੰ ਇਸ ਦ ਕਬਜ਼ਾ ਮੁੰਤਕਿਲ ਕਰਨ

ਦਾ ਕੋਈ ਹੱਕ ਨਹੀਂ ਹੈ ਪਰ ਇਸ ਉਤੇ ਕੇਵਲ ਪ੍ਰਬੰਧਕੀ ਕੰਟਰੋਲ ਹੀ ਰਖ ਸਕਦੀ ਹੈ। ਦਸਿਆ ਜਾਂਦਾ ਹੈ ਕਿ ਪਿੰਡ ਸੁਖੇਵਾਲ ਦੀ ਲੰਬਰਦਾਰੀ ਮੀਮੋ ਵੇਖਣ ਤੇ ਬੀ. ਡੀ. ਪੀ. ਓ. ਨੇ ਦੋਹਾਂ ਧਿਰਾਂ ਨੂੰ ਇਹ ਮਸ਼ਵਰਾ ਦਿੱਤਾ ਕਿ ਚੱਕਬੰਦੀ ਦੇ ਦੌਰਾਨ ਖ਼ਸਰਾ ਨੰਬਰ 56/2 ਵਿੱਚ ਇੱਕ ਕਨਾਲ ਅਤੇ ਨੌਂ ਮਰਲੇ ਜ਼ਮੀਨ ਹਰੀਜਨਾਂ ਲਈ ਮਖ਼ਸੂਸ ਕੀਤੀ ਗਈ ਹੈ ਅਤੇ ਉਪਰੋਕਤ ਧਰਮਸ਼ਾਲਾ ਉਸੇ ਰਕਬੇ ਵਿੱਚ ਹੀ ਬਣਾਈ ਜਾਣੀ ਚਾਹੀਦੀ ਹੈ। ਇਹ ਰਕਬਾ ਹਰੀਜਨਾਂ ਦੀ ਬਸਤੀ ਦੇ ਲਾਗੇ ਹੈ ਅਤੇ ਪਿੰਡ ਦੀ ਸ਼ਰਕੀ ਸਿਮਤ ਵਲ ਹੈ ਜਦ ਕਿ ਤਨਾਜ਼ੇ ਅਧੀਨ ਜ਼ਮੀਨ ਜਨੂਬ ਮਗਰਿਬ ਵਲ ਹੈ ਤਾਂ ਵੀ ਇਹ ਦਸਿਆ ਜਾਂਦਾ ਹੈ ਕਿ ਦੋਹਾਂ ਧਿਰਾਂ ਨੇ ਸਮਝੌਤਾ ਕਰ ਲਿਆ ਹੈ ਅਤੇ ਇਹ ਮੁਆਮਲਾ ਮੁਲਤਵੀ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਬਾਦ ਵਿਚ ਬੀ. ਡੀ. ਓ. ਦੇ ਫ਼ਾਰਮੂਲੇ ਅਨੁਸਾਰ ਦੋਹਾਂ ਧਿਰਾਂ ਨੇ ਤਤਕਾਲੀਨ ਸਟੇਸ਼ਨ ਹਾਊਸ ਅਫ਼ਸਰ ਸਦਰ, ਨਾਭਾ ਦੇ ਸਾਹਮਣੇ ਆਪੋ ਵਿੱਚ ਰਾਜ਼ੀ-ਨਾਮਾ ਕਰ ਲਿਆ ਪਰ ਕਹਿੰਦੇ ਹਨ ਕਿ ਸਰਪੰਚ ਸ੍ਰੀ ਭਾਗ ਸਿੰਘ ਦੇ ਭੜਕਾਉਣ ਉਤੇ ਹਰੀਜਨ ਫਿਰ ਰਾਜ਼ੀਨਾਮੇ ਤੋਂ ਨੱਠ ਗਏ। ਬਾਦ ਵਿੱਚ ਸ੍ਰੀ ਭਾਗ ਸਿੰਘ ਪੁਤਰ ਸ੍ਰੀ ਸੰਤਾ ਸਿੰਘ ਨੇ ਦਸਿਆ ਕਿ ਹਰੀਜਨਾਂ ਨੇ ਜਿਹੜੀਆਂ 5000 ਇੱਟਾਂ ਖ਼ਰੀਦੀਆਂ ਸਨ ਅਤੇ ਉਸ ਥਾਂ ਉਤੇ ਕੱਠੀਆਂ ਕੀਤੀਆਂ ਗਈਆਂ ਸਨ, ਉਨ੍ਹਾਂ ਵਿਚੋਂ ਤਕਰੀਬਨ 2000/2500 ਇੱਟਾਂ ਗੁਰਦੇਵ ਸਿੰਘ, ਜੋਗਿੰਦਰ ਸਿੰਘ, ਕਰਤਾਰ ਸਿੰਘ, ਮਹਿੰਦਰ ਸਿੰਘ, ਚਰਨ ਸਿੰਘ, ਹਰਦਿਆਲ ਸਿੰਘ, ਚੰਦ ਸਿੰਘ ਅਤੇ ਜਗੀਰ ਸਿੰਘ ਨੇ ਚੁੱਕ ਲਈਆਂ ਕੇਸ ਐਫ. ਆਈ. ਆਰ. ਨੰਬਰ 43 ਮਿਤੀ 4—4—69 ਜ਼ੇਰ ਦਫ਼ਾ 379/420 ਤਾਜ਼ੀਰ ਤਿ ਹਿੰਦ ਨਾਭਾ ਥਾਣਾ ਸਦਰ, ਨਾਭਾ ਵਿੱਚ ਦਰਜ ਕੀਤਾ ਗਿਆ ਅਤੇ ਇਸ ਦੀ ਤਫ਼ਤੀਸ਼ ਜਾਰੀ ਹੈ। ਮੁਢਲੀ ਤਫ਼ਤੀਸ਼ ਤੋਂ ਪਤਾ ਚਲਦਾ ਹੈ ਕਿ ਜੇ ਇੱਟਾਂ ਚੁਕੀਆਂ ਵੀ ਗਈਆਂ ਹਨ ਤਾਂ ਉਹ ਚੋਰੀ ਛਿਪੇ ਚੁਕੀਆਂ ਗਈਆਂ। ਕਿਸੇ ਤਾਕਤ ਦਾ ਇਸਤੇਮਾਲ ਨਹੀਂ ਕੀਤਾ ਗਿਆ। ਇਸ ਵੇਲੇ ਪਿੰਡ ਵਿੱਚ ਕੋਈ ਖਿਚੋਤਾਣ ਨਹੀਂ ਹੈ।

**(Serial No. 184)**

**Shri Manmohan Kalia :** Sir, I beg to draw attention of the Government towards an urgent matter of public importance, namely, which has casused great unrest and anxiety in the public on the decision of the Punjab State Electricity Board not to implement the Revised pay Scales of Boards Engineers which under section 79(c) of Electricity Supply Act, 1948, the Board is fully competent to determine the service condition and salaries of all its employees Consequently the Engineers have resorted to work to rule strike which has caused great inconvenience and harassment to the public. The Hon'ble Minister for Irrigation and Power is required to make a statement in this matter as to redress the grievances of the Board Employees.

**ਸਰਦਾਰ ਸੋਹਨ ਸਿੰਘ ਬਾਸੀ, ਸਿੰਚਾਈ ਤੇ ਬਿਜਲੀ ਮੰਤਰੀ :**

ਇਲੈਕਟਰਿਕ ਸਪਲਾਈ ਐਕਟ, 1948 ਦੀ ਧਾਰਾ 79 (ਸੀ) ਦੇ ਅਧੀਨ ਪੰਜਾਬ ਰਾਜ ਬਿਜਲੀ ਬੋਰਡ ਨੂੰ ਆਪਣੇ ਕਰਮਚਾਰੀਆਂ ਅਤੇ ਅਫ਼ਸਰਾਂ ਦੀ ਨੌਕਰੀਆਂ ਦੀਆਂ ਸ਼ਰਤਾਂ ਤੇ ਉਨ੍ਹਾਂ ਦੀ ਤਨਖ਼ਾਹਾਂ ਤੇ ਭੱਤੇ ਸਬੰਧੀ ਰੂਲ ਬਣਾਉਣ ਦੀ ਪੂਰੀ ਅਨੁਮਤੀ ਹੈ। ਭਾਵੇਂ ਇਨ੍ਹਾਂ ਰੂਲਾਂ ਵਿਚ ਸਕੇਲ ਸੋਧਨ ਦਾ ਕੋਈ ਖਾਸ ਉਲੇਖ ਨਹੀਂ ਕੀਤਾ ਹੈ। ਇਹ ਸਕੇਲ ਸੋਧਨ ਦਾ ਅਧਿਕਾਰ ਬਿਜਲੀ ਬੋਰਡ ਨੂੰ ਤਾਂ ਹੈ ਪਰੰਤੂ ਉਸਨੂੰ ਆਪਣੇ ਅਰਥ ਵਿਵਸਥਾ ਨੂੰ ਜਿਸ ਦਾ ਉਲੇਖ ਉਪਰੋਕਤ ਐਕਟ ਦੀ ਧਾਰਾ 79(1) ਵਿਚ ਹੈ ਨੂੰ ਸਾਹਮਣੇ ਰੱਖ ਕੇ ਕਰਨਾ ਪੈਂਦਾ ਹੈ।

[ਸਰਦਾਰ ਸੋਹਣ ਸਿੰਘ ਬਾਸੀ]

2. ਇਹ ਪਹਿਲਾਂ ਵੀ ਦਸਿਆ ਜਾ ਚੁਕਿਆ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਦੇ ਇੰਜਨੀਅਰਾਂ ਦੇ ਗਰੇਡਾਂ ਵਿਚ ਸੋਧ ਦਾ ਮਾਮਲਾ ਪੰਜਾਬ ਰਾਜ ਬਿਜਲੀ ਬੋਰਡ ਦੇ ਵਿਚਾਰ ਅਧੀਨ ਹੈ।

## (Call Attention Notice No. 190.)

**Sardar Raja Singh :** I beg to draw the attention of the Government towards an urgent matter of public importance, namely, on 1st April, 1969 at 12-30 p. m. Shri Tilak Raj son of Pandit Faqir Chand, Market Committee, Kurali, after withdrawing a sum of about Rs. 1,5000/- from the Punjab National Bank, which is situated in well populated town of Kurali, was proceeding to his Arhat shop in the Grain Market, Kurali, on motor cycle when two well-dressed young men riding on a motor cycle, who are alleged to have been on the look out for the young men in the banks, in broad-day light followed him according to a regular plan. When that young men on his way to the shop reached the railway level crossing which is situated near the Local Market Committee Office, these two goondas opened fire on Shri Tilak Raj and two bullets hit him as a result of which he was severely injured and the culprits succeeded in making good their escape. Although they failed to snatch away the bag containing a sum of about Rs 15,000/- but this incident has created widespread panic in the area, particularly in Kurali town I would like to mention that the population of Kurali town is about 12/13 thousand and there is a grain market which is counted as one of the developed markets of the State. There are four banks, viz. (1) The State Bank of Patiala (2) The Punjab National Bank (3) The Rupar Central Co-operative Bank and (4) Urban Co-operative and Credit Society and the daily transaction is upwards of Rupees one lac There are two Higher Secondary Schools, one Mill and a Kanya Pathshala but how painful it is that there are no police arrangements—there is neither police station nor any police post. I have met the S. P. Rupar twice in this connection and have expressed my concern about the lack of police but the S. P. Rupar turned a deaf ear to my words. How regretful it is that there are nearly one hundred villages around Kurali town which have to take their foodgrains to the market there and have to go there on other business almost daily. Therefore, where I make a demand for an enquiry into the incident of 1-4-69, I repeat my long standing demand for a police station in Kurali town with a view to remove unrest from the public. It is a long standing demand and I asked a question in the House during the current session. The Government replied that there is no scheme to set up a police station in Kurali town which is well-populated and commercial town It is very painful. Police Station and Police Posts are being set up at places when there is need of them but where they are needed nobody pays any attention.

**Sardar Gurnam Singh, (Chief Minister) :**

This incident relates to case F. I. R. No. 47 dated 1-4-69 under Section 307 I. P. C. On 1-4-69, Shri Tilak Raj son of Pt. Faqir Chand, Chairman, Marketing Committee, Kurali, withdrew Rs. 15,000/- from Punjab National Bank Kurali. He was proceeding with that amount to his shop when two persons came on a motor cycle and knocked his cycle down. One of them fired at him injuring him in the neck and then both made good their escape. On receipt of information by telephone at 1-40 p. m. S. I. Police Station Kharar immediately rushed to

**ਕੈਪਟਨ ਰਤਨ ਸਿੰਘ :** ਮੈਨੂੰ ਪਤਾ ਹੈ ਕਿ ਇਹ ਤਾਂ ਆਪ ਸੇਲ ਤੇ ਰਹੇ ਹਨ ਕਦੇ ਇਸ ਪਾਸੇ ਆ ਗਏ ਕਦੇ ਦੂਜੇ ਪਾਸੇ ਚਲੇ ਗਏ (ਵਿਘਨ, ਸ਼ੋਰ) ।

**ਸਰਦਾਰ ਗੁਰਮੀਤ ਸਿੰਘ :** ਮੈਨੂੰ ਕਪਤਾਨ ਸਾਹਿਬ ਦਾ ਪਤਾ ਹੈ ਜਿਹੜੇ ਕਿ ਪਾਰਟੀ ਦੇ ਡਿਪਟੀ ਲੀਡਰ ਵੀ ਹਨ ਕਿ ਕਿਸ ਤਰਾਂ ਕਪਤਾਨੀਆਂ ਇਨ੍ਹਾਂ ਨੂੰ ਆਈ. ਐਨ. ਏ. ਨੇ ਦਿਤੀਆਂ (ਵਿਘਨ, ਬਹੁਤ ਸ਼ੋਰ) ਕਿਸ ਤਰਾਂ ਸਿਪਾਹੀ ਭਰਤੀ ਹੋ ਕੇ ਕਪਤਾਨੀਆਂ ਅਤੇ ਜਰਨੈਲੀਆਂ ਇਨ੍ਹਾਂ ਨੇ ਲੈ ਲਈਆ (ਵਿਘਨ, ਬਹੁਤ ਸ਼ੋਰ) ।

**ਆਵਾਜ਼ਾਂ :** ਇਹ ਸ਼ਬਦ ਵਾਪਸ ਹੋਣੇ ਚਾਹੀਦੇ ਹਨ । (ਵਿਘਨ, ਸ਼ੋਰ)

**चौधरी बलबीर सिंह** (होशयारपुर) : मेरा व्यवस्था का प्रश्न यह है कि सरदार गुरमीत सिंह ने I.N.A. के बारे में कुछ शब्द कहे हैं (शोर) यहां पर इसके बारे ना मुनासिब बातें हुई । मगर इन्हें पता होना चाहिये कि इस मुल्क की आज़ादी हासल करने में जो हिस्टरी I.N.A. की है, इसका एक सुनहरी बाब है । सरदार गुरमीत सिंह को जंगे आज़ादी में, इनकी चीची को भी कभी खून नहीं लगा । श्री सुभाष चन्द्र बोस जिन्होंने आज़ाद हिन्द फौज को खड़ा करके इस में बड़ा भारी हिस्सा डाला है, ने एक अहम पार्ट पले किया था । यह शब्द जो सरदार गुरमीत सिंह ने कहे हैं इस हाऊस के रिकार्ड से ऐक्सपंज होने चाहियें । (शोर)

**ਸਰਦਾਰ ਗੁਰਮੀਤ ਸਿੰਘ :** ਮੈਂ ਸਪੀਕਰ ਸਾਹਿਬ, ਆਈ ਐਨ. ਏ. ਬਾਰੇ ਕੋਈ ਭੈੜੇ ਸ਼ਬਦ ਨਹੀਂ ਕਹੇ ਮੈਂ ਤਾਂ ਆਈ ਐਨ. ਏ. ਦੀ ਬਦਨਾਮੀ ਦੀ ਗੱਲ ਕਰ ਰਿਹਾ ਸੀ ਕਿ ਇਸ ਦੀ ਬਦਨਾਮੀ ਦਾ ਕਾਰਨ ਕੈਪਟਨ ਰਤਨ ਸਿੰਘ ਵਰਗੇ ਜਾਲ੍ਹੀ ਕਪਤਾਨ ਹਨ, ਜਿਸ ਤਰ੍ਹਾਂ ਅਠਵੀਂ ਨੌਵੀਂ ਜਮਾਤ ਵਾਲਿਆਂ ਬੱਚਿਆਂ ਨੂੰ ਜੰਗ ਦੇ ਦਿਨ ਵਿੱਚ ਦੋ-ਚਾਰ ਮਹੀਨੇ ਸੋਸ਼ਲ ਸਰਵਿਸ ਕਰਾਉਣ ਉਪਰੰਤ ਮੈਟਰਿਕ ਪਾਸ ਦਾ ਸਰਟੀਫੀਕੇਟ ਮਿਲ ਜਾਂਦਾ ਸੀ ਏਸੇ ਤਰਾਂ ਇਨ੍ਹਾਂ ਨੇ ਉਨ੍ਹਾਂ ਦਿਨਾਂ ਵਿੱਚ ਆਟਾ ਵੰਡਨ ਦੀ ਸੋਸ਼ਲ ਸਰਵਿਸ ਕੀਤੀ ਸੀ ਅਤੇ ਬੀ. ਏ. ਦੀ ਡਿਗਰੀ ਹਾਸਲ ਕੀਤੀ ਸੀ ... (ਸ਼ੋਰ)

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਗੁਰਮੀਤ ਸਿੰਘ ਜੀ ਹਾਊਸ ਵਿਚ ਬਾਜਾਰੀ ਤਕਰੀਰ ਕਰ ਰਹੇ ਹਨ...... (ਸ਼ੋਰ)

**Mr. Speaker :** This is no point of order. Please take your seat.

**ਸਰਦਾਰ ਗੁਰਮੀਤ ਸਿੰਘ :** ਮੈਂ ਉਨ੍ਹਾਂ ਨੂੰ ਫਿਰ ਕਹਾਂਗਾ ਕਿ ਮੈਂ ਆਈ. ਐਨ. ਏ ਦੇ ਮੁਤਾਲਿਕ ਕੁਝ ਨਹੀਂ ਕਿਹਾ ਮੈਂ ਤਾਂ ਏਥੇ ਇਹ ਦਸ ਰਿਹਾ ਸੀ ਕਿ ਕਿਸ ਤਰ੍ਹਾਂ ਸੋਸ਼ਲ ਸਰਵਿਸ ਕਰਕੇ ਜਿਵੇਂ ਲੋਕ ਡਿਗਰੀਆਂ ਲੈਂਦੇ ਹਨ ਇਸੇ ਤਰ੍ਹਾਂ ਇਨ੍ਹਾਂ ਨੇ ਜਾਲ੍ਹੀ ਕਪਤਾਨੀ ਲਈ ਸੀ ।

ਮੈਂ ਅਰਜ਼ ਕਰ ਰਿਹਾ ਸੀ ਕਿ ਹਿੰਦ ਦੇ ਹੋਮ ਮਨਿਸਟਰ ਸ਼੍ਰੀ ਵਾਈ. ਬੀ. ਚਵਾਨ ਅਤੇ

ਕਾਂਗਰਸ ਪਾਰਟੀ ਦੇ ਲੀਡਰਜ਼ ਨੇ, ਜਦੋਂ ਮਿੰਟਾਂ ਸਕਿੰਟਾਂ ਦੇ ਵਿੱਚ ਬਜਟ ਪਾਸ ਕਰਵਾਇਆ ਗਿਆ, ਆਪਦੇ ਪਿਛੇ ਮਹਾਤਮਾ ਗਾਂਧੀ ਜੀ ਦੀ ਲੱਗੀ ਹੋਈ ਤਸਵੀਰ ਉਹਲੇ ਜੋ ਕਾਰਵਾਈਆਂ ਹੋਈਆਂ ਬਰੀ ਤਰ੍ਹਾਂ ਕੰਡੈਮ ਕੀਤਾ ਸੀ ਅਤੇ ਇਨ੍ਹਾਂ ਵਾਕਿਆਤ ਨੂੰ ਉਨ੍ਹਾਂ ਨੇ ਸ਼ਰਮਨਾਕ ਵਾਕਿਆਤ ਕਿਹਾ ਸੀ, ਜਿਹੜੇ ਪੰਜਾਬ ਦੇ ਵਿੱਚ ਇਨ੍ਹਾਂ ਦਿਨਾਂ ਵਿਚ ਹੋਏ ਸੀ। ਪੁਲੀਸ ਨੂੰ ਇਸ ਮੁਤਬੱਰਕ ਹਾਊਸ ਦੇ ਅੰਦਰ ਬਜਟ ਪਾਸ ਕਰਾਉਣ ਵੇਲੇ ਸਫੈਦ ਕਪੜਿਆਂ ਵਿੱਚ ਦਾਖਲ ਕੀਤਾ ਅਤੇ ਮਾਰ ਕੁਟਾਈ ਦੀਆਂ ਵਾਰਦਾਤਾਂ ਹੋਈਆਂ ਜਦੋਂ ਡਾਂਗ ਸਾਹਿਬ ਨੇ ਇਨ੍ਹਾਂ ਵਾਕਿਆਤ ਦੀ ਤਫਤੀਸ਼ ਲਈ ਇਕ ਪ੍ਰਿਵਿਲੇਜ ਮੋਸ਼ਨ ਦਿਤੀ ਤਾਂ ਅਖਬਾਰਾਂ ਵਿੱਚ ਖਬਰ ਆਈ ਕਿ ਹੋਮ ਮਨਿਸਟਰ ਨੇ ਜਿਹੜੇ ਵਾਕਿਆਤ ਉਸ ਦਿਨ ਹਾਊਸ ਵਿੱਚ ਹੋਏ ਉਨ੍ਹਾਂ ਨੂੰ ਸ਼ਰਮਨਾਕ ਕਾਰਵਾਈ ਆਖਿਆ ਹੈ (ਸ਼ੋਰ) [ਇਸ ਵੇਲੇ ਸਰਦਾਰ ਉਮਰਾਉ ਸਿੰਘ ਕੁਝ ਬੋਲ ਰਹੇ ਸਨ ਪਰ ਸੁਣਾਈ ਨਹੀਂ ਸੀ ਦੇਂਦਾ।] ਸਰਦਾਰ ਉਮਰਾਉ ਸਿੰਘ ਨੇ ਜੋ ਦਲੀਲਾਂ ਦਿੱਤੀਆਂ ਹਨ ਉਹ ਹਵਾ ਵਿੱਚ ਪੁਲ ਬਨ੍ਹਣ ਵਾਲੀਆਂ ਦਲੀਲਾਂ ਹਨ ਜੋ ਉਨ੍ਹਾਂ ਨੇ ਗਿੱਲ ਸਰਕਾਰ ਦੀ ਵਕਾਲਤ ਕਰਦਿਆਂ ਦਿਤੀਆਂ ਹਨ। (ਸ਼ੋਰ]

**ਡਾਕਟਰ ਸਾਧੂ ਰਾਮ :** ਮੈਂ ਸਪੀਕਰ ਸਾਹਿਬ, ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਮੈਂਬਰ ਇਸ ਹਾਊਸ ਵਿੱਚ ਲਿਖੀ ਹੋਈ ਤਕਰੀਰ ਪੜ੍ਹ ਸਕਦਾ ਹੈ ?

**ਸਰਦਾਰ ਗੁਰਮੀਤ ਸਿੰਘ :** ਇਹ ਰੂਲਜ਼ ਵਿੱਚ ਹੈ ਕਿ ਨੋਟਸ ਨੂੰ ਰੈਫਰ ਕਰ ਸਕਦੇ ਹਾਂ। (ਸ਼ੋਰ) ਮੈਂ ਅਰਜ਼ ਕਰਾਂਗਾ ਕਿ ਇਹ ਗੱਲ ਰੂਲਜ਼ ਦੇ ਵਿਚ ਹੈ। ਰੂਲ ਨੰ: 113 ਦੇ ਤਹਿਤ ਇਹ ਮੋਸ਼ਨ ਆਈ ਹੈ, ਇਸ ਤੇ ਬਹਿਸ ਹੋਈ ਹੈ, ਜਿਸ ਤਰ੍ਹਾਂ ਦੀਆਂ ਬੋਦੀਆਂ ਦਲੀਲਾਂ ਸਰਦਾਰ ਉਮਰਾਉ ਸਿੰਘ ਨੇ ਦੇ ਕੇ ਵਕਾਲਤ ਕੀਤੀ ਹੈ, ਇਹ ਗੱਲਾਂ ਕਿਸੇ ਦੇ ਵੀ ਮਨ ਨੂੰ ਨਹੀਂ ਲਗਦੀਆਂ ਇਨ੍ਹਾਂ ਦੇਸ਼ ਭਗਤਾਂ ਨੇ ਇਸੇ ਮਹਾਤਮਾ ਗਾਂਧੀ ਦੀ ਤਸਵੀਰ ਸਾਹਮਣੇ ਸ਼ਰਮਨਾਕ ਕਾਰਵਾਈਆਂ ਕਰਵਾਈਆਂ। ਇਹ ਦੇਸ਼ ਭਗਤਾਂ ਦੀ ਛਾਤੀ ਵਿੱਚ ਛੁਰੇ ਮਾਰਨ ਵਾਲੇ ਕਹਿੰਦੇ ਹਨ ਕੁਝ ਨਹੀਂ ਹੋਇਆ, ਕਹਿੰਦੇ ਹਨ ਜਦੋਂ ਕਿ 8 ਮਿੰਟਾਂ ਦੇ ਵਿ ਚ ਕਰੋੜਾਂ ਰੁਪਏ ਦਾ ਬਜਟ ਪਾਸ ਕਰਵਾਇਆ ਗਿਆ। (ਸ਼ੋਰ) ਡਾਂਗ ਸਾਹਿਬ ਨੇ ਜਿਹੜੀ ਪ੍ਰਿਵਿਲੇਜ ਮੋਸ਼ਨ ਦਿੱਤੀ ਹੈ ਇਹ ਐਡਮਿਟ ਹੋ ਚੁੱਕੀ ਹੈ (ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਖੜਤਾਲਾਂ ਵਜਾਉਣ ਵਾਲਿਆਂ ਨੂੰ ਇਨ੍ਹਾਂ ਤਬਲਚੀਆਂ ਨੂੰ ਬੰਦ ਕਰਵਾਉ। (ਸ਼ੋਰ) ਜਿਹੜੀ ਡਾਂਗ ਸਾਹਿਬ ਦੀ ਮੋਸ਼ਨ ਮਨਜ਼ੂਰ ਹੋਈ ਹੈ ਇਹ ਤੁਹਾਨੂੰ ਹਾਊਸ ਦੇ ਸਾਹਮਣੇ ਪੁਟ ਕਰਨੀ ਚਾਹੀਦੀ ਹੈ। (ਸ਼ੋਰ) ਏਥੇ ਅੱਜ ਟੀਚਰਾਂ ਦਾ ਬਿਲ ਆਉਣਾ ਸੀ, ਪਰ ਇਹ ਮਾਸਟਰਾਂ ਦੇ ਦੁਸ਼ਮਣਾਂ ਇਹ ਡੀ ਏ. ਵੀ ਸਕੂਲਾਂ ਦੇ ਦੇਸ਼ ਦਰੋਹੀਆਂ ਪ੍ਰੋਫੈਸਰਾਂ ਦੇ ਦੁਸ਼ਮਣਾ ਨੇ ਅਜਿਹੀ ਨੀਅਤ ਬਣਾਈ ਹੋਈ ਹੈ ਕਿ ਉਹ ਇਸ ਬਿਲ ਨੂੰ ਆਉਣ ਨਹੀਂ ਦੇਣਾ ਚਾਹੁੰਦੇ। ]ਸ਼ੋਰ) ਇਹ ਜਨਤਾ ਦੀ ਦੁਸ਼ਮਨ ਪਾਰਟੀ ਲੋਕ ਭਲਾਈ ਦੇ ਕੰਮ ਲਈ ਵੀ ਕੋਈ ਗੱਲ ਸੁਨਣਾ ਨਹੀਂ ਚਾਹੁੰਦੇ ਇਥੇ ਕਪਤਾਨ ਸਾਹਿਬ ਨੇ ਕੁਝ ਸ਼ਬਦ ਸਰਦਾਰ ਬਲਵੰਤ ਸਿੰਘ ਦੀ ਤੌਹੀਨ ਵਿਚ ਵਰਤੇ ਸੀ (ਸ਼ੋਰ) ਉਹ ਐਕਸਪੰਜ ਹੋਣੇ ਚਾਹੀਦੇ ਹਨ, ਜ਼ਾਤੀ ਗੱਲਾਂ ਦਾ ਕੋਈ ਫਾਇਦਾ ਨਹੀਂ, ਉਨ੍ਹਾਂ ਨੂੰ ਜਾਤੀ ਗੱਲਾਂ ਦੇ ਵਿੱਚ ਆਉਣਾ ਨਹੀਂ ਚਾਹੀਦਾ।

**Personal Explanations by Captain Rattan Singh**

(i) **ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। ਸਪੀਕਰ ਸਾਹਿਬ ਸਰਦਾਰ ਗੁਰਮੀਤ ਸਿੰਘ ਜੀ ਨੇ ਜੋ ਕੁਝ ਕਿਹਾ ਹੈ ਕਿ ਮੈਂ ਸਰਦਾਰ ਬਲਵੰਤ ਸਿੰਘ ਵਾਸਤੇ ਕੋਈ ਸ਼ਬਦ ਵਰਤੇ ਹਨ ਇਹ ਬਿਲਕੁਲ ਗਲਤ ਹੈ। ਮੈਂ ਉਨ੍ਹਾਂ ਨੂੰ ਕੋਈ ਅਜਿਹੇ ਸ਼ਬਦ ਨਹੀਂ ਆਖੇ। ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ (ਹਾਸਾ) ਮੈਂ ਉਨ੍ਹਾਂ ਬਾਰੇ ਕੋਈ ਅਜਿਹੀ ਗਲ ਕਿਸ ਤਰ੍ਹਾਂ ਆਖ ਸਕਦਾ ਹਾਂ ?

**ਸਰਦਾਰ ਬਲਵੰਤ ਸਿੰਘ** : ਹਾਂ ਇਹ ਠੀਕ ਹੈ ਇਨ੍ਹਾਂ ਕੁਝ ਨਹੀਂ ਕਿਹਾ।

**ਕੈਪਟਨ ਰਤਨ ਸਿੰਘ** : ਉਹ ਦੇਖ ਲਓਜੀ ਪਰੂਫ ਮਿਲ ਗਿਆ ਹੈ। ਸਰਦਾਰ ਬਲਵੰਤ ਸਿੰਘ ਆਪ ਕਹਿੰਦੇ ਹਨ ਕਿ ਮੈਂ ਅਜਿਹੀ ਗਲ ਕੋਈ ਨਹੀਂ ਆਖੀ।

ਦੂਸਰੀ ਗਲ ਇਨ੍ਹਾਂ ਨੇ ਇਹ ਆਖੀ ਹੈ ਕਿ ਆਈ. ਐਨ. ਏ. ਵਿਚ ਪ੍ਰਮੋਸ਼ਨ ਮਿਲ ਜਾਂਦੀ ਸੀ। ਇਨ੍ਹਾਂ ਨੂੰ ਪਤਾ ਨਹੀਂ ਦੁਨੀਆਂ ਦੀ ਕੋਈ ਐਸੀ ਆਰਮੀ ਨਹੀਂ ਜਿਥੇ ਕਿ ਇਕ ਆਦਮੀ ਸਿਪਾਹੀ ਭਰਤੀ ਹੋਕੇ ਜਰਨੈਲ ਨਹੀਂ ਬਣ ਸਕਦਾ। ਇਥੇ ਬ੍ਰਿਗੇਡੀਅਰ ਸਾਹਿਬ ਬੈਠੇ ਹਨ, ਉਨ੍ਹਾਂ ਤੋਂ ਪੁਛ ਲਉ। ਉਹ ਵੀ ਸਿਪਾਹੀ ਭਰਤੀ ਹੋਏ ਸੀ ਅਤੇ ਫਿਰ ਬ੍ਰਿਗੇਡੀਅਰ ਬਣ ਗਏ। ਪਰ ਇਨ੍ਹਾਂ ਨੂੰ ਕੀ ਪਤਾ ਇਹ ਕਦੇ ਫੌਜ ਵਿਚ ਗਏ ਨਹੀਂ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਆਈ. ਐਨ.ਏ. ਨੂੰ ਬਦਨਾਮ ਨਹੀਂ ਕਰ ਸਕਦੇ। ਇਹ ਚੰਦ ਤੇ ਥੁਕ ਜ਼ਰੂਰ ਸਕਦੇ ਹਨ ਪਰ ਉਸ ਨੂੰ ਬਦਰੰਗ ਨਹੀਂ ਕਰ ਸਕਦੇ। (ਤਾੜੀਆਂ)

ਸਰਦਾਰ ਗੁਰਮੀਤ ਸਿੰਘ ਬਾਰੇ ਮੈਂ ਬੜੀ ਅੱਛੀ ਤਰ੍ਹਾਂ ਜਾਣਦਾ ਹਾਂ। ਸ਼ਬਦ ਤਾਂ ਮਾੜਾ ਨਹੀਂ, ਕਿ ਉਹ ਬਹੁਤ ਅਛੀ ਝੋਲੀ ਚੁਕੀ ਕਰ ਸਕਦੇ ਹਨ; ਮਿਰਾਸਪੁਣਾ ਕਰ ਸਕਦੇ ਹਨ। ਮੈਂ ਇਨ੍ਹਾਂ ਦੀ ਇਕ ਤਕਰੀਰ ਕਾਮਰੇਡ ਰਾਮ ਕਿਸ਼ਨ ਦੇ ਬਾਰੇ ਫਿਰੋਜ਼ਪੁਰ ਵਿਚ ਸੁਣੀ ਸੀ, ਜਿਸ ਕਰਕੇ ਇਹ ਡਿਪਟੀ ਮਨਿਸਟਰ ਬਣ ਗਏ ਸਨ। ਹੁਣ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਸਰਦਾਰ ਗੁਰਨਾਮ ਸਿੰਘ ਵਧ ਤੋਂ ਵਧ ਇਨ੍ਹਾਂ ਨੂੰ ਪਾਰਲੀਮੈਂਟਰੀ ਸੈਕਟਰੀ ਬਣਾ ਸਕਦੇ ਹਨ। (ਸ਼ੋਰ) (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ** : ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ ਸਰਦਾਰ ਕਪੂਰ ਸਿੰਘ ਨੇ ਤਿੰਨ ਪੁਆਇੰਟ ਪੇਸ਼ ਕੀਤੇ ਹਨ, ਤੁਸੀਂ ਉਨ੍ਹਾਂ ਤੇ ਆਪਣਾ ਫੈਸਲਾ ਨਹੀਂ ਦਿਤਾ। ਤੁਸੀਂ ਪਹਿਲਾਂ ਉਨ੍ਹਾਂ ਪੁਆਇੰਟਾਂ ਤੇ ਆਪਣਾ ਫੈਸਲਾ ਦਿਉ ਫਿਰ ਬਹਿਸ ਅਗੇ ਚਲੇਗੀ ਨਹੀਂ ਤਾਂ ਬਹਿਸ ਅਗੇ ਨਹੀਂ ਚਲ ਸਕਦੀ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਉ। (The hon. Member may please resume his seat.)

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਬੜਾ ਸ਼ਾਨਦਾਰ ਹੈ। (ਹਾਸਾ) ਸਪੀਕਰ ਸਾਹਿਬ ਸਾਡੇ ਡਿਪਟੀ ਲੀਡਰ ਨੇ ਜੋ ਕੁਝ ਕਿਹਾ ਹੈ ਮੈਂ ਉਸ ਦੇ ਸਖਤ ਖਿਲਾਫ਼ ਹਾਂ। ਸਰਦਾਰ ਬਲਵੰਤ

ਸਿੰਘ ਅਤੇ ਸਰਦਾਰ ਗੁਰਮੀਤ ਸਿੰਘ ਦੀ ਹਿਸਟਰੀ ਇਤਨੀ ਸ਼ਾਨਦਾਰ ਹੈ ਕਿ ਉਨ੍ਹਾਂ ਨੂੰ ਕੋਈ ਚੈਲੇਂਜ ਨਹੀਂ ਕਰ ਸਕਦਾ । (ਹਾਸਾ) ਸਪੀਕਰ ਸਾਹਿਬ ਇਹ ਅਤੇ ਹੋਰ ਕਈ ਜਿਹੜੇ ਸਾਹਮਣੇ ਬੈਠੇ ਹਨ ਕਿਹੜੇ ਕਰੈਕਟਰ ਨਾਲ ਇਥੇ ਬੈਠੇ ਹਨ ? ਮੈਨੂੰ ਅਫਸੋਸ ਹੈ ਕਿ ਅਸੈਂਬਲੀ ਵਿਚ ਲੋਕ ਉਨ੍ਹਾਂ ਨੂੰ ਸੁਣਦੇ ਹਨ ਜਿਨ੍ਹਾਂ ਦਾ ਬਿਸਮਿਲਾ ਹੀ ਗਲਤ ਹੈ । (ਹਾਸਾ) ਕਾਂਗਰਸ ਦਾ ਬੇੜਾ ਵੀ ਇਨ੍ਹਾਂ ਹੀ ਡੋਬਿਆ ਹੈ ਅਤੇ ਹੁਣ ਇਨ੍ਹਾਂ ਦਾ ਬੇੜਾ ਵੀ ਇਹੋ ਡੋਬਣਗੇ (ਤਾੜੀਆਂ)

**ਸਰਦਾਰ ਬਲਵੰਤ ਸਿੰਘ** : ਚੌਧਰੀ ਸਾਹਿਬ ਇਥੇ ਕਾਨੂੰਨ ਦੀ ਗਲ ਹੋ ਰਹੀ ਹੈ ਕੋਈ ਝਾੜੂ ਮਾਰਨ ਦੀ ਨਹੀਂ । (ਹਾਸਾ)

---

### (ii) Personal Explanation by Sardar Gurmit Singh

**ਸਰਦਾਰ ਗੁਰਮੀਤ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਸਪੀਕਰ ਸਾਹਿਬ, ਮੈਂ ਅਕਾਲੀ ਦਲ ਦੇ ਹੁਕਮ ਅਨੁਸਾਰ ਕਾਂਗਰਸ ਵਿਚ ਆਇਆ ਸਾਂ । (ਵਿਰੋਧੀ ਪਖ ਵਲੋਂ ਡੈਸਕ ਖੜਕਾਉਣੇ ਸ਼ੁਰੂ ਹੋ ਗਏ) ਸਪੀਕਰ ਸਾਹਿਬ, ਇਨ੍ਹਾਂ ਤਬਲਾ ਵਜਾਉਣ ਵਾਲਿਆਂ ਨੂੰ ਕਹੋ ਜ਼ਰਾ ਸੁਣ ਲੈਣ । ਮੈਂ ਅਰਜ਼ ਕਰਦਾ ਹਾਂ ਕਿ ਰਿਜਨਲ ਫਾਰਮੂਲਾ ਮੰਨਣ ਵੇਲੇ ਸਰਦਾਰ ਉਮਰਾਉ ਸਿੰਘ ਨਾਲ ਅਸੀਂ ਵੀ ਕਾਂਗਰਸ ਵਿਚ ਚਲੇ ਗਏ ਸੀ । ਅਕਾਲੀ ਦਲ ਨੇ ਇਕ ਮਤਾ ਪਾਸ ਕਰਕੇ ਸਾਨੂੰ ਉਸ ਵਿਚ ਭੇਜਿਆ ਸੀ । ਅਸੀਂ ਤਾਂ ਵਾਪਸ ਅਕਾਲੀ ਦਲ ਦੇ ਹੁਕਮ ਅਨੁਸਾਰ ਆ ਗਏ ਹਾਂ, ਸਰਦਾਰ ਉਮਰਾਉ ਸਿੰਘ ਨੂੰ ਵੀ ਲੈ ਆਉਣਾ ਹੈ, ਇਹ ਆਖਰੀ ਕਿਸ਼ਤ ਬਾਕੀ ਹੈ । (ਤਾੜੀਆਂ) (ਵਿਘਨ)

**ਚੌਧਰੀ ਜਗਤ ਰਾਮ** : ਇਹ ਗਲਤ ਹੈ ਅਕਾਲੀ ਦਲ ਨੇ ਕੋਈ ਰੇਜ਼ੋਲੀਊਸ਼ਨ ਪਾਸ ਨਹੀਂ ਸੀ ਕੀਤਾ । (ਸ਼ੋਰ) [ਵਿਘਨ]

---

### Motion regarding the appointment of an Ad-Hoc. Committee (contd.)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਸਪੀਕਰ ਸਾਹਿਬ ਸਰਦਾਰ ਉਮਰਾਉ ਸਿੰਘ ਜੀ ਨੇ ਜੋ ਤਿੰਨ ਨੁਕਤੇ ਉਠਾਏ ਹਨ ਉਸ ਪ੍ਰਸਤਾਵ ਬਾਰੇ ਜਿਹੜਾ ਸਰਦਾਰ ਬਲਵੰਤ ਸਿੰਘ ਨੇ ਪੇਸ਼ ਕੀਤਾ ਹੈ,...

**ਆਵਾਜ਼ਾਂ** : ਅਜੇ ਨਹੀਂ ਆਇਆ ।

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਉਸ ਬਾਰੇ ਸਪੀਕਰ ਸਾਹਿਬ, ਤੁਸੀਂ ਜ਼ਰੂਰ ਪਹਿਲਾਂ ਫੈਸਲਾ ਕਰ ਦਿਉ...[ਵਿਘਨ] ਮੈਂ ਕਦੇ ਵੀ ਗਲਤ ਕਾਰਵਾਈ ਦੀ ਮਦਦ ਨਹੀਂ ਕਰਦਾ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਕੋਈ ਕਮੇਟੀ ਬਨਾਣ ਦੀ ਕੋਈ ਲੋੜ ਨਹੀਂ ਹੈ (ਵਿਘਨ) (ਸ਼ੋਰ) ਹਾਊਸ ਵਿਚ ਪਹਿਲਾਂ ਹੀ ਇਕ ਪ੍ਰਿਵਿਲੇਜ ਕਮੇਟੀ ਬਣੀ ਹੋਈ ਹੈ, ਜੇ ਕੋਈ ਹਾਊਸ ਦੀ ਮਰਯਾਦਾ ਨੂੰ ਭੰਗ ਕਰਦਾ ਹੈ ਤਾਂ ਉਸ ਵਿਚ ਕੇਸ ਜਾ ਸਕਦਾ ਹੈ । (ਵਿਘਨ) (ਸ਼ੋਰ) ਫਿਰ ਇਹ ਕਾਹਦੇ ਲਈ ਕਮੇਟੀ ਬਣਾਈ ਜਾ ਰਹੀ ਹੈ ? ਮੈਂ ਸਮਝਦਾ ਹਾਂ ਕਿ ਇਸ ਦੀ ਲੋੜ ਨਹੀਂ ਹੈ । ਇਸ ਦੇ

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਲਈ ਤੁਸੀਂ ਰੂਲ ਪੜ੍ਹ ਲਉ । (ਵਿਘਨ) ਸਫਾ 113-114 ਵਿਚ ਸਾਫ ਲਿਖਿਆ ਹੈ ਕਿ ਜੇ ਕੋਈ ਹਾਊਸ ਦੀ ਮਰਯਾਦਾ ਤੋੜਦਾ ਹੈ ਤਾਂ ਉਹ ਕੇਸ ਪ੍ਰਿਵਿਲੇਜ ਕਮੇਟੀ ਨੂੰ ਰੈਫਰ ਹੋ ਸਕਦਾ ਹੈ [ਵਿਘਨ] [ਸ਼ੋਰ] ਇਹ ਮੁੰਡੇ ਜਦੋਂ ਸਾਡੇ ਵਲ ਹੁੰਦੇ ਸਨ ਤਾਂ ਚੰਗੇ ਭਲੇ ਹੁੰਦੇ ਸਨ ਉਧਰ ਜਾਕੇ ਪਤਾ ਨਹੀਂ ਕਿਉਂ ਇਨ੍ਹਾ ਦੀ ਬੁਧੀ ਭ੍ਰਿਸ਼ਟੀ ਗਈ ਹੈ (ਤਾੜੀਆਂ) ਪਰ ਉਥੇ ਤਾਂ ਚੰਗੇ ਚੰਗੇ ਜੱਜਾਂ ਦੀ ਵੀ ਬੁਧੀ ਭ੍ਰਿਸ਼ਟ ਜਾਂਦੀ ਹੈ । (ਸ਼ੋਰ) ਸੋ ਸਪੀਕਰ ਸਾਹਿਬ ਮੈਂ ਤੁਹਾਨੂੰ ਅਰਜ਼ ਕਰਦਾ ਹਾਂ ਕਿ ਇਹ ਕਮੇਟੀ ਬਣ ਜਾਣ ਨਾਲ ਬੜੀ ਹਾਸੋਹੀਣੀ ਪੋਜ਼ੀਸ਼ਨ ਹੋ ਜਾਵੇਗੀ । ਦੂਸਰੀਆਂ ਅਸੈਂਬਲੀਆਂ ਦੇ ਲੋਕ ਜਦੋਂ ਇਹ ਪੜਨਗੇ ਤਾਂ ਉਹ ਹਸਣਗੇ । ਅਖੀਰ ਵਿਚ ਫਿਰ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਜਿਹੜੇ ਕਾਨੂੰਨੀ ਨੁਕਤੇ ਉਠਾਏ ਹਨ ਉਨ੍ਹਾਂ ਦਾ ਜਵਾਬ ਦੇ ਦਿਉ ਤਾਂਕਿ ਹਾਊਸ ਦਾ ਟਾਈਮ ਜ਼ਾਇਆ ਨਾ ਹੋਵੇ । (ਸ਼ੋਰ) (ਵਿਘਨ)

**ਬ੍ਰਿਗੇਡੀਅਰ ਬਿਕਰਮਾਜੀਤ ਸਿੰਘ ਬਾਜਵਾ** (ਬਟਾਲਾ) : ਸਪੀਕਰ ਸਾਹਿਬ, ਮੈਂ ਇਹ ਗਲ ਬੜੇ ਅਫਸੋਸ ਨਾਲ ਕਹਿ ਰਿਹਾ ਹਾਂ ਕਿ ਇਸ ਹਾਊਸ ਵਿਚ ਜਿਹੜੀ ਬਹਿਸ ਹੋ ਰਹੀ ਹੈ, ਜਿਹੜੀ ਮੋਸ਼ਨ ਹਾਊਸ ਵਿਚ ਲਿਆਈ ਗਈ ਹੈ. ਉਹ ਬਹੁਤ ਸਾਰੇ ਮੈਂਬਰਾਂ ਨੇ ਪੜ੍ਹੀ ਹੀ ਨਹੀਂ, ਦੇਖੀ ਹੀ ਨਹੀਂ ਅਤੇ ਜੇ ਪੜ੍ਹੀ ਦੇਖੀ ਹੈ ਤਾਂ ਵਿਚਾਰੀ ਨਹੀ । ਇਸ ਲਈ ਮੈਂ ਇਕ ਵਾਰ ਫਿਰ ਇਹ ਮੋਸ਼ਨ ਪੜ੍ਹ ਦਿੰਦਾ ਹਾਂ...... (ਵਿਘਨ)

**ਸਰਦਾਰ ਉਮਰਾਓ ਸਿੰਘ** : ਉਹ ਮੋਸ਼ਨ ਹਾਊਸ ਵਿਚ ਆਈ ਹੀ ਨਹੀਂ । ਮੇਰਾ ਤਾਂ ਔਬਜੈਕਸ਼ਨ ਹੀ ਇਹ ਹੈ ਕਿ ਮੋਸ਼ਨ ਹਾਊਸ ਵਿਚ ਆਈ ਹੀ ਨਹੀਂ । (ਵਿਘਨ) (ਸ਼ੋਰ)

**ਬ੍ਰਿਗੇਡੀਅਰ ਬਿਕਰਮਾਜੀਤ ਸਿੰਘ ਬਾਜਵਾ** : ਜੇ ਮੋਸ਼ਨ ਹਾਊਸ ਵਿਚ ਪੇਸ਼ ਨਹੀਂ ਤਾਂ ਤੁਸੀਂ ਡਿਸਕਸ਼ਨ ਕਿਸ ਚੀਜ਼ ਤੇ ਕਰ ਰਹੇ ਹੋ ?

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਉਹ ਮੋਸ਼ਨ ਹਾਊਸ ਵਿਚ ਕਿਵੇਂ ਆ ਸਕਦੀ ਹੈ ਜਿਹੜੀ ਕਿ ਅਸੀਂ ਸੁਣੀ ਹੀ ਨਹੀਂ ਤੁਸੀਂ ਵੀ ਨਹੀਂ ਸੁਣੀ । (ਸ਼ੋਰ) ਸਪੀਕਰ ਸਾਹਿਬ, ਸੌਂਹ ਖਾ ਲਉ ਕਿ ਤੁਸੀਂ ਸੁਣੀ ਹੈ, ਅਸੀਂ ਮੰਨ ਲਵਾਂਗੇ ।

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ ਨੇ ਉਸ ਉਤੇ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ । ਕੀ ਉਹ ਬਗੈਰ ਸੁਣੇ ਹੀ ਕਰ ਦਿਤਾ । (The hon. Member has raised the point of order on that motion. Has he done so without hearing the same) ?

**ਸਰਦਾਰ ਉਮਰਾਓ ਸਿੰਘ** : ਮੋਸ਼ਨ ਪਹਿਲਾਂ ਮੇਰੇ ਕੋਲ ਸੀ । ਉਹ ਮੈਂ ਪਹਿਲਾਂ ਪੜ੍ਹੀ ਹੋਈ ਹੈ । ਉਸ ਦੇ ਪੜ੍ਹਣ ਤੋਂ ਪਹਿਲਾਂ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ ।

**Mr. Speaker :** (Addressing the hon. Member Sardar Umrao Singh) I make it clear that it has been read and moved.

**Sardar Umrao Singh :** It has not been read. I was on my legs on a point of order before he rose (Interruptoin and Noise)

**ਬ੍ਰਿਗੇਡੀਅਰ ਬਿਕਰਮਾਜੀਤ ਸਿੰਘ ਬਾਜਵਾ :** ਸਰਦਾਰ ਉਮਰਾਓ ਸਿੰਘ ਮੈਂ ਬੇਨਤੀ ਕਰਾਂਗਾ ਕਿ ਉਹ ਜਿਹੜੀ ਇਸ ਗਲ ਤੇ ਕਹਿੰਦੇ ਹਨ ਮੋਸ਼ਨ ਦੀ ਵਰਡਿੰਗ ਇਨਕੁਰੈਕਟ ਸੀ । ਤੁਸੀਂ ਜਿਤਨੇ ਵੀ ਪੁਆਇੰਟਸ ਰੇਜ਼ ਕੀਤੇ ਹਨ ਉਸ ਦੀ ਵਰਡਿੰਗ ਅਤੇ ਲੀਗਲ ਐਸਪੈਕਟਸ ਉਤੇ ਕੀਤੇ ਹਨ

**ਸ਼੍ਰੀ ਸਪੀਕਰ :** ਤੁਸੀਂ ਉਮਰਾਓ ਸਿੰਘ ਜੀ ਬੜੇ ਰੂਲਜ਼ ਜਾਣਦੇ ਹੋ । ਕਿਸੇ ਚੀਜ਼ ਤੋਂ ਬਗੈਰ ਤੁਸੀਂ ਪੁਆਇੰਟ ਆਫ ਆਰਡਰ ਕਿਸ ਤਰ੍ਹਾਂ ਕਰ ਸਕਦੇ ਹੋ । (Addressing S. Umrao Singh. The hon. Member is well aware of the rules, How can he raise a point of order without any subject matter being before the House.)

**ਸਰਦਾਰ ਉਮਰਾਓ ਸਿੰਘ :** ਮੋਸ਼ਨ ਆਉਣ ਤੋਂ ਪਹਿਲਾਂ ਮੈਂ ਪੁਆਇੰਟ ਆਫ ਆਰਡਰ ਰੇਜ਼ ਕਰ ਸਕਦਾ ਹਾਂ । ਰੂਲਜ਼ ਕਲੀਅਰ ਹਨ । ਮੋਸ਼ਨ ਆਉਣ ਤੋਂ ਪਹਿਲਾਂ ਪੁਆਇੰਟ ਆਫ ਆਰਡਰ ਹੋ ਸਕਦਾ ਹੈ ।

(ਇਸ ਵੇਲੇ ਸ਼੍ਰੀ ਮਨਮੋਹਨ ਕਾਲੀਆ ਅਪਣੀ ਸੀਟ ਤੇ ਖੜ੍ਹੇ ਹੋ ਜਾਂਦੇ ਹਨ)

**ਸ਼੍ਰੀ ਸਪੀਕਰ :** ਕਾਲੀਆ ਜੀ, ਪਲੀਜ਼ ਟੇਕ ਯੂਅਰ ਸੀਟ । (Addressing Shri Kalia : Please take your seat.

**ਬ੍ਰਿਗੇਡੀਅਰ ਬਿਕਰਮਾਜੀਤ ਸਿੰਘ :** ਪੁਆਇੰਟ ਆਫ ਆਰਡਰ । ਅਗਰ ਸਰਦਾਰ ਉਮਰਾਓ ਸਿੰਘ ਹੋਰੀਂ ਜੋ ਕਹਿ ਰਹੇ ਹਨ ਉਹ ਠੀਕ ਹੈ । ਕਿਸੇ ਹੋਰ ਮੈਂਬਰ ਨੂੰ ਇਹ ਹਕ ਨਹੀਂ ਹੈ ਉਸਦਾ ਹਵਾਲਾ ਦੇਕੇ ਉਨ੍ਹਾਂ ਦੀਆਂ ਆਰਗੂਮੈਂਟਸ ਨੂੰ ਬਰੇਕ ਕੀਤਾ ਜਾਏ । (ਸ਼ੋਰ) (ਵਿਘਨ) (ਇਸ ਵੇਲੇ ਬਹੁਤ ਸ਼ੋਰ ਪੈ ਰਿਹਾ ਹੈ ਅਤੇ ਦੋਨਾਂ ਬੰਨਿਆਂ ਤੋਂ "ਜੁਤੀਆਂ ਦਿਖਾਈਆਂ" ਦੀ ਆਵਾਜ਼ਾਂ ਆ ਰਹੀਆਂ ਹਨ) ।

**ਕੈਪਟਨ ਰਤਨ ਸਿੰਘ :** ਮੈਂ ਤੁਹਾਨੂੰ ਅਸ਼ੋਰੈਂਸ ਦਿਵਾਉਣਾ ਚਾਹੁੰਦਾ ਹਾਂ ਕਿ ਅਗੇ ਨੂੰ ਐਸੀ ਕਾਰਵਾਈ ਨਹੀਂ ਹੋਵੇਗੀ । (ਸ਼ੋਰ) (ਵਿਘਨ)

**ਸਰਦਾਰ ਜਸਦੇਵ ਸਿੰਘ :** ਬੜੇ ਗੰਦੇ ਲਫ਼ਜ ਕਹੇ ਹਨ । ਇਹ ਇਸ ਹਾਊਸ ਦੇ ਮੈਂਬਰ ਰਹਿਣ ਦੇ ਕਾਬਲ ਨਹੀਂ ਇਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਹਾਊਸ ਵਿਚ ਕਿਹੜੇ ਲਫ਼ਜ ਕਹਿਣੇ ਨੇ ਅਤੇ ਕਿਹੜੇ ਲਫ਼ਜ ਨਹੀਂ ਕਹਿਣੇ । ਇਹ ਹਾਊਸ ਦੀ ਤੌਹੀਨ ਹੈ । (ਸ਼ੋਰ) (ਵਿਘਨ)

(ਇਸ ਵੇਲੇ ਡਾਕਟਰ ਸਾਧੂ ਰਾਮ ਅਤੇ ਚੌਧਰੀ ਰਾਮ ਸਿੰਘ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਗਏ)

**ਸਰਦਾਰ ਜਸਦੇਵ ਸਿੰਘ :** ਆਨ ਏ ਪੁਆਇੰਟ ਆਫ ਆਰਡਰ ।

**ਬ੍ਰਿਗੇਡੀਅਰ ਬਿਕਰਮਾਜੀਤ ਸਿੰਘ ਬਾਜਵਾ :** ਮੈਂ ਆਲਰੈਡੀ ਪੁਆਇੰਟ ਆਫ ਆਰਡਰ ਤੇ ਹਾਂ । ਅਗਰ ਇਹ ਮੋਸ਼ਨ ਲਿਆਂਦੀ ਹੈ, ਫੇਰ ਵੀ ਜਿਹੜੇ ਲਫ਼ਜ ਇਸ ਵਿਚ ਵਰਤੇ ਗਏ ਸਨ ਉਹ ਅਸੀਂ ਸਟੱਡੀ ਕਰਨੇ ਹਨ । ਇਸ ਹਾਊਸ ਦੇ ਮੈਂਬਰਾਂ ਨੇ ਇਸ ਉਤੇ ਸੋਚਣਾ ਹੈ ਕਿ ਆਇਆ ਇਹ ਕੁਰੈਕਟ ਹਨ ਜਾਂ ਇਨਕੁਰੈਕਟ । ਸ਼ੁਰੂ ਇਸ ਤਰ੍ਹਾਂ ਹੁੰਦਾ ਹੈ :

[ਬ੍ਰਿਗੇਡੀਅਰ ਬਿਕਰਮਾਜੀਤ ਸਿੰਘ ਬਾਜਵਾ]

"That notwithstanding the provisions of the Rules relating to the Committee on Privileges an adhoc Committee......

ਅਤੇ ਆਖੀਰ ਵਿਚ ਇਹ ਹੈ ਕਿ——

The Rules relating to Committees as far as possible shall apply to this adhoc Committee.

ਇਹ ਜਿਹੜੀਆਂ ਚੀਜ਼ਾਂ ਹਨ ਇਨ੍ਹਾਂ ਦੀ ਆਗਿਆ ਹਾਊਸ ਕੋਲੋਂ ਲੈਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਕ ਪੁਆਇੰਟ ਜਿਹੜਾ ਰੇਜ਼ ਹੋਇਆ ਮੇਰਾ ਖਿਆਲ ਹੈ ਜਿੰਨੀ ਦੇਰ ਤਕ ਉਸ ਉਤੇ ਤੁਹਾਡੀ ਰੂਲਿੰਗ ਨਾਂ ਮਿਲੇ ਕਾਰਵਾਈ ਚਲਾਉਣੀ ਮੁਸ਼ਕਲ ਹੋਵੇਗੀ। ਉਹ ਪੁਆਇੰਟ ਸਿਰਫ ਇਕ ਹੀ ਹੈ, ਉਹ ਇਹ ਹੈ ਕਿ ਆਇਆ ਮੈਂਬਰਾਂ ਦੀ ਕਨਸੈਂਟ ਲਈ ਗਈ ਹੈ ਜਾਂ ਨਹੀ। ਅਗਰ ਸਪੀਕਰ ਸਾਹਿਬ ਇਹ ਮੰਨ ਲਿਆ ਜਾਏ ਕਿ ਮੈਂਬਰ ਦੀ ਕਨਸੈਂਟ ਲੈਣ ਤੋਂ ਬਗੈਰ ਹੋਇਆ ਹੈ ਤਾਂ ਇਹ ਹਾਊਸ ਕੋਈ ਚੀਜ਼ ਪਾਸ ਕਰਾ ਸਕਦਾ ਹੈ। ਇਹ ਮਾੜੀ ਗਲ ਹੈ, ਬਹੁਤ ਬੁਰੀ ਰਵਾਇਤ ਹੋਵੇਗੀ। ਇਹ ਦਾ ਮਤਲਬ ਇਹ ਹੋ ਜਾਏਗਾ ਕਿ ਕੋਈ ਵੀ ਮੈਜਾਰਿਟੀ ਦੀ ਪਾਰਟੀ ਆਪਣੀ ਮਰਜ਼ੀ ਨਾਲ ਕੰਮ ਕਰਾ ਸਕੇਗੀ। ਜਦ ਤਕ ਕਨਸੈਂਟ ਮੈਂਬਰ ਦੀ ਨਾਂ ਲਈ ਜਾਏ ਉਸ ਨੂੰ ਕਹਿਣਾ ਕਿਸੇ ਵੀ ਕਮੇਟੀ ਵਿਚ ਕੰਮ ਕਰੇ, ਇਹ ਠੀਕ ਨਹੀਂ ਹੋਏਗਾ। ਇਸ ਲਈ ਜੇ ਕਨਸੈਂਟ ਲਈ ਹੋਈ ਹੈ ਤਾਂ ਠੀਕ ਹੈ ਜੇ ਨਹੀਂ ਤਾਂ ਲੈਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਸ ਉਤੇ ਤੁਹਾਡੀ ਰੂਲਿਗ ਦੀ ਲੋੜ ਹੈ।

**ਸ੍ਰੀ ਸਪੀਕਰ :** ਮੈਂ ਅਰਜ਼ ਕਰਾਂਗਾ ਕਿਸੇ ਵੀ ਮੈਂਬਰ ਨੇ ਜਿਸ ਦਾ ਕਿ ਇਸ ਮੋਸ਼ਨ ਵਿਚ ਨਾਂ ਹੈ ਉਸ ਨੇ ਇਹ ਨਹੀਂ ਕਿਹਾ ਕਿ ਮੈਂ ਉਸ ਨਾਲ, ਸਹਿਮਤ ਨਹੀਂ ਹਾਂ। [I would like to submit that none of the members whose names have been included in the motion, has declined to serve on the Committee)

**चौधरी बलबीर सिंह :** अध्यक्ष महोदय यह बात नहीं। सरकारी पार्टी ने इस रेज़ोल्यूशन को पेश करके, इतना जो सगीन मसला था, इस को ला कर के आंखों में धूल डालने की कोशिश की है। स्वाल बड़ा सीधा है उस दिन हिन्दुस्तान की हिस्टरी में बड़ा भयानक वक्त था जिस को सब ने कंडैम किया। सवाल यह है कि अगर किसी मसले पर ऐक्शन लेना है, तो किसी रूल्ज रैगुलेशन के मुताबिक लेना चाहिए। अगर सरकार के कर्मचारी आए हैं तो सरकार इनक्वायरी करेगी कि कौन आया था कौन नहीं आया था। सरकार कमेटी बना कर के उन पर ऐक्शन ले सकती है। अगर स्ट्रेंजर्ज़ हाऊस में आ जाएं तो कौन ऐक्शन ले सकता है, इस के बारे में जो रूल्ज़ बार बार पढ़े गए हैं वह यह हैं :

"The admission of strangers during the sittings of the Assembly to those portions of the Assembly Chamber

> which are not appropriated for the exclusive use of members, shall be regulated, in accordance with the orders made by the Speaker.

Rule 114 of the Assembly Rules is :-

> "The Speaker, whenever he thinks fit, may order the withdrawal of strangers from any part of the Assembly Chamber."

अब सवाल यह है असैम्बली में कुछ स्ट्रेन्जज़ आ जाएं, जो असैम्बली का स्पीकर है उसको हक हासिल है वह उसके बारे में ऐक्शन ले सके। इसके पहले यहां कानून और था स्ट्रेंजज़ अगर हाऊस में आ जाएं यह जगह जो कि सिर्फ मैम्बरों के बैठने के लिए मखसूस है, उस में बाहर से आए हुए आदमी के लिए तीन सौ रुपए हर रोज़ की पैनलटी मुकर्रर थी।

इस मोशन के बारे में मैं अर्ज़ करता हूं। हम चाहते हैं कि हमारे पास वक्त से पहले कागज़ आ जाएं कि वह किस के बारे में हैं ताकि हम पूरी तैयारी करके आ सकें। रूल्ज़ में भी दर्ज है। अगर कोई स्ट्रेंजर हाऊस में आता है तो उस के लिए पैनेलटी मुकर्रर थी अब जो रूल्ज़ हैं उस में नहीं है। अब सवाल यह है कि जो आदमी इस हाऊस के अन्दर आए क्या वे स्पीकर की मर्ज़ी के मुताबिक आए या उस की मर्ज़ी के बगैर आए? स्पीकर कंपीटैंट है। आप उस वक्त का रिकार्ड मँगवा लें कि उस वक्त का उस में क्या दर्ज है। और स्पीकर ने क्या आर्डर दिया। अगर उस के मुताबिक गल्ती हुई तो उस के बारे में आपको हक हैं आप ऐक्शन ले सकते हैं। जो उन्होंने सबस्टांटिव मोशन दी, उस में गवर्नमैंट ने अगर कोई ऐक्शन लेना हो तो गवर्नमैंट अपने तौर पर ले सकती है। जो लोग उस में शामिल थे और जो यहां आए, उन पर डिपार्टमैंट इन्क्वायरी कर सकता है कि उन्होंने ऐसा क्यों किया।

एक और बात है। अब मैं उस के दूसरे पहलू की तरफ जाता हूं जिस के बारे में किसी एक मैंबर ने भी रोशनी नहीं डाली। स्पीकर साहिब, उस दिन हाऊस ने कार्रवाई मुअत्तल कर दी थी स्ट्रेंजर के आने तक हाऊस की कारवाई बंद हो चुकी थी। अगर बंद हो चुकी थी तो अगर कोई आदमी यहां आया और उस ने कोई गड़बड़ की तो उन पर गवर्नमैंट ऐक्शन ले सकती है। पुलिस डिपार्टमैंट ऐक्शन ले सकता है कि कौन कौन आदमी यहां आए, कौन ड्यूटी पर था और किस को डयूटी मुकर्रर की गई। यह सारा रिकार्ड पुलिस के पास मौजूद होगा। कौन कौन आदमी जिन की ड्यूटी थी या वैसे ही असैंबली हाल में, या जिस कमरे में मैंबर बैठते हैं या हाल के बाहर भी, कौन

[चौधरी बलबीर सिंह]

कौन आया, यह सारा रिकार्ड पुलिस डिपार्टमैंट के पास मौजूद होगा। तो यह बात साबित हो जाएगी कि कौन सरकारी कर्मचारी ड्यूटी पर था और कौन नहीं था। (विघ्न) मैं कहता हूं कि आप अंदाज़ा लगाएँ कि इस तरीका से इस मुल्क का हाल क्या होगा ? अगर सरकारी कर्मचारी जो अप्वायंट किए थे और उन की हाज़री किसी और जगह लगी होगी, तो यह सब कुछ पुलिस डिपार्टमैंट से रिकार्ड मिल सकता है। (विघ्न) इस तरह देश का राज नहीं चल सकता। अगर इस तरह पता चल गया कि कौन ड्यूटी पर थे और कौन नहीं थे तो उन लोगों पर कायदे और कानून के मुताबिक कार्रवाई होनी चाहिए। जिस तरह यह कार्रवाई कर रहे हैं या जिस तरह सरकार ने तजवीज़ किया है, इस का उस के साथ बिल्कुल कोई ताल्लुक नहीं है। यह जो एडहाक कमेटी बनाई जा रही है, इस का कोई मकसद नहीं है। प्रिविलेज कमेटी जो मौजूद है, यह आप फैसला कर सकती है तो मैं कहता हूं कि एडहाक कमेटी किस लिए बनाई है। उस ने रूल्ज़ के अधीन काम करना है। प्रिविलिज़ कमेटी हाऊस को रिपोर्ट देती है, सज़ा देती है, ऐक्शन ले सकती है। उस की और हाऊस की मन्जूरी से कानून शक्ल इख्तयार कर सकता है। लेकिन अगर कोई दूसरी कमेटी बन जाए तो यह ठीक नहीं है। अगर इन का मनशा ठीक है तो इस सदन के जिन मैंबरों की और पंजाब की जनता की जो बेइज़्ज़ती की गई, उन पर ऐक्शन लेने के लिए कानून के अनुसार कार्रवाही करें।

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਇਸ ਇਸ਼ੂ ਤੇ ਬੜੀ ਭਾਰੀ ਬਹਿਸ ਹੋਈ ਹੈ। (ਸ਼ੋਰ) (ਵਿਘਨ)

**Sardar Umrao Singh :** Sir, no Member has got your ruling on his point of Order.

**ਸ੍ਰੀ ਸਪੀਕਰ :** ਮੋਸ਼ਨ ਮੂਵ ਹੋ ਚੁਕੀ ਹੈ। (ਸ਼ੋਰ) (The Motion has already been moved (Noise)

**Sardar Umrao Singh :** Sir, I am not talking about the Motion. I am talking about the points of Order. The Motion is not comprehensive.

**ਸ੍ਰੀ ਸਪੀਕਰ :** ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਾਂਗਾ ਕਿ ਮੇਰੇ ਖਿਆਲ ਵਿਚ ਇਹ ਮੋਸ਼ਨ ਕੰਪਰੀਹੈਨਸਿਵ ਹੈ। [ਵਿਘਨ] ਇਥੇ ਪਰੈਸੀਡੈਂਟ ਮੌਜੂਦ ਹੈ। (ਵਿਘਨ) ਮੈਂ ਇਤਨਾ ਹੀ ਕਹਾਂਗਾ ਕਿ ਇਥੇ ਪਰੈਸੀਡੈਂਟ ਹੈ। (ਬਹੁਤ ਸ਼ੋਰ) (I would like to point out to Sardar Umrao Singh that in my view the Motion is quite comprehensive (Interruptions.) The precedent is there I would say only this much that the precedent is there.)

There is a Precedent, an Adhoc Committee was constituted in the year 1958, by the House to examine the conduct of certain Members on 10.2.1958 when the Members of both the Houses assembled to hear the Governor's Address, created rowdy scene.

The House is competent to form an Adhoc Committee on any matter.

(Noise)

(Thumping from the Treasury Benches)

ਜਿਥੋਂ ਤਕ ਪਰਿਵਿਲੇਜਿਜ਼ ਕਮੇਟੀ ਦਾ ਸਵਾਲ ਹੈ, ਉਸ ਦੇ ਬਾਰੇ ਵੀ ਪਾਰਲੀਮੈਂਟ ਦਾ ਪਰੇਸੀਡੈਂਟ ਹੈ । ਉਸ ਦੇ ਬਾਰੇ ਸਪੀਕਰ ਮਾਵਲੰਕਰ ਦੀ ਰੂਲਿੰਗ ਹੈ । (ਵਿਘਨ) (So far as the Privileges Committee is concerned, there too a precedent of the Parliament exists. There is a relevant ruling by the Speaker, Shri Mavalanker.) (Interruption)

**ਸਰਦਾਰ ਉਮਰਾਓ ਸਿੰਘ** : ਪੇਜ ਕਿਹੜਾ ਹੈ ?

**Mr. Speaker.** : The page is 230.

There is a Committee of Privileges constituted under the rules, yet it is within the powers of the House to constitute other special Committees if there are any special circumstances and enquiries to be made......

(Interruption and noise)

**Sardar Umrao Singh** : What are the special circumstantances ?

**Mr. Speaker** : It is for me to determine.

There is nothing inconsistent in that. Regarding entry of strangers and other matters that have been raised, these are questions of details which can be examined by the proposed Committee. I, therefore, rule out the points of order, of the hon. Members,

(Interruption and Noise in the House)

**Sardar Umrao Singh** : Sir, the non-official business has been allowed to be transacted on an official day.

**ਸ਼੍ਰੀ ਸਪੀਕਰ** : ਮੈਂ ਇਸ ਬਾਰੇ ਜ਼ਿਆਦਾ ਨਹੀਂ ਕਹਾਂਗਾ । ਮੈਂ ਲੋਕ ਸਭਾ ਦੇ ਸਕੱਤਰੇਤ ਅਤੇ ਹੋਰ ਸਿਆਣੇ ਸੱਜਣਾਂ ਨੂੰ ਵੀ ਕੰਟੈਕਟ ਕੀਤਾ ਸੀ [ਸ਼ੋਰ] ਅਤੇ ਉਸ ਤੋਂ ਪਿਛੋਂ ਮੈਂ ਇਹ ਮੋਸ਼ਨ admit ਕੀਤੀ ਹੈ । (I will not say much about this. The Lok Sabha Secretariat and other experienced persons were consulted before I admitted this motion.) (Noise)

This motion is perfectly in order.

ਸਰਦਾਰ ਉਮਰਾਓ ਸਿੰਘ : ਮੈਨੂੰ ਰੂਲ ਦਸ ਦਿਉ । (ਸ਼ੋਰ) (ਵਿਘਨ)

**Mr. Speaker :** I am not bound to tell you.

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੈਂ 10 ਪੁਆਇੰਟਸ ਆਫ ਆਰਡਰ ਰੇਜ਼ ਕੀਤੇ ਸਨ, ਮੈਨੂੰ ਜਵਾਬ ਨਹੀਂ ਮਿਲਿਆ । (ਸ਼ੋਰ)

ਸ਼੍ਰੀ ਸਪੀਕਰ : ਮੈਂ ਜਵਾਬ ਦੇ ਦਿਤਾ ਹੈ । (ਵਿਘਨ) I have already given a reply.) (Interruptions.)

ਸਰਦਾਰ ਉਮਰਾਓ ਸਿੰਘ : ਜਵਾਬ ਨਹੀਂ ਆਇਆ । (ਸ਼ੋਰ) ਮੈਂ ਕਿਹਾ ਕਿ ਮੋਸ਼ਨ ਨਹੀਂ ਬਣਦੀ, ਤੁਸੀਂ ਉਸ ਦਾ ਕੋਈ ਜਵਾਬ ਨਹੀਂ ਦਿਤਾ । ਮੈਂ ਪੀਰੀਅਡ ਆਫ ਨੋਟਿਸ ਬਾਰੇ ਕਿਹਾ ਸੀ, ਉਸਦਾ ਵੀ ਕੋਈ ਜਵਾਬ ਨਹੀਂ ਆਇਆ । (ਵਿਘਨ) (ਸ਼ੋਰ)

ਸਰਦਾਰ ਬਲਵੰਤ ਸਿੰਘ . ਪੁਆਇੰਟ ਆਫ ਆਰਡਰ, ਸਰ । (ਵਿਘਨ) (ਸ਼ੋਰ)

ਸ਼੍ਰੀ ਸਪੀਕਰ : ਮੈਂ ਤੁਹਾਡੇ ਪੁਆਇੰਟਸ ਆਫ ਆਰਡਰ ਦੇ ਜਵਾਬ ਦੇ ਦਿਤੇ ਹਨ । (ਸ਼ੋਰ) (ਵਿਘਨ) (I have already given replies to the points of order raised by the hon. Member. (Noise) (Interruptions)

**Sardar Umrao Singh :** Well Sir you have to suspend the rules.

ਸ਼੍ਰੀ ਸਪੀਕਰ : ਇਥੇ ਰੂਲਜ਼ ਸਸਪੈਂਡ ਕਰਨ ਦਾ ਤਾਂ ਸਵਾਲ ਹੀ ਨਹੀਂ । (ਵਿਘਨ) (There is no question of suspending the rules.) (Interruption)

ਸਰਦਾਰ ਉਮਰਾਓ ਸਿੰਘ : ਜਾਂ ਤਾਂ ਇਹ ਕਹੋ ਕਿ ਹਾਉਸ ਰੂਲਜ਼ ਦੇ ਅਨੁਸਾਰ ਨਹੀਂ ਚਲਾਉਣਾ (ਸ਼ੋਰ) (ਵਿਘਨ) ਅਤੇ ਇਹ ਸ਼੍ਰੋਮਣੀ ਕਮੇਟੀ ਦੇ ਰੂਲਾਂ ਤੇ ਚਲਾਉਣਾ ਹੈ । (ਸ਼ੋਰ) (ਵਿਘਨ)

(ਇਸ ਸਮੇਂ ਹਾਉਸ ਵਿਚ ਬੜਾ ਸ਼ੋਰ ਸੀ)

ਆਪੋਜ਼ੀਸ਼ਨ ਪਾਰਟੀ ਵਲੋਂ ਆਵਾਜ਼ਾਂ :-(ਧੱਕੇਸ਼ਾਹੀ ਨਹੀਂ ਚਲੇਗੀ)

ਮੁੱਖ ਮੰਤਰੀ: ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਖਤਮ ਹੀ ਨਹੀਂ ਕਰਨਾ । (ਸ਼ੋਰ) ਜਿਥੋਂ ਤਕ ਮੋਸ਼ਨ ਦਾ ਤਅੱਲਕ ਹੈ, ਮੈਂ ਉਸਦੇ ਆਰਗੂਮੈਂਟ ਵਿਚ ਜਾਣਾ ਨਹੀਂ ਚਾਹੁੰਦਾ । ਮੋਸ਼ਨ ਪੇਸ਼ ਹੋਈ ਫੇਰ ਤੁਸਾਂ ਮੂਵ ਕੀਤੀ (ਸ਼ੋਰ) (ਨਹੀਂ ਨਹੀਂ ਦੀਆਂ ਆਵਾਜ਼ਾਂ) ਉਸ ਤੋਂ ਪਿਛੋਂ ਮੋਸ਼ਨ ਪੁਟ ਵੀ ਹੋਈ (ਨਹੀਂ ਨਹੀਂ ਦੀਆਂ ਆਵਾਜ਼ਾਂ) (ਸ਼ੋਰ)

ਸ਼੍ਰੀ ਸਪੀਕਰ : ਮੈਂ ਦੁਬਾਰਾ ਪੁਟ ਕਰ ਦਿੰਦਾ ਹਾਂ । (I put the motion again.)

(ਆਪੋਜ਼ੀਸ਼ਨ ਵਲੋਂ ਆਵਾਜ਼ਾ : ਫ਼ਿਰ ਪੁਟ ਕਰੋ ਜੀ)

ਮੁਖ ਮੰਤਰੀ । ਇਹ ਕਹਿੰਦੇ ਹਨ ਤਾਂ ਫਿਰ ਪੁਟ ਕਰ ਦਿਉ ।

(Interruptions and Noise)

**Mr. Speaker** : Question is-

That notwithstanding the provisions of the rules relating to the Committee on Privileges an Adhoc Committee consisting of the following Members of this House be appointed to enquire into the matter relating to the entry of police outsiders in the House on the 18th March, 1968, and beating of certain M. L. As. with instructions to report to the House within four months as to what action should be taken against the Police officials outsiders involved in the matter and to check the recurrence of such incidents.

(1). Brig. Bikaramajit Singh Bajwa, Deputy Speaker—Chairman

(2). Major Harinder Singh, MLA (Leader of the Opposition.)

(3)- Comrade Satya Pal Dang. M. L. A.

(4). Sardar Gurmit Singh, M. L. A., and

(5). Sardar Shashpal Singh. M. L. A.

(Interruptions and Noise).

The rules relating to Committees, as far as possible, shall apply to this adhoc Committee.

*The Motion was carried.*

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਤੁਸੀਂ ਆਪ ਮੰਨ ਲਿਆ ਹੈ ਕਿ ਇਸ ਤੋਂ ਪਹਿਲਾਂ ਜਿੰਨੀ ਵੀ ਕਾਰਵਾਈ ਹੋਈ ਹੈ ਉਹ ਸਾਰੀ ਦੀ ਸਾਰੀ ਗਲਤ ਹੋਈ ਹੈ ਅੌਰ ਇਸੇ ਕਰਕੇ ਤੁਸੀਂ ਦੁਬਾਰਾ ਮੋਸ਼ਨ ਪੁਟ ਕੀਤੀ ਹੈ । (ਵਿਘਨ) (ਸ਼ੋਰ) (ਬਹੁਤ ਸ਼ੋਰ)

**ਸ਼੍ਰੀ ਸਪੀਕਰ** : ਮੋਸ਼ਨ ਪਹਿਲਾਂ ਮੂਵ ਹੋ ਚੁਕੀ ਸੀ ਪਰੰਤੂ ਜਦੋਂ ਇਹ ਮੂਵ ਕੀਤੀ ਜਾ ਰਹੀ ਸੀ ਤਾਂ ਸਦਨ ਦੇ ਵਿਚ ਬੜੀਆਂ ਇੰਟਰਪਸ਼ਨਜ਼ ਹੋ ਰਹੀਆਂ ਸਨ ਅਤੇ ਰੌਲਾ ਪੈ ਰਿਹਾ ਸੀ । ਇਸ ਕਰਕੇ ਸਦਨ ਨੂੰ 15 ਮਿੰਟ ਲਈ ਐਡਜਰਨ ਕਰ ਦਿਤਾ ਗਿਆ । ਸੋ ਜਦੋਂ ਸਦਨ ਫਿਰ ਬੈਠਿਆ ਤਾਂ ਇਸ ਨੂੰ ਫਿਰ ਪੁਟ ਕੀਤਾ ਗਿਆ । (The motion had been moved earlier But when it was being put to the vote of the House there was a lot of noise and many interruptions were being made The House was, therefore adjourned for 15 minutes. It was

[Mr. Speaker]

thereefor, put to the vote of the House, after the House re-assembled.)

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੇਰੇ ਪੁਆਇੰਟਸ ਦੇ ਹਾਲੀਂ ਤਕ ਜਵਾਬ ਨਹੀਂ ਦਿਤੇ ((ਸ਼ੋਰ) (ਵਿਘਨ)

(Interruptions and Noise in the House.)

**Captain Rattan Singh :** Sir, the same motion cannot be moved twice. (Interruptions)

*(At this stage, there was uproar in the House.*

**Mr. Spraker :** The House is rowdy. It stands adjourned till 2.30 P. M. today.

*(The Sabha then adjourned till* 2.30 *P. M. on the* 25*th April,* 1969.)

12.55 P.M. |